ੴ
ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਚਿਤ

# ਸ੍ਰੀ ਦਸਮ ਗ੍ਰੰਥ ਸਾਹਿਬ ਜੀ

## ਸਟੀਕ



ਸੈਂਚੀ ਛੇਵੀਂ

ਟੀਕਾਕਾਰ

ਗਿਆਨੀ ਨਰੈਣ ਸਿੰਘ ਜੀ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana




੧ੴ ਸਤਿਗੁਰ ਪ੍ਰਸਾਦਿ ।।

## ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਰਚਿਤ

# ਸ੍ਰੀ ਦਸਮ ਗ੍ਰੰਥ ਸਾਹਿਬ ਜੀ

## ਸਟੀਕ

## ਜਿਲਦ ਛੇਵੀਂ

ਸ੍ਰੀ ਦਸਮ ਗ੍ਰੰਥ ਦੇ ਪੰਨਾ ੮੦੯ ਤੋਂ ੯੪੬ ਤੱਕ ਦਾ ਸਰਲ ਪੰਜਾਬੀ ਅਨੁਵਾਦ


ਟੀਕਾਕਾਰ - ਪ੍ਰਸਿੱਧ ਵਿਦਵਾਨ ਗਿਆਨੀ ਨਰੈਣ ਸਿੰਘ ਜੀ

ਸੋਧਕ - ਗਿਆਨੀ ਅਜੀਤ ਸਿੰਘ ਔਲਖ ਐਮ.ਏ., ਪੀ.ਐਚ. ਡੀ





ਪ੍ਰਕਾਸ਼ਕ :-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

**Sri Dasam Granth Sahib Ji Steek** (Part 6) Translation by Giani Narain Singh

ISBN : 81-7601-136-3
ISBN : 81-7601-046-4 (Set 8 volumes)

ਪਹਿਲੀ ਐਡੀਸ਼ਨ 1993
ਚੌਥੀ ਐਡੀਸ਼ਨ ਜੁਲਾਈ 2006
ਪੰਜਵੀਂ ਐਡੀਸ਼ਨ ਜੁਲਾਈ 2008
ਮੁੱਲ : 200-00



ਪ੍ਰਕਾਸ਼ਕ:
ਭਾ: ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ-ਫੈਕਸ : (0183) 2542346, 2547974, 2557973
E-mail : csjs@vsnl.com
Visit our Website : www.csjs.com

Printed in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 394012

# ਤਤਕਰਾ

* + * + *

* + *

*

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ॥

ਸ੍ਰੀ ਭਗੌਤੀ ਜੀ ਸਹਾਇ ॥

# ਅਥ ਸ੍ਰੀ ਚਰਿਤ੍ਰੋ ਪਾਖਜਾਨ ਲਿਖਜਤੇ

## ਇਸਤਰੀਆਂ ਅਤੇ ਪੁਰਸ਼ਾਂ ਦੇ ਚਲਿੱਤਰਾਂ ਸਬੰਧੀ ਰੌਚਕ ਕਥਾਵਾਂ
## ( ਕੁਲ ੪੦੪ ਚਲਿੱਤਰਾਂ ਦਾ ਵਰਣਨ ਕੀਤਾ ਗਿਆ ਹੈ)

## ਸ੍ਰੀ ਚਰਿਤ੍ਰ ਪਖ੍ਯਾਨੇ ਚੰਡੀ ਚਰਿਤ੍ਰੇ ਪ੍ਰਥਮ ਧਯਾਇ
## ਚਰਿਤਰ ਪ੍ਰਸੰਗ ਚੰਡੀ ਚਰਿਤਰ ਪਹਿਲਾ ਅਧਿਆਏ

### ਚਰਿਤਰ ਪਹਿਲਾ
### *( ਚੰਡੀ ਚਰਿਤਰ )*

**ਪਾਤਸ਼ਾਹੀ ੧੦ ॥ ਭੁਜੰਗ ਛੰਦ॥ ਤ੍ਵਪ੍ਰਸਾਦਿ॥**
**ਤੁਹੀ ਖੜਗਧਾਰਾ ਤੁਹੀ ਬਾਢਵਾਰੀ॥**
**ਤੁਹੀ ਤੀਰ ਤਰਵਾਰ ਕਾਤੀ ਕਟਾਰੀ॥**
**ਹਲੱਬੀ ਜੁਨੱਬੀ ਮਗਰਬੀ ਤੁਹੀ ਹੈਂ॥**
**ਨਿਹਾਰੌਂ ਜਹਾਂ ਆਪੁ ਠਾਢੀ ਵਹੀ ਹੈਂ॥ ੧॥**

ਪਦ ਅਰਥ :—ਪਖਜਾਨ=ਪ੍ਰਸੰਗ, ਕਥਾ ਵਿਚੋਂ ਹੋਰ ਕਥਾ ਨਿਕਲਣੀ। ਚਰਿਤ੍ਰ=ਚਲਿੱਤਰ, ਛਲ ਕਪਟ। ਤ੍ਵ ਪ੍ਰਸਾਦਿ=ਤੇਰੀ ਕਿਰਪਾ ਨਾਲ। ਖੜਗਧਾਰਾ=ਸਿਧੀ ਤਲਵਾਰ। ਬਾਢਵਾਰੀ=ਵਿੰਗੀ ਤਲਵਾਰ। ਹਲੱਬੀ=ਹਲਬ ਸ਼ਾਮ ਦੇਸ਼ ਦਾ ਇਕ ਪ੍ਰਸਿੱਧ ਸ਼ਹਿਰ ਹੈ, ਉਸ ਦੇਸ ਦੀ ਤਲਵਾਰ ਬਹੁਤ ਮਸ਼ਹੂਰ ਹੈ ਜਿਸਨੂੰ ਹਲੱਬੀ ਕਹਿੰਦੇ ਹਨ। ਜੁਨੱਬੀ=ਜਨੂਬੀ, ਦੱਖਣੀ। ਮਗਰਬੀ=ਪੱਛਮੀ।

ਅਰਥ — ਹੇ ਭਗੌਤੀ! ਤੂੰਹੀ ਸਿਧੀ ਤਲਵਾਰ ਦੀ ਧਾਰ ਏਂ ਅਤੇ ਤੂੰਹੀ ਟੇਢੀ ਤਲਵਾਰ ਏਂ। ਤੂੰਹੀ ਤੀਰ, ਤਲਵਾਰ ਕਾਤੀ ਅਤੇ ਕਟਾਰ ਏਂ। ਤੂੰਹੀ ਸ਼ਾਮ ਦੇਸ਼ ਦੇ ਸ਼ਹਿਰ ਹਲੱਬ ਦੀ ਬਣੀ ਹੱਲਬੀ ਤਲਵਾਰ ਏਂ ਅਤੇ ਦਖਣੀ ਅਤੇ ਪੱਛਮੀ ਦੇਸ਼ਾਂ ਦੀ ਤਲਵਾਰ ਏਂ। ਜਿਧਰ ਵੀ ਮੈਂ ਵੇਖਦਾ ਹਾਂ ਓੱਥੇ ਤੈਨੂੰ ਬਿਰਾਜਮਾਨ ਪਾਉਂਦਾ ਹਾਂ।। ੨।। (ਦਸਮ ਗ੍ਰੰਥ ਪੰਨਾਂ ੮੦੯)

ਤੁਹੀ ਜੋਗ ਮਾਯਾ ਤੁਹੀ ਬਾਕਬਾਨੀ।।
ਤੁਹੀ ਆਪੁ ਰੂਪਾ ਤੁਹੀ ਸ੍ਰੀ ਭਵਾਨੀਂ।।
ਤੁਹੀ ਬਿਸ਼ਨ ਤੂੰ ਬ੍ਰਹਮ ਤੂੰ ਰੁਦ੍ਰ ਰਾਜੈ।।
ਤੁਹੀ ਬਿਸ੍ਵ ਮਾਤਾ ਸਦਾ ਜੈ ਬਿਰਾਜੈ।। ੨।।

ਪਦ ਅਰਥ—ਬਾਕਬਾਨੀ=ਸੁਰਸਵਤੀ। ਆਪੁ ਰੂਪਾ =ਵਿਕਰਾਲ ਰੂਪ। ਬਿਸ੍ਵਮਾਤਾ=ਵਿਸ਼ਵ ਮਾਤਾ।

ਅਰਥ — ਹੇ ਭਗੌਤੀ! ਤੂੰਹੀ ਜੋਗ ਮਾਇਆ, ਸਰਸਵਤੀ, ਵਿਕਰਾਲ ਰੂਪ ਅਤੇ ਭਵਾਨੀ ਏਂ। ਤੂੰਹੀ ਵਿਸ਼ਨੂੰ, ਬ੍ਰਹਮਾ ਸ਼ਿਵਜੀ ਅਤੇ ਵਿਸ਼ਵਮਾਤਾ ਦੇ ਰੂਪ ਵਿਚ ਸਦਾ ਬਿਰਾਜਮਾਨ ਏਂ।। ੨।।

ਤੁਹੀ ਦੇਵ ਤੂੰ ਦੈਤ ਤ੍ਵੈ ਜਛ ਉਪਾਏ।।
ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ।।
ਤੁਹੀ ਪੰਥ ਹ੍ਵੈ ਅਵਤਰੀ ਸ੍ਰਿਸ਼ਟਿ ਮਾਂਹੀ।।
ਤੁਹੀ ਬਕ੍ਰਤ ਤੇ ਬ੍ਰਹਮ ਬਾਦੋ ਬਕਾਹੀ।। ੩।।

ਪਦ ਅਰਥ — ਅਵਤਰੀ=ਆਈ ਹੋ। ਬਕ੍ਰਤ=ਮੂੰਹ। ਬਾਦੋ=ਪ੍ਰਮੇਸ਼ਰ ਦੇ ਨਾਮ ਦੀ ਚਰਚਾ। ਬਕਾਹੀ=ਬੋਲਦੀ,, ਕਰਦੀ।

ਅਰਥ— ਤੂੰਹੀ ਦੇਵ, ਦੈਂਤ, ਰਾਕਸ਼, ਤੁਰਕ ਤੇ ਹਿੰਦੂ ਇਸ ਸੰਸਾਰ ਵਿਚ ਪੈਦਾ ਕੀਤੇ ਹਨ। ਤੂੰਹੀ ਸੰਸਾਰ ਵਿਚ ਵੱਖ ਵੱਖ ਮਾਰਗਾਂ ਦੇ ਰੂਪ ਵਿਚ ਆਈ ਏਂ ਅਤੇ ਤੂੰਹੀ ਪ੍ਰਭੂ ਦੇ ਨਾਂ ਦੀ ਚਰਚਾ ਕਰਨ ਵਾਲੇ ਲੋਕਾਂ ਨੂੰ ਪੈਦਾ ਕੀਤਾ।। ੩।।

ਤੁਹੀ ਬਿਕ੍ਰਤ ਰੂਪਾ ਤੁਹੀ ਚਾਰੁ ਨੈਨਾਂ।।
ਤੁਹੀ ਰੂਪ ਬਾਲਾ ਤੁਹੀ ਬੱਕ੍ਰ ਬੈਨਾਂ।।
ਤੁਹੀ ਬੱਕ੍ਰ ਤੇ ਬੇਦ ਚਾਰੋ ਉਚਾਰੇ।।
ਤੁਹੀ ਸੁੰਭ ਨੈਸੁੰਭ ਦਾਨੌ ਸੰਘਾਰੇ।। ੪।।

**************************************************************

ਪਦ ਅਰਥ— ਬਿਕ੍ਰਤ=ਟੇਢਾ। ਚਾਰੁ=ਸੁੰਦਰ। ਬਾਲਾ=ਬਾਲਕ, ਪਿਆਰੇ ਰੂਪ ਵਾਲਾ। ਬਕ੍ਰ=ਟੇਢੇ ਬੋਲ। ਬਕ੍ਰ ਤੇ=ਮੂੰਹ ਤੋਂ। ਸੰਘਾਰੇ=ਮਾਰੇ।

ਅਰਥ—ਤੂੰਹੀ ਭਿਆਨਕ ਰੂਪ ਵਾਲੀ, ਸੁੰਦਰ ਨੈਣਾਂ ਵਾਲੀ ਰੂਪਵੰਤ ਅਤੇ ਟੇਢੇ ਬੋਲਾਂ ਵਾਲੀ ਏਂ। ਤੂੰਹੀ ਆਪਣੇ ਮੁਖਾਰਬਿੰਦ ਤੋਂ ਚੌਹਾਂ ਵੇਦਾਂ ਦਾ ਉਚਾਰਣ ਕੀਤਾ ਸੀ ਅਤੇ ਤੂੰ ਹੀ ਸੁੰਭ ਨਿਸੁੰਭ ਦੈਂਤਾਂ ਨੂੰ ਮਾਰਿਆ ਸੀ।। ੪।।

**ਜਗੈ ਜੰਗ ਤੋਸੌਂ ਭਜੈ ਭੂਪ ਭਾਰੀ।।**
**ਬਧੇ ਛਾਡਿ ਬਾਨਾ ਕਢੀ ਬਾਢ ਵਾਰੀ।।**
**ਤੂੰ ਨਰਸਿੰਘ ਹ੍ਵੈਕੈ ਹਿਰਾਨਾਛ ਮਾਰਜੋ।।**
**ਤੁਹੀ ਦਾੜ੍ਹ ਪੈ ਭੂਮਿ ਕੋ ਭਾਰ ਧਾਰਜੋ।। ੫।।**

ਪਦ ਅਰਥ—ਜਗੈ= ਮੱਚਦਾ ਹੈ। ਭਜੈ=ਦੌੜ ਜਾਂਦੇ ਹਨ। ਦਾੜ੍ਹ=ਲੰਮੀਆਂ ਦਾੜ੍ਹਾਂ ਦੇ ਅਗੇ ਵੈਰਾਹ ਰੂਪ ਹੋ ਕੇ ਧਰਤੀ ਦਾ ਭਾਰ ਚੁਕਿਆ ਸੀ।

ਅਰਥ—ਤੇਰੇ ਨਾਲ ਹੀ ਯੁੱਧ ਭੜਕ ਉਠਦਾ ਹੈ ਅਤੇ ਵੱਡੇ ਵੱਡੇ ਰਾਜਿਆਂ ਨੂੰ ਭਾਜੜਾਂ ਪੈ ਜਾਂਦੀਆਂ ਹਨ, ਤੀਰਾਂ ਅਤੇ ਤਲਵਾਰਾਂ ਨਾਲ ਉਹ ਫ਼ੌਜਾਂ ਦਾ ਕਤਲ ਕਰਦੇ ਹਨ ਅਤੇ ਤੂੰਹੀ ਨਰਸਿੰਘ ਅਵਤਾਰ ਧਾਰ ਕੇ ਹਰਨਾਕਸ਼ ਨੂੰ ਮਾਰਿਆ ਅਤੇ ਤੂੰਹੀ ਵੈਰਾਹ ਰੂਪ ਵਿਚ ਦੰਦਾਂ ਤੇ ਧਰਤੀ ਦੇ ਭਾਰ ਨੂੰ ਚੁਕਿਆ ਸੀ।। ੫।।

**ਤੁਹੀ ਰਾਮ ਹ੍ਵੈਕੈ ਹਠੀ ਦੈਤ ਘਾਯੋ।।**
**ਤੁਹੀ ਕ੍ਰਿਸ਼ਨ ਹੈ ਕੰਸ ਕੇਸੀ ਖਪਾਯੋ।।**
**ਤੁਹੀ ਜਾਲਪਾ ਕਾਲਕਾ ਕੈ ਬਖਾਨੀ।।**
**ਤੁਹੀ ਚੌਦਹੂੰ ਲੋਕ ਕੀ ਰਾਜਧਾਨੀ।। ੬।।**

ਪਦ ਅਰਥ—ਜਾਲਪਾ=ਅੱਗ ਵਰਗੀ, ਜ੍ਵਾਲਾ ਮੁਖੀ। ਕਾਲਕਾ=ਕਾਲੀ ਰਾਤ ਜਾਂ ਮੌਤ ਦੀ ਰਾਤ।

ਅਰਥ—ਤੂੰਹੀ ਰਾਮ ਬਣ ਕੇ ਹਠੀ ਦੈਂਤਾਂ ਦਾ ਨਾਸ ਕੀਤਾ ਸੀ ਅਤੇ ਤੂੰਹੀ ਕ੍ਰਿਸ਼ਨ ਬਣ ਕੇ ਕੰਸ, ਕੇਸ਼ੀ ਨੂੰ ਮਾਰਿਆ ਸੀ। ਤੈਨੂੰ ਜਾਲਪਾ, ਕਾਲਕਾ ਕਈ ਨਾਵਾਂ ਨਾਲ ਦਰਸਾਇਆ ਜਾਂਦਾ ਏ ਅਤੇ ਤੂੰਹੀ ਚੌਦਾਂ ਲੋਕਾਂ ਦੀ ਰਾਜਧਾਨੀ ਮੰਨੀ ਜਾਂਦੀ ਏਂ।। ੬।।

**ਤੁਹੀ ਕਾਲ ਕੀ ਰਾਤ੍ਰਿ ਹ੍ਵੈਕੈ ਬਿਹਾਰੈ।।**
**ਤੁਹੀ ਆਦਿ ਉਪਾਵੈ ਤੁਹੀ ਅੰਤ ਮਾਰੈ।।**

ਤੁਹੀ ਰਾਜ ਰਾਜੇਸ੍ਵਰੀ ਕੈ ਬਖਾਨੀ।।
ਤੁਹੀ ਚੌਦਹੂੰ ਲੋਕ ਕੀ ਆਪੁ ਰਾਨੀ।। ੭।।

ਪਦ ਅਰਥ—ਕਾਲ ਕੀ ਰਾਂਤ੍ਰਿ=ਮੌਤ ਦੀ ਰਾਤ। ਬਿਹਾਰੈ=ਫਿਰਦੀ ਹੈਂ। ਉਪਾਵੈ=ਪੈਦਾ ਕਰਨ ਵਾਲੀ।

ਅਰਥ—ਤੂੰਹੀ ਮੌਤ ਦੀ ਰਾਤ ਬਣ ਕੇ ਵਿਰਦੀ ਏਂ ਅਤੇ ਤੂੰਹੀ ਸੰਸਾਰ ਦੀ ਉਤਪਤੀ ਕਰਦੀ ਏਂ ਅਤੇ ਇਸਦਾ ਨਾਸ ਵੀ ਕਰਦੀ ਏਂ। ਰਾਜੇ ਰਾਜਿਆਂ ਦੇ ਰੂਪ ਵਿਚ ਤੇਰਾ ਹੀ ਵਰਣਨ ਹੋਇਆ ਏ ਅਤੇ ਤੂੰਹੀ ਚੌਦਾਂ ਲੋਕਾਂ ਦੀ ਰਾਣੀ ਏਂ।। ੭।।

ਤੁਮੈ ਲੋਗ ਉਗ੍ਰਾ ਅਤਿਉਗ੍ਰਾ ਬਖਾਨੈ।।
ਤੁਮੈ ਅਦ੍ਰਜਾ ਬਜਾਸ ਬਾਨੀ ਪਛਾਨੈ।।
ਤੁਮੀ ਸ਼ੇਸ਼ ਕੀ ਆਪੁ ਸੇਜਜਾ ਬਨਾਈ।।
ਤੁਹੀ ਕੇਸਰੀ ਬਾਹਨੀ ਕੈ ਕਹਾਈ।। ੮।।

ਪਦ ਅਰਥ—ਉਗ੍ਰਾ= ਸ੍ਰਿਸ਼ਟ। ਅਦ੍ਰਜਾ=ਪਹਾੜ ਤੇ ਜੰਮੀ ਹੋਈ ਭਾਵ ਪਾਰਬਤੀ ਰੂਪ। ਬਿਆਸ ਬਾਨੀ=ਪੁਰਾਣ ਰੂਪ। ਕੇਸਰੀ=ਸ਼ੇਰ।

ਅਰਥ—ਸ੍ਰਿਸ਼ਟ ਪੁਰਸ਼ ਤੈਨੂੰ ਸ੍ਰਿਸ਼ਟ ਤੋਂ ਸ੍ਰਿਸ਼ਟ ਆਖਦੇ ਹਨ ਅਤੇ ਤੈਨੂੰ ਹੀ ਮਹਾਨ ਬਿਆਸ ਬਾਣੀ ਦੇ ਰੂਪ ਵਿਚ ਪਛਾਣਿਆ ਜਾਂਦਾ ਹੈ। ਤੂੰਹੀ ਸ਼ੇਸ਼ ਸੇਜਾ ਬਣਾਉਣ ਵਾਲੀ ਏਂ ਤੇ ਤੈਨੂੰ ਹੀ ਸ਼ੇਰ ਦੀ ਸਵਾਰੀ ਦੇ ਰੂਪ ਵਿਚ ਜਾਣਿਆ ਜਾਂਦਾ ਏ।। ੮।।

ਤੁਤੋ ਸਾਰ ਕੂਟਾਨ ਕਰਿਕੈ ਸੁਹਾਯੋ।।
ਤੁਹੀ ਚੰਡ ਔ ਮੁੰਡ ਦਾਨੋ ਖਪਾਯੋ।।
ਤੁਹੀ ਰਕਤਬੀਜਾਰ ਸੌਂ ਜੁੱਧ ਕੀਨੋ।।
ਤੁਹੀ ਹਾਥ ਦੈ ਰਾਖਿ ਦੇਵੇ ਸੁ ਲੀਨੋ।। ੯।।

ਪਦ ਅਰਥ—ਤੁਤੋ=ਤੂੰਹੀ। ਸਾਰ ਕੂਟਾਨ=ਕਟਣ ਵਾਲਾ ਲੋਹਾ। ਰਕਤ ਬੀਜਾਰ=ਲਹੂ ਦਾ ਬੀਜ ਬੀਜਣ ਵਾਲਾ ਦੈਂਤ। ਦੇਵੇਸੁ=ਦੇਵਤੇ।

ਅਰਥ—ਤੇਰੇ ਹੱਥ ਵਿਚ ਕੱਟਣ ਵਾਲਾ ਲੋਹਾ ਸੁਭਾਇਮਾਨ ਹੁੰਦਾ ਏ ਅਤੇ ਤੂੰਹੀ ਚੰਡ ਅਤੇ ਮੁੰਡ ਦੈਂਤਾਂ ਨੂੰ ਮਾਰ ਦਿੱਤਾ ਸੀ। ਤੂੰ ਰਕਤਬੀਜ ਨਾਮ ਦੇ ਦੁਸ਼ਮਣ ਨਾਲ ਯੁੱਧ ਕੀਤਾ ਅਤੇ ਤੂੰਹੀ ਆਪਣਾ ਹੱਥ ਦੇ ਦੇਵਤਿਆਂ ਦੀ ਰਖਿਆ ਕੀਤੀ।। ੯।।

ਤੁਹੀ ਮਹਿਖ ਦਾਨੋ ਬਡੇ ਕੋਪਿ ਘਾਯੋ।।

*************************************************************

ਤੂੰ ਧੂਮ੍ਰਾਛ ਜ੍ਵਾਲਾਛ ਕੀ ਸੈਂ ਜਰਾਯੋ।।
ਤੁਹੀ ਕੌਚ ਬਕ੍ਰ ਤਾਪਨੇ ਤੇ ਉਚਾਰਜੋ।।
ਬਿੜਾਲਾਛ ਔ ਚਿਛੁਰਾਛਸ ਬਿਡਾਰਜੋ।।੧੦।।

ਪਦ ਅਰਥ—ਜ੍ਵਾਲਾਛ=ਅੱਗ। ਬਕ੍ਰ=ਮੂੰਹ। ਬਿਡਾਰਜੋ=ਨਾਸ ਕੀਤਾ।

ਅਰਥ—ਤੂੰਹੀ ਗੁੱਸੇ ਹੋ ਕੇ ਮਹਿਖਾਸੁਰ ਦੈਂਤ ਨੂੰ ਮਾਰਿਆ ਅਤੇ ਧੂਮ੍ਰਾਛ, ਜ੍ਵਾਲਾਛ ਦੈਂਤਾਂ ਨੂੰ ਸਾੜ ਕੇ ਨਸ਼ਟ ਕਰ ਦਿੱਤਾ। ਤੂੰਹੀ ਭਿੰਨ ਭਿੰਨ ਕਵਚਾਂ ਵਿਚ ਛੇਕ ਕਰ ਕੇ ਬਿੜਾਲਾਛ ਤੇ ਚਿਛੁਰਾਛਸ ਰਾਕਸ਼ਾਂ ਨੂੰ ਵਢਿਆ ਸੀ।। ੧੦।।

ਤੁਹੀ ਡਹ ਡਹਕੈ ਡਵਰ ਕੌ ਬਜਾਯੋ।।
ਤੁਹੀ ਕਹ ਕਹਕੈ ਹਸੀ ਜੁੱਧੁ ਪਾਯੋ।।
ਤੁਹੀ ਅਸ਼ਟ ਅਸ਼ਟਹਾਥ ਮੈ ਅਸਤ੍ਰ ਧਾਰੇ।।
ਅਜੈ ਜੈ ਕਿਤੇ ਕੇਸ ਹੂੰ ਤੇ ਪਛਾਰੇ।।੧੧।।

ਪਦ ਅਰਥ—ਅਸ਼ਟ=ਅੱਠ। ਅਸ਼ਟ ਹਾਥ=ਅੱਠ ਹੱਥ। ਜੈ ਅਜੈ=ਅਜਿੱਤ ਭਾਵ ਜੋ ਜਿੱਤੇ ਨਹੀਂ ਜਾਂਦੇ।

ਅਰਥ—ਤੂੰ ਹੀ ਬੜੇ ਧੂਮ ਧਮਾਕੇ ਨਾਲ ਡੌਰੂ ਵਜਾਇਆ ਅਤੇ ਤੂੰ ਹੀ ਹੱਸ ਹੱਸ ਕੇ ਯੁੱਧ ਵਿਚ ਦਾਖਲ ਹੋਈ। ਤੂੰਹੀ ਅੱਠਾਂ ਬਾਹਵਾਂ ਅਤੇ ਅਠਾਂ ਹਥਾਂ ਵਿਚ ਅੱਠ ਸ਼ਸਤ੍ਰ ਧਾਰਣ ਕੀਤੇ ਅਤੇ ਨਾ ਜਿੱਤਣ ਵਾਲੇ ਵੀਰਾਂ ਨੂੰ ਜਿੱਤ ਕੇ ਉਨ੍ਹਾਂ ਨੂੰ ਕੇਸਾਂ ਤੋਂ ਫੜ ਕੇ ਪਿਛਾਂ ਸੁਟ ਦਿੱਤਾ।। ੧੧।।

ਜਯੰਤੀ ਤੁਹੀ ਮੰਗਲਾ ਰੂਪ ਕਾਲੀ।।
ਕਪਾਲਨਿ ਤੁਹੀ ਹੈ ਤੁਹੀ ਭੱਦ੍ਰਕਾਲੀ।।
ਦ੍ਰੁਗਾ ਤੂੰ ਛਿਮਾ ਤੂੰ ਸ਼ਿਵਾ ਰੂਪ ਤੋਰੋ।।
ਤੁਧਾੜ੍ਰੀ ਸ੍ਵਾਹਾ ਨਮਸ਼ਕਾਰ ਮੋਰੋ ।।੧੨।।

ਪਦ ਅਰਥ—ਜਯੰਤੀ=ਦੇਵਤਿਆਂ ਨੂੰ ਜਿਤ ਦੇਣ ਵਾਲੀ ਦੇਵੀ। ਮੰਗਲਾ=ਦੇਵਤਿਆਂ ਨੂੰ ਖੁਸ਼ੀ ਦੇਣ ਵਾਲੀ ਦੇਵੀ। ਕਪਾਲਨਿ=ਮੁਰਦਿਆਂ ਦੀਆਂ ਖੋਪਰੀਆਂ ਗਲ ਵਿਚ ਪਾਉਣ ਵਾਲੀ ਦੇਵੀ। ਛਿਮਾ=ਖਿਮਾਂ

ਅਰਥ—ਜਯੰਤੀ, ਮੰਗਲਾ, ਕਾਲੀ, ਕਪਾਲੀ, ਭਦਰਕਾਲੀ ਦੁਰਗਾ ਆਦਿ ਦੇਵੀਆਂ ਸਭ ਤੇਰਾ ਹੀ ਰੂਪ ਹਨ ਖਿਮਾਂ ਰੂਪ ਵੀ ਤੂੰ ਏਂ ਅਤੇ ਸ਼ਿਵਾ ਰੂਪ ਵੀ ਤੂੰ ਏਂ, ਸਾਰਿਆਂ ਦੀ ਰਖਿਅਕ ਮੇਰਾ ਤੈਨੂੰ ਨਮਸ਼ਕਾਰ ਏ।। ੧੨।।

************************************************************

ਤੁਹੀ ਪ੍ਰਾਤ ਸੰਧਜਾ ਅਰੁਨ ਬਸਤ੍ਰ ਧਾਰੇ ।।
ਤੁਮੰ ਧਜਾਨ ਮੈ ਸੁਕਲ ਅੰਬਰ ਸੁਧਾਰੇ ।।
ਤੁਹੀ ਪੀਤ ਬਾਨਾ ਸਯੰਕਾਲ ਧਾਰਜੋ ।।
ਸਭੈ ਸਾਧੂਅਨ ਕੋ ਮਹਾ ਮੋਹ ਟਾਰੰਜੋ ।। ੧੩ ।।

ਪਦ ਅਰਥ—ਅਰੁਨ=ਲਾਲ। ਸੁਕਲ=ਚਿੱਟੇ। ਅੰਬਰ=ਕਪੜੇ। ਪੀਤ=ਪੀਲੇ। ਬਾਨਾ=ਕਪੜੇ। ਸਯੰਕਾਲ=ਤ੍ਰਿਕਾਲਾਂ ਦਾ ਸਮਾਂ, ਸ਼ਾਮ।

ਅਰਥ—ਲਾਲ ਕਪੜੇ ਪਾਉਣ ਵਾਲੀ ਸਵੇਰ ਤੇ ਸ਼ਾਮ ਤੂੰ ਹੀ ਏਂ। ਚਿੱਟੇ ਕਪੜੇ ਪਾਕੇ ਧਿਆਨ ਵਿਚ ਆਉਣ ਵਾਲੀ ਵੀ ਤੂੰਹੀ ਏਂ। ਤੂੰ ਹੀ ਪੀਲੇ ਕਪੜੇ ਪਾਉਣ ਵਾਲੀ ਅਤੇ ਤੂੰ ਹੀ ਸਾਰੇ ਸਾਧੂ-ਸੰਨਿਆਸੀਆਂ ਦੇ ਮੋਹ ਨੂੰ ਟਾਲਣ ਵਾਲੀ ਏਂ।। ੧੩।।

ਤੁਹੀ ਆਪ ਕੋ ਰਕਤ ਦੰਤਾ ਕਹੈ ਹੈ ।।
ਤੁਹੀ ਬਿਪ੍ਰ ਚਿੰਤਾਨ ਹੂੰ ਕੋ ਚਬੈ ਹੈ ।।
ਤੁਹੀ ਨੰਦ ਕੇ ਧਾਮ ਮੇਂ ਔਤਰੈਗੀ ।।
ਤੁਸਾਕੰ ਭਰੀ ਸਾਕ ਸੋ ਤਨ ਭਰੈਗੀ ।। ੧੪ ।।

ਪਦ ਅਰਥ—ਰਕਤ ਦੰਤਾ=ਲਾਲ ਦੰਦਾਂ ਵਾਲੀ। ਨੰਦ=ਕ੍ਰਿਸ਼ਨ ਦਾ ਪਿਤਾ। ਔਤਰੈ=ਪ੍ਰਗਟ ਹੋਣਾ।

ਅਰਥ—ਤੂੰਹੀ ਲਾਲ ਦੰਦਾਂ ਵਾਲੀ ਏਂ ਅਤੇ ਤੂੰਹੀ ਬ੍ਰਾਹਮਣਾਂ ਦੀਆਂ ਚਿੰਤਾਵਾਂ ਦੂਰ ਕਰਨ ਵਾਲੀ ਏਂ। ਤੂੰਹੀ ਨੰਦ ਦੇ ਘਰ ਵਿਚ ਅਵਤਾਰ ਲੈਣ ਵਾਲੀ ਏਂ। ਹੇ ਸਾਕਾਹਾਰੀ ਦੇਵੀ! ਤੂੰ ਸਭ ਸ਼ਕਤੀਆਂ ਨਾਲ ਭਰਪੂਰ ਏਂ।। ੧੪।।

ਤੁਬੌਧਾ ਤੁਹੀ ਮੱਛ ਕੋ ਰੂਪ ਕੈਹੈ ।।
ਤੁਹੀ ਕੱਛ ਹ੍ਵੈਕੈ ਸਮੁੰਦ੍ਰਹਿ ਮਥੈ ਹੈ ।।
ਤੁਹੀ ਆਪੁ ਦਿਜ ਰਾਮ ਕੋ ਰੂਪ ਧਰਿ ਹੈ ।।
ਨਿਛਤ੍ਰਾ ਪ੍ਰਿਥੀ ਬਾਰ ਇੱਕੀਸ ਕਰਿ ਹੈ ।। ੧੫ ।।

ਪਦ ਅਰਥ—ਤੁਬੌਧਾ=ਬੁੱਧ ਅਵਤਾਰ। ਦਿਜ ਰਾਮ=ਪਰਸ ਰਾਮ।

ਅਰਥ—ਤੂੰਹੀ ਬੁਧ, ਮਤੱਸ ਅਤੇ ਕਸ਼ਪ ਬਣ ਕੇ ਸਮੁੰਦਰ ਰਿੜਕਣ ਵਾਲੀ ਏਂ ਅਤੇ ਤੂੰ ਹੀ ਬ੍ਰਾਹਮਣ ਪਰਸ ਰਾਮ ਦਾ ਰੂਪ ਧਾਰ ਕੇ ਇੱਕੀ ਵਾਰ ਧਰਤੀ ਤੋਂ ਖੱਤ੍ਰੀਆਂ ਦਾ ਨਾਸ ਕਰਨ ਵਾਲੀ ਏਂ।। ੧੫।।

************************************************************

ਤੁਹੀ ਆਪ ਕੌ ਨਿਹਕਲੰਕੀ ਬਨੈ ਹੈ।।
ਸਭੈ ਹੀ ਮਲੇਛਾਨ ਕੋ ਨਾਸ ਕੈਹੈ।।
ਮੱਯਾ ਜਾਨ ਚੇਰੋ ਮਯਾ ਮੋਹਿ ਕੀਜੈ।।
ਚਹੌਂ ਚਿੱਤ ਮੈ ਜੋ ਵਹੈ ਮੋਹਿ ਦੀਜੈ।। ੧੬।।

ਪਦ ਅਰਥ—ਮੱਯਾ=ਮਾਤਾ। ਚੇਰੋ=ਦਾਸ। ਮਯਾ=ਕ੍ਰਿਪਾ।

ਅਰਥ—ਤੂੰਹੀ ਨਿਹਕਲੰਕੀ ਅਵਤਾਰ ਬਣ ਕੇ ਸਾਰੇ ਮਲੇਛਾਂ ਦਾ ਨਾਸ ਕਰੇਂਗੀ। ਹੇ ਮਾਤਾ! ਮੈਨੂੰ ਆਪਣਾ ਸੇਵਕ ਜਾਣ ਕੇ ਮੇਰੇ ਤੇ ਕਿਰਪਾ ਕਰੋ ਅਤੇ ਜੋ ਮੈਂ ਚਾਹੁੰਦਾ ਹਾਂ, ਮੈਨੂੰ ਉਹੀ ਦਿਉ।। ੧੬।।

ਸ੍ਵੈਯਾ।।

ਮੁੰਡ ਕੀ ਮਾਲ ਦਿਸਾਨ ਕੇ ਅੰਬਰ ਬਾਮ ਕਰਜੋ ਗਲ ਮੈਂ ਅਸਿ ਭਾਰੋ।।
ਲੋਚਨ ਲਾਲ ਕਰਾਲ ਦਿਪੈ ਦੋਊ ਭਾਲ ਬਿਰਾਜਤ ਹੈ ਅਨਿਯਾਰੋ।।
ਛੂਟੇ ਹੈ ਬਾਲ ਮਹਾ ਬਿਕਰਾਲ ਬਿਸਾਲ ਲਸੈ ਰਦ ਪੰਤਿ ਉਜਜਾਰੋ।।
ਛਾਟਤ ਜ੍ਵਾਲ ਲਏ ਕਰ ਬਜਾਲ ਸੁ ਕਾਲ ਸਦਾ ਪ੍ਰਤਿਪਾਲ ਤਿਹਾਰੋ।।੧੭।।

ਪਦ ਅਰਥ—ਮੁੰਡ=ਸਿਰਾਂ ਦੀ ਮਾਲਾ। ਭਾਲ=ਮੱਥਾ, ਸਿਰ। ਦਿਸਾਨ=ਦਸ ਪਾਸੇ। ਅੰਬਰ=ਕਪੜੇ।। ਬਾਮ=ਮੱਥਾ। ਕਰ=ਹੱਥ। ਅਸਿ=ਤਲਵਾਰ ਜਾਂ ਖੰਡਾ। ਕਰਾਲ=ਡਰੌਣੇ। ਅਨਿਯਾਰੋ=ਕੁੰਡੀਆਂ ਵਾਲੇ ਬਾਣ। ਬਿਕਰਾਲ=ਡਰੌਣੇ। ਰਦ=ਦੰਦ। ਪੰਤਿ=ਪੰਗਤੀ। ਬਜਾਲ-ਸੱਪ। ਕਾਲ=ਅਕਾਲ ਪੁਰਖ।

ਅਰਥ—ਤੂੰ ਸਿਰ ਤੇ ਮੁੰਡ ਦੀ ਮਾਲਾ, ਦਸ ਦਿਸ਼ਾਵੀ ਕਪੜੇ ਅਤੇ ਸਰੀਰ ਤੇ ਭਾਰੀ ਤਲਵਾਰ ਪਹਿਨ ਰਖੀ ਏ। ਤੇਰੇ ਡਰੌਣੇ ਲਾਲ ਨੇਤਰ, ਮੱਥੇ ਤੇ ਪ੍ਰਕਾਸ਼ਮਾਨ ਹੋ ਕੇ ਸੁਭਾਇਮਾਨ ਹੋ ਰਹੇ ਹਨ। ਤੇਰੇ ਵਿਸ਼ਾਲ ਕੇਸ ਖੁਲ੍ਹੇ ਹੋਏ ਹਨ ਅਤੇ ਦੰਦਾਂ ਵਿਚੋਂ ਜਵਾਲਾ ਨਿਕਲ ਰਹੀ ਹੈ। ਤੇਰੇ ਹੱਥਾਂ ਦੇ ਸੱਪ ਅੱਗ ਛੱਡ ਰਹੇ ਹਨ ਅਤੇ ਅਕਾਲ ਪੁਰਖ ਤੇਰੀ ਸਦਾ ਰਖਿਆ ਕਰਦਾ ਹੈ।। ੧੭।।

ਭਾਨ ਸੇ ਤੇਜ ਭਯਾਨਕ ਭੂਤਜ ਭੂਧਰ ਸੇ ਜਿਨ ਕੇ ਤਨ ਭਾਰੇ।।
ਭਾਰੀ ਗੁਮਾਨ ਭਰੇ ਮਨ ਭੀਤਰ ਭਾਰ ਪਰੇ ਨਹਿ ਸੀ ਪਗ ਧਾਰੇ।।
ਭਾਲਕ ਜਜੋਂ ਭਭਕੈ ਬਿਨੁ ਭੈਰਨ ਭੈਰਵ ਭੈਰਿ ਬਜਾਇ ਨਗਾਰੇ।।
ਤੇ ਝਟ ਝੂਮਿ ਗਿਰੇ ਰਨ ਭੂਮਿ ਭਵਾਨੀ ਜੂਕੇ ਭਲਕਾਨ ਕੋ ਮਾਰੇ।। ੧੮।।

ਪਦ ਅਰਥ—ਭਾਨ=ਸੂਰਜ ਸਮਾਨ ਤੇਜ। ਭੂਤਜ=ਸੂਰਮੇ। ਭੂਧਰ=ਪਹਾੜ। ਭਾਰ=ਬਿਪਤਾ।

ਭੈਰਵ=ਡਰੌਣੇ। ਭੇਰਿ, ਤੂਤੀਆਂ ਨਗਾਰੇ। ਭਟ=ਸੂਰਮੇ। ਝੂਮਿ=ਘੇਰਨੀ ਖਾਕੇ।

ਅਰਥ—ਸੂਰਜ ਸਮਾਨ ਤੇਜ ਅਤੇ ਪਹਾੜਾਂ ਵਰਗੇ ਭਾਰੀ ਸਰੀਰਾਂ ਵਾਲੇ ਸੂਰਮੇ, ਅਤੇ ਵੱਡੇ ਹੰਕਾਰੀ ਰਾਜੇ ਹੰਕਾਰ ਵਿਚ ਜਿੰਨਾਂ ਦਾ ਪੈਰ ਧਰਤੀ ਤੇ ਨਹੀਂ ਟਿਕਦਾ, ਅਤੇ ਉਹਨਾਂ ਭਾਲੂਆਂ ਤੇ ਭੈਰਵਾਂ ਦੇ ਸਮਾਨ ਗਜਣ ਵਾਲੇ ਮਹਾਂ ਬਲੀਆਂ ਨੂੰ ਸ੍ਰੀ ਭਵਾਨੀ ਤੇ ਉਹਦੇ ਮਹਾਂ ਬਲੀਆਂ ਨੇ ਵੱਢ ਕੇ ਛੇਤੀ ਹੀ ਧਰਤੀ ਤੇ ਸੁਟ ਦਿੱਤਾ।। ੧੮।।

**ਓਟ ਕਰੀ ਨਹਿ ਕੋਟਿ ਭੁਜਾਨ ਕੀ ਚੋਟ ਪਰੇ ਰਨ ਕੋਟਿ ਸੰਘਾਰੇ।।**
**ਕੋਟਨ ਸੇ ਜਿਨਕੇ ਤਨ ਰਾਜਿਤ ਬਾਸਵ ਸੌ ਕਬਹੂੰ ਨਹਿ ਹਾਰੇ।।**
**ਰੋਸ ਭਰੇ ਨ ਫਿਰੇ ਰਨ ਤੇ ਤਨ ਬੋਟਿਨ ਲੈ ਨਭ ਗੀਧ ਪਧਾਰੇ।।**
**ਤੇ ਨ੍ਰਿਪ ਘੂਮਿ ਗਿਰੇ ਰਨ ਭੂਮਿ ਸੁ ਕਾਲੀ ਕੇ ਕੋਪ ਕ੍ਰਿਪਾਨ ਕੇ ਮਾਰੇ।। ੧੯।।**

ਪਦ ਅਰਥ—ਕੋਟਿ=ਕ੍ਰੋੜਾਂ। ਭੁਜਾਨ=ਬਾਹਵਾਂ। ਬੋਟਿਨ=ਬੋਟੀਆਂ।

ਅਰਥ—ਜਿਨ੍ਹਾਂ ਨੂੰ ਕ੍ਰੋੜਾਂ ਬਾਹਵਾਂ ਦੀ ਪ੍ਰਵਾਹ ਨਹੀਂ ਅਤੇ ਯੁੱਧ ਵਿਚ ਜਿੰਨ੍ਹਾਂ ਨੇ ਕ੍ਰੋੜਾਂ ਸੂਰਮਿਆਂ ਦਾ ਨਾਸ ਕੀਤਾ। ਜਿਨ੍ਹਾਂ ਦੇ ਸਰੀਰ ਕਿਲ੍ਹਿਆਂ ਵਾਂਗ ਖੁਲ੍ਹੇ ਹਨ ਅਤੇ ਉਹ ਕਦੇ ਇੰਦਰ ਤੋਂ ਭੀ ਨਹੀਂ ਹਾਰੇ, ਜੰਗ ਵਿਚ ਉਹਨਾਂ ਦੇ ਸਰੀਰਾਂ ਦੀਆਂ ਬੋਟੀਆਂ ਭਾਵੇਂ ਗਿਲਜਾਂ ਲੈ ਗਈਆਂ ਹੋਣ, ਪਰ ਉਹ ਕਦੇ ਯੁਧ ਤੋਂ ਪਿਛੇ ਨਹੀਂ ਹਟੇ। ਇਸ ਤਰ੍ਹਾਂ ਦੇ ਰਾਜੇ ਕਾਲੀ ਦੀ ਕ੍ਰਿਪਾਨ ਨਾਲ ਮਰ ਕੇ ਘੁੰਮ ਕੇ ਡਿਗ ਪਏ।। ੧੯।।

**ਅੰਜਨ ਸੇ ਤਨ ਉੱਗ੍ਰ ਉਦਾ ਯੁਧੁ ਧੂਮਰੀਧੂਰਿ ਭਰੇ ਗਰਬੀਲੇ।।**
**ਚੌਪਿ ਚੜੇ ਚਹੂੰ ਓਰਨ ਤੇਂ ਚਿਤ ਭੀਤਰਿ ਚੌਪਿ ਜਿਰੇ ਚਟਕੀਲੇ।।**
**ਧਾਵਤ ਤੇ ਧੁਰਵਾ ਸੇ ਦਸੋ ਦਿਸਿ ਤੇ ਝਟ ਦੈ ਪਟਕੇ ਬਿਕਟੀਲੇ।।**
**ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ।। ੨੦।।**

ਪਦ ਅਰਥ—ਅੰਜਨ=ਸੁਰਮਾ। ਉਗ੍ਰ=ਉਚਾ। ਉਦਾਯੁਧ=ਪ੍ਰਗਟ-ਸ਼ਸਤ੍ਰ। ਚੌਪ=ਚਾਅ। ਧੁਰਵਾ=ਬਦਲ, ਪਹਾੜ। ਝਟ ਦੈ=ਛੇਤੀ ਦੇ ਕੇ। ਪਟਕੇ=ਭੁਆਂ ਕੇ ਜ਼ਮੀਨ ਨਾਲ ਮਾਰੇ। ਬਿਕਟੀਲੇ=ਜੋ ਕੱਟੇ ਨਹੀਂ ਜਾਂਦੇ ਸੀ। ਧੂਮਰੀਧੂਰਿ-ਧੂਏਂ ਵਾਂਗ ਉਪਰ ਜਾਣ ਵਾਲੇ।

ਅਰਥ—ਜਿਨ੍ਹਾਂ ਦੇ ਸਰੀਰ ਸੁਰਮੇ ਵਾਂਗ ਕਾਲੇ ਅਤੇ ਧੂਏਂ ਵਾਂਗ ਸਦਾ ਉਪਰ ਜਾਣ ਵਾਲੇ ਛਬੀਲੇ ਹਨ, ਉਹ ਚਾਅ-ਨਾਲ ਚਾਰੇ ਪਾਸਿਆਂ ਤੋਂ ਯੁੱਧ ਲਈ ਆ ਭਿੜੇ। ਉਹ ਅਕੱਟ ਵੀਰ ਉਡਦੀ ਹੋਈ ਧੂੜ ਵਾਂਗ ਦਸਾਂ ਪਾਸਿਆਂ ਤੋਂ ਉਮਡ ਪਏ। ਕਮਲ ਤੇ ਸਮਾਨ ਨੈਣਾਂ ਵਾਲੇ ਉਹ ਸੁੰਦਰ ਵੀਰ ਗੁੱਸੇ ਵਿਚ ਆ ਕੇ ਲੜਾਈ ਲਈ ਚਲ ਪਏ।। ੨੦।।

ਕੋਟਿਨ ਕੋਟ ਸੌ ਚੋਟ ਪਰੀ ਨਹਿ ਓਟ ਕਰੀ ਭਏ ਅੰਗ ਨ ਢੀਲੇ।।
ਜੇ ਨਿਪਟੇ ਅਕਟੇ ਭਟਤੇ ਚਟਦੈ ਛਿਤ ਪੈ ਪਟਕੇ ਗਰਬੀਲੇ।।
ਜੇ ਨ ਹਟੇ ਬਿਕਟੇ ਭਟ ਕਾਹੂ ਸੌ ਤੇ ਚਟ ਦੈ ਚਟਕੇ ਚਟਕੀਲੇ।।
ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ।। ੨੧।।

ਪਦ ਅਰਥ—ਕੋਟਿਨ=ਕ੍ਰੋੜਾਂ। ਚਟਕੀਲੇ-ਚਟਕ ਮਟਕ ਵਾਲੇ।

ਅਰਥ-ਕਰੌੜਾਂ ਵੀਰਾਂ ਦੇ ਵਾਰ ਪਏ, ਪਰ ਕਿਸੇ ਦਾ ਵੀ ਅੰਗ ਰਤਾ-ਮਾਤਰ ਵੀ ਢਿੱਲਾ ਨਹੀਂ ਹੋਇਆ। ਜੋ ਵੱਢੇ ਨਹੀਂ ਜਾ ਸਕੇ। ਉਹਨਾਂ ਨੂੰ ਯੋਧਿਆਂ ਨੇ ਛੇਤੀ ਨਾਲ ਧਰਤੀ ਉਤੇ ਸੁਟ ਦਿੱਤਾ ਅਤੇ ਫਿਰ ਵੀ ਜੋ ਅਕੱਟ ਜੋਧੇ ਪਿੱਛੇ ਨਹੀਂ ਹਟੇ, ਉਹਨਾਂ ਨੂੰ ਵੀ ਵਢ ਦਿੱਤਾ ਗਿਆ। ਕਮਲ ਦੇ ਸਮਾਨ ਨੈਣਾਂ ਵਾਲੇ ਉਹ ਸੁੰਦਰ ਵੀਰ ਗੁੱਸੇ ਆਕੇ ਲੜਾਈ ਲਈ ਚਲ ਪਏ। ੨੧।।

ਧੂਮਰੀ ਧੂਰਿ ਭਰੇ ਧੁਮਰੇ ਤਨ ਧਾਏ ਨਿਸਾਚਰ ਲੋਹ ਕਟੀਲੇ।।
ਮੇਚਕ ਪਬਨ ਸੇ ਜਿਨ ਕੇ ਤਨ ਕੌਚ ਸਜੇ ਮਦਮੱਤ ਜਟੀਲੇ।।
ਰਾਮ ਭਨੈ ਅਤਿ ਹੀ ਰਿਸਿ ਸੋ ਜਗ ਨਾਇਕ ਸੌ ਰਨ ਠਾਟ ਠਟੀਲੇ।।
ਤੇ ਝਟ ਦੈ ਪਟਕੇ ਛਿਤ ਪੈ ਰਨ ਰੌਰ ਪਰੇ ਰਨ ਸਿੰਘ ਰਜੀਲੇ।। ੨੨।।

ਪਦ ਅਰਥ—ਧੁਮਰੇ=ਮਿੱਟੀ ਰੰਗੇ। ਨਿਸਾਚਰ=ਦੈਂਤ। ਕਟੀਲੇ=ਲੋਹੇ ਨੂੰ ਵੱਢਣ ਵਾਲੇ। ਮੇਚਕ=ਕਾਲੇ। ਪਬਨ=ਪਹਾੜਾਂ ਵਰਗੇ। ਜਟੀਲੇ=ਜਟਾਂ ਵਾਲੇ। ਮੱਤ=ਮਸਤ। ਮਦ=ਸ਼ਰਾਬ। ਜਗ ਨਾਇਕ=ਪ੍ਰਮੇਸ਼ਰ। ਠਟੀਲੇ=ਬਣੌਂਦੇ ਹਨ। ਧੂਮਰੀ ਧੂਰ=ਮਿਟੀ ਰੰਗੀ ਧੂੜ।

ਅਰਥ—ਮਿੱਟੀ ਦੇ ਰੰਗ ਵਰਗੇ ਅਤੇ ਧੂੜ ਨਾਲ ਭਰੇ ਹੋਏ ਲੋਹੇ ਨੂੰ ਵੱਢ ਸੁਟਣ ਵਾਲੇ ਦੈਂਤ ਜਿਨ੍ਹਾਂ ਦੇ ਸਰੀਰ ਪਹਾੜਾਂ ਵਰਗੇ ਕਾਲੇ ਸਨ, ਸੰਜੋਆਂ ਨਾਲ ਸਜੇ ਹੋਏ, ਸ਼ਰਾਬ ਨਾਲ ਮਸਤ ਬਹੁਤ ਹੀ ਗੁੱਸੇ ਨਾਲ ਭਰੇ ਹੋਇ ਜਿਹੜੇ ਪ੍ਰਮੇਸ਼ਵਰ ਨਾਲ ਵੀ ਲੜਨ ਯੋਗ ਸਨ ਜ਼ਮੀਨ ਉਤੇ ਪਟਕਾ ਕੇ ਸੁਟੇ ਹਨ, ਰਣ ਦੇ ਵਿਚ ਇਹੋ ਸੂਰਮੇਂ ਰੌਲਾ ਪਾਉਂਦੇ ਗਜਦੇ ਫਿਰਦੇ ਹਨ।। ੨੨।।

ਬਾਜਤ ਡੰਕ ਅਤੰਕ ਸਮੈ ਲਖਿ ਦਾਨਵ ਬੰਕ ਬਡੇ ਗਰਬੀਲੇ।।
ਛੂਟਤ ਬਾਨ ਕਮਾਨਨ ਕੇ ਤਨ ਕੈ ਨ ਭਏ ਤਿਨਕੇ ਤਨ ਢੀਲੇ।।
ਤੇ ਜਗ ਮਾਤ ਚਿਤੈ ਚਪਿਕੈ ਚਟਿ ਦੈ ਛਿਤ ਪੈ ਚਟਕੇ ਚਟਕੀਲੇ।।
ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ।। ੨੩।।

ਪਦ ਅਰਥ—ਡੰਕ=ਡੱਗਾ। ਅਤੰਕ=ਓੜਕ ਦੇ ਸਮੇਂ। ਚਿਤੈ=ਵੇਖਕੇ। ਚਪਿਕੈ=ਖਿਝਕੇ। ਚਟਿਦੈ=ਛੇਤੀ। ਰਾਜਿਵ=ਕੌਲ ਫੁੱਲ। ਲੋਚਨ=ਅੱਖਾਂ, ਨੇਤਰ।

ਅਰਥ—ਅੰਤ ਦੈਂਤਾਂ ਦੇ ਵੱਡੇ ਬਾਂਕੇ ਗਭਰੂ ਵੀਰਾਂ ਨੂੰ ਵੇਖਕੇ ਢੋਲ ਵਜਣ ਲਗੇ। ਕਮਾਨਾਂ ਵਿਚੋਂ ਤੀਰ ਨਿਕਲਨ ਲਗੇ ਪਰ ਫਿਰ ਵੀ ਉਨ੍ਹਾਂ ਦੇ ਮਨ ਡੋਲੇ ਨਹੀਂ। ਜਗਤ ਮਾਤਾ ਨੇ ਉਨ੍ਹਾਂ ਸੂਰਮਿਆਂ ਨੂੰ ਪਰਖਿਆ ਤੇ ਫਿਰ ਧਰਤੀ ਤੇ ਪਟਕਾ ਮਾਰਿਆ। ਪਰ ਕਮਲ ਫੁਲਾਂ ਵਰਗੀਆਂ ਅੱਖਾਂ ਵਾਲੇ ਯੋਧੇ ਕ੍ਰੋਧ ਵਿਚ ਭਰਕੇ ਫਿਰ ਲੜਾਈ ਕਰਨ ਲਈ ਮੈਦਾਨ ਵਿਚ ਨਿਤਰ ਪਏ।। ੨੩।।

**ਜੰਗ ਜਗੇ ਰਨ ਰੰਗ ਸਮੈ ਅਰਿਧੰਗ ਕਰੇ ਭਟ ਕੋਟਿ ਦੁਸੀਲੇ।।**
**ਰੁੰਡਨ ਮੁੰਡ ਬਿਥਾਰ ਘਨੇ ਹਰ ਕੌ ਪਹਿਰਾਵਤ ਹਾਰ ਛਬੀਲੇ।।**
**ਧਾਵਤ ਹੈਂ ਜਿਤਹੀ ਤਿਤਹੀ ਅਰਿ ਭਾਜਿ ਚਲੇ ਕਿਤ ਹੀ ਕਰਿ ਹੀਲੇ।।**
**ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ।। ੨੪।।**

ਪਦ ਅਰਥ—ਜਗੇ=ਜਾਗਣ ਨਾਲ। ਅਰਿਧੰਗ=ਅੱਧੇ ਅੱਧੇ ਅੰਗ। ਦੁਸੀਲੇ=ਠੰਡੇ। ਰਾਜਿਵ=ਕੌਲ ਫੁਲ।

ਅਰਥ—ਉਸ ਕਠੋਰ ਜੰਗ ਦੇ ਸਮੇਂ ਕ੍ਰੋੜਾਂ ਵੀਰਾਂ ਨੂੰ ਦੋ ਹਿਸਿਆਂ ਵਿਚ ਵਢ ਦਿੱਤਾ ਗਿਆ। ਸ਼ਿਵਜੀ ਨੂੰ ਸੁੰਦਰ ਹਾਰ ਪਾਏ ਜਾ ਰਹੇ ਹਨ। ਦੁਰਗਾ ਜਿਸ ਪਾਸੇ ਵੀ ਗਈ ਦੁਸ਼ਮਣ ਬਹਾਨੇ ਬਣਾਕੇ ਦੌੜ ਰਹੇ ਹਨ। ਕਮਲ ਦੇ ਸਮਾਨ ਅੱਖਾਂ ਵਾਲੇ ਯੋਧੇ ਬਹੁਤ ਗੁਸੈ ਵਿਚ ਲੜਾਈ ਕਰਨ ਲਈ ਫਿਰ ਮੈਦਾਨ ਵਿਚ ਨਿਤਰ ਪਏ। ਦੌੜ ਪਏ।। ੨੪।।

**ਸੁੰਭ ਨਿਸੁੰਭ ਤੇ ਆਦਿਕ ਸੂਰ ਸਭੇ ਉਮਡੇ ਕਰਿ ਕੋਪ ਅਖੰਡਾ।।**
**ਕੌਚ ਕ੍ਰਿਪਾਨ ਕਮਾਨਨ ਬਾਨ ਕਸੇ ਕਰ ਧੋਪ ਫਰੀ ਅਰੁ ਖੰਡਾ।।**
**ਖੰਡ ਭਏ ਜੁ ਅਖੰਡਲ ਤੇ ਨਹਿ ਜੀਤਿ ਫਿਰੇ ਬਸੁਧਾ ਨਵ ਖੰਡਾ।।**
**ਤੇ ਜੁਧ ਕੋਪ ਗਿਰੇ ਬਨਿ ਓਪ ਕ੍ਰਿਪਾਨ ਕੇ ਕੀਨੇ ਕੀਏ ਕਟਿ ਖੰਡਾ।। ੨੫।।**

ਪਦ ਅਰਥ—ਤੇ=ਉਹ। ਜੁਤ=ਸੰਜੁਗਤ। ਸੂਰ=ਸੂਰਮੇਂ।

ਅਰਥ-ਸੁੰਭ ਨਿਸੁੰਭ ਵਰਗੇ ਸੂਰਮੇ ਅਖੰਡ ਗੁਸਾ ਕਰਕੇ ਉਛਲੇ। ਉਹਨਾਂ ਨੇ ਸੰਜੋਆਂ, ਕ੍ਰਿਪਾਨਾਂ, ਕਮਾਨਾਂ ਤੇ ਬਾਣ ਆਦਿ ਲੱਕ ਨਾਲ ਕੱਸ ਕੇ ਹੱਥ ਵਿਚ ਢਾਲ ਫੜੀ ਹੈ, ਅਤੇ ਜਿਨ੍ਹਾਂ ਨੇ ਨੌ ਖੰਡ ਧਰਤੀ ਨੂੰ ਜਿੱਤ ਲਿਆ ਤੇ ਖੰਡ ਯੋਧਿਆਂ ਤੋਂ ਵੀ ਨਹੀਂ ਮਾਰੇ ਗਏ। ਉਹ ਗੁੱਸੇ ਨਾਲ ਭਰੇ ਹੋਏ ਕਾਲੀ ਦੀ ਕ੍ਰਿਪਾਨ ਨਾਲ ਕੱਟੇ ਹੋਏ ਟੋਟੇ ਟੋਟੇ ਹੋ ਕੇ ਡਿੱਗ ਪਏ।। ੨੫।।

**ਤੋਟਕ ਛੰਦ—ਜਬ ਹੀ ਕਰ ਕਾਲ ਕ੍ਰਿਪਾਨ ਗਹੀ।।**

**********************************************************

ਨਹਿ ਮੋਤੇ ਪ੍ਰਭਾ ਤਿਹ ਜਾਤ ਕਹੀ।।
ਤਿਹ ਤੇਜੁ ਲਖੇ ਭਟ ਯੌ ਭਟਕੇ।।
ਮਨੋ ਸੂਰ ਚੜਯੋ ਉਡਸੇ ਸਟਕੇ।। ੨੬।।

ਪਦ ਅਰਥ—ਭਟਕੇ=ਨਠ ਗਏ। ਸਟਕੇ=ਲੁਕ ਜਾਂਦੇ ਹਨ। ਸੂਰ=ਸੂਰਜ।

ਅਰਥ—ਜਦੋਂ ਕਾਲੀ ਨੇ ਹੱਥ ਵਿਚ ਕ੍ਰਿਪਾਨ ਫੜੀ ਤਾਂ ਮੈਂ ਉਸ ਸੋਭਾ ਦਾ ਵਰਣਨ ਨਹੀਂ ਕਰ ਸਕਦਾ। ਉਹਨੂੰ ਵੇਖਕੇ ਸੂਰਮੇ ਇਸ ਤਰ੍ਹਾਂ ਨੱਠ ਉਠੇ, ਜਿਸ ਤਰ੍ਹਾਂ ਸੂਰਜ ਨੂੰ ਵੇਖਕੇ ਤਾਰੇ ਲੁਕ ਜਾਂਦੇ ਹਨ।। ੨੬।।

ਕੁਪਿ ਕਾਲਿ ਕ੍ਰਿਪਾਨ ਕਰੰ ਗਹਿ ਕੈ।।
ਦਲ ਦੈਤਨ ਬੀਚ ਪਰੀ ਕਹਿ ਕੈ।।
ਘਟਿਕਾ ਇਕ ਬੀਚ ਸਭੋ ਹਨਿਹੌਂ।।
ਤੁਮ ਤੇ ਨਹਿ ਏਕ ਬਲੀ ਗਨਿਹੌਂ।। ੨੭।।

ਅਰਥ—ਕਾਲੀ ਹੱਥ ਵਿਚ ਕ੍ਰਿਪਾਨ ਫੜਕੇ ਅਤੇ ਗੁੱਸੇ ਹੋਕੇ ਦੈਂਤਾਂ ਦੇ ਦਲ ਉਤੇ ਆ ਚੜ੍ਹੀ ਅਤੇ ਚਿਲਾਈ, "ਇਕ ਘੜੀ ਦੇ ਸਮੇਂ ਵਿਚ ਮੈਂ ਸਾਰੇ ਸੂਰਮਿਆਂ ਨੂੰ ਮਾਰ ਦਿਆਂਗੀ ਅਤੇ ਕਿਸੇ ਨੂੰ ਵੀ ਮਹਾਂਬਲੀ ਬਣਿਆ ਨਹੀਂ ਰਹਿਣ ਦਿਆਂਗੀ"।। ੨੭।।

ਸ੍ਵੈਯਾ।। ਮੰਦਲ ਤੂਰ ਮ੍ਰਿਦੰਗ ਮੁਚੰਗਨ ਕੀ ਧੁਨਿ ਕੈ ਲਲਕਾਰਿ ਪਰੇ।।
ਅਰੁ ਮਾਨ ਭਰੇ ਮਿਲਿ ਆਨਿ ਅਰੇ ਨ ਗੁਮਾਨ ਕੌ ਛਾਡਿ ਕੈ ਪੈਗੁ ਟਰੇ।।
ਤਿਨ ਕੇ ਜਮ ਜੱਦਿਪ ਪ੍ਰਾਨ ਹਰੇ ਨ ਮੁਰੇ ਤਬ ਲੌ ਇਹ ਭਾਂਤਿ ਅਰੇ।।
ਜਸ ਕੋ ਕਰਿਕੈ ਨ ਚਲੇ ਡਰਿਕੈ ਲਰਿਕੈ ਮਰਿਕੈ ਭਵ ਸਿੰਧ ਤਰੇ।।੨੮।।

ਪਦ ਅਰਥ—ਮੰਦਲ=ਢੋਲ।ਤੂਰ-ਤਾਨ ਪੂਰਾ।ਮੁਚੰਗਨ=ਵਿਸ਼ੇਸ਼ ਵਾਜੇ।ਅਰਿ=ਵੈਰੀ।ਅਰੇ=ਅੜ ਖਲੋਤੇ। ਪੈਗੁ=ਇਕ ਪੈਰ। ਹਰੇ=ਨਾਸ ਕੀਤੇ। ਮੁਰੇ=ਮੁੜੇ। ਭਵ=ਸੰਸਾਰ। ਸਿੰਧ=ਸਮੁੰਦਰ।

ਅਰਥ— ਢੋਲ, ਮ੍ਰਿਦੰਗ, ਮੁਚੰਗ ਦੀ ਆਵਾਜ਼ ਤੇ ਲਲਕਾਰ ਕੇ ਸੂਰਮੇ ਟੁਟ ਪਏ। ਉਹ ਹੰਕਾਰ ਨਾਲ ਭਰੇ ਹੋਏ ਸਨ, ਅਤੇ ਇਸ ਤਰ੍ਹਾਂ ਵੀਰਤਾ ਨਾਲ ਭਰੇ ਹੋਏ ਸਨ ਕਿ ਉਹਨਾਂ ਇਕ ਵੀ ਪੈਰ ਪਿਛੇ ਨਹੀਂ ਹਟਾਇਆ। ਜਮ ਨੇ ਉਹਨਾਂ ਦੇ ਪ੍ਰਾਣਾਂ ਦਾ ਹਰਣ ਕਰ ਲਿਆ ਸੀ, ਫਿਰ ਵੀ ਉਹ ਜੰਗ ਵਿਚ ਅੜੇ ਹੋਏ ਸਨ। ਉਹ ਡਰ-ਰਹਿਤ ਹੋਕੇ ਜਸ ਦਾ ਵਰਣਨ ਕਰਦੇ ਹੋਏ ਲੜ ਕੇ ਮਰ ਗਏ ਤੇ ਸੰਸਾਰ-ਸਮੁੰਦਰ ਨੂੰ ਪਾਰ ਕਰ ਗਏ।। ੨੮।।

****************************************************

**ਜੇ ਨ ਮਿਟੇ ਬਿਕਟੇ ਭਟਕਾਹੂ ਸੋ ਬਾਸਵ ਸੋ ਕਬਹੂੰ ਨ ਪਛੇਲੇ।।**
**ਤੇ ਗਰਜੇ ਜਬ ਹੀ ਰਨ ਮੈਂ ਗਨ ਭਾਜਿ ਚਲੇ ਬਿਨੁ ਆਪੁ ਅਕੇਲੇ।।**
**ਤੇ ਕੁਪਿ ਕਾਲਿ ਕਟੇ ਝਟ ਦੈ ਕਦਲੀ ਬਨ ਜਜੌਂ ਧਰਨੀ ਪਰ ਮੇਲੇ।।**
**ਸ੍ਰੋਨ ਰੰਗੀਨ ਭਏ ਪਟ ਮਾਨਹੁ ਫਾਗੁ ਸਮੈ ਸਭ ਚਾਚਰਿ ਖੇਲੇ।। ੨੯।।**

ਪਦ ਅਰਥ—ਮਿਟੇ=ਨਾਸ ਹੋਏ। ਬਿਕਟੇ=ਨਾ ਕੱਟੇ ਜਾਣ ਵਾਲੇ। ਭਟ=ਸੂਰਮੇ। ਬਾਸਵ=ਇੰਦਰ। ਪਛੇਲੇ=ਪਿੱਛੇ ਹਟਣ ਵਾਲੇ। ਗਨ=ਬਹੁਤ। ਝਟ ਦੈ=ਛੇਤੀ ਦੇਕੇ। ਕਦਲੀ=ਕੇਲੇ ਵਰਗੇ। ਮੇਲੇ=ਮੇਲ, ਲਿਟਾ ਦਿੱਤੇ। ਚਾਚਰਿ=ਹੋਲੀ।

ਅਰਥ—ਜੋ ਸੂਰਮੇ ਕਿਸੇ ਤੋਂ ਵੀ ਨਹੀਂ ਮਾਰੇ ਗਏ ਅਤੇ ਜਿਨ੍ਹਾਂ ਨੂੰ ਇੰਦਰ ਵੀ ਪਿਛੇ ਨਹੀਂ ਹਟਾ ਸਕਿਆ, ਜਦੋਂ ਉਹ ਲੜਾਈ ਵਿਚ ਆਕੇ ਗਰਜਨਾ ਕਰਨ ਲਗੇ ਤਾਂ ਹੇ ਜਗਤ ਮਾਤਾ! ਤੇਰੇ ਤੋਂ ਬਗੈਰ ਸਾਰੇ ਹੀ ਸੂਰਮੇ ਭਜ ਨਿਕਲੇ। ਉਹਨਾਂ ਨੂੰ ਕਾਲੀ ਨੇ ਗੁੱਸੇ ਹੋ ਕੇ ਇਸ ਤਰ੍ਹਾਂ ਵੱਢ ਸੁਟਿਆ, ਜਿਸ ਤਰ੍ਹਾਂ ਕੇਲੇ ਦੇ ਜੰਗਲ ਨੂੰ ਵੱਢਕੇ ਧਰਤੀ ਤੇ ਸੁਟ ਦਿੱਤਾ ਜਾਂਦਾ ਹੈ। ਉਹਨਾਂ ਦੇ ਕੱਪੜੇ ਇਸ ਤਰ੍ਹਾਂ ਲਹੂ-ਰੰਗੇ ਹੋ ਗਏ ਹਨ ਕਿ ਮਾਨੋ ਸਾਰੇ ਹੋਲੀ ਖੇਡ ਰਹੇ ਹਨ।। ੨੯।। (ਦ. ਗ੍ਰੰ. ਪੰ. - ੮੧੨)

**ਦੋਹਿਰਾ।। ਚੜ੍ਹੀ ਚੰਡਿਕਾ ਚੰਡ ਹ੍ਵੈ ਤਪਤ ਤਾਂਬ੍ਰ ਸੇ ਨੈਨ।।**
**ਮੱਤ ਭਈ ਮਦਰਾ ਭਏ ਬਕਤ ਅਟਪਟੇ ਬੈਨ।। ੩੦।।**

ਪਦ ਅਰਥ—ਤਾਂਬ੍ਰ=ਤਾਂਬਾ। ਬਕਤ=ਬੋਲੇ। ਚੰਡ=ਤਿੱਖੇ ਤੇਜ ਪ੍ਰਤਾਪ ਵਾਲੇ।

ਅਰਥ—ਚੰਡਿਕਾ ਤਾਂਬੇ ਦੇ ਸਮਾਨ ਅੱਖਾਂ ਨੂੰ ਤਪਾ ਕੇ ਗੁੱਸੇ ਨਾਲ ਚੜ੍ਹ ਉਠੀ ਅਤੇ ਮਦ ਮਸਤ ਹੋਕੇ ਵਿਕਰਾਲ ਸ਼ਬਦਾਂ ਵਿਚ ਕਹਿਣ ਲੱਗੀ।। ੩੦।।

**ਸ੍ਵੈਯਾ।।**

**ਸਭ ਸ਼ੱਤ੍ਰਨ ਕੋ ਹਨਿਹੌ ਛਿਨ ਮੈ ਸੁ ਕਹਿਯੋ ਬਚ ਕੋਪ ਕੀਯੋ ਮਨ ਮੈ।।**
**ਤਰਵਾਰਿ ਸੰਭਾਰਿ ਮਹਾਂ ਬਲ ਧਾਰਿ ਧਵਾਇਕੈ ਸਿੰਘ ਧਸੀ ਰਨ ਮੈ।।**
**ਜਗ ਮਾਤ ਕੇ ਆਯੁਧੁ ਹਾਥਨ ਮੈ ਚਮਕੈ ਐਸੇ ਦੈਤਨ ਕੇ ਗਨ ਮੈ।।**
**ਲਪਕੈ ਝਪਕੈ ਬੜਵਾਨਲ ਕੀ ਦਮਕੈ ਮਨੋ ਬਾਰਿਧ ਕੇ ਬਨ ਮੈ।। ੩੧।।**

ਪਦ ਅਰਥ—ਲਪਕੈ=ਲਾਟਾਂ। ਝਪਕੈ=ਝਪਟਾਂ ਮਾਰਦੀਆਂ ਹੋਈਆਂ। ਦਮਕੈ=ਚਮਕਦੀਆਂ ਹਨ। ਬਨ ਮੈ=ਪਾਣੀ ਵਿਚ।

ਅਰਥ—ਮੈਂ ਸਾਰੇ ਵੈਰੀਆਂ ਨੂੰ ਇਕ ਪਲ ਵਿਚ ਮਾਰ ਦਿਆਂਗੀ, ਇਸ ਤਰ੍ਹਾਂ ਆਖਦਿਆਂ ਹੋਇਆਂ ਉਸਨੇ

****************************************************
ਮਨ ਵਿਚ ਅਤਿਅੰਤ ਕ੍ਰੋਧ ਕੀਤਾ ਅਤੇ ਤਲਵਾਰ ਨੂੰ ਸੰਭਾਲਦਿਆਂ ਹੋਇਆਂ ਸ਼ੇਰ ਤੇ ਸਵਾਰ ਹੋਕੇ ਜ਼ੋਰ ਨਾਲ ਜੰਗ ਦੇ ਮੈਦਾਨ ਵਿਚ ਟੁਟ ਪਈ। ਜਗਤ ਮਾਤਾ ਦੇ ਸ਼ਸਤ੍ਰ ਦੈਂਤਾਂ ਦੇ ਝੁੰਡ ਵਿਚ ਇਸ ਤਰ੍ਹਾਂ ਚਮਕ ਰਹੇ ਹਨ, ਜਿਸ ਤਰ੍ਹਾਂ ਸਮੁੰਦਰ ਵਿਚ ਅੱਗ ਦੀਆਂ ਲਾਟਾਂ ਉਠ ਰਹੀਆਂ ਹੋਣ।। ੩੧।।

**ਕੋਪ ਅਖੰਡ ਕੈ ਚੰਡਿ ਪ੍ਰਚੰਡ ਮਿਆਨ ਤੇ ਕਾਢਿ ਕ੍ਰਿਪਾਨ ਗਹੀ।।**
**ਦਲ ਦੇਵ ਔ ਦੈਤਨ ਕੀ ਪ੍ਰਤਿਨਾ ਲਖਿ ਤੇਗ ਛਟਾ ਛਬ ਰੀਝ ਰਹੀ।।**
**ਸਿਰ ਚਿੱਛੁਰ ਕੇ ਇਹ ਭਾਂਤਿ ਪਰੀ ਨਹਿ ਮੋ ਤੇ ਪ੍ਰਭਾ ਤਿਹ ਜਾਤ ਕਹੀ।।**
**ਰਿਪੁ ਮਾਰਕੈ ਫਾਰਿ ਪਹਾਰ ਸੇ ਬੈਰੀ ਪਤਾਰ ਲਗੇ ਤਰਵਾਰਿ ਬਹੀ।। ੩੨।।**

ਪਦ ਅਰਥ—ਗਹੀ=ਫੜੀ। ਪ੍ਰਤਿਨਾ=ਫੌਜ, ਮੂਰਤੀਆਂ। ਲਖਿ=ਵੇਖਕੇ। ਛਟਾ=ਬਿਜਲੀ। ਪਰੀ=ਪਈ। ਪ੍ਰਭਾ=ਸ਼ੋਭਾ। ਫਾਰਿ=ਪਾੜ ਕੇ। ਪਹਾਰ=ਪਹਾੜ। ਪਤਾਰ=ਪਤਾਲ।

ਅਰਥ-ਗੁੱਸੇ ਨਾਲ ਕ੍ਰੋਧਿਤ ਹੋ ਕੇ ਚੰਡਿਕਾ ਨੇ ਪ੍ਰਚੰਡ ਕਿਰਪਾਨ ਨੂੰ ਮਿਆਨ ਵਿਚੋਂ ਕਢ ਲਿਆ। ਦੇਵ-ਦੈਂਤਾਂ ਦੀ ਸੈਨਾ ਉਸ ਕ੍ਰਿਪਾਨ ਦੀ ਸ਼ੋਭਾ ਨੂੰ ਵੇਖਕੇ ਅਚੰਭਤ ਹੋ ਗਈ। ਉਹ ਕ੍ਰਿਪਾਨ ਚਖਰਾਸੁਰ ਦੇ ਸਿਰ ਵਿਚ ਇਸ ਤਰ੍ਹਾਂ ਡਿੱਗੀ ਕਿ ਉਸ ਦੀ ਸ਼ੋਭਾ ਦਾ ਮੈ ਵਰਣਨ ਨਹੀਂ ਕਰ ਸਕਦਾ। ਉਹ ਕ੍ਰਿਪਾਨ ਦੁਸ਼ਮਣ ਨੂੰ ਮਾਰਦੀ ਹੋਈ ਪਹਾੜ ਦੇ ਸਮਾਨ ਦੁਸ਼ਮਣਾਂ ਨੂੰ ਚੀਰਦੀ ਹੋਈ ਪਤਾਲ ਲੋਕ ਵਿਚ ਜਾ ਲਗੀ।। ੩੨।।

**ਦੋਹਿਰਾ।। ਤੁਪਕ ਤਬਰ ਬਰਛੀ ਬਿਸਿਖ ਅਸਿ ਅਨੇਕ ਝਮਕਾਹਿ।।**
**ਧੁਜਾ ਪਤਾਕਾ ਫਰਹਰੈ ਭਾਨ ਨ ਹੇਰੇ ਜਾਹਿ।। ੩੩।।**
**ਰਨ ਮਾਰੂ ਬਾਜੈ ਘਨੇ ਗਗਨ ਗੀਧ ਮੰਡਰਾਹਿ।।**
**ਚਟਪਟ ਦੇ ਜੋਧਾ ਬਿਕਟ ਝਟਪਟ ਕਟਿ ਕਟਿ ਜਾਹਿ।। ੩੪।।**

ਪਦ ਅਰਥ-ਤੁਪਕ=ਬੰਦੂਕ। ਤਬਰ=ਕੁਹਾੜਾ। ਬਿਸਿਖ=ਬਾਣ। ਅਸਿ=ਤਲਵਾਰ। ਧੁਜਾ ਪਤਾਕਾ=ਛੋਟੀਆਂ ਵੱਡੀਆਂ ਝੰਡੀਆਂ। ਫਰਹਰੈ। ਝੂਲਦੀਆਂ। ਭਾਨ=ਸੂਰਜ। ਹੇਰੇ=ਵੇਖਿਆ। ਘਨੇ=ਬਹੁਤ। ਮੰਡਰਾਹਿ=ਉਡਦੇ ਹਨ।

ਅਰਥ—ਬੰਦੂਕ, ਕੁਹਾੜਾ, ਬਰਛੀ, ਬਾਣ ਤੇ ਕ੍ਰਿਪਾਨ ਇਸ ਤਰ੍ਹਾਂ ਚਮਕ ਰਹੀਆਂ ਹਨ ਅਤੇ ਛੋਟੀਆਂ ਵੱਡੀਆਂ ਝੰਡੀਆਂ ਇਸ ਤਰਾਂ ਲਹਿਰਾ ਰਹੀਆਂ ਹਨ ਕਿ ਸੂਰਜ ਲੱਭਣ ਤੇ ਵੀ ਵਿਖਾਈ ਨਹੀਂ ਦੇਂਦਾ।। ੩੩।। ਘਨਘੋਰ ਮਾਰੂ ਵਾਜੇ ਵਜਣ ਲਗੇ ਤੇ ਅਸਮਾਨ ਤੇ ਇੱਲਾਂ ਮੰਡਲਾਉਣ ਲਗੀਆਂ। ਨਾ ਕੱਟੇ ਜਾਣ ਵਾਲੇ ਜੋਧੇ ਪਲ ਵਿਚ ਕਟ ਕਟ ਕੇ ਡਿੱਗਣ ਲਗੇ।। ੩੪।।

**ਅਨਿਕ ਤੂਰ ਭੇਰੀ ਪ੍ਰਣਵ ਗੋ ਮੁਖ ਅਨਿਕ ਮ੍ਰਿਦੰਗ।।**

****************************************************************

ਸੰਖ ਬੇਨੁ ਬੀਨਾ ਬਜੀ ਮੁਰਲੀ ਮੁਰਜ ਮੁਚੰਗ।। ੩੫।।
ਨਾਦ ਨਫੀਰੀ ਕਾਨਰੇ ਦੁੰਦਭ ਬਜੇ ਅਨੇਕ।।
ਸੁਨਿ ਮਾਰੂ ਕਾਤਰ ਭਿਰੇ ਰਨ ਤਜਿ ਫਿਰ੍ਯੋ ਨ ਏਕ।। ੩੬।।

ਪਦ ਅਰਥ—ਪ੍ਰਣਵ=ਢੋਲ। ਬੇਨ=ਵਾਜਾ। ਮੁਚੰਗ=ਵਾਜਾ। ਕਾਤਰ=ਡਰਪੋਕ। ਭਿਰੇ=ਭਿੜੇ।

ਅਰਥ—ਤਾਨਪੁਰਾ, ਭੇਰੀ, ਢੋਲ, ਬੀਨ, ਗੋਮੁਖ, ਮ੍ਰਿਦੰਗ, ਸੰਖ, ਮੁਰਲੀ ਮੁਰਜ ਅਨੇਕਾਂ ਪ੍ਰਕਾਰ ਦੇ ਵਾਜੇ ਵਜਣ ਲਗੇ।। ੩੫।। ਨਫੀਰੀ, ਦੁੰਦਭੀ ਆਦਿ ਅਨੇਕਾਂ ਰਣ ਸਿੰਘੀਆਂ ਦੀ ਆਵਾਜ਼ ਸੁਣਕੇ ਜੋਧੇ ਆਪਸ ਵਿਚ ਲੜ ਪਏ ਕੋਈ ਵੀ ਜੁੱਧ ਤੋਂ ਪਿਛੇ ਨਹੀਂ ਹਟਿਆ।। ੩੬।।

ਕਿਚਪਚਾਇ ਜੋਧਾ ਮੰਡਹਿ ਲਰਹਿ ਸਨੰਮੁਖ ਆਨ।।
ਧੁਕਿ ਧੁਕਿ ਪਰੈ ਕਬੰਧ ਭੂਅ ਸੁਰ ਪੁਰ ਕਰੈਂ ਪਯਾਨ।। ੩੭।।
ਰਨ ਫਿਰਕਤ ਜੰਬੁਕ ਫਿਰਹਿ ਆਮਿਖ ਅਚਵਤ ਪ੍ਰੇਤ।।
ਗੀਧ ਮਾਸ ਲੈ ਲੈ ਉਡਹਿ ਸੁਭਟ ਨ ਛਾਡਹਿ ਖੇਤ।। ੩੮।।

ਪਦ ਅਰਥ — ਕਿਚਪਿਚਾਇ=ਕਚੀਚੀਆਂ ਵਟਕੇ। ਮੰਡਹਿ=ਲੜਦੇ ਹਨ। ਧੁਕਿ ਧੁਕਿ=ਉਛਲ ਉਛਲ ਕੇ। ਕਬੰਧ=ਧੜ। ਭੂਅ=ਜ਼ਮੀਨ ਉਤੇ। ਪਯਾਨ=ਚਲਾਣਾ। ਫਿਕਰਤ=ਸ਼ਬਦ, ਬੋਲਦੇ। ਜੰਬੁਕ=ਗਿੱਦੜ। ਆਮਿਖ=ਮਾਸ। ਅਚਵਤ=ਖਾਂਦੇ। ਖੇਤ=ਜੰਗ ਦਾ ਮੈਦਾਨ।

ਅਰਥ — ਕਚੀਚੀਆਂ ਵਟਕੇ ਯੋਧੇ ਇਕ ਦੂਜੇ ਦੇ ਸਾਮਣੇ ਹੋ ਕੇ ਲੜਨ ਲੱਗੇ ਅਤੇ ਉਨ੍ਹਾਂ ਦੇ ਧੜ ਉਛਲ ਉਛਲ ਕੇ ਧਰਤੀ ਤੇ ਡਿੱਗਣ ਲਗੇ ਅਤੇ ਸੁਰਗ ਦੀ ਤਿਆਰੀ ਕਰਨ ਲਗੇ।। ੩੭।।

ਜੰਗ ਵਿਚ ਗਿੱਦੜ ਘੁੰਮਣ ਲਗੇ ਅਤੇ ਪ੍ਰੇਤ ਲਹੂ ਮਾਸ ਖਾਣ ਲਗੇ। ਇੱਲਾਂ ਮਾਸ ਲੈ ਕੇ ਉਡਣ ਲੱਗੀਆਂ, ਫਿਰ ਵੀ ਯੋਧੇ ਜੰਗ ਦੇ ਮੈਦਾਨ ਨੂੰ ਨਹੀਂ ਛੱਡ ਰਹੇ ਸਨ।। ੩੮।।

ਸ੍ਵੈਯਾ।।

ਨਿੱਸ ਨਨਾਦ ਡਹਾਡਹ ਡਾਮਰ ਦੈ ਦੈ ਦਮਾਮਨ ਕੌ ਨਿਜ ਕਾਨੇ।।
ਭੂਰ ਦਈ ਤਨ ਕੋ ਦਲ ਦਾਰੁਨ ਦੀਹ ਹੁਤੇ ਕਰਿ ਏਕ ਨ ਜਾਨੇ।।
ਜੀਤਿ ਫਿਰੈ ਨਵਖੰਡਨ ਕੌ ਨਹਿ ਬਾਸਵ ਸੋ ਕਬਹੂੰ ਡਰਪਾਨੇ।।
ਤੇ ਤੁਮ ਸੌ ਲਰਿਕੈ ਮਰਿਕੈ ਭਟ ਅੰਤ ਕੋ ਅੰਤ ਕੇ ਧਾਮ ਸਿਧਾਨੇ।। ੩੯।।

ਪਦ ਅਰਥ—ਡਹ ਡਹਾ=ਡਾਂ ਡਾਂ ਕਰਕੇ। ਡਾਮਰ=ਡੌਰੂ। ਨਿਜਕਾਨੇ=ਨੇੜੇ ਆਏ। ਭੂਰ=ਬਹੁਤ।

ਦਾਰੁਨ=ਡਰੋਣਾ। ਦੀਹ=ਬਹੁਤ। ਬਾਸਵ=ਇੰਦਰ। ਭਟ=ਸੂਰਮੇ।

ਅਰਥ—ਡਮਰੂਆਂ ਦੀ ਡਮਡਮ ਤੇ ਧੌਂਸਿਆਂ ਦੀ ਧਕ ਧਕ ਦੀ ਅਵਾਜ ਸੁਨਣ ਵਾਲੇ, ਦੁਸ਼ਮਣ ਦੇ ਦਲਾਂ ਨੂੰ ਕੁਝ ਭੀ ਨਾ ਸਮਝਣ ਵਾਲੇ ਅਤੇ ਅਤੇ ਨੌ ਖੰਡ ਧਰਤੀ ਨੂੰ ਜਿੱਤਕੇ ਇੰਦਰ ਤੋਂ ਵੀ ਨਾ ਡਰਨ ਵਾਲੇ ਸੂਰਮੇ ਤੇਰੇ ਨਾਲ ਲੜਕੇ ਅਤੇ ਮਰਕੇ ਅੰਤ ਨੂੰ ਸਵਰਗ ਵਿਚ ਪਹੁੰਚ ਗਏ।। ੩੯।।

**ਦੋਹਰਾ।। ਰਨ ਡਾਕਿਨਿ ਡਹਕਤ ਫਿਰਤ ਕਹਕਤ ਫਿਰਤ ਮਸਾਨ।।**
**ਬਿਨੁ ਸੀਸਨ ਡੋਲਤ ਸੁਭਟ ਗਹਿ ਗਹਿ ਕਰਨ ਕ੍ਰਿਪਾਨ।। ੪੦।।**
**ਅਸਿ ਅਨੇਕ ਕਾਢੇ ਕਰਨ ਲਰਹਿ ਸੁਭਟ ਸਮੁਹਾਇ।।**
**ਲਰਿ ਗਿਰਿ ਮਰਿ ਭੂ ਪਰ ਪਰੈ ਬਰੈਂ ਬਰੰਗਨਿ ਜਾਇ।। ੪੧।।**

ਪਦ ਅਰਥ-ਡਹਕਤ=ਡਕਾਰ ਮਾਰਦੀਆਂ। ਕਹਕਤ=ਬੋਲਦੇ ਹਨ। ਕਰਨ=ਹੱਥ। ਅਸਿ=ਤਲਵਾਰ। ਸਮੁਹਾਇ=ਸਾਮ੍ਹਣੇ ਆਕੇ।। ਭੂ=ਜ਼ਮੀਨ। ਬਰੰਗਨ=ਅਪੱਛਰਾਂ।

ਅਰਥ-ਜੰਗ ਦੇ ਮੈਦਾਨ ਵਿਚ ਡਾਕਨੀਆਂ ਡਕਾਰ ਮਾਰਦੀਆਂ ਹੋਈਆਂ ਅਤੇ ਪ੍ਰੇਤ ਬਕਵਾਸ ਕਰਦੇ ਘੁੰਮਣ ਲਗੇ ਅਤੇ ਬਿਨਾਂ ਸਿਰਾਂ ਤੋਂ ਜੋਧੇ ਹੱਥਾਂ ਵਿਚ ਕ੍ਰਿਪਾਨਾਂ ਫੜਕੇ ਜੰਗ ਦੇ ਮੈਦਾਨ ਵਿਚ ਫਿਰਨ ਲਗੇ।। ੪੦।। ਅਨੇਕਾਂ ਜੋਧੇ ਤਲਵਾਰਾਂ ਹੱਥ ਵਿਚ ਫੜਕੇ ਸਾਮ੍ਹਣੇ ਆਕੇ ਲੜ ਰਹੇ ਸਨ, ਅਤੇ ਲੜਦੇ ਲੜਦੇ ਮਰ ਕੇ ਅਪੱਛਰਾਂ ਨੂੰ ਵਰ੍ਹਦੇ ਧਰਤੀ ਤੇ ਡਿੱਗ ਪਏ।। ੪੧।। (ਦਸਮ ਗ੍ਰੰਥ ਪੰਨਾ ੮੧੩)

**ਅਨਤਰਿਯਾ ਜਯੋਂ ਸਿੰਧੁ ਕੋਂ ਚਹਤ ਤਰਨ ਕਰਿ ਜਾਉਂ।।**
**ਬਿਨੁ ਨੌਕਾ ਕੈਸੇ ਤਰੈ ਲਏ ਤਿਹਾਰੋ ਨਾਉਂ।। ੪੨।।**

ਪਦ ਅਰਥ—ਅਨਤਰਿਯਾ=ਅਨਤਾਰੂ। ਸਿੰਧੁ=ਸਮੁੰਦਰ। ਚਹਤ=ਚਾਹੁੰਦਾ। ਨੌਕਾ=ਬੇੜੀ।

ਅਰਥ—ਤਰਨਾ ਨਾ ਜਾਣਨ ਵਾਲਾ ਜੇ ਸਮੁੰਦਰ ਨੂੰ ਪਾਰ ਕਰਨਾ ਚਾਹੇ, ਉਹ ਬਿਨਾਂ ਬੇੜੀ ਅਤੇ ਤੇਰਾ ਨਾਂ ਲਏ ਬਿਨਾਂ ਸਮੁੰਦਰ ਨੂੰ ਕਿਸ ਤਰ੍ਹਾਂ ਪਾਰ ਕਰ ਸਕਦਾ ਏ।। ੪੨।।

**ਮੂਕ ਉਚਰੈ ਸ਼ਾਸਤ੍ਰ ਖਟ ਪਿੰਗ ਗਿਰਨ ਚੜਿ ਜਾਇ।।**
**ਅੰਧ ਲਖੈ ਬਧਰੋ ਸੁਨੈ ਜੋ ਤੁਮ ਕਰੋ ਸਹਾਇ।। ੪੩।।**

ਪਦ ਅਰਥ - ਖਟ=ਛੇ। ਗਿਰਨ=ਪਹਾੜ। ਸਹਾਇ=ਸਹਾਇਤਾ।

ਅਰਥ - ਗੁੰਗਾ ਛੇ ਸ਼ਾਸਤ੍ਰਾਂ ਦਾ ਉਚਾਰਨ ਕਰ ਸਕਦਾ ਏ ਤੇ ਲੰਗੜਾ ਪਹਾੜ ਤੇ ਚੜ੍ਹ ਸਕਦਾ ਹੈ, ਤੁਹਾਡੀ ਸਹਾਇਤਾ ਨਾਲ ਅੰਨ੍ਹਾਂ ਵੇਖ ਸਕਦਾ ਅਤੇ ਬੋਲਾ ਸੁਣ ਸਕਦਾ ਹੈ।। ੪੩।।

**ਅਰਘ ਗਰਭ ਨ੍ਰਿਪ ਤ੍ਰਿਯਨ ਕੋ ਭੇਦ ਲ ਪਾਯੋ ਜਾਇ।।**

ਤਊ ਤਿਹਾਰੀ ਕ੍ਰਿਪਾ ਤੇ ਕਛੁ ਕਛੁ ਕਹੋ ਬਨਾਇ।। ੪੪।।

ਪਦ ਅਰਥ—ਤ੍ਰਿਯਨ=ਇਸਤ੍ਰੀਆਂ। ਨ੍ਰਿਪ=ਰਾਜੇ।

ਗਰਭ ਵਿਚੋਂ ਬੱਚੇ ਦਾ, ਰਾਜੇ ਦਾ ਅਤੇ ਇਸਤ੍ਰੀਆਂ ਦੇ ਛਲਾਂ ਦਾ ਭੇਦ ਨਹੀਂ ਪਾਇਆ ਜਾਂਦਾ, ਇਹਨਾਂ ਨੂੰ ਮੈਂ ਤੇਰੀ ਕਿਰਪਾ ਨਾਲ ਥੋੜ੍ਹਾ ਬਹੁਤ ਬਣਾਕੇ ਆਖਿਆ ਹੈ।। ੪੪।।

ਪ੍ਰਥਮ ਮਾਨਿ ਤੁਮ ਕੋ ਕਹੋ ਜਥਾ ਬੁੱਧਿ ਬਲੁ ਹੋਇ।।
ਘਟਿ ਕਬਿਤਾ ਲਖਿਕੈ ਕਬਹਿ ਹਾਸ ਨ ਕਰਿਯਹੁ ਕੋਇ।। ੪੫।।

ਪਦ ਅਰਥ—ਮਾਨਿ=ਮੰਨਦੇ। ਕਬਿਤਾ=ਕਵਿਤਾ।

ਅਰਥ—ਪਹਿਲਾਂ ਮੈਂ ਤੈਨੂੰ ਪ੍ਰਤੱਖ ਮੰਨਕੇ ਕਹਿੰਦਾ ਹਾਂ ਕਿ ਥੋੜ੍ਹੀ ਬਲ-ਬੁੱਧੀ ਬਖਸ਼ ਤਾਂਕਿ ਕੋਈ ਵੀ ਇਸ ਕਵਿਤਾ ਦੀ ਘਾਟ ਨੂੰ ਵੇਖਕੇ ਮੇਰਾ ਹਾਸਾ ਨਾ ਕਰੇ।। ੪੫।।

ਪ੍ਰਥਮ ਧਜਾਇ ਸ੍ਰੀ ਭਗਵਤੀ ਬਰਨੌ ਤ੍ਰਿਯਾ ਪ੍ਰਸੰਗ।।
ਮੋ ਘਟ ਮੈ ਤੁਮ ਹ੍ਵੈ ਨਦੀ ਉਪਜਹੁ ਬਾਕ ਤਰੰਗ।। ੪੬।।

ਪਦ ਅਰੱਥ—ਪ੍ਰਥਮ=ਪਹਿਲਾਂ। ਤ੍ਰਿਯਾ=ਇਸਤ੍ਰੀ। ਮੋ ਘਟ ਮੈ=ਹਿਰਦੇ ਵਿਚ।

ਅਰਥ—ਸਭ ਤੋਂ ਪਹਿਲਾਂ ਸ੍ਰੀ ਭਗੌਤੀ (ਆਦਿ ਸ਼ਕਤੀ) ਦੀ ਅਰਾਧਨਾ ਕਰ ਮੈਂ ਇਸਤਰੀ ਕਥਾਵਾਂ ਦਾ ਵਰਣਨ ਕਰ ਰਿਹਾ ਹਾਂ। ਹੇ ਨਦੀ ਸਰੂਪ ਵਿਸ਼ਵ ਸ਼ਕਤੀ! ਤੁਸੀਂ ਕ੍ਰਿਪਾ ਕਰਕੇ ਮੇਰੀ ਬਾਣੀ ਰੂਪੀ ਲਹਿਰਾਂ ਵਿਚ ਮੇਰੇ ਹਿਰਦੇ ਅੰਦਰ ਪ੍ਰਗਟ ਹੋ ਜਾਓ।। ੪੬।।

## ਸ੍ਵੈਯਾ।।

ਮੇਰ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋਸੌ।।
ਭੂਲ ਛਿਮੋ ਹਮਰੀ ਪ੍ਰਭੁ ਆਪੁਨ ਭੂਲਨਹਾਰ ਕਹੂੰ ਕੋਊ ਮੋਸੌ।।
ਸੇਵ ਕਰੈ ਤੁਮਰੀ ਤਿਨ ਕੇ ਛਿਨ ਮੈ ਧਨ ਲਾਗਤ ਧਾਮ ਭਰੋਸੌ।।
ਯਾ ਕਲਿ ਮੈ ਸਭਿ ਕਾਲਿ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੌ।। ੪੭।।

ਪਦ ਅਰਥ—ਮੇਰ=ਸੁਮੇਰ ਪਰਬਤ। ਤ੍ਰਿਣ=ਤੀਲਾ।

ਅਰਥ—ਤੁਸੀਂ ਮੈਨੂੰ ਇਕ ਤੀਲੇ ਤੋਂ ਸੁਮੇਰ ਪਰਬਤ ਜਿੱਡਾ ਵੱਡਾ ਬਣਾ ਸਕਦੇ ਹੋ, ਅਤੇ ਤੁਹਾਡੇ ਵਰਗਾ ਗਰੀਬ-ਨਿਵਾਜ ਹੋਰ ਦੂਸਰਾ ਕੋਈ ਨਹੀਂ। ਹੇ ਪ੍ਰਭੂ! ਮੇਰੇ ਵਰਗਾ ਭੁਲਣ ਵਾਲਾ ਹੋਰ ਕੋਈ ਨਹੀਂ ਮੇਰੀ ਭੁਲ ਨੂੰ ਮਾਫ ਕਰੋ। ਜਿਹੜਾ ਤੁਹਾਡੀ ਥੋੜ੍ਹੀ ਜਹੀ ਸੇਵਾ ਕਰਨ ਲੱਗ ਪੈਂਦਾ ਹੈ, ਉਹਨਾਂ ਦੇ ਘਰ ਤੁਸੀਂ ਝੱਟ ਧਨ ਨਾਲ ਭਰਨ ਲਗ ਪੈਂਦੇ ਹੋ। ਇਸ ਕਲਿਜੁਗ ਵਿਚ ਕਾਲ ਰੂਪੀ ਕ੍ਰਿਪਾਨ

**************************************************************
ਅਤੇ ਭਾਰੀਆਂ ਬਾਹਾਂ ਤੇ ਵੱਡਾ ਭਰੋਸਾ ਕੀਤਾ ਜਾ ਸਕਦਾ ਏ।। ੪੭।।

**ਖੰਡਿ ਅਖੰਡਨ ਖੰਡ ਕੈ ਚੰਡਿ ਸੁ ਮੁੰਡ ਰਹੈ ਛਿਤ ਮੰਡਲ ਮਾਂਹੀ।।**
**ਦੰਡਿ ਅਦੰਡਨ ਕੋ ਭੁਜਦੰਡਨ ਭਾਰੀ ਘਮੰਡ ਕਿਯੋ ਬਲ ਬਾਹੀ।।**
**ਥਾਪਿ ਅਖੰਡਲ ਕੌ ਸੁਰ ਮੰਡਲ ਨਾਦ ਸੁਨਯੋ ਬ੍ਰਹਮੰਡ ਮਹਾ ਹੀ।।**
**ਕ੍ਰੂਰ ਕਵੰਡਲ ਕੋ ਰਨ ਮੰਡਲ ਤੋ ਸਮ ਸੂਰ ਕੋਊ ਕਹੂੰ ਨਾਹੀ।। ੪੮।। ੧।।**

ਪਦ ਅਰਥ—ਅਖੰਡਨ=ਜੋ ਨਾ ਮਰਨ। ਖੰਡ ਕੈ=ਮਾਰਕੇ। ਖੰਡਿ=ਖੰਡੇ ਨਾਲ। ਮੁੰਡ=ਸਿਰ। ਰਹੇ=ਖਿਲਰ ਪੁਲਰ ਰਹੇ ਹਨ। ਦੰਡ=ਸਜਾ। ਦੰਡਨ=ਡੰਡੇ ਵਰਗੇ ਬਾਹਾਂ ਦੇ ਡੌਲੇ। ਘਮੰਡ=ਜੰਗ। ਬਾਹੀ=ਬਾਹਾਂ। ਅਖੰਡਲ=ਇੰਦਰ। ਸੁਰ ਮੰਡਲ=ਸਵਰਗ। ਕ੍ਰੂਰ=ਕਰੜਾ। ਕਵੰਡਲ=ਧਨੁਖ।

ਅਰਥ—ਅਮਰ ਸੂਰਮਿਆਂ ਨੂੰ ਮਾਰਕੇ ਉਹਨਾਂ ਦੇ ਸਿਰ ਚੰਡਿਕਾ ਨੇ ਧਰਤੀ ਤੇ ਸੁਟ ਦਿੱਤੇ। ਜਿਨ੍ਹਾਂ ਨੂੰ ਕੋਈ ਸਜਾ ਨਹੀਂ ਦੇ ਸਕਦਾ ਸੀ, ਉਹਨਾਂ ਨੂੰ ਡੰਡਿਆਂ ਨਾਲ ਸਜ਼ਾਵਾਂ ਦਿੱਤੀਆਂ ਅਤੇ ਭਾਰੀ ਬਲ ਵਾਲੀਆਂ ਬਾਹਵਾਂ ਨਾਲ ਸਭ ਦਾ ਹੰਕਾਰ ਚੂਰ ਕੀਤਾ। ਇੰਦਰ ਨੂੰ ਫੇਰ ਸਵਰਗ ਵਿਚ ਸਥਾਪਤ ਕਰ ਬ੍ਰਹਿਮੰਡ ਵਿਚ ਹੋਣ ਵਾਲੀ ਖੁਸ਼ੀ ਦੀ ਅਵਾਜ਼ ਨੂੰ ਧਰਤੀ ਤੇ ਸੁਣਿਆਂ। ਤੁਸੀਂ ਜੰਗ ਦੇ ਮੈਦਾਨ ਵਿਚ ਕਰੜੇ ਧਨੁਖ ਨੂੰ ਧਾਰਨ ਕਰਨ ਵਾਲੀ ਹੋ ਅਤੇ ਤੁਹਾਡੇ ਸਮਾਨ ਹੋਰ ਕੋਈ ਸੂਰਮਾ ਨਹੀਂ।। ੪੮।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਚੰਡੀ ਚਰਿਤ੍ਰੇ ਪ੍ਰਥਮ ਧ੍ਯਾਇ ਸਮਾਪਤਮ ਸਤੁ ਸੁਭਮ ਸਤੁ ।। ੧।। ੪੮।। ਅਫਜੂੰ।।

ਸ੍ਰੀ ਚਰਿੱਤਰ ਪ੍ਰਸੰਗ ਚੰਡੀ ਚਰਿੱਤੱਰ ਦੇ ਪਹਿਲੇ ਅਧਿਆਇ ਦੀ ਸ਼ੁਭ ਸਤ ਸਮਾਪਤੀ।। ੧।।੪੮।। ਚਲਦਾ।

## ਚਲਿੱਤਰ ਦੂਸਰਾ

## *ਕਥਾ ਰਾਜਾ ਚਿਤਰ ਸਿੰਘ ਅਤੇ ਰਾਣੀ ਚਿਤਰਵਤੀ*

**ਦੋਹਰਾ।। ਚਿੱਤ੍ਰਵਤੀ ਨਗਰੀ ਬਿਖੈ ਚਿੱਤ੍ਰ ਸਿੰਘ ਨ੍ਰਿਪ ਏਕ।।**
**ਤਾਕਿ ਗ੍ਰਿਹਿ ਸੰਪਤਿ ਘਨੀ ਰਥ ਗਜ ਬਾਜ ਅਨੇਕ।। ੧।।**

ਪਦ ਅਰਥ—ਸੰਪਤਿ=ਸੰਪਤੀ, ਧਨ ਦੌਲਤ। ਗਜ=ਹਾਥੀ। ਬਾਜ=ਘੋੜਾ। ਨ੍ਰਿਪ=ਰਾਜਾ। ਗ੍ਰਿਹਿ=ਘਰ।

ਚਿਤ੍ਰਵਤੀ ਨਗਰ ਉਤੇ ਚਿਤ੍ਰ ਸਿੰਘ ਨਾਮੀ ਇਕ ਰਾਜਾ ਰਾਜ ਕਰਦਾ ਸੀ। ਉਹ ਰਾਜਾ ਬਹੁਤ ਅਮੀਰ ਸੀ, ਉਸ ਪਾਸ ਅਣਗਿਣਤ ਰਥ, ਹਾਥੀ ਅਤੇ ਘੋੜੇ ਸਨ।। ੧।।

**ਤਾਕੋ ਰੂਪ ਅਨੂਪ ਅਤਿ ਜੋ ਬਿਧਿ ਧਰਯੋ ਸੁਧਾਰਿ।।**
**ਸੁਰੀ ਆਸੁਰੀ ਕਿੰਨ੍ਰਨੀ ਰੀਝਿ ਰਹਤ ਪੁਰ ਨਾਰਿ।। ੨।।**

ਅਰਥ—ਪਰਮਾਤਮਾਂ ਨੇ ਉਸਨੂੰ ਬੜਾ ਸੁੰਦਰ ਰੂਪ ਦਿੱਤਾ ਸੀ। ਉਸਦੇ ਰੂਪ ਉਤੇ ਦੇਵਤਿਆਂ ਅਤੇ ਦੈਂਤਾਂ ਦੀਆਂ ਨਾਰੀਆਂ, ਕਿੰਨਰ ਨਾਰੀਆਂ ਅਤੇ ਪਿੰਡ ਦੀਆਂ ਸਭ ਨਾਰੀਆਂ ਰੀਝੀਆਂ ਹੋਈਆਂ ਸਨ।

**ਏਕ ਅਪਸਰਾ ਇੰਦ੍ਰ ਕੇ ਜਾਤ ਸ਼ਿੰਗਾਰ ਬਨਾਇ॥**
**ਨਿਰਖ ਰਾਇ ਅਟਕਤਿ ਭਈ ਕੰਜ ਭਵਰ ਕੇ ਭਾਇ॥ ੩॥**

ਪਦ ਅਰਥ—ਅਟਕਤਿ=ਖਲੋ ਗਈ। ਕੰਜ ਭਵਰ ਕੇ ਭਾਇ=ਜਿਸ ਤਰ੍ਹਾਂ ਕੌਲ ਫੁੱਲ ਉਤੇ ਭੌਰਾ ਠਹਿਰ ਜਾਂਦਾ ਹੈ।

ਅਰਥ-ਇਕ ਅਪਛਰਾਂ ਸ਼ਿੰਗਾਰ ਕਰਕੇ ਇੰਦਰ ਦੇ ਕੋਲ ਜਾ ਰਹੀ ਸੀ, ਉਹ ਰਾਜੇ ਨੂੰ ਵੇਖਕੇ ਉਥੇ ਹੀ ਰੁਕ ਗਈ, ਜਿਸ ਤਰ੍ਹਾਂ ਫੁੱਲਾਂ ਨੂੰ ਵੇਖਕੇ ਭੌਰਾ ਰੁਕ ਜਾਂਦਾ ਹੈ॥ ੩॥

**ਅੜਿੱਲ॥ ਰਹੀ ਅਪਸਰਾ ਰੀਝਿ ਰੂਪ ਲਖਿ ਰਾਇ ਕੋ॥**
**ਪਠੀ ਦੂਤਿਕਾ ਛਲ ਕਰਿ ਮਿਲਨ ਉਪਾਇ ਕੋ॥**
**ਬਿਨੁ ਪ੍ਰੀਤਮ ਕੇ ਮਿਲੇ ਹਲਾਹਲ ਪੀਵ ਹੋਂ॥**
**ਹੋ ਮਾਰਿ ਕਟਾਰੀ ਮਰਿਹੋਂ ਘਰੀ ਨ ਜੀਵ ਹੋਂ॥ ੪॥**

ਪਦ ਅਰਥ—ਪਠੀ=ਘੱਲੀ। ਦੂਤਿਕਾ=ਦੂਤੀ। ਹਲਾਹਲ=ਜ਼ਹਿਰ।

ਅਰਥ—ਅਪੱਛਰਾਂ ਰਾਜੇ ਦਾ ਸੁੰਦਰ ਰੂਪ ਵੇਖਕੇ ਰੀਝ ਪਈ, ਉਸਨੇ ਮਿਲਣ ਦਾ ਢੰਗ ਲਭਣ ਲਈ ਆਪਣੀ ਦੂਤੀ ਨੂੰ ਘੱਲਿਆ। ਉਹਨੇ ਦੂਤੀ ਨੂੰ ਆਖਿਆ ਕਿ ਪ੍ਰੀਤਮ ਦੇ ਨਾ ਮਿਲਣ ਦੀ ਹਾਲਤ ਵਿਚ ਮੈਂ ਜ਼ਹਿਰ ਖਾ ਲਵਾਂਗੀ, ਜਾਂ ਕਟਾਰੀ ਮਾਰ ਕੇ ਮਰ ਜਾਵਾਂਗੀ ਤੇ ਇਕ ਪਲ ਵੀ ਜੀਉਂਦੀ ਨਹੀਂ ਰਹਾਂਗੀ॥ ੪॥

**ਦੋਹਿਰਾ॥ ਤਾਹਿ ਦੂਤਿਕਾ ਰਾਇ ਸੋਂ ਭੇਦ ਕਹਜੋ ਸਮੁਝਾਇ॥**
**ਬਰੀ ਰਾਇ ਸੁਖ ਪਾਇ ਮਨ ਦੁੰਦਭਿ ਢੋਲ ਬਜਾਇ॥ ੫॥**

ਪਦ ਅਰਥ—ਬਰੀ=ਵਰ ਲਈ। ਦੁੰਦਭਿ=ਧੌਸਾ।

ਅਰਥ-ਉਸ ਦੂਤੀ ਨੇ ਰਾਜੇ ਨੂੰ ਇਹ ਸਾਰਾ ਭੇਦ ਸਮਝਾ ਦਿੱਤਾ ਅਤੇ ਰਾਜੇ ਨੇ ਬੜੀ ਖੁਸ਼ੀ ਨਾਲ ਧੌਂਸੇ ਵਜਾਕੇ ਉਸ ਅਪੱਛਰਾਂ ਨਾਲ ਵਿਆਹ ਕਰ ਲਿਆ॥ ੫॥

**ਏਕ ਪੁੱਤ੍ਰ ਤਾਤੇ ਭਯੋ ਅਮਿਤ ਰੂਪ ਕੀ ਖਾਨਿ॥**
**ਮਹਾ ਰੁਦ੍ਰ ਹੂੰ ਰਿਸਿ ਕਰੇ ਕਾਮਦੇਵ ਪਹਿਚਾਨਿ॥ ੬॥**

ਪਦ ਅਰਥ—ਅਮਿਤ=ਬਹੁਤ। ਖਾਨਿ=ਖਾਣ। ਰੁਦ੍ਰ=ਸ਼ਿਵਜੀ।

ਅਰਥ—ਉਸ ਅਪੱਛਰਾਂ ਤੋਂ ਇਕ ਬਹੁਤ ਹੀ ਸੁੰਦਰ ਪੁੱਤਰ ਪੈਦਾ ਹੋਇਆ ਜੋ ਸ਼ਿਵਜੀ ਵਾਂਗ ਬਲੀ ਤੇ ਕਾਮਦੇਵ ਵਾਂਗ ਸੁੰਦਰ ਸੀ॥ ੬॥

**ਬਹੁਤ ਬਰਸਿ ਸੰਗ ਅਪਸਰਾ ਭੂਪਤਿ ਮਾਨੇ ਭੋਗ॥**
**ਬਹੁਰਿ ਅਪਸਰਾ ਇੰਦ੍ਰ ਕੇ ਜਾਤ ਭਈ ਉਡਿ ਲੋਗ॥ ੭॥**

ਪਦ ਅਰਥ—ਉਡਿ ਲੋਗ=ਉਡਕੇ ਇੰਦਰ ਕੋਲ ਚਲੀ ਗਈ।

ਅਰਥ—ਅਨੇਕਾਂ ਵਰ੍ਹਿਆਂ ਤਕ ਰਾਜੇ ਨੇ ਅਪੱਛਰਾਂ ਨਾਲ ਬੜੀਆਂ ਖੁਸ਼ੀਆਂ ਭਰੀ ਜਿੰਦਗੀ ਬਿਤਾਈ ਅਤੇ ਇਕ ਦਿਨ ਅਪੱਛਰਾਂ ਉਡਕੇ ਫਿਰ ਇੰਦਰ ਲੋਕ ਨੂੰ ਚਲੀ ਗਈ॥ ੭॥

**ਤਿਹ ਬਿਨੁ ਭੂਪਤਿ ਦੁਖਿਤ ਹ੍ਵੈ ਮੰਤ੍ਰੀ ਲਏ ਬੁਲਾਇ॥**
**ਚਿਤ੍ਰ ਚਿੱਤ੍ਰਿ ਤਾ ਕੋ ਤੁਰਿਤ ਦੇਸਨ ਦਯੋ ਪਠਾਇ॥ ੮॥**

ਪਦ ਅਰਥ—ਚਿਤ੍ਰ ਚਿੱਤ੍ਰਿ=ਚਿੱਤ੍ਰਕਾਰ ਤੋਂ ਮੂਰਤੀ ਬਣਾਕੇ।

ਅਰਥ—ਅਪੱਛਰਾਂ ਤੋਂ ਬਗੈਰ ਰਾਜਾ ਬਹੁਤ ਦੁਖੀ ਹੋਇਆ ਅਤੇ ਉਸਨੇ ਆਪਣੇ ਵਜ਼ੀਰਾਂ ਨੂੰ ਸਦ ਕੇ ਚਿੱਤ੍ਰਕਾਰ ਤੋਂ ਅਪੱਛਰਾਂ ਦੇ ਚਿਤ੍ਰ ਬਣਾਏ ਅਤੇ ਲਭਣ ਲਈ ਪਛਾਣ ਕਰਨ ਵਾਸਤੇ ਬਾਹਰਲੇ ਦੇਸਾਂ ਵਿਚ ਭੇਜ ਦਿੱਤੇ॥ ੮॥

**ਖੋਜਤ ਓਡਛ ਨਾਥ ਕੇ ਲਹੀ ਕੰਨਿਕਾ ਏਕ॥**
**ਰੂਪ ਸਕਲ ਸਮ ਅਪਸਰਾ ਤਾਂ ਤੇ ਗੁਨਨ ਬਿਸੇਖ॥ ੯॥**

ਪਦ ਅਰਥ—ਬਿਸੇਖ=ਸੁੰਦਰ।

ਅਰਥ—ਲਭਦੇ ਲਭਦੇ ਓਡਛਾ ਦੇ ਰਾਜੇ ਦੇ ਗ੍ਰਹਿ ਉਸ ਅਪੱਛਰਾਂ ਵਰਗੀ ਰੂਪ-ਗੁਣਾਂ ਵਾਲੀ ਇਕ ਕੰਨਿਆਂ ਲਭ ਲਈ ਗਈ॥ ੯॥

**ਚੌਪਈ॥ ਸੁਨਤ ਬਚਨ ਨ੍ਰਿਪ ਸੈਨ ਬੁਲਾਯੋ॥ ਭਾਂਤਿ ਭਾਂਤਿ ਸੋ ਦਰਬੁ ਲੁਟਾਯੋ॥**
**ਸਾਜੇ ਸ਼ਸਤ੍ਰ ਕੌਚ ਤਨ ਧਾਰੇ॥ ਸ਼ਹਿਰ ਓਡਛਾ ਓਰ ਸਿਧਾਰੇ॥ ੧੦॥**

ਪਦ ਅਰਥ—ਕੌਚ =ਸੰਜੋਆਂ। ਸਿਧਾਰੇ=ਗਏ। ਸੈਨ=ਸੈਨਾਂ

ਅਰਥ—ਰਾਜੇ ਨੇ ਉਸ ਬਾਰੇ ਸੁਣਦਿਆਂ ਹੀ ਸੈਨਾਂ ਨੂੰ ਬੁਲਾਇਆ ਅਤੇ ਬਹੁਤ ਸਾਰਾ ਧਨ ਵੰਡਿਆ। ਸ਼ਸਤ੍ਰਾਂ ਅਤੇ ਸੰਜੋਆਂ ਨੂੰ ਸਰੀਰ ਤੇ ਪਹਿਨ ਕੇ ਸਾਰੇ ਓਡਛਾ ਸ਼ਹਿਰ ਵਲ ਚਲ ਪਏ॥ ੧੦॥

**ਭੇਵ ਸੁਨਤ ਉਨਹੂੰ ਭਲ ਜੋਰਯੋ॥ ਭਾਂਤਿ ਭਾਂਤਿ ਭਏ ਸੈਨਨਿ ਹੋਰਯੋ॥**

ਰਨ ਛਤ੍ਰਿਨ ਕੋ ਆਇਸੁ ਦੀਨੋ।। ਆਪੁਨ ਜੁੱਧ ਹੇਤ ਮਨੁ ਕੀਨੋ।। ੧੧।।

ਪਦ ਅਰਥ—ਹੋਰਿਜੋ=ਕੱਠਾ ਕੀਤਾ। ਛਤ੍ਰਿਨ=ਸੂਰਮੇ, ਖਤਰੀ।

ਅਰਥ—ਉਸ ਰਾਜੇ ਨੂੰ ਵੀ ਇਸ ਭੇਦ ਦਾ ਪਤਾ ਚਲ ਗਿਆ ਅਤੇ ਉਸਨੇ ਕਈ ਪ੍ਰਕਾਰ ਦੀ ਸੈਨਾਂ ਨੂੰ ਬੁਲਾਕੇ ਸੂਰਮਿਆਂ ਨੂੰ ਯੁੱਧ ਦਾ ਹੁਕਮ ਦਿੱਤਾ ਅਤੇ ਆਪ ਵੀ ਯੁੱਧ ਲਈ ਤਿਆਰ ਹੋ ਗਿਆ।। ੧੧।।

ਦੋਹਰਾ।। ਭਾਂਤਿ ਭਾਂਤਿ ਮਾਰੂ ਬਜੇ ਮਡੇ ਸੁਭਟ ਰਨ ਆਇ।।
ਅਮਿਤ ਬਾਨ ਬਰਛਾ ਭਏ ਰਹਤ ਪਵਨ ਉਰਝਾਇ।। ੧੨।।

ਅਰਥ—ਕਈ ਤਰ੍ਹਾਂ ਦੇ ਮਾਰੂ ਵਾਜੇ ਵਜਣ ਲੱਗੇ ਅਤੇ ਹਵਾ ਵਰਗੇ ਤੇਜ਼ ਆਪਸ ਵਿਚ ਭਿੜਨ ਵਾਲੇ ਸੂਰਮੇ ਅਸਤਰਾਂ=ਸ਼ਸਤ੍ਰਾਂ ਨਾਲ ਸਜਕੇ ਜੰਗ ਦੇ ਮੈਦਾਨ ਵਿਚ ਆ ਪਹੁੰਚੇ।। ੧੨।।

ਭੁਜੰਗ ਛੰਦ।।

ਬਧੇ ਬਾਢਵਾਰੀ ਮਹਾਂਬੀਰ ਬਾਂਕੇ।। ਕਛੈ ਕਾਛ ਨੀਤੇ ਸਭੈ ਹੀ ਨਿਸਾਂਕੇ।।
ਧਏ ਸਾਮੁਹੇ ਵੈ ਹਠੀ ਜੁੱਧ ਜਾਰੇ।। ਹਟੈ ਨ ਹਠੀਲੇ ਕਹੂੰ ਐਂਠਿਯਾਰੇ।। ੧੩।।

ਪਦ ਅਰਥ—ਕਾਛ=ਸੂਰਮੇ। ਨਿਸਾਂਕੇ=ਨਿਸ਼ਾ ਕਰ ਦੇਣ ਵਾਲੇ। ਧਏ=ਦੌੜੇ। ਵੈ=ਉਹ। ਹਠੀਲੇ=ਹਠੀਏ। ਐਂਠਿਯਾਰੇ=ਆਕੜਾਂ ਵਾਲੇ।

ਅਰਥ—ਵਿੰਗੀ ਤਲਵਾਰ ਅਤੇ ਹੋਰ ਸ਼ਸਤ੍ਰਾਂ ਨਾਲ ਮਹਾਂਬਲੀ ਯੋਧੇ ਕਟੇ ਜਾਣ ਲਗੇ। ਹੰਕਾਰੀ ਤੇ ਹਠੀ ਸੂਰਮੇ ਜਰਾ ਭੀ ਪਿਛੇ ਨਹੀਂ ਹਟੇ ਅਤੇ ਸਾਮ੍ਹਣੇ ਹੋ ਕੇ ਹਠ ਨਾਲ ਯੁੱਧ ਕਰਨ ਲਗੇ।। ੧੩।।

ਦੋਹਰਾ।। ਹਨਿਵਤਿ ਸਿੰਘ ਆਗੇ ਕਿਯੌ ਅਮਿਤ ਸੈਨ ਦੈ ਸਾਥ।।
ਚਿੱਤ੍ਰ ਸਿੰਘ ਪਾਛੇ ਰਹਜੋ ਗਹੈ ਬਰਛਿਯਾ ਹਾਥ।। ੧੪।।

ਪਦ ਅਰਥ—ਹਨਿਵਤਿ ਸਿੰਘ=ਰਾਜੇ ਦਾ ਲੜਕਾ। ਅਮਿਤ=ਬਹੁਤ।

ਅਰਥ—ਆਪਣੇਂ ਪੁੱਤਰ ਹਨਵੰਤ ਸਿੰਘ ਨੂੰ ਬੇਅੰਤ ਸੈਨਾਂ ਦੇਕੇ ਅਗੇ ਭੇਜ ਦਿੱਤਾ ਅਤੇ ਚਿੱਤ੍ਰ ਸਿੰਘ ਆਪ ਹਥ ਵਿਚ ਬਰਛਾ ਫੜਕੇ ਪਿਛੇ ਰਿਹਾ।। ੧੪।।

ਸ੍ਵੈਯਾ।। ਹਾਂਕਿ ਹਜ਼ਾਰ ਹਿਮਾਲਯ ਸੋ ਹਲ ਕਾਹਿਨ ਕੈ ਹਠਵਾਰਨ ਹੂੰਕੇ।।
ਹਿੰਮਤਿ ਬਾਂਧਿ ਹਿਰੌ ਲਹਿ ਲੌ ਕਰ ਲੈ ਹਥਿਆਰ ਹਹਾ ਕਹਿ ਢੂਕੇ।।
ਹਾਲਿ ਉਠਜੋ ਗਿਰ ਹੇਮ ਹਲਾ ਚਲ ਹੇਰਤ ਲੋਗ ਹਰੀ ਹਰ ਜੂਕੇ।।

**************************************************************

## ਹਾਰਿ ਗਿਰੇ ਬਿਨੁ ਹਾਰੇ ਰਹੇ ਅਰੁ ਹਾਥ ਲਗੇ ਅਰਿ ਹਾਸੀ ਹਨੂੰ ਕੇ।। ੧੫।।

ਪਦ ਅਰਥ—ਹਿਮਾਲਯ=ਹਿਮਾਚਲ ਪਹਾੜ। ਕਰ=ਹੱਥ। ਹਾਹਾ=ਹੱਲਾ ਕਰਕੇ। ਹਾਲਿ=ਹਿੱਲ ਪਿਆ। ਹੇਰਤ=ਵੇਖਕੇ। ਹਾਂਕਿ=ਵੰਗਾਰਨਾ।

ਅਰਥ—ਹਜ਼ਾਰਾ ਹਿਮਾਲੀਆ ਪਰਬਤਾਂ ਨੂੰ ਲਲਕਾਰਦੇ ਹੋਏ ਹਠੀ ਸੂਰਮੇ ਹਿੰਮਤ ਬੰਨ੍ਹਕੇ ਸ਼ਸਤ੍ਰ ਹੱਥਾਂ ਵਿਚ ਲੈਕੇ ਹੱਲਾ ਕਰਦੇ ਹੋਏ ਅਗੇ ਵਧੇ। ਧਰਤੀ ਤੇ ਸੁਮੇਰ ਪਰਬਤ ਉਹਨਾਂ ਪ੍ਰੇਤਾਂ ਵਰਗੇ ਸੂਰਮਿਆਂ ਨੂੰ ਵੇਖਕੇ ਹਿੱਲ ਗਿਆ। ਜਿਸ ਤਰ੍ਹਾਂ ਹਨੂੰਮਾਨ ਦੇ ਸਾਹਸ ਨਾਲ ਪਹਾੜ ਚੂਰ ਚੂਰ ਹੋ ਕੇ ਸਾਮ੍ਹਣੇ ਆ ਡਿਗਿਆ ਸੀ, ਇਸ ਤਰ੍ਹਾਂ ਹੀ ਸੂਰਮੇ ਡਿੱਗਣ ਲਗੇ।। ੧੫।।

## ਠਾਢੇ ਜਹਾਂ ਸਰਦਾਰ ਬਡੇ ਕੁਪਿ ਕੌਚ ਕ੍ਰਿਪਾਨ ਕਸੇ ਪਠਨੇਟੇ।।
## ਆਨਿ ਪਰੇ ਹਠ ਠਾਨਿ ਤਹੀ ਸਿਰਦਾਰ ਨ ਤੇ ਟਿਬ ਰੰਗਨਿ ਭੇਟੇ।।
## ਭਾਰੀ ਭਿਰੇ ਰਨ ਮੈ ਤਬ ਲੌ ਜਬ ਲੌ ਨਹਿ ਸਾਰ ਕੀ ਧਾਰ ਲਪੇਟੇ।।
## ਸ਼ੱਤ੍ਰ ਕੀ ਸੈਨ ਤਰੰਗਨਿ ਤੁੱਲਿ ਹ੍ਵੈ ਤਾਂ ਮੈਂ ਤੁਰੰਗ ਤਰੇ ਖਤਿਰੇਟੇ।। ੧੬।।

ਪਦ ਅਰਥ—ਕੁਪਿ=ਗੁੱਸੇ ਨਾਲ।ਕੌਚ=ਸੰਜੋਆਂ।ਪਠਨੇਟੇ=ਪੱਠੇ।ਸੁੰਦਰ ਜੁਆਨ।ਖਤਿਰੇਟੇ=ਖਤਰੀ

ਅਰਥ—ਜਿੱਥੇ ਵੱਡੇ ਵੱਡੇ ਸਰਦਾਰ ਸੰਜੋਆਂ ਤੇ ਕ੍ਰਿਪਾਨਾਂ ਕੱਸੇ ਕੇ ਗੁਸੇ ਨਾਲ ਖੜੇ ਸਨ, ਉਸ ਝੁੰਡ ਨੂੰ ਵੇਖਕੇ ਯੋਧੇ ਉਸ ਉਤੇ ਟੁਟ ਪਏ। ਓਨਾਂ ਚਿਰ ਉਹ ਆਪਸ ਵਿਚ ਭਿੜਦੇ ਰਹੇ ਜਦੋਂ ਤਕ ਤਲਵਾਰ ਦੀ ਧਾਰ ਲਪੇਟ ਵਿਚ ਨਹੀਂ ਆ ਗਏ। ਦੁਸ਼ਮਣ ਦੀ ਸੈਨਾ ਨਦੀ ਸਮਾਨ ਸੀ ਅਤੇ ਉਸ ਨਦੀ ਵਿਚ ਖਤਰੀ ਪੁੱਤਰ ਅਨੰਦ ਨਾਲ ਤੈਰ ਰਹੇ ਸਨ।। ੧੬।।

## ਦੋਹਰਾ।। ਮਾਰਿ ਓਡਛਾ ਰਾਇ ਕੋ ਲਈ ਸੁਤਾ ਤਿਹ ਜੀਤਿ।।
## ਬਰੀ ਰਾਇ ਸੁਖ ਪਾਇ ਮਨ ਮਾਨਿ ਸ਼ਾਸਤ੍ਰ ਕੀ ਰੀਤਿ।। ੧੭।।

ਪਦ ਅਰਥ—ਸੁਤਾ=ਧੀ। ਬਰੀ=ਵਿਆਹੀ। ਮਾਨਿ=ਮੰਨਕੇ।

ਅਰਥ—ਉਡਛਾ ਦੇ ਰਾਜੇ ਨੂੰ ਮਾਰਕੇ ਉਸਦੀ ਧੀ ਨੂੰ ਜਿੱਤ ਲਿਆ ਅਤੇ ਰਾਜੇ ਨੇ ਸ਼ਾਸਤ੍ਰੀ ਰਿਵਾਜ ਅਨੁਸਾਰ ਉਹਦੇ ਨਾਲ ਵਿਆਹ ਕਰ ਲਿਆ।। ੧੭।।

## ਓਡਛੇਸ ਜਾਕੀ ਹਿਤੂ ਚਿੱਤ੍ਰਮਈ ਤਿਹ ਨਾਮ।।
## ਹਨਿਵਤਿ ਸਿੰਘਹਿ ਸੋ ਰਹੈ ਚਿਤਵਤ ਆਠੋ ਜਾਮ।। ੧੮।।

ਪਦ ਅਰਥ—ਓਡਛੇਸ=ਓਡਛਾ ਦਾ ਰਾਜਾ। ਹਿਤੂ=ਪਿਆਰੀ।।

ਅਰਥ—ਓਡਛਾ ਦੇ ਰਾਜੇ ਦੀ ਧੀ ਦਾ ਨਾਂ ਚਿੱਤ੍ਰਮਤੀ ਸੀ। ਉਹ ਅਠੇ ਪਹਿਰ ਹਨਵੰਤ ਸਿੰਘ

ਨੂੰ ਦੇਖਦੀ ਰਹਿੰਦੀ ਸੀ। (ਅਪੱਛਰਾਂ ਨੇ ਜਿਸ ਬੱਚੇ ਨੂੰ ਜਨਮ ਦਿੱਤਾ ਸੀ ਉਸਦਾ ਨਾਂ ਹਨਵੰਤ ਸਿੰਘ ਸੀ ਅਤੇ ਉਹ ਹੁਣ ਜਵਾਨ ਹੋ ਗਿਆ ਸੀ)।। ੧੮।।

**ਪੜ੍ਹਨ ਹੇਤੁ ਤਾ ਕੌ ਨ੍ਰਿਪਤਿ ਸੌਂਪਯੋ ਦਿਜ ਗ੍ਰਿਹ ਮਾਹਿ।।**
**ਏਕ ਮਾਸ ਤਾ ਸੌ ਕਹਯੋ ਦਿਜਬਰ ਬੋਲਯਹੁ ਨਾਹਿ।। ੧੯।।**

ਪਦ ਅਰਥ—ਦਿਜ ਗ੍ਰਿਹ=ਬ੍ਰਾਹਮਣ ਦੇ ਘਰ।

ਅਰਥ—ਉਸਨੂੰ ਪੜ੍ਹਨ ਵਾਸਤੇ ਇਕ ਬ੍ਰਾਹਮਣ ਦੇ ਘਰ ਭੇਜਿਆ ਗਿਆ ਅਤੇ ਉਹ ਬ੍ਰਾਹਮਣ ਇਕ ਮਹੀਨੇ ਤਕ ਉਹਦੇ ਨਾਲ ਕੁਝ ਨਹੀਂ ਬੋਲਿਆ।। ੧੯।।

**ਚੌਪਈ।। ਰਾਜੇ ਨਿਜੁ ਸੁਤ ਨਿਕਟ ਬੁਲਾਯੋ।। ਦਿਜਬਰ ਤਾਹਿ ਸੰਗ ਲੈ ਆਯੋ।।**
**ਪੜ੍ਹੋ ਪੜ੍ਹਯੋ ਗੁਨ ਛਿਤਪਤਿ ਕਹਿਯੋ।। ਸੁਨ ਸੁਅ ਬਚਨ ਮੋਨਿ ਹ੍ਵੈ ਰਹਿਯੋ।। ੨੦।।**

ਪਦ ਅਰਥ—ਮੋਨਿ=ਚੁੱਪ। ਨਿਕਟ=ਨੇੜੇ।

ਅਰਥ—ਰਾਜੇ ਨੇ ਆਪਣੇ ਪੁੱਤਰ ਨੂੰ ਆਪਣੇ ਕੋਲ ਬੁਲਾਇਆ ਅਤੇ ਬ੍ਰਾਹਮਣ ਉਸਨੂੰ ਆਪਣੇ ਨਾਲ ਲੈ ਕੇ ਆਇਆ। ਰਾਜੇ ਨੇ ਆਪਣੇ ਪੁੱਤਰ ਹਨਵੰਤ ਸਿੰਘ ਨੂੰ ਪੜ੍ਹਨ ਲਿਖਣ ਲਈ ਆਖਿਆ, ਪਰ ਹਨਵੰਤ ਸਿੰਘ ਇਹ ਸੁਣਕੇ ਚੁਪ ਹੀ ਰਿਹਾ।। ੨੦।।

**ਦੋਹਰਾ।। ਲੈ ਤਾ ਕੋ ਰਾਜੈ ਕਿਯਾ ਅਪਨੇ ਧਾਮ ਪਯਾਨ।।**
**ਸਖੀ ਸਹਸ ਠਾਢੀ ਜਹਾਂ ਸੁੰਦਰਿ ਪਰੀ ਸਮਾਨ।। ੨੧।।**

ਪਦ ਅਰਕ—ਧਾਮ=ਘਰ। ਸਹਸ=ਹਜ਼ਾਰ। ਪਰੀ=ਪਰੀਆਂ।

ਅਰਥ—ਰਾਜਾ ਉਹਨੂੰ ਲੈਕੇ ਆਪਣੇ ਘਰ ਚਲਿਆ ਆਇਆ ਅਤੇ ਉਹਦੇ ਮਹੱਲ ਵਿਚ ਹਜ਼ਾਰਾਂ ਇਸਤਰੀਆਂ ਪਰੀਆਂ ਵਰਗੀਆਂ ਸੁੰਦਰ ਖੜੀਆਂ ਸਨ।। ੨੧।।

**ਬੋਲਤ ਸੁਤ ਮੁਖ ਤੇ ਨਹੀ ਯੌ ਨ੍ਰਿਪ ਕਹਯੋ ਸੁਨਾਇ।।**
**ਚਿੱਤ੍ਰਮਤੀ ਤਿਹ ਲੈ ਗਈ ਅਪੁਨੇ ਸਦਨ ਲਵਾਇ।। ੨੨।।**

ਪਦ ਅਰਥ—ਧਾਮ=ਘਰ। ਲਵਾਇ=ਅਪਣੇ ਨਾਲ ਲੈ ਗਈ।

ਅਰਥ—ਰਾਜੇ ਨੇ ਸਾਰਿਆਂ ਨੂੰ ਸੁਣਾ ਕੇ ਆਖਿਆ ਕਿ ਇਹ ਲੜਕਾ ਮੂੰਹ ਤੋਂ ਬੋਲਦਾ ਨਹੀਂ ਹੈ। ਇਹ ਸੁਣਕੇ ਚਿੱਤ੍ਰਮਤੀ ਉਹਨੂੰ ਆਪਣੇ ਮਹੱਲ ਵਿਚ ਲੈ ਗਈ।। ੨੨।।

**ਅੜਿੱਲ।। ਚੋਰ ਚਤੁਰਿ ਚਿਤ ਲਯੋ ਕਹੋ ਕਸ ਕੀਜੀਐ।।**

****************************************************************

ਕਢਿ ਕਰਿਜਵਾ ਅਪਨ ਲਲਾ ਕੌ ਦੀਜੀਐ॥
ਜੰਤ੍ਰ ਮੰਤ੍ਰ ਜੌ ਕੀਨੇ ਪੀਅਹਿ ਰਿਝਾਈਐ॥
ਹੋ ਤਦਿਨ ਘਰੀ ਕੇ ਸਖੀ ਸਹਿਤ ਬਲਿ ਜਾਈਐ॥ ੨੩॥

ਪਦ ਅਰਥ—ਕਰਿਜਵਾ=ਕਲੇਜਾ। ਲਲਾ=ਪਿਆਰੇ। ਪੀਅਹਿ=ਪਤੀ। ਤਦਿਨ=ਉਸ ਦਿਨ।

ਅਰਥ—ਚਤੁਰ ਚੋਰ ਦੇ ਵਾਂਗ ਜਦੋਂ ਕੋਈ ਦਿਲ ਚੁਰਾ ਲਏ ਤਾਂ ਕੀ ਕੀਤਾ ਜਾਏ। ਆਪਣਾ ਕਲੇਜਾ ਕਢਕੇ ਪਿਆਰੇ ਨੂੰ ਦੇ ਦੇਣਾ ਚਾਹੀਦਾ ਹੈ, ਜਿਸ ਦਿਨ ਜੰਤ੍ਰ ਮੰਤ੍ਰ ਦੇ ਜ਼ੋਰ ਨਾਲ ਪਿਆਰੇ ਨੂੰ ਪ੍ਰਸੰਨ ਕਰ ਲਿਆ ਜਾਏ, ਉਸ ਦਿਨ ਆਪਣੇ ਪ੍ਰਾਣ ਵਾਰ ਦੇਣੇ ਚਾਹੀਦੇ ਹਨ॥ ੨੩॥

ਦੋਹਰਾ॥ ਅਤਿ ਅਨੂਪ ਸੁੰਦਰ ਸਰਸ ਮਨੋ ਮੈਨ ਕੇ ਐਨ॥
ਮੋ ਮਨ ਕੋ ਮੋਹਤ ਸਦਾ ਮਿੱਤ੍ਰ ਤਿਹਾਰੇ ਨੈਨ॥ ੨੪॥

ਪਦ ਅਰਥ—ਸਰਸ=ਬਹੁਤ, ਮੈਨ=ਕਾਮਦੇਵ। ਐਨ=ਬਹੁਤ ਸੁੰਦਰ।

ਅਰਥ—ਰਾਣੀ ਨੇ ਹਨਵੰਤ ਨੂੰ ਕਿਹਾ, "ਤੁਸੀਂ ਬਹੁਤ ਸਰਸ ਅਤੇ ਕਾਮਦੇਵ ਵਾਂਗ ਉਪਮਾ ਰਹਿਤ ਤੇ ਸੁੰਦਰ ਹੋ। ਹੇ ਮਿੱਤ੍ਰ! ਤੇਰੇ ਨੈਣ ਮੇਰੇ ਮਨ ਨੂੰ ਸਦਾ ਮੋਹ ਰਹੇ ਹਨ"॥ ੧੪॥

ਸ੍ਵੈਯਾ॥

ਬਾਨ ਬਧੀ ਬਿਰਹਾ ਕੇ ਬਲਾਇ ਯੋ ਰੀਝਿ ਰਹੀ ਲਖਿ ਰੂਪ ਤਿਹਾਰੋ॥
ਭੋਗ ਕਰੋ ਮੁਹਿ ਸਾਥ ਭਲੀ ਬਿਧਿ ਭੂਪਤਿ ਕੋ ਨਹਿ ਤ੍ਰਾਸ ਬਿਚਾਰੋ॥
ਸੋ ਨ ਕਰੈ ਕਛੁ ਚਾਰੁ ਚਿਤੈਬੇ ਕੋ ਖਾਇ ਗਿਰੀ ਮਨ ਮੈਨ ਤਵਾਰੋ॥
ਕੋਟਿ ਉਪਾਇ ਰਹੀ ਕੈ ਦਯਾ ਕੀ ਸੋ ਕੈਸੇ ਹੂੰ ਭੀਜਤ ਭਯੋ ਨ ਐਠਜਾਰੋ॥੨੫॥

ਪਦ ਅਰਥ—ਬਾਨ=ਤੀਰ। ਬਧੀ=ਬੰਨ੍ਹੀ ਹੋਈ। ਚਖ=ਸੁੰਦਰ ਅੱਖਾਂ ਵਾਲੇ। ਭੀਜਤ=ਖੁਸ਼।

ਅਰਥ—"ਮੈਂ ਤੁਹਾਡੇ ਵਿਛੋੜੇ ਦੇ ਬਾਣ ਨਾਲ ਵਿੰਨ੍ਹੀ ਹੋਈ ਤੁਹਾਡੇ ਸੁੰਦਰ ਰੂਪ ਤੇ ਮੋਹਤ ਹਾਂ। ਰਾਜੇ ਦਾ ਡਰ ਤਿਆਗਕੇ ਤੁਸੀਂ ਮੇਰੇ ਨਾਲ ਭੋਗ ਕਰੋ। ਮੈਂ ਰਾਜੇ ਤੋਂ ਤ੍ਰਿਪਤ ਨਹੀਂ ਅਤੇ ਉਹ ਤੁਹਾਡਾ ਕੁਝ ਨਹੀਂ ਵਿਗਾੜੇਗਾ। ਮੈਂ ਅਨੇਕਾਂ ਉਪਾਅ ਕੀਤੇ ਹਨ ਪਰ ਅਤ੍ਰਿਪਤ ਮਨ ਕਿਸੇ ਦੇ ਪ੍ਰੇਮ ਵਿਚ ਨਹੀਂ ਭਿੱਜ ਸਕਿਆ॥ ੨੫॥

ਦੋਹਰਾ॥ ਚਿਤ ਚੇਟਕ ਸੋ ਚੁਭਿ ਗਯੋ ਚਮਕਿ ਚਕ੍ਰਿਤ ਭਯੋ ਅੰਗ॥
ਚੋਰਿ ਚਤੁਰ ਚਿਤ ਲੈ ਗਯੋ ਚਪਲ ਚਖਨ ਕੇ ਸੰਗ॥ ੨੬॥

ਪਦ ਅਰਥ—ਚੋਰਿ=ਚੁਰਾ ਕੇ। ਚਪਲ=ਚੰਚਲ।

ਅਰਥ—ਉਸ ਰਾਣੀ ਦਾ ਮਨ ਕਾਮ-ਵਾਸ਼ਨਾ ਵਿਚ ਲੀਨ ਹੋ ਗਿਆ ਅਤੇ ਉਹਦਾ ਅੰਗ ਅੰਗ ਮਚਲ ਉਠਿਆ। ਕਿਉਂਕਿ ਉਹਦਾ ਚਿੱਤ ਰਾਜਕੁਮਾਰ ਦੀਆਂ ਚੰਚਲ ਅੱਖਾਂ ਨੇ ਚੁਰਾ ਲਿਆ ਸੀ।। ੨੬।।

**ਹੇਰਿ ਰੂਪ ਤੁਹਿ ਬਸਿ ਭਈ ਗਹੌਂ ਕਵਨ ਕੀ ਓਟ।।**
**ਮਛਰੀ ਜਯੋਂ ਤਰਫੈ ਪਰੀ ਚੁਭੀ ਚਖਨ ਕੀ ਚੋਟ।। ੨੭।।**

ਪਦ ਅਰਥ—ਗਹੌਂ=ਫੜਾਂ। ਪਰੀ=ਪਈ। ਚਖਨ-ਨੈਣ, ਅੱਖਾਂ।

ਅਰਥ—ਰਾਣੀ ਨੇ ਕਿਹਾ, ਮੈਂ ਤੁਹਾਡਾ ਰੂਪ ਵੇਖਕੇ ਤੁਹਾਡੇ ਵੱਸ ਹੋ ਗਈ ਹਾਂ, ਹੁਣ ਮੈਂ ਕਿਸ ਦਾ ਆਸਰਾ ਲਵਾਂ? ਤੁਹਾਡੇ ਸੁੰਦਰ ਨੈਣਾਂ ਦੀ ਚੋਟ ਨਾਲ ਮੈਂ ਮੱਛੀ ਵਾਂਗ ਤੜਪ ਰਹੀ ਹਾਂ।। ੨੭।।

**ਚੌਪਈ।। ਵਾਂਕੀ ਕਹੀ ਨ ਨ੍ਰਿਪ ਸੁਤ ਮਾਨੀ।। ਚਿੱਤ੍ਰਮਤੀ ਤਬ ਭਈ ਖਿਸਾਨੀ।।**
**ਚਿੱਤ੍ਰ ਸਿੰਘ ਪੈ ਜਾਇ ਪੁਕਾਰੋ।। ਬਡੋ ਦੁਸਟ ਇਹ ਪੁਤ੍ਰ ਤੁਹਾਰੋ।। ੨੮।।**

ਪਦ ਅਰਥ—ਖਿਸਾਨੀ=ਸ਼ਰਮਿੰਦੀ। ਨ੍ਰਿਪ ਸੁਤ=ਰਾਜੇ ਦਾ ਪੁੱਤਰ, ਰਾਜਕੁਮਾਰ।

ਅਰਥ-ਰਾਜਕੁਮਾਰ ਨੇ ਚਿੱਤ੍ਰਮਤੀ ਦਾ ਕਹਿਆ ਨਹੀਂ ਮੰਨਿਆ, ਉਹ ਇਸ ਤੇ ਬਹੁਤ ਸ਼ਰਮਿੰਦੀ ਹੋਈ। ਉਸਨੇ ਰਾਜਾ ਚਿੱਤ੍ਰ ਸਿੰਘ ਦੇ ਸਾਮ੍ਹਣੇ ਜਾਕੇ ਆਖਿਆ ਕਿ ਤੁਹਾਡਾ ਪੁੱਤਰ ਬਹੁਤ ਦੁਸ਼ਟ ਹੈ।। ੨੮।।

**ਦੋਹਰਾ।। ਫਾਰਿ ਚੀਰ ਕਰ ਆਪਨੇ ਮੁਖ ਨਖ ਘਾਇ ਲਗਾਇ।।**
**ਰਾਜਾ ਕੋ ਰੋਖਿਤ ਕਿਯੋ ਤਨ ਕੋ ਚਿਹਨ ਦਿਖਾਇ।। ੨੯।।**

ਪਦ ਅਰਥ—ਨਖ ਘਾਇ=ਨਹੁੰਆਂ ਦੇ ਜ਼ਖ਼ਮ। ਰੋਖਿਤ=ਰੋਹ ਵਿਚ।

ਅਰਥ—ਆਪਣੇ ਕੱਪੜੇ ਪਾੜਕੇ ਅਤੇ ਨਹੁੰਆਂ ਨਾਲ ਆਪਣੇ ਮੁੱਖ ਤੇ ਜ਼ਖਮ ਕਰਕੇ ਅਤੇ ਆਪਣੇ ਸਰੀਰ ਦੇ ਅੰਗਾਂ ਨੂੰ ਵਿਖਾਕੇ ਉਹਨੇਂ ਰਾਜੇ ਨੂੰ ਰੋਹ ਵਿਚ ਭਰ ਦਿੱਤਾ।। ੨੯।।

**ਬਚਨ ਸੁਨਤ ਕ੍ਰੁੱਧਿਤ ਨ੍ਰਿਪ ਭਯੋ।। ਮਾਰਨ ਹੇਤ ਸੁਤਹਿ ਲੈ ਗਯੋ।।**
**ਮੰਤ੍ਰਿਨ ਆਨਿ ਰਾਵ ਸਮੁਝਾਯੋ।। ਤ੍ਰਿਯਾ ਚਰਿੱਤ੍ਰ ਨ ਕਿਨਹੂੰ ਪਾਯੋ ।। ੩੦।। ੧।।**

ਪਦ ਅਰਥ—ਮੰਤ੍ਰਿਨ=ਵਜ਼ੀਰ। ਰਾਵ=ਰਾਜਾ।

ਅਰਥ—ਇਹ ਗੱਲਾਂ ਸੁਣਕੇ ਰਾਜਾ ਗੁੱਸੇ ਵਾਲਾ ਹੋ ਗਿਆ ਅਤੇ ਪੁੱਤਰ ਨੂੰ ਮਾਰਨ ਲਈ ਲੈ ਗਿਆ। ਮੰਤਰੀਆਂ ਨੇ ਰਾਜੇ ਨੂੰ ਸਮਝਾਇਆ ਕਿ ਇਸਤ੍ਰੀਆਂ ਦੇ ਚਲਿੱਤਰਾਂ ਦਾ ਕਿਸੇ ਨੇ ਵੀ ਅੰਤ ਨਹੀਂ ਪਾਇਆ ਹੈ। ਇਸ ਲਈ ਰਾਜ ਕੁਮਾਰ ਨੂੰ ਨ ਮਾਰਿਆ ਜਾਏ।। ੩੦।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੁਤਿਯ ਚਰਿਤ੍ਰ ਸਮਾਪਤਮ

**********************************************************************
ਸਤੂ ਸੁਭਮ ਸਤੂ॥ ੨॥ ੭੮॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਦੂਸਰੀ ਕਥਾ ਸਮਾਪਤ॥ ੨॥ ੭੮॥ ਚਲਦਾ॥

## ਚਲਿੱਤਰ ਤੀਸਰਾ

## ਕਥਾ ਕਾਲਪੀ ਨਗਰ ਦੀ ਇਸਤਰੀ

**ਦੋਹਰਾ॥ ਬੰਦਿਸਾਲ ਕੋ ਭੂਪ ਤਬ ਨਿਜੁ ਸੁਤ ਦਿਯੋ ਪਠਾਇ॥**
**ਭੋਰ ਹੋਤ ਅਪਨੇ ਨਿਕਟਿ ਬਹੁਰੌ ਲਿਯੋ ਬੁਲਾਇ॥ ੧॥**

ਪਦ ਅਰਥ—ਨਿਜੁ ਸੁਤ=ਆਪਣਾ ਪੁੱਤਰ। ਭੋਰ=ਸਵੇਰ। ਬੰਦਿਸਾਲ=ਕੈਦ।

ਅਰਥ—ਰਾਜੇ ਨੇ ਆਪਣੇ ਪੁੱਤਰ ਨੂੰ ਕੈਦ ਵਿਚ ਸੁਟ ਦਿੱਤਾ ਅਤੇ ਸਵੇਰ ਹੁੰਦਿਆਂ ਹੀ ਫੇਰ ਉਸਨੂੰ ਆਪਣੇ ਕੋਲ ਬੁਲਾ ਲਿਆ॥ ੧॥

**ਏਕ ਪੁੱਤ੍ਰਿਕਾ ਗ੍ਵਾਰ ਕੀ ਤਾ ਕੋ ਕਹੋਂ ਬਿਚਾਰ॥**
**ਏਕ ਮੋਟਿਯਾ ਯਾਰ ਤਿਹ ਔਰ ਪਤਰਿਯਾ ਯਾਰ॥ ੨॥**

ਪਦ ਅਰਥ—ਪੁੱਤ੍ਰਿਕਾ=ਧੀ। ਪਤਰਿਯਾ=ਪਤਲਾ।

ਅਰਥ—(ਇਸ ਤੋਂ ਬਾਅਦ ਮੰਤਰੀ ਵੱਖ ਵੱਖ ਇਸਤ੍ਰੀਆਂ ਦੇ ਚਲਿੱਤਰਾਂ, ਛਲਾਂ, ਪਖੰਡਾਂ ਦੀਆਂ ਕਹਾਣੀਆਂ ਸੁਣਾਉਨ ਲਗਾ ਕਿ ਕਿਸ ਤਰ੍ਹਾਂ ਸਾਧਾਰਨ ਇਸਤਰੀਆਂ ਵੀ ਸਿਆਣੇ ਤੋਂ ਸਿਆਣੇ ਮਨੁੱਖ ਨੂੰ ਮੂਰਖ ਬਣਾ ਜਾਂਦੀਆਂ ਹਨ।) ਇਕ ਪੇਂਡੂ ਗਵਾਰ ਦੀ ਕੁੜੀ ਸੀ, ਜਿਸ ਦਾ ਇਕ ਮੋਟਾ ਤੇ ਇਕ ਪਤਲਾ ਯਾਰ ਸਨ॥ ੨॥

**ਸ੍ਰੀ ਮ੍ਰਿਗ ਚੱਛੁਮਤੀ ਰਹੈ ਤਾ ਕੋ ਰੂਪ ਅਪਾਰ॥**
**ਊਚ ਨੀਚ ਤਾਂ ਸੌ ਸਦਾ ਨਿਤਪ੍ਰਤਿ ਕਰੈ ਜੁਹਾਰ॥ ੩॥**

ਪਦ ਅਰਥ—ਮ੍ਰਿਗ ਚੱਛੁਮਤੀ=ਹਰਨ ਨੈਣੀ।

ਅਰਥ—ਉਹ ਹਿਰਣ ਵਰਗੀਆਂ ਅੱਖਾਂ ਵਾਲੀ ਅਤਿ ਸੁੰਦਰ ਅਤੇ ਊਚ ਨੀਚ ਦਾ ਹਰ ਪ੍ਰਕਾਰ ਦਾ ਗਿਆਨ ਰਖਣ ਵਾਲੀ ਸੀ॥ ੩॥

**ਚੌਪਈ॥ ਸ਼ਹਿਰ ਕਾਲਪੀ ਮਾਹਿ ਬਸਤੇ ਤੈ॥ ਭਾਂਤਿ ਭਾਂਤਿ ਕੇ ਭੋਗ ਕਰੈ ਵੈ॥**

ਸ੍ਰੀ ਮ੍ਰਿਗਨੈਨ ਮਤੀ ਤਹ ਰਾਜੈ।। ਨਿਰਖਿ ਛਪਾਕਰਿ ਕੀ ਛਬਿ ਲਾਜੈ।। ੪।।

ਪਦ ਅਰਥ—ਛਪਾਕਰਿ=ਚੰਦ। ਬਧਤ=ਵਸਦੀ ਸੀ।

ਅਰਥ—ਉਹ ਕਾਲਪੀ ਸ਼ਹਿਰ ਵਿਚ ਵਸਦੀ ਸੀ, ਅਤੇ ਹਰ ਪ੍ਰਕਾਰ ਦੇ ਭੋਗ-ਬਿਲਾਸ ਕਰਦੀ ਸੀ। ਉਹ ਹਿਰਣ ਵਰਗੀਆਂ ਅੱਖਾਂ ਵਾਲੀ ਏਨੀ ਸੁੰਦਰ ਸੀ ਕਿ ਉਹਨੂੰ ਵੇਖਕੇ ਚੰਦ੍ਰਮਾਂ ਭੀ ਸ਼ਰਮਿੰਦਾ ਹੁੰਦਾ ਸੀ।। ੪।। (ਦ: ਗ੍ਰੰ: ਪੰਨਾ ੮੧੬)

ਦੋਹਰਾ।। ਬਿਰਧਿ ਮੋਟਿਯੋ ਯਾਰ ਤਿਹ ਤਰੁਨ ਪਤਰਿਯੋ ਯਾਰ।।
ਰਾਤ ਦਿਵਸ ਤਾਂ ਸੌ ਕਰੈ ਦ੍ਵੈਵੈ ਮੈਨ ਬਿਹਾਰ।। ੫।।

ਪਦ ਅਰਥ—ਬਿਰਧਿ=ਬੁਢਾ। ਤਰੁਨ=ਜੁਆਨ। ਮੈਨ ਬਿਹਾਰ=ਕਾਮ ਕਲੋਲ।

ਅਰਥ—ਉਹਦਾ ਮੋਟਾ ਯਾਰ ਬੁਢਾ ਸੀ ਤੇ ਪਤਲਾ ਯਾਰ ਜੁਆਨ ਸੀ। ਉਹ ਰਾਤ ਦਿਨ ਦੋਹਾਂ ਦੇ ਨਾਲ ਕਾਮ-ਕਲੋਲ ਕਰਦੀ ਰਹਿੰਦੀ ਸੀ।। ੫।।

ਹੋਤ ਤਰੁਨ ਕੇ ਤਰੁਨਿ ਬਸਿ ਬਿਰਧ ਤਰੁਨਿ ਬਸਿ ਹੋਇ।।
ਇਹੈ ਰੀਤਿ ਸਭ ਜਗਤ ਕੀ ਜਾਨਤ ਹੈ ਸਭ ਕੋਇ।। ੬।।

ਪਦ ਅਰਥ—ਤਰੁਨਿ=ਇਸਤ੍ਰੀ।

ਅਰਥ—ਇਸਤ੍ਰੀ ਜੁਆਨ ਆਦਮੀ ਦੇ ਵੱਸ ਵਿਚ ਅਤੇ ਬੁਢਾ ਆਦਮੀ ਇਸਤ੍ਰੀ ਦੇ ਵੱਸ ਵਿਚ ਹੋ ਜਾਂਦਾ ਏ, ਸੰਸਾਰ ਦੀ ਇਸ ਰੀਤ ਨੂੰ ਸਾਰੇ ਜਾਣਦੇ ਹਨ।। ੬।।

ਤਰੁਨਿ ਪਤਰਿਯਾ ਸੌਂ ਰਮੈ ਮੋਟੇ ਨਿਕਟ ਨ ਜਾਇ।।
ਜੌ ਕਬਹੂੰ ਤਾ ਸੌ ਰਮੈ ਮਨ ਭੀਤਰ ਪਛੁਤਾਇ।। ੭।।

ਪਦ ਅਰਥ—ਪਤਰਿਯਾ=ਪਤਲਾ।

ਅਰਥ—ਉਹ ਇਸਤ੍ਰੀ ਪਤਲੇ ਦੇ ਨਾਲ ਭੋਗ ਕਰਦੀ ਸੀ ਅਤੇ ਮੋਟੇ ਦੇ ਨੇੜੇ ਨਹੀਂ ਜਾਂਦੀ ਸੀ। ਜੇ ਕਦੀ ਉਹਦੇ ਨਾਲ ਭੋਗ ਕਰਦੀ ਸੀ ਤਾਂ ਮਨ ਵਿਚ ਪਛਤਾਉਂਦੀ ਸੀ।। ੭।।

ਰਮਤ ਪਤਰਿਯਾ ਸੰਗ ਹੁਤੀ ਆਨਿ ਮੋਟੀਏਂ ਯਾਰ।।
ਪਯਾਨ ਕੌਂ ਖਰਕੋ ਕਿਯੋ ਤਵਨਿ ਤਰੁਨਿ ਕੇ ਦ੍ਵਾਰ।। ੮।।

ਪਦ ਅਰਥ—ਆਨਿ=ਆ ਗਿਆ। ਖਰਕੋ=ਖੜਕਾ।

ਅਰਥ—ਇਕ ਦਿਨ ਉਹ ਪਤਲੇ ਯਾਰ ਨਾਲ ਭੋਗ ਵਿਲਾਸ ਵਿਚ ਮਗਨ ਸੀ ਕਿ ਉਸ ਦਾ

****************************************************************

ਮੋਟਾ ਯਾਰ ਵੀ ਆ ਗਿਆ ਅਤੇ ਉਸਨੇ ਇਸਤ੍ਰੀ ਦੇ ਦਰਵਾਜ਼ੇ ਤੇ ਖੜਕਾ ਕੀਤਾ।। ੮।।

**ਕਹਜੋ ਪਤਰੀਏ ਯਾਰ ਕਹੱ ਜਾਹੁ ਦਿਵਰਿਯਹਿ ਫਾਂਧਿ।।**
**ਜਿਨ ਕੋਊ ਪਾਪੀ ਆਇ ਹੈ ਮੁਹਿ ਤੁਹਿ ਲੈਹੇ ਬਾਂਧਿ।। ੯।।**

ਪਦ ਅਰਥ—ਦਿਵਰਿਯਹਿ=ਦਰਵਾਜ਼ਾ। ਬਾਂਧਿ=ਬੰਨ੍ਹ।

ਅਰਥ—ਉਸ ਇਸਤ੍ਰੀ ਨੇ ਪਤਲੇ ਯਾਰ ਨੂੰ ਕੰਧ ਟਪਕੇ ਨੱਸ ਜਾਣ ਲਈ ਆਖਿਆ ਕਿ ਸ਼ਾਇਦ ਕੋਈ ਪਾਪੀ ਆ ਗਿਆ ਏ ਜੋ ਤੈਨੂੰ ਤੇ ਮੈਨੂੰ ਬੰਨ੍ਹ ਲਵੇਗਾ।। ੯।।

**ਅਤਿ ਰ੍ਰਤਿ ਤਾਸੌਂ ਮਾਨਿ ਕੈ ਯਾਰ ਪਤਰਿਯਹਿ ਟਾਰਿ।।**
**ਭਰਭਰਾਇ ਉਠਿ ਠਾਂਢਭੀ ਜਾਨਿ ਮੋਟਿਯੋ ਯਾਰ।। ੧੦।।**

ਪਦ ਅਰਥ—ਅਤਿ=ਬਹੁਤ। ਰਤਿ=ਪ੍ਰੀਤੀ। ਭਰਭਰਾਇ=ਛੇਤੀ ਛੇਤੀ। ਠਾਢਭੀ=ਖੜੋ ਗਈ।

ਅਰਥ—ਇਸ ਤਰ੍ਹਾਂ ਬਹੁਤ ਪ੍ਰੇਮ ਦਸਦੇ ਹੋਏ ਉਸਨੇ ਯਾਰ ਨੂੰ ਭਜਾ ਦਿੱਤਾ ਅਤੇ ਛੇਤੀ ਛੇਤੀ ਉਸ ਮੋਟੇ ਯਾਰ ਦੇ ਸਾਮ੍ਹਣੇ ਉਠ ਕੇ ਖੜੀ ਹੋ ਗਈ।। ੧੦।।

**ਉਠਤ ਬੀਰਜ ਭੂ ਪਰ ਗਿਰਜੋ ਲਖਯੋ ਮੋਟਿਯੋ ਯਾਰ।।**
**ਯਾਕੋ ਤੁਰਤੁ ਬਤਾਇਯੈ ਭੇਦ ਰਮੈ ਸੁ ਕੁਮਾਰਿ।। ੧੧।।**

ਪਦ ਅਰਥ—ਭੂ=ਜ਼ਮੀਨ। ਲਖਜੋ=ਵੇਖਿਆ।

ਅਰਥ—ਉਠਦਿਆਂ ਹੀ ਵੀਰਜ ਧਰਤੀ ਤੇ ਡਿਗ ਪਿਆ ਜਿਸ ਨੂੰ ਉਸ ਨੇ ਵੇਖ ਲਿਆ। ਇਸ ਗੱਲ ਦਾ ਭੇਦ ਮੋਟੇ ਯਾਰ ਨੂੰ ਦਸੱਣ ਲਈ ਉਸ ਇਸਤ੍ਰੀ ਨੂੰ ਆਖਿਆ।। ੧੧ ।।

**ਅਧਿਕ ਤਿਹਾਰੋ ਰੂਪ ਲਖਿ ਮੋਹਿ ਨ ਰਹੀ ਸੰਭਾਰ।।**
**ਤਾਤੇ ਗਿਰਜੋ ਅਨੰਗ ਭੂਅ ਸਕਜੋ ਨ ਬੀਰਜ ਉਬਾਰ।।੧੨।।**

ਪਦ ਅਰਥ—ਅਨੰਗ=ਕਾਮ। ਭੂਅ=ਧਰਤੀ ਉਤੇ। ਮੋਹਿ=ਮੈਂ।

ਅਰਥ—ਉਹ ਆਖਣ ਲਗੀ ਕਿ ਤੁਹਾਡੇ ਅਤਿਅੰਤ ਸੁੰਦਰ ਰੂਪ ਨੂੰ ਵੇਖਕੇ ਮੈਂ ਆਪਣੇ ਆਪ ਨੂੰ ਸੰਭਾਲ ਨਹੀਂ ਸਕੀ, ਜਿਸ ਨਾਲ ਇਹ ਵੀਰਜ ਧਰਤੀ ਤੇ ਆ ਡਿਗਿਆ ਹੈ।। ੧੨।।

**ਫੂਲਿ ਗਯੋ ਪਸੁ ਬਾਤ ਸੁਨਿ ਨਿਜ ਸੁਭ ਮਾਨੈ ਅੰਗ।।**
**ਮੋਹਿ ਨਿਰਖਿ ਛਬਿ ਬਾਲ ਕੋ ਛਿਤ ਪਰ ਗਿਰਜੋ ਅਨੰਗ।। ੧੩।। ੧।।**

ਪਦ ਅਰਥ—ਪਸੁ=ਮੂਰਖ। ਸੁਭ=ਸੁੰਦਰ। .ਛਿਤ=ਧਰਤੀ।

ਅਰਥ—ਉਹ ਮੂਰਖ ਇਹ ਗੱਲ ਸੁਣਕੇ ਖੁਸ਼ੀ ਨਾਲ ਫੂਲ ਗਿਆ ਕਿ ਮੇਰੀ ਸੁੰਦਰਤਾ ਨੂੰ ਵੇਖਕੇ ਇਸ ਤੇ ਕਾਮ ਸਵਾਰ ਹੋ ਗਿਆ ਏ, ਜਿਸ ਨਾਲ ਇਹਦਾ ਵੀਰਜ ਧਰਤੀ ਤੇ ਡਿਗਿਆ ਹੈ।। ੧੩।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂੱਪ ਸੰਬਾਦੇ ਤ੍ਰਿਤਯ ਚਰਿਤ ਸਮਾਪਤਮ ਸਤੁ ਸੁਭ ਸਤੁ ।। ੩।। ੯੧।। ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ ਤਿਰੀਆਂ ਚਲਿੱਤਰ ਰਾਜਾ ਮੰਤਰੀ ਵਾਰਤਾਲਾਪ, ਤੀਸਰਾ ਚਲਿੱਤਰ ਸਮਾਪਤ ਸਤੁ ਸੁਭ ਸਤੁ।। ੩।। ੯੧।। ਚਲਦਾ।।

## ਚਲਿੱਤਰ ਚੌਥਾ

## ਕਥਾ ਘੂਰਕੀ

**ਬੰਦਿਸਾਲ ਨ੍ਰਿਪ ਪੂਤ ਪਠਾਯੋ।। ਭਈ ਭੋਰ ਫਿਰਿ ਪਕਰਿ ਮਗਾਯੋ।।**
**ਮੰਤ੍ਰੀ ਪ੍ਰਭੁ ਸੋਂ ਬਚਨ ਉਚਰੇ।। ਭੂਪਤਿ ਸੁਧਾ ਸ੍ਰਵਨ ਜਨੁ ਭਰੇ।।੧।।**

ਪਦ ਅਰਥ—ਸੁਧਾ=ਅੰਮ੍ਰਿਤ। ਸ੍ਰਵਨ=ਕੰਨ।

ਅਰਥ—ਰਾਜੇ ਨੇ ਪੁੱਤਰ ਨੂੰ ਜੇਹਲ ਵਿਚ ਭੇਜ ਦਿੱਤਾ ਅਤੇ ਸਵੇਰੇ ਫੇਰ ਸੱਦ ਲਿਆ। ਮੰਤਰੀ ਨੇ ਮੁੜ ਅੰਮ੍ਰਿਤ ਭਰੇ ਬਚਨਾਂ ਦਾ ਉਚਾਰਣ ਕੀਤਾ, ਜਿਸ ਨੂੰ ਰਾਜੇ ਨੇ ਸੁਣਿਆ।। ੧।।

**ਦੋਹਰਾ।। ਮਹਾਂਨੰਦ ਮੁਰਦਾਰ ਕੀ ਹੁਤੀ ਬਹੁਰਿਯਾ ਏਕ।।**
**ਤਾਂ ਸੋਂ ਰਤਿ ਮਾਨਹ ਹੁਤੇ ਹਿੰਦੂ ਤੁਰਕ ਅਨੇਕ।। ੨।।**

ਪਦ ਅਰਥ—ਮੁਰਦਾਰ=ਗਰੀਬ। ਬਹੁਰਿਯਾ=ਇਸਤ੍ਰੀ। ਰਤਿ=ਰੱਤੀ, ਪ੍ਰੀਤ।

ਅਰਥ— ਮਹਾਂਨੰਦ ਨਾਂ ਦੇ ਇਕ ਗਰੀਬ ਆਦਮੀ ਦੀ ਇਕ ਪਤਨੀ ਸੀ, ਜਿਸਦੇ ਨਾਲ ਅਨੇਕਾਂ ਹਿੰਦੂ, ਮੁਸਲਮਾਨ ਵਿਭਚਾਰ ਵਿਚ ਲਗੇ ਰਹਿੰਦੇ ਸਨ।। ੨।।

**ਮਹਾਂਨੰਦ ਮੁਰਦਾਰ ਕੀ ਘੂਰਕੀ ਤ੍ਰਿਯ ਕੋ ਨਾਮ।।**
**ਕੋਪ ਸਮੈ ਨਿਜੁ ਨਾਹ ਕੋ ਘੂਰਕਤ ਆਠੋ ਜਾਮ।। ੩।।**

ਪਦ ਅਰਥ—ਨਾਹ=ਮਾਲਕ।

ਅਰਥ—ਮਹਾਂ ਨੰਦ ਦੀ ਇਸਤ੍ਰੀ ਦਾ ਨਾਂ ਘੂਰਕੀ ਸੀ, ਜੋ ਗੁਸੇ ਨਾਲ ਆਪਣੇ ਪਤੀ ਨੂੰ ਹਰ ਵੇਲੇ ਘੂਰਦੀ ਰਹਿੰਦੀ ਸੀ।

**ਏਕ ਚੱਛ ਤਾਕੋ ਰਹੈ ਬਿਰਧਿ ਆਪੁ ਤ੍ਰਿਯ ਜ੍ਵਾਨ।।**

**************************************************************
**ਸੋ ਯਾ ਪਰ ਰੀਝਤ ਨਹੀ ਯਾ ਕੇ ਵਾ ਮਹਿ ਪ੍ਰਾਨ।। ੪।।**

ਪਦ ਅਰਥ—ਏਕ ਚੱਛ=ਇਕ ਅੱਖ ਵਾਲਾ

ਅਰਥ—ਉਸ ਆਦਮੀ ਦੀ ਇਕ ਅੱਖ ਸੀ ਤੇ ਉਹ ਆਪ ਬੁਢਾ ਸੀ ਤੇ ਉਸਦੀ ਪਤਨੀ ਜਵਾਨ ਸੀ। ਉਹਦੀ ਪਤਨੀ ਉਹਨੂੰ ਬਿਲਕੁਲ ਨਹੀਂ ਚਾਹੁੰਦੀ ਸੀ, ਪਰ ਉਸ ਬੁੱਢੇ ਦੇ ਪ੍ਰਾਣ ਉਹਦੇ ਵਿਚ ਹੀ ਵਸਦੇ ਸਨ।। ੪।।

**ਕਾਜ ਕਵਨ ਹੂੰ ਕੇ ਨਿਮਿਤਿ ਗਯੋ ਧਾਮ ਕੋ ਧਾਇ।।**
**ਤਰੁਨ ਪੁਰਖ ਸੋ ਤਰੁਨਿ ਤਹ ਰਹੀ ਹੁਤੀ ਲਪਟਾਇ।। ੫।।**

ਅਰਥ—ਉਹ ਜਦ ਵੀ ਕਿਸੇ ਕੰਮ ਵਾਸਤੇ ਘਰ ਤੋਂ ਬਾਹਰ ਜਾਂਦਾ ਤਾਂ ਉਹ ਜਵਾਨ ਇਸਤਰੀ ਮੌਕਾ ਪਾਕੇ ਜਵਾਨ ਮਰਦਾਂ ਨਾਲ ਕਾਮ ਕ੍ਰੀੜਾ ਵਿਚ ਰੁਝ ਜਾਂਦੀ ਸੀ।। ੫।।

**ਮਹਾਂਨੰਦ ਆਵਤ ਸੁਨਜੋ ਲਯੋ ਗਰੇ ਸੌ ਲਾਇ।।**
**ਅਤਿ ਬਚਿਤ੍ਰ ਬਾਤੈ ਕਰੀ ਹ੍ਰਿਦੈ ਹਰਖ ਉਪਜਾਇ।। ੬।।**

ਪਦ ਅਰਥ—ਬਚਿਤ੍ਰ=ਸੁੰਦਰ। ਹਰਖ=ਖੁਸ਼ੀ।

ਅਰਥ—ਇਕ ਦਿਨ ਜਦੋਂ ਉਸਨੇ ਮਹਾਂ ਨੰਦ ਨੂੰ ਆਉਂਦੇ ਸੁਣਿਆ ਤਾਂ ਉਸ ਨੇ ਉਸਨੂੰ ਬੜੇ ਚਾਅ ਨਾਲ ਪਿਆਰੀਆਂ ਗੱਲਾਂ ਕਰਦਿਆਂ ਗਲ੍ਹ ਨਾਲ ਲਾ ਲਿਆ।। ੬।।

**ਕਾਨ ਦੋਊ ਗਹਿਰੇਂ ਗਹੇ ਚੂੰਮਿ ਏਕ ਦ੍ਰਿਗ ਲੀਨ।।**
**ਇਹ ਛਲ ਸੌ ਛਲਿ ਕੈ ਜੜਹਿ ਯਾਰ ਬਿਦਾ ਕਰਿ ਦੀਨ।। ੭।।**

ਪਦ ਅਰਥ—ਗਹੇ=ਫੜੇ। ਦ੍ਰਿਗ=ਅੱਖ।

ਅਰਥ—ਉਹਨੇ ਉਹਦੇ ਦੋਵੇਂ ਕੰਨਾ ਤੇ ਇਕੋ ਇਕ ਅੱਖ ਨੂੰ ਚੁੰਮਿਆ ਤੇ ਇਸ ਤਰ੍ਹਾਂ ਛਲ-ਕਪਟ ਕਰਕੇ ਮੌਕਾ ਪਾ ਕੇ ਆਪਣੇ ਪ੍ਰੇਮੀ ਨੂੰ ਵਿਦਾ ਕਰ ਦਿੱਤਾ।। ੭।।

**ਸ੍ਰਵਨਨ ਕਛੁ ਖਰਕੋ ਸੁਨੈ ਇਕ ਚਖੁ ਸਕੈ ਨ ਹੇਰਿ।।**
**ਪਰੋ ਸਦਾ ਮੋਰੇ ਰਹੈ ਲਹੈ ਨ ਭੇਦ ਅਧੇਰ।। ੮।।**

ਪਦ ਅਰਥ—ਸ੍ਰਵਨਨ=ਕੰਨ। ਖਰਕੋ=ਖੜਕਾ। ਅਧੇਰ=ਅਗਿਆਨੀ. ਮੂਰਖ।

ਅਰਥ—ਪ੍ਰੇਮੀ ਦੇ ਜਾਣ ਕਰਕੇ ਮਹਾਂ ਨੰਦ ਨੇ ਕੰਨਾਂ ਨਾਲ ਕੁਝ ਖੜਕਾ ਸੁਣਿਆ. ਪਰ ਇਕ ਅੱਖ ਨਾਲ ਨਾ ਵੇਖ ਸਕਣ ਕਾਰਣ ਉਹ ਮੂਰਖ ਇਸ ਭੇਦ ਨੂੰ ਨਾ ਸਮਝ ਸਕਿਆ।। ੮।।

************************************************************

**ਹੇਰਿ ਰੂਪ ਤਵ ਬਸਿ ਭਈ ਮੋ ਤਨ ਬਢਯੋ ਅਨੰਗ॥**
**ਚੂੰਮਿ ਨੇਤ੍ਰ ਤਾ ਤੇ ਲਯੋ ਅਤਿ ਹਿਤ ਚਿਤ ਕੇ ਸੰਗ॥ ੯॥**

ਪਦ ਅਰਥ—ਮੋ=ਮੇਰੇ। ਤਨ=ਸਰੀਰ।

ਅਰਥ—ਪਤਨੀ ਨੇ ਉਹਨੂੰ ਆਖਿਆ, ਮੈਂ ਤੇਰੇ ਰੂਪ ਨੂੰ ਵੇਖ ਕੇ ਕਾਮ-ਵੱਸ ਹੋ ਗਈ ਹਾਂ, ਇਸ ਲਈ ਮੈਂ ਤੁਹਾਡੀਆਂ ਅੱਖਾਂ ਅਤੇ ਕੰਨਾਂ ਨੂੰ ਏਨੇ ਪਿਆਰ ਨਾਲ ਚੁੰਮਿਆ ਹੈ॥ ੯॥

**ਮਹਾਂਨੰਦ ਇਹ ਬਾਤ ਸੁਨਿ ਫੂਲਿ ਗਯੋ ਮਨ ਮਾਹਿ॥**
**ਅਧਿਕ ਪ੍ਰੀਤਿ ਤਾ ਸੌਂ ਕਰੀ ਭੇਦ ਪਛਾਨਜੋ ਨਾਹਿ॥ ੧੦॥ ੧॥**

ਅਰਥ— ਮਹਾਂ ਨੰਦ ਇਹ ਗੱਲ ਸੁਣਕੇ ਫੂਲ ਗਿਆ ਅਤੇ ਬਿਨਾਂ ਭੇਦ ਨੂੰ ਸਮਝੇ ਉਹਦੇ ਨਾਲ ਹੋਰ ਪ੍ਰੇਮ ਕਰਨ ਲਗ ਪਿਆ॥ ੧੦॥ ੧॥

ਇਤਿ ਸ੍ਰੀ ਚਰਿੱਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਤੁਰਥੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ॥ ੪॥ ੧੦੧॥ ਅਫਜੂੰ॥

ਚਲਿੱਤਰ ਪ੍ਰਸੰਗ ਤ੍ਰਿਆ ਚਲਿੱਤੱਰ ਰਾਜਾ ਮੰਤਰੀ ਵਾਰਤਾਲਾਪ ਚਲਿੱਤੱਰ ਚੌਥਾ ਸਮਾਪਤ ਸਤੁ ਸੁਭ ਸਤੁ॥ ੪॥ ੧੦੧॥ ਚਲਦਾ॥

## ਚਲਿੱਤਰ ਪੰਜਵਾਂ

## ਕਥਾ ਸਹਿਜ ਕਲਾ

**ਦੋਹਿਰਾ॥ ਬੰਦਿਸਾਲ ਕੌਂ ਭੂਪ ਤਬ ਨਿਜੁ ਸੁਤ ਦਯੋ ਪਠਾਇ॥**
**ਭੋਰ ਹੋਤ ਅਪਨੇ ਨਿਕਟਿ ਬਹੁਰੋ ਲੀਯੋ ਬੁਲਾਇ॥ ੧॥**

ਪਦ ਅਰਥ—ਭੂਪ=ਰਾਜਾ। ਸੁਤ=ਪੁੱਤਰ।

ਅਰਥ—ਰਾਜੇ ਨੇ ਆਪਣੇ ਪੁਤ੍ਰ ਨੂੰ ਜੇਹਲ ਵਿਚ ਭੇਜ ਦਿੱਤਾ ਅਤੇ ਸਵੇਰ ਹੁੰਦਿਆਂ ਮੁੜ ਆਪਣੇ ਪਾਸ ਬੁਲਾ ਲਿਆ॥ ੧॥

**ਚੌਪਈ॥ ਬੰਦਿਸਾਲ ਨ੍ਰਿਪ ਪੂਤ ਪਠਾਯੋ॥ ਭਈ ਭੋਰ ਫਿਰਿ ਪਕਰ ਮੰਗਾਯੋ॥**
**ਮੰਤ੍ਰੀ ਪ੍ਰਭੁ ਸੌਂ ਬਚਨ ਉਚਾਰੇ॥ ਜਾਨੁਕ ਸੋਕ ਦੂਰਿ ਕਰਿ ਡਾਰੇ॥ ੨॥**

ਅਰਥ—ਰਾਜੇ ਨੇ ਆਪਣੇ ਪੁੱਤਰ ਨੂੰ ਜੇਹਲ ਵਿਚ ਭੇਜ ਦਿੱਤਾ ਅਤੇ ਸਵੇਰੇ ਫਿਰ ਫੜਕੇ ਮੰਗਵਾ ਲਿਆ। ਮੰਤਰੀ ਨੇ ਰਾਜੇ ਨਾਲ ਗੱਲਾਂ ਕੀਤੀਆਂ, ਮਾਨੋਂ ਉਸਦੇ ਦੁੱਖਾਂ ਨੂੰ ਦੂਰ ਕਰ ਦਿੱਤਾ॥ ੨॥

**********************************************************

ਦੋਹਰਾ।। ਇਕ ਜੋਗੀ ਬਨ ਮੈ ਹੁਤੋ ਦ੍ਰੂਮ ਮੈ ਕੁਟੀ ਬਨਾਇ।।
ਏਕ ਸ਼ਾਹ ਕੀ ਸੁਤਾ ਕੈ ਲੈ ਗਜੋ ਮੰਤ੍ਰ ਚਲਾਇ।। ੩।।

ਪਦ ਅਰਥ—ਦ੍ਰੂਮ=ਬ੍ਰਿਛ, ਦਰਖਤ। ਸੁਤਾ=ਪੁਤਰੀ।

ਅਰਥ—ਜੰਗਲ ਵਿਚ ਇਕ ਜੋਗੀ ਦਰਖਤ ਵਿਚ ਕੁਟੀਆ ਬਣਾ ਕੇ ਰਹਿੰਦਾ ਸੀ, ਉਹ ਆਪਣੇ ਮੰਤ੍ਰ ਦੇ ਜ਼ੋਰ ਨਾਲ ਇਕ ਵਪਾਰੀ ਦੀ ਪੁਤਰੀ ਨੂੰ ਲੈ ਗਿਆ।। ੩।।

ਚੌਪਈ।। ਕਾਸਿਕਾਰ ਕੋ ਸ਼ਾਹਿਕ ਜਨਿਯਤ।। ਸਹਜ ਕਲਾ ਤਿਹ ਸੁਤਾ ਬਖਨਿਯਤ।।
ਤਾਕੋ ਹਰਿ ਜੋਗੀ ਲੈ ਗਯੋ।। ਰਾਖਤ ਏਕ ਬਿਰਛ ਮੈ ਭਯੋ।। ੪।।

ਪਦ ਅਰਥ—ਕਾਸਿਕਾਰ=ਸ਼ਹਿਰ ਦਾ ਨਾਂ। ਹਰਿ=ਚੁਰਾ ਕੇ।

ਅਰਥ—ਉਹ ਵਪਾਰੀ ਕਾਸਿਕਾ ਸ਼ਹਿਰ ਦਾ ਸੀ, ਅਤੇ ਉਹਦੀ ਪੁੱਤਰੀ ਦਾ ਨਾਂ ਸਹਜ ਕਲਾ ਸੀ। ਜੋਗੀ ਉਸਨੂੰ ਚੁਰਾ ਕੇ ਲੈ ਗਿਆ ਅਤੇ ਉਹਨੇ ਉਸਨੂੰ ਇਕ ਦਰਖਤ ਵਿਚ ਰਖਿਆ ਸੀ।। ੪।।

ਦੋਹਰਾ।। ਕਰੀ ਕਿਵਾਰੀ ਬਿਰਛ ਕੀ ਖੋਦਿ ਕਿਯੋ ਤਿਹ ਗ੍ਰੇਹ।।
ਰਾਤਿ ਦਿਵਸ ਤਾਕੌ ਭਜੈ ਅਧਿਕ ਬਢਾਇ ਸਨੇਹ।। ੫।।

ਪਦ ਅਰਥ—ਕਿਵਾਰੀ=ਤਾਕੀ, ਬਾਰੀ। ਗ੍ਰੇਹ=ਘਰ। ਸਨੇਹ=ਪ੍ਰੇਮ।

ਅਰਥ—ਦਰਖਤ ਨੂੰ ਖੋਦ ਕੇ ਉਸ ਵਿਚ ਇਕ ਤਾਕੀ ਬਣਾਕੇ ਉਹਨੇ ਘਰ ਬਣਾਇਆ ਸੀ। ਉਹ ਜੋਗੀ ਉਹਦੇ ਨਾਲ ਦਿਨ ਰਾਤ ਪ੍ਰੇਮ ਕਰਦਾ ਸੀ।। ੫।।

ਮਾਰਿ ਕਿਵਰਿਯਾ ਬਿਰਛ ਕੀ ਆਪਿ ਨਗਰ ਮੈ ਆਇ।।
ਮਾਂਗਿ ਭਿਛਾ ਨਿਸਿ ਕੇ ਸਮੈਂ ਰਹਤ ਤਿਸੀ ਦ੍ਰੂਮ ਜਾਇ।। ੬।।

ਅਰਥ—ਦਰਖ਼ਤ ਦਾ ਦਰਵਾਜ਼ਾ ਬੰਦ ਕਰਕੇ ਉਹ ਨਗਰ ਵਿਚ ਆਉਂਦਾ ਸੀ ਅਤੇ ਜਦ ਭਿਖਿਆ ਮੰਗ ਲੈਂਦਾ ਸੀ ਤਾਂ ਫਿਰ ਉਸੇ ਦਰਖ਼ਤ ਵਿਚ ਚਲਾ ਜਾਂਦਾ ਸੀ।। ੬।।

ਜਾਇ ਤਹਾਂ ਆਪਨ ਕਰੇ ਹਾਥਨ ਕੋ ਤਤਕਾਰ।।
ਸੁਨਤ ਸ਼ਬਦ ਤਾਕੀ ਤਰੁਨਿ ਛੋਰਤ ਕਰਨ ਕਿਵਾਰ।। ੭।।

ਪਦ ਅਰਥ—ਉਥੇ ਜਾਕੇ ਉਹ ਹੱਥਾਂ ਨਾਲ ਤਾੜੀ ਵਜਾਂਦਾ ਸੀ ਅਤੇ ਆਵਾਜ਼ ਸੁਣਦਿਆਂ ਹੀ ਇਸਤ੍ਰੀ ਆਪਣੇ ਹੱਥਾਂ ਨਾਲ ਦਰਵਾਜ਼ਾ ਖੋਲ੍ਹ ਦੇਂਦੀ ਸੀ।। ੭।।

ਚੌਪਈ।। ਐਸੀ ਭਾਂਤਿ ਨਿਤਜ ਜੜ ਕਰੈ।। ਮਧੁਰ ਮਧੁਰ ਧੁਨਿ ਬੇਨੁ ਉਚਰੈ।।

**ਰਾਜ ਕਲਾ ਬਿਨਸੀ ਸਭ ਗਾਵੈ।। ਸਹਜ ਕਲਾ ਬਿਨਸੀ ਨ ਸੁਨਾਵੈ।। ੮।।**

ਪਦ ਅਰਥ—ਬੇਨੁ=ਬੀਨ, ਕਲਾ=ਸ਼ਕਤੀਆਂ।

ਅਰਥ—ਉਹ ਰੋਜ਼ ਏਸੇ ਤਰ੍ਹਾਂ ਕਰਦਾ ਸੀ, ਅਤੇ ਮਿੱਠੀ ਮਿੱਠੀ ਬੀਨ ਵਜਾਇਆ ਕਰਦਾ ਸੀ। ਉਹ ਆਪਣੇ ਰਾਜ ਜੋਗ ਦੀਆਂ ਸਾਰੀਆਂ ਕਲਾ ਗਾਇਨ ਕਰਦਾ, ਪਰ ਸਹਿਜ ਕਲਾ ਉਸਨੂੰ ਕੁਝ ਵੀ ਨਹੀਂ ਸੁਣਾਉਂਦੀ ਸੀ।। ੮।।

**ਦੋਹਰਾ।। ਤਿਹੀ ਨਗਰ ਮੈਂ ਅਤਿ ਚਤੁਰ ਹੁਤੋ ਪੁਤ੍ਰ ਇਕ ਭੂਪ।।**
**ਬਲ ਗੁਨ ਬਿਕ੍ਰਮ ਇੰਦ੍ਰ ਸਮ ਸੁੰਦਰ ਕਾਮ ਸਰੂਪ।। ੯।।**

ਅਰਥ—ਉਸ ਸ਼ਹਿਰ ਵਿਚ ਰਾਜੇ ਦਾ ਇਕ ਚਤੁਰ ਪੁੱਤਰ ਸੀ, ਜੋ ਬਲ ਅਤੇ ਗੁਣਾਂ ਵਿਚ ਇੰਦਰ ਦੇ ਸਮਾਨ ਅਤੇ ਸੁੰਦਰਤਾ ਵਿਚ ਕਾਮਦੇਵ ਦਾ ਸਰੂਪ ਸੀ।। ੯।।

**ਸੁਰੀ ਆਸੁਰੀ ਕਿੰਨ੍ਰਨੀ ਗੰਧਰਬੀ ਕਿਨਮਾਹਿ।।**
**ਹਿੰਦੁਨੀ ਤੁਰਕਾਨੀ ਸਭੈ ਹੇਰਿ ਰੂਪ ਬਲਿ ਜਾਹਿ।। ੧੦।।**

ਅਰਥ—ਦੇਵ-ਇਸਤ੍ਰੀਆਂ, ਦੈਂਤ-ਇਸਤ੍ਰੀਆਂ, ਗੰਧਰਬ-ਇਸਤ੍ਰੀਆਂ, ਹਿੰਦੂ-ਇਸਤ੍ਰੀਆਂ ਅਤੇ ਮੁਸਲਮਾਨ-ਇਸਤ੍ਰੀਆਂ ਸਾਰੀਆਂ ਉਹਦੇ ਸੁੰਦਰ ਸਰੂਪ ਕੁਰਬਾਨ ਜਾਂਦੀਆਂ ਸਨ।। ੧੦।।

**ਚੌਪਈ।। ਨ੍ਰਿਪ ਸੁਤ ਤਾ ਕੇ ਪਾਛੇ ਧਾਯੋ।। ਤਿਨ ਜੁਗਿਯਾਹਿ ਕਛੁ ਭੇਦੁ ਨ ਪਾਯੋ।।**
**ਜਬ ਵਹ ਜਾਇ ਬਿਰਛ ਮੈ ਬਰਜੋ।। ਤਬ ਛਿਤ ਪਤਿ ਸੁਤ ਦ੍ਰੁਮ ਪਰ ਚਰਜੋ।। ੧੧।।**

ਪਦ ਅਰਥ—ਦ੍ਰੁਮ=ਦਰਖ਼ਤ। ਚਰਜੋ=ਚੜ੍ਹ ਗਿਆ।

ਅਰਥ—ਇਕ ਦਿਨ ਰਾਜੇ ਦਾ ਲੜਕਾ ਉਸ ਜੋਗੀ ਦੇ ਪਿਛੇ ਤੁਰਿਆ, ਪਰ ਉਸ ਜੋਗੀ ਨੂੰ ਕੁਝ ਪਤਾ ਨ ਲਗ ਸਕਿਆ। ਜਦੋਂ ਜੋਗੀ ਦਰਖ਼ਤ ਵਿਚ ਵੜਿਆ ਤਾਂ ਰਾਜੇ ਦਾ ਲੜਕਾ ਦਰਖ਼ਤ ਉਤੇ ਚੜ੍ਹ ਗਿਆ।। ੧੧।।

**ਭਯੋ ਪ੍ਰਾਤ ਜੋਗੀ ਪੁਰ ਆਯੋ।। ਉਤਰਿ ਭੂਪ ਸੁਤ ਤਾਲ ਬਜਾਯੋ।।**
**ਛੋਰਿ ਕਿਵਾਰ ਕੁਅਰਿ ਤਿਨ ਦੀਨੋ।। ਤਾਂ ਸੌ ਕੁਅਰ ਭੋਗ ਦ੍ਰਿੜ ਕੀਨੋ।। ੧੨।।**

ਪਦ ਅਰਥ—ਉਤਰਿ=ਉਤਰ ਕੇ। ਤਾਲ=ਤਾੜੀ। ਕੁਅਰ=ਰਾਜ ਕੁਮਾਰ।

ਅਰਥ—ਸਵੇਰੇ ਜੋਗੀ ਜਦੋਂ ਨਗਰ ਵਿਚ ਗਿਆ ਤਾਂ ਇਸ ਰਾਜ ਪੁੱਤਰ ਨੇ ਦਰਖ਼ਤ ਤੋਂ ਉਤਰ ਕੇ ਤਾੜੀ ਮਾਰੀ, ਉਸ ਕੰਨਿਆ ਨੇ ਦਰਵਾਜ਼ਾ ਖੋਲ੍ਹ ਦਿਤਾ ਅਤੇ ਉਸ ਰਾਜ ਕੁਮਾਰ ਨੇ ਦ੍ਰਿੜਤਾ ਨਾਲ ਉਹਦੇ ਨਾਲ ਭੋਗ ਕੀਤਾ।। ੧੨।।

***********************************************************
ਦੋਹਰਾ।। ਲੇਹਜ ਪੇਹਜ ਭੱਛ ਸੁਭ ਭੋਜਨ ਭਲੋ ਖਵਾਇ।।
ਤਾ ਸੌ ਰਤਿ ਮਾਨਤ ਭਯੋ ਹ੍ਰਿਦੈ ਹਰਖ ਉਪਜਾਇ।। ੧੩।।

ਪਦ ਅਰਥ—ਲੇਹਜ=ਦੁਧ। ਪੇਹਜ=ਚਟਣੀ। ਭੱਛ=ਰੋਟੀ।

ਅਰਥ—ਉਹਨੂੰ ਦੁੱਧ ਦੇ ਬਣੇ ਪਦਾਰਥ ਫਲਾਂ ਦੇ ਬਣੇ ਪਦਾਰਥ ਅਤੇ ਹੋਰ ਕਈ ਪ੍ਰਕਾਰ ਦੇ ਭੋਜਣ ਛਕਾਏ। ਉਹ ਲੜਕੀ ਬੜੀ ਪ੍ਰਸੰਨ ਹੋਈ ਅਤੇ ਪ੍ਰੇਮ ਵਿਚ ਰੀਝ ਕੇ ਉਸ ਨਾਲ ਭੋਗ ਕਰਦੀ ਰਹੀ।। ੧੩।।

ਤਾ ਤ੍ਰਿਯ ਕੋ ਜੋ ਚਿਤ ਹੁਤੋ ਨ੍ਰਿਪ ਸੁਤ ਲਿਯੋ ਚੁਰਾਇ।।
ਤਾ ਦਿਨ ਤੇ ਤਿਹ ਜੋਗਿਯਹਿ ਚਿਤ ਤੇ ਦਿਯੋ ਭੁਲਾਇ।।੧੪।।

ਅਰਥ—ਉਸ ਰਾਜ ਕੁਮਾਰ ਨੇ ਉਸ ਇਸਤ੍ਰੀ ਦਾ ਮਨ ਚੁਰਾ ਲਿਆ ਅਤੇ ਉਸ ਇਸਤ੍ਰੀ ਨੇ ਉਸ ਦਿਨ ਤੋਂ ਉਸ ਜੋਗੀ ਨੂੰ ਮਨ ਤੋਂ ਭੁਲਾ ਦਿੱਤਾ।। ੧੪।।

ਅੜਿੱਲ।। ਭਲੋ ਹੇਰਿ ਕਰਿ ਬੁਰੌ ਨ ਕਬਹੁ ਨਿਹਾਰਿਯੈ।।
ਚਤੁਰ ਪੁਰਖੁ ਕੋ ਪਾਇ ਨ ਮੂਰਖ ਚਿਤਾਰਿਯੈ।।
ਧਨੀ ਚਤੁਰ ਅਰੁ ਤਰੁਨ ਤਰੁਨਿ ਜੋ ਪਾਇ ਹੈ।।
ਹੋ ਬਿਰਧ ਕੁਰੂਪ ਨਿਧਨ ਜੜ ਪੈ ਕਿਯੋ ਜਾਇ ਹੈ।। ੧੫।।

ਪਦ ਅਰਥ—ਹੇਰਿ=ਵੇਖਕੇ। ਨਿਧਨ=ਗਰੀਬ।

ਅਰਥ—ਚੰਗੀ ਚੀਜ਼ ਮਿਲਣ ਤੇ ਮਾੜੀ ਵਲ ਵੇਖਣਾ ਨਹੀਂ ਚਾਹੀਦਾ ਅਤੇ ਸਿਆਣੇ ਮਨੁੱਖ ਨੂੰ ਪਾ ਕੇ ਮੂਰਖ ਨੂੰ ਯਾਦ ਵੀ ਨਹੀਂ ਕਰਨਾ ਚਾਹੀਦਾ। ਜਦੋਂ ਕੋਈ ਜੁਆਨ ਇਸਤ੍ਰੀ ਧਨੀ, ਸਿਆਣੇ ਤੇ ਜੁਆਨ ਪੁਰਸ਼ ਨੂੰ ਪਾ ਲਵੇਗੀ ਤਾਂ ਭਲਾ ਫੇਰ ਉਹ ਬੁੱਢੇ, ਕੋਝੇ, ਗਰੀਬ ਤੇ ਮੂਰਖ ਮਨੁੱਖ ਪਾਸ ਕਿਉਂ ਜਾਇਗੀ।। ੧੫।।

ਦੋਹਰਾ।। ਸ਼ਾਹ ਸੁਤਾ ਤਾ ਸੌ ਕਹਿਯ ਸੰਗ ਚਲਹੁ ਲੈ ਮੋਹਿ।।
ਭੋਗ ਕਰੋਂਗੀ ਜੋਗ ਤਜਿ ਅਧਿਕ ਰਿਝੈਹੌਂ ਤੋਹਿ।। ੧੬।।

ਅਰਥ—ਸ਼ਾਹੂਕਾਰ ਦੀ ਪੁਤਰੀ ਨੇ ਉਹਨੂੰ ਆਖਿਆ ਕਿ ਤੁਸੀਂ ਮੈਨੂੰ ਆਪਣੇ ਨਾਲ ਲੈ ਚਲੋ। ਮੈਂ ਹੋਰ ਪ੍ਰਸੰਨਤਾ ਨਾਲ ਜੋਗੀ ਛੱਡਕੇ ਤੁਹਾਡੇ ਨਾਲ ਭੋਗ ਕਰਾਂਗੀ।। ੧੬।।

ਚੌਪਈ।। ਤਬ ਮੈਂ ਚਲੌਂ ਸੰਗ ਲੈ ਤੋਕੌਂ।। ਜੁਗਯਹਿ ਬੋਲਿ ਮਾਨੁ ਹਿਤ ਮੋਕੌਂ।।

**ਆਖਿ ਮੂੰਦਿ ਦੋਊ ਬੀਨ ਬਜੈਯੈ।। ਮੋਰੇ ਕਰ ਤੇ ਤਾਲ ਦਿਵੈਯੈ।।੧੭।।**

ਅਰਥ—ਮੈਂ ਤੈਨੂੰ ਆਪਣੇ ਨਾਲ ਲੈ ਚਲਾਂਗਾ, ਤਾਂ ਉਹ ਜੋਗਨੀ ਬੋਲੀ ਕਿ ਹੇ ਜੋਗੀ, "ਤੂੰ ਮੇਰੇ ਨਾਲ ਪਿਆਰ ਕਰ। ਦੋਵੇਂ ਅੱਖਾਂ ਬੰਦ ਕਰਕੇ ਪ੍ਰੇਮ-ਵੀਨਾਂ ਵਜਾਵਾਂਗੇ ਤੇ ਹੱਥਾਂ ਨਾਲ ਤਾਲ ਦਿਆਂਗੇ"।। ੧੭।।

**ਆਂਖਿ ਮੂਦਿ ਦੋਊ ਬੀਨ ਬਜਾਈ।। ਤਿਹ ਤ੍ਰਿਯ ਘਾਤ ਭਲੀ ਲਖਿ ਪਾਈ।।**
**ਨ੍ਰਿਪ ਸੁਤ ਕੇ ਸੰਗ ਭੋਗ ਕਮਾਯੋ।। ਚੋਟ ਚਟਾਕਨ ਤਾਲ ਦਿਵਾਯੋ।। ੧੮।।**

ਅਰਥ—ਉਸ ਇਸਤ੍ਰੀ ਨੇ ਇਸ ਤਰ੍ਹਾਂ ਦਾ ਚੰਗਾ ਸਮਾਂ ਵੇਖਕੇ ਦੋਵੇਂ ਅੱਖਾਂ ਬੰਦ ਕਰਕੇ ਉਸ ਲਾਲ ਪ੍ਰੇਮ-ਵੀਨਾ ਵਜਾਈ ਤੇ ਤਾਲ ਦੇਕੇ ਉਸ ਰਾਜੇ ਦੇ ਪੁੱਤਰ ਨਾਲ ਭੋਗ ਕੀਤਾ।। ੧੮।।

**ਦੋਹਰਾ।। ਅਤਿ ਰਤਿ ਕਰਿ ਤਾ ਕੋ ਲਿਯੋ ਅਪਨੇ ਹ੍ਵੈ ਕਰਿ ਸ੍ਵਾਰ।।**
**ਨਗਰਸਾਲ ਪੁਰ ਕੋ ਗਯੋ ਬਿਰਛ ਕਿਵਰਿਯਹਿ ਮਾਰਿ।। ੧੯।। ੧।।**

ਪਦ ਅਰਥ—ਹ੍ਵੈ ਕਰਿ ਸ੍ਵਾਰ=ਘੋੜੇ ਉਤੇ ਸਵਾਰ ਹੋਕੇ। ਕਿਵਰਿਯਹਿ=ਦਰਵਾਜ਼ਾ।

ਅਰਥ—ਆਖਰ ਉਹ ਘੋੜੇ ਉਤੇ ਸਵਾਰ ਹੋਕੇ ਦਰਖ਼ਤ ਦਾ ਦਰਵਾਜ਼ਾ ਬੰਦ ਕਰ ਉਸ ਇਸਤ੍ਰੀ ਨੂੰ ਨਾਲ ਲੈਕੇ ਸ਼ਹਿਰ ਵਲ ਚਲਿਆ ਗਿਆ।। ੧੯।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੰਚਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ ।। ੫।। ੧੨੦।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਰਾਜਾ ਤੇ ਮੰਤਰੀ ਦਾ ਵਾਰਤਾਲਾਪ ਚਲਿੱਤਰ ਪੰਜਵਾਂ ਸਮਾਪਤ ਸਤੁ ਸ਼ੁਭ ਸਤੁ।। ੫।। ੧੨੦।। ਚਲਦਾ।।

## ਚਲਿੱਤਰ ਛੇਵਾਂ

## ਕਥਾ ਮਾਲਮਤੀ

**ਦੋਹਰਾ।। ਬੰਦਿਸਾਲ ਕੋ ਭੂਪ ਤਬ ਨਿਜੁ ਸੁਤ ਦਿਯੋ ਪਠਾਇ।।**
**ਭੋਰ ਹੋਤ ਮੰਤ੍ਰੀ ਸਹਿਤ ਬਹੁਰੋ ਲਿਯੋ ਬੁਲਾਇ।। ੧।।**

ਅਰਥ—ਰਾਜੇ ਨੇ ਆਪਣੇ ਪੁਤਰ ਨੂੰ ਜੇਹਲ ਭੇਜ ਦਿੱਤਾ ਅਤੇ ਸਵੇਰ ਹੁੰਦਿਆਂ ਹੀ ਵਜ਼ੀਰ ਸਮੇਤ ਉਹਨੂੰ ਫਿਰ ਬੁਲਾ ਲਿਆ।। ੧।।

**ਪੁਨਿ ਮੰਤ੍ਰੀ ਐਸੇ ਕਹੀ ਏਕ ਤ੍ਰਿਯਾ ਕੀ ਬਾਤ।।**
**ਸੋ ਸੁਨਿ ਨ੍ਰਿਪ ਰੀਝਤ ਭਯੋ ਕਹੋ ਕਹੋ ਮੁਹਿ ਤਾਤ।। ੨।।**

****************************************************************

ਅਰਥ—ਉਸ ਦਿਨ ਮੰਤਰੀ ਨੇ ਉਸਨੂੰ ਇਕ ਐਸੀ ਇਸਤ੍ਰੀ ਦੀ ਕਹਾਣੀ ਸੁਣਾਈ, ਜਿਸਨੂੰ ਸੁਣਕੇ ਰਾਜਾ ਪ੍ਰਸੰਨ ਹੋ ਗਿਆ, ਅਤੇ ਮੁੜ ਮੁੜ ਸੁਣਾਉਣ ਵਾਸਤੇ ਕਹਿਣ ਲੱਗਾ।। ੨।।

**ਏਕ ਬਧੂ ਥੀ ਜਾਟ ਕੀ ਦੂਜੈ ਬਰੀ ਗਵਾਰ।।**
**ਖੇਲਿ ਅਖੇਟਕ ਨ੍ਰਿਪਤਿ ਇਕ ਆਨਿ ਭਯੋ ਤਿਹ ਯਾਰ।। ੩।।**

ਪਦ ਅਰਥ—ਬਧੂ=ਇਸਤ੍ਰੀ। ਗਵਾਰ=ਮੂਰਖ।

ਅਰਥ—ਇਕ ਜਟ ਦੀ ਇਕ ਇਸਤ੍ਰੀ ਸੀ, ਇਕ ਮੂਰਖ ਨੇ ਉਸ ਨਾਲ ਵਿਆਹ ਕਰ ਲਿਆ। ਇਕ ਦਿਨ ਇਕ ਰਾਜਾ ਸ਼ਿਕਾਰ ਖੇਡਦਾ ਹੋਇਆ ਉਹਦਾ ਪ੍ਰੇਮੀ ਬਣ ਗਿਆ।। ੩।।

**ਅੜਿੱਲ।। ਲੰਗਚਲਾਲਾ ਕੋ ਇਕ ਰਾਇ ਬਖਾਨਿਯੈ।।**
**ਮਧੁਕਰ ਸ਼ਾਹ ਸੁ ਬੀਰ ਜਗਤ ਮੈ ਜਾਨਿਯੈ।।**
**ਮਾਲਮਤੀ ਜਟਿਯਾ ਸੌ ਨੇਹੁ ਲਗਾਇਯੋ।।**
**ਹੋ ਖੇਲਿ ਅਖੇਟਕ ਭਵਨ ਤਵਨ ਕੇ ਆਇਯੋ।। ੪।।**

ਪਦ ਅਰਥ—ਲੰਗਂ ਚਲਾਲਾ=ਇਕ ਸ਼ਹਿਰ ਦਾ ਨਾਂ ਹੈ। ਜਟਿਯਾ=ਜੱਟੀ। ਸੌ=ਨਾਲ। ਭਵਨ=ਘਰ। ਤਵਨ=ਤਿਸ ਦੇ।

ਅਰਥ—ਲੰਗ ਚਲਾਲਾ ਨਾਂ ਦੇ ਸ਼ਹਿਰ ਦਾ ਮਧੁਕਰ ਸ਼ਾਹ ਨਾਂ ਦਾ ਇਕ ਬਹਾਦਰ ਰਾਜਾ ਬਹੁਤ ਮਸ਼ਹੂਰ ਸੀ। ਉਸਦਾ ਮਾਲਮਤੀ ਨਾਂ ਦੀ ਜੱਟੀ ਨਾਲ ਪਿਆਰ ਹੋ ਗਿਆ। ਉਹ ਸ਼ਿਕਾਰ ਖੇਡਕੇ ਉਹਦੇ ਘਰ ਆ ਗਿਆ।। ੪।।

**ਦੋਹਰਾ।। ਖੇਲਿ ਅਖੇਟਕ ਆਨਿ ਨ੍ਰਿਪ ਰਤਿ ਮਾਨੀ ਤਿਹ ਸੰਗ।।**
**ਇਹੀ ਬੀਚ ਆਵਤ ਭਯੋ ਜਾਟ ਰੀਛ ਕੇ ਸੰਗ।। ੫।।**

ਪਦ ਅਰਥ—ਰੀਛ=ਰਿੱਛ ਵਾਂਗ ਡਰਾਉਣਾ।

ਅਰਥ—ਸ਼ਿਕਾਰ ਪਿਛੋਂ ਰਾਜੇ ਨੇ ਉਸ ਇਸਤ੍ਰੀ ਨਾਲ ਪ੍ਰੇਮ ਕੀਤਾ, ਅਤੇ ਇਸ ਸਮੇਂ ਦੌਰਾਨ ਰਿੱਛ ਵਰਗਾ ਡਰਾਉਣਾ ਉਹ ਜੱਟ ਆ ਗਿਆ।। ੫।।

**ਜਾਟਾਵਤ ਲਖਿ ਨ੍ਰਿਪ ਡਰਜੋ ਕਹਿਜੋ ਨ ਡਰਿ ਬਲਿ ਜਾਉਂ।।**
**ਤਿਹ ਦੇਖਤ ਤੁਹਿ ਕਾਢਿਹੌਂ ਤਾ ਕੇ ਸਿਰ ਧਰਿ ਪਾਉਂ।। ੬।।**

ਅਰਥ—ਜੱਟ ਨੂੰ ਆਉਂਦਿਆਂ ਵੇਖਕੇ ਰਾਜਾ ਡਰ ਗਿਆ, ਪਰ ਉਸ ਇਸਤ੍ਰੀ ਨੇ ਆਖਿਆ ਤੁਸੀਂ ਡਰੋ ਨਾ, ਮੈਂ ਉਸ ਜੱਟ ਦੇ ਵੇਖਦਿਆਂ ਵੇਖਦਿਆਂ ਉਹਦੇ ਸਿਰ ਤੇ ਤੁਹਾਡਾ ਪੈਰ ਰਖਵਾਕੇ ਤੁਹਾਨੂੰ

******************************************************************
ਬਾਹਰ ਕੱਢਵਾ ਦਿਆਂਗੀ।। ੬।।

ਅੜਿੱਲ।। ਏਕ ਕੁਠਰਿਯਾ ਬੀਚ ਰਾਵ ਕੋ ਰਾਖਿਯੋ।।
ਰੋਇ ਬਚਨ ਮੂਰਖ ਸੋ ਇਹ ਬਿਧਿ ਭਾਖਿਯੋ।।
ਰੈਨ ਸਮੈ ਇਕ ਬੁਰੋ ਸੁਪਨ ਮੁਹਿ ਆਇਯੋ।।
ਹੋ ਜਾਨੁਕ ਤੋਕਹ ਸਜਾਮ ਭੁਜੰਗ ਚਬਾਇਯੋ।। ੭।।

ਪਦ ਅਰਥ—ਕੁਠਰਿਯਾ=ਕੋਠੀ। ਜਾਨੁਕ=ਜਾਨੋ। ਤੋਕਹ=ਤੈਨੂੰ। ਭੁਜੰਗ=ਸੱਪ।

ਅਰਥ—ਉਹਨੇ ਰਾਜੇ ਨੂੰ ਇਕ ਦਾਣਿਆਂ ਵਾਲੀ ਕੋਠੀ ਵਿਚ ਛੁਪਾ ਦਿੱਤਾ ਅਤੇ ਰੋਂਦੀ ਹੋਈ ਉਸ ਮੂਰਖ ਜੱਟ ਨੂੰ ਆਖਣ ਲੱਗੀ ਕਿ ਰਾਤ ਨੂੰ ਮੈਂ ਇਕ ਬੁਰਾ ਸੁਪਨਾ ਵੇਖਿਆ ਏ ਕਿ ਤੈਨੂੰ ਕਾਲੇ ਸੱਪ ਨੇ ਡੰਗਿਆ ਹੈ।। ੭।।

ਦੋਹਰਾ।। ਤਾਂ ਤੇ ਮੈਂ ਅਪਨੇ ਸਦਨ ਦਿਜਬਰ ਲਿਯੋ ਬੁਲਾਇ।।
ਉਨ ਮੋਕੌਂ ਐਸੇ ਕਹਿਯੋ ਭੇਦ ਸਕਲ ਸਮਝਾਇ।। ੮।।

ਅਰਥ—ਇਸ ਲਈ ਮੈਂ ਅਪਣੇ ਘਰ ਵਿਚ ਇਕ ਬ੍ਰਾਹਮਣ ਨੂੰ ਸਦ ਲਿਆ ਅਤੇ ਉਸ ਬ੍ਰਾਹਮਣ ਨੇ ਮੈਨੂੰ ਸਮਝਾਕੇ ਇਸ ਤਰ੍ਹਾਂ ਦਸਿਆ ਹੈ।। ੮।।

ਜੋ ਕੋਊ ਨਾਰਿ ਪਤਿਬ੍ਰਤਾ ਜਾਪੁ ਜਪੈ ਹਿਤੁ ਲਾਇ।।
ਅਕਸ ਮਾੜ੍ਹ ਪ੍ਰਗਟੈ ਪੁਰਖ ਏਕ ਭੂਪ ਕੇ ਭਾਇ।। ੯।।

ਪਦ ਅਰਥ—ਹਿਤੁ=ਪ੍ਰੇਮ।। ਭਾਇ ਵਰਗਾ। ਭੂਪ=ਰਾਜਾ।

ਅਰਥ—ਜੇ ਕੋਈ ਪਤੀਬ੍ਰਤਾ ਇਸਤ੍ਰੀ ਸ਼ਰਧਾ ਨਾਲ ਜਾਪ ਕਰੇ ਤਾਂ ਅਕਸ-ਮਾੜ੍ਹ ਰਾਜੇ ਵਰਗਾ ਇਕ ਪੁਰਸ਼ ਪ੍ਰਗਟ ਹੋਵੇਗਾ।। ੯।।

ਜੋ ਤੁਮਰੇ ਸਿਰ ਜਾਇ ਧਰਿ ਪੁਰਖ ਪਾਵ ਬਡਭਾਗ।।
ਜੋ ਤੁਮਹੂੰ ਜੀਵਤ ਬਚੋ ਹਮਰੋ ਬਚੈ ਸੁਹਾਗ।। ੧੦।।

ਅਰਕ—ਜੇ ਉਹ ਪੁਰਖ ਤੁਹਾਡੇ ਸਿਰ ਤੇ ਪੈਰ ਰਖਕੇ ਚਲਿਆ ਜਾਵੇ ਤੇ ਤੁਹਾਨੂੰ ਕੁਝ ਨਾ ਆਖੇ ਤਾਂ ਮੇਰੇ ਸੁਹਾਗ ਦੀ ਰਖਿਆ ਹੋ ਸਕਦੀ ਹੈ।। ੧੦।।

ਤਾਂਤੇ ਤਵ ਆਗਜਾ ਭਏ ਜਾਪੁ ਜਪਤ ਹੌਂ ਜਾਇ।।
ਤੁਮਰੇ ਮਰੇ ਮੈਂ ਜਰਿ ਮਰੋਂ ਜਿਯੋਂ ਜਿਵੋਂ ਸੁਖੁ ਪਾਇ।। ੧੧।।

***************************************************************

ਅਰਥ—ਇਸ ਲਈ ਹੁਣ ਤੁਹਾਡੀ ਆਗਿਆ ਨਾਲ ਜਾਪ ਕਰਦੀ ਹਾਂ, ਕਿਉਂਕਿ ਤੁਹਾਡੇ ਮਰਨ ਤੇ ਮੈਂ ਸੜ ਮਰਾਂਗੀ ਅਤੇ ਜਿਉਂਦੇ ਰਹਿਣ ਤੇ ਮੈਨੂੰ ਸੁੱਖ ਪ੍ਰਾਪਤ ਹੋਵੇਗਾ।। ੧੧।।

**ਜੌਂ ਹੌਂ ਹਸੁ ਪਤਿੱਬਤ੍ਰਾ ਜੋ ਮੋ ਮੈ ਸਤ ਆਇ।।**
**ਏਕ ਪੁਰਖ ਤਬ ਜਾਇ ਧਰਿ ਯਾਕੇ ਸਿਰ ਪਰਿ ਪਾਇ।। ੧੨।।**

ਅਰਥ—ਤਦ ਉਸ ਇਸਤ੍ਰੀ ਨੇ ਆਖਿਆ ਕਿ ਜੇ ਮੈਂ ਸਤਵੰਤੀ ਤੇ ਪਤੀਬ੍ਰਤਾ ਹਾਂ ਤਾਂ ਇਕ ਪੁਰਸ਼ ਪ੍ਰਗਟ ਹੋਵੇ ਤੇ ਇਸਦੇ ਸਿਰ ਤੇ ਪੈਰ ਰਖਕੇ ਲੰਘ ਜਾਵੇ।। ੧੨।।

**ਸੁਨਤ ਬਚਨ ਰਾਜਾ ਉਠਯੋ ਤਾਕੇ ਸਿਰ ਪਗ ਠਾਨਿ।।**
**ਗਯੋ ਪ੍ਰਸੰਨਜ ਮੂਰਖ ਭਯੋ ਤ੍ਰਿਯਾ ਪਤਿੱਬ੍ਰਤ ਜਾਨਿ।। ੧੩।। ੧।।**

ਅਰਥ—ਇਹ ਸੁਣਦਿਆਂ ਹੀ ਰਾਜਾ ਉਠਿਆ ਅਤੇ ਉਹਦੇ ਸਿਰ ਤੇ ਪੈਰ ਰਖਕੇ ਚਲਾ ਗਿਆ। ਉਹਨੂੰ ਜਾਂਦਿਆਂ ਵੇਖਕੇ ਉਹ ਮੂਰਖ ਆਪਦੀ ਇਸਤ੍ਰੀ ਨੂੰ ਪਤੀਬ੍ਰਤਾ ਮੰਨਦਿਆਂ ਹੋਇਆ ਪ੍ਰਸੰਨ ਹੋ ਗਿਆ।। ੧੩।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਂਦੇ ਖਸ਼ਟਮੋ ਚਰਿਤ੍ਰ ਸਮਾਪਤਮ।। ਸਤੁ ਸ਼ੁਭਮ ਸਤੁ।। ੬।। ੧੩੩।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਚਲਿੱਤਰ ਛੇਵਾਂ ਸਮਾਪਤ।। ੬।। ੧੩੩।। ਚਲਦਾ।।

## ਚਲਿੱਤਰ ਸਤਵਾਂ

## ਕਥਾ ਜੈਨਾਬਾਦੀ

**ਦੋਹਰਾ।। ਸ਼ਾਹਜਹਾਨਾਬਾਦ ਮੈਂ ਏਕ ਤੁਰਕ ਕੀ ਨਾਰਿ।।**
**ਇਕ ਚਰਿਤ੍ਰ ਅਤਿ ਤਿਨ ਕਿਯੋ ਸੋ ਤੁਹਿ ਕਹੋਂ ਸੁਧਾਰਿ।। ੧।।**

ਅਰਥ—ਹੇ ਰਾਜਨ! ਸ਼ਾਹਜਹਾਨਾਬਾਦ ਸ਼ਹਿਰ ਵਿਚ ਇਕ ਮੁਸਲਮਾਨ ਦੀ ਇਸਤ੍ਰੀ ਰਹਿੰਦੀ ਸੀ, ਉਹਨੇ ਜੋ ਚਲਿੱਤਰ ਕੀਤਾ, ਉਸਦੇ ਬਾਰੇ ਪ੍ਰਸੰਗ ਮੈ ਤੁਹਾਨੂੰ ਸੁਣਾਉਂਦਾ ਹਾਂ।

**ਅਨਿਕ ਪੁਰਖ ਤਾਸੋ ਸਦਾ ਨਿਸੁ ਦਿਨ ਕੇਲ ਕਮਾਹਿ।।**
**ਸ੍ਵਾਨ ਹੇਰਿ ਲਾਜਤ ਤਿਨੈ ਇਕ ਆਵਹਿ ਇਕ ਜਾਹਿ।। ੨।।**

ਪਦ ਅਰਥ—ਸ੍ਵਾਨ=ਕੁੱਤਾ। ਹੇਰਿ=ਵੇਖ ਕੇ।

ਅਰਥ— ਰਾਤ ਦਿਨ ਅਨੇਕਾਂ ਪੁਰਸ਼ ਉਹਦੇ ਨਾਲ ਪ੍ਰੇਮ ਲੀਲਾ ਰਚਾਉਂਦੇ ਸਨ, ਅਤੇ

ਅਨੇਕਾਂ ਪੁਰਸ਼ਾਂ ਨੂੰ ਆਉਂਦੇ ਜਾਂਦੇ ਵੇਖਕੇ ਕੁਤੇ ਵੀ ਸ਼ਰਮਾ ਜਾਂਦੇ ਸਨ।। ੨।।

**ਚੌਪਈ।। ਸੋ ਇਕ ਰਹੈ ਮੁਗਲ ਕੀ ਬਾਮਾ।। ਜੈਨਾਬਾਦੀ ਤਾਕੋ ਨਾਮਾ।।**
**ਬਹੁ ਪੁਰਖਨ ਸੌਂ ਕੇਲ ਕਮਾਵੈ।। ਅਧਿਕ ਢੀਠ ਨਹਿ ਹ੍ਰਿਦੈ ਲਜਾਵੈ।। ੩।।**

ਪਦ ਅਰਥ—ਬਾਮਾ=ਇਸਤ੍ਰੀ। ਢੀਠ=ਬੇ-ਸ਼ਰਮ।

ਅਰਥ—ਉਹ ਇਕ ਮੁਗਲ ਦੀ ਇਸਤ੍ਰੀ ਸੀ ਅਤੇ ਉਹਦਾ ਨਾਂ ਜੈਨਾਬਾਦੀ ਸੀ। ਉਹ ਅਨੇਕਾਂ ਪੁਰਸ਼ਾਂ ਨਾਲ ਕਾਮ-ਕਲੋਲਾਂ ਕਰਦੀ ਹੋਈ ਬੇ-ਹੱਦ ਬੇ-ਸ਼ਰਮ ਸੀ।। ੩।।

**ਦੋਹਰਾ।। ਜਾਹਿਦ ਖਾਂ ਆਗੇ ਹੁਤੋ ਬੇਗਯੂਸਫ ਗਜੋ ਆਇ।।**
**ਭਰਭਰਾਇ ਉਠ ਠਾਢ ਭੀ ਤਾਂਹਿ ਬੈਦ ਠਹਰਾਇ।। ੪।।**

ਪਦ ਅਰਥ—ਭਰਭਰਾਇ =ਛੇਤੀ ਨਾਲ।

ਅਰਥ —ਜਾਹਿਦ ਖਾਂ ਨਾਂ ਦਾ ਇਕ ਵਿਅੱਕਤੀ ਜਦੋਂ ਉਸਦੇ ਪਾਸ ਬੈਠਾ ਸੀ ਤਾਂ ਯੂਸਫ ਬੇਗ ਨਾਂ ਦਾ ਦੂਜਾ ਵਿਅੱਕਤੀ ਪ੍ਰੇਮ ਕਲੋਲ ਵਾਸਤੇ ਆ ਗਿਆ। ਉਹ ਛੇਤੀ ਨਾਲ ਉਠ ਬੈਠੀ ਅਤੇ ਜਾਹਿਦ ਖਾਂ ਨੂੰ ਆਖਣ ਲਗੀ ਕਿ ਮੈਂ ਤੇਰੇ ਲਈ ਇਕ ਵੈਦ ਨੂੰ ਬੁਲਾਇਆ ਹੋਇਆ ਸੀ, ਉਹ ਹੁਣ ਆ ਗਿਆ ਹੈ।। ੪।।

**ਅੜਿੱਲ।। ਟਰਿ ਆਗੇ ਤਿਹ ਲਿਯੋ ਬਚਨ ਯੌਂ ਭਾਖਿਯੋ।।**
**ਤੁਮਰੇ ਅਰਥਹਿ ਬੈਦ ਬੋਲਿ ਮੈ ਰਾਖਿਯੋ।।**
**ਤਾਂਤੇ ਬੇਗਿ ਇਲਾਜ ਬੁਲਾਇ ਕਰਾਇਯੈ**
**ਹੋ ਹ੍ਵੈ ਕਰਿ ਅਬੈ ਅਰੋਗ ਤੁਰਤ ਘਰ ਜਾਇਯੈ।। ੫।।**

ਅਰਥ—ਉਹਨੇ ਅਗੇ ਹੋ ਕੇ ਆਖਿਆ, ਮੈਂ ਤੁਹਾਡੇ ਲਈ ਹੀ ਵੈਦ ਨੂੰ ਬੁਲਾ ਰਖਿਆ ਹੈ ਅਤੇ ਇਹਦੇ ਕੋਲੋਂ ਤੁਸੀਂ ਛੇਤੀ ਹੀ ਆਪਣਾ ਇਲਾਜ ਕਰਵਾਓ ਅਤੇ ਛੇਤੀ ਅਰੋਗ ਹੋ ਕੇ ਘਰ ਜਾਓ।। ੫।।

**ਦੋਹਰਾ।। ਦੌਰੈ ਆਵਤ ਹੌਕਨੀ ਸੋਏ ਊਰਧ ਸ੍ਵਾਸ।।**
**ਬਹੁ ਠਾਢੇ ਜਾਨੂੰ ਦੁਖੈਂ ਯਹੈ ਤ੍ਰਿਦੋਖ ਪ੍ਰਕਾਸ।। ੬।।**

ਪਦ ਅਰਥ—ਜਾਨੂੰ=ਗੋਡੇ।

ਅਰਥ—ਦੌੜਕੇ ਆਉਂਦਿਆਂ ਤੁਹਾਡਾ ਸਾਹ ਫੂਲਦਾ ਏ ਤੇ ਸੁਤਿਆਂ ਹੋਇਆਂ ਸਾਹ ਉਲਟਾ ਹੋ ਜਾਂਦਾ ਏ। ਬਹੁਤਾ ਚਿਰ ਖੜੇ ਰਹਿਣ ਨਾਲ ਗੋਡੇ ਦੁਖਦੇ ਨੇ ਇਹ (ਤਿਰਦੋਖ) ਬਿਮਾਰੀ ਤੁਹਾਨੂੰ ਏ।। ੬।।

**************************************************************************

**ਅੜਿੱਲ।। ਤੁਮਰੋ ਕਰੋ ਇਲਾਜ ਨ ਹਾਸੀ ਜਾਨਿਯੋ।।**
**ਰੋਗ ਹੇਤ ਅਨੁਸਰੌਂ ਬੁਰੈ ਮਤਿ ਮਾਨਿਯੋ।।**
**ਬੈਦ ਭਾਇ ਗੁਰ ਮਿਤ ਤੇਨ ਭੇਦ ਦੁਰਾਇਯੈ।।**
**ਹੋ ਕਹੌਂ ਕਵਨ ਕੇ ਆਗੇ ਬ੍ਰਿਥਾ ਜਨਾਇਯੈ।। ੭।।**

ਪਦ ਅਰਥ—ਹੇਤ=ਵਾਸਤੇ। ਅਨੁਸਰੌਂ=ਮੈਂ।

ਅਰਥ—ਮੈਂ ਤੁਹਾਡਾ ਇਲਾਜ ਕਰਾਵਾਂਗੀ, ਇਹਦੇ ਵਿਚ ਕੋਈ ਮਖੌਲ ਨਹੀਂ। ਰੋਗ ਦੇ ਅਨੁਸਾਰ ਇਲਾਜ ਕਰਨਾ ਚਾਹੀਦਾ, ਇਹਦੇ ਵਿਚ ਕੋਈ ਬੁਰਾ ਨਹੀਂ ਮੰਨਣਾ ਚਾਹੀਦਾ। ਵੈਦ, ਦਾਈ, ਗੁਰੂ ਅਤੇ ਮਿੱਤਰ ਤੋਂ ਭੇਦਾ ਛੁਪਾਕੇ ਨਹੀਂ ਰਖਣਾ ਚਾਹੀਦਾ, ਕਿਉਂਕਿ ਹੋਰ ਅਸੀਂ ਆਪਣੀ ਤਕਲੀਫ ਨੂੰ ਕਿਹਦੇ ਅਗੇ ਆਖਾਂਗੇ।। ੭।।

**ਕਬਿੱਤੁ।। ਦਾਦੁਰੀ ਚਬਾਈ ਤਾਕੇ ਮੂਰਿਯੌ ਧਸਾਈ**
**ਘਨੀ ਛੇਰਿਨ ਚੁਗਾਈ ਵਾਹਿ ਜੂਤਿਨ ਕੀ ਮਾਰਿ ਕੈ।।**
**ਰਾਖ ਸਿਰ ਪਾਈ ਤਾਕੀ ਮੂੰਛੈ ਭੀ ਮੁੰਡਾਈ**
**ਦੋਊ ਐਸੀ ਲੀਕੈ ਲਾਈ ਕੋਊ ਸਕੈ ਨ ਉਚਾਰਿਕੈ।।**
**ਗੋਦਰੀ ਡਰਾਈ ਤਾਂ ਤੇ ਭੀਖ ਭੀ ਮੰਗਾਈ**
**ਤਿਹ ਐਸੋ ਕੈ ਚਰਿਤ੍ਰ ਤਾਹਿ ਗ੍ਰਿਹ ਤੇ ਨਿਕਾਰਿ ਕੈ।।**
**ਤ੍ਰਿਯ ਕੋ ਐਸੋ ਚਰਿਤ੍ਰ ਵਾਹਿ ਕੋ ਦਿਖਾਇ**
**ਜਾਰ ਆਪੁ ਟਰਿ ਗਯੋ ਮਹਾ ਮੂਰਖ ਕੋ ਟਾਰਿ ਕੈ।। ੮।।**

ਪਦ ਅਰਥ—ਦਾਦੁਰੀ= ਡੱਡੀਆਂ। ਮੂਰਿ=ਮੂਲੀ। ਘਨੀ=ਬਹੁਤੀ। ਛੇਰਿਨ=ਬੱਕਰੀ।

ਅਰਥ-ਦਵਾ ਵਿਚ ਉਸਨੂੰ ਡੱਡੀਆਂ ਖਵਾਈਆਂ ਤੇ ਮੂਲੀ ਖੇਤ ਵਿਚ ਬਿਜਵਾਈ, ਸਿਰ ਵਿਚ ਜੁਤੀਆਂ ਵੀ ਮਾਰੀਆਂ ਤੇ ਅਪਣੀਆਂ ਬਕਰੀਆਂ ਭੀ ਉਹਦੇ ਕੋਲੋਂ ਚਰਵਾਈਆਂ। ਉਹਦੇ ਸਿਰ ਵਿਚ ਮਿੱਟੀ ਭੀ ਪਾਈ, ਉਹਦੀਆਂ ਮੁੱਛਾਂ ਮੁੰਨਵਾਕੇ ਉਹਦਾ ਅਜਿਹਾ ਹਾਲ ਕਰ ਦਿਤਾ ਕਿ ਦਸਿਆ ਨਹੀਂ ਜਾ ਸਕਦਾ। ਉਹਨੂੰ ਗੋਦੜੀ ਪਵਾ ਕੇ ਉਹਦੇ ਕੋਲੋਂ ਭਿਖਿਆ ਭੀ ਮੰਗਵਾਈ ਅਤੇ ਘਰ ਤੋਂ ਕੱਢਕੇ ਉਹਦੇ ਨਾਲ ਅਜਿਹਾ ਵਰਤਾਓ ਕੀਤਾ। ਉਸ ਯਾਰ ਨੂੰ ਉਸ ਇਸਤ੍ਰੀ ਨੇ ਐਸਾ ਕੌਤਕ ਵਿਖਾਇਆ ਕਿ ਉਹਦਾ ਪ੍ਰੇਮੀ (ਯੂਸਫ ਬੇਗ) ਉਸ ਜਾਹਿਦ ਖਾਂ ਨੂੰ ਮੂਰਖ ਬਣਾ ਕੇ ਆਪ ਚਲਾ ਗਿਆ।। ੮।। (ਦ: ਗ੍ਰੰਥ ਪੰਨਾ ੮੨੦)

ਚੌਪਈ।। ਭੀਖ ਮਾਂਗ ਬਹੁਰੋ ਘਰ ਆਯੋ।। ਤਹਾਂ ਤਵਨ ਕੋ ਦਰਸ ਨ ਪਾਯੋ।।
ਕਹ ਗਯੋ ਜਿਨ ਮੁਰ ਰੋਗ ਘਟਾਇਸ।। ਯਹ ਜੜ ਭੇਵ ਨੈਕ ਨ ਪਾਇਸ।। ੯।।

ਪਦ ਅਰਥ—ਜੜ=ਮੂਰਖ। ਨੈਕ=ਥੋੜ੍ਹਾ ਜੇਹਾ।

ਅਰਥ—ਜਦੋ ਉਹ ਭੀਖ ਮੰਗਕੇ ਵਾਪਸ ਘਰ ਆਇਆ ਤਾਂ ਉਥੇ ਉਹਨੂੰ ਉਹਦਾ ਦਰਸ਼ਨ ਨ ਹੋਇਆ। ਉਹ ਆਖਣ ਲਗਾ ਕਿ ਜਿਸਨੇ ਮੇਰਾ ਰੋਗ ਘਟ ਕੀਤਾ ਉਹ ਕਿਥੇ ਗਿਆ, ਇਸ ਤਰ੍ਹਾਂ ਉਹ ਮੂਰਖ ਉਸ ਭੇਦ ਨੂੰ ਥੋੜ੍ਹਾ ਜਿਹਾ ਵੀ ਨਾ ਸਮਝ ਸਕਿਆ।। ੯।।

ਤਬ ਅਬਲਾ ਯੌ ਬਚਨ ਉਚਾਰੇ।।
ਕਹੌਂ ਬਾਤ ਸੁਨੁ ਮੀਤ ਹਮਾਰੇ।।
ਸਿਧਿ ਔਖਧ ਜਾ ਕੇ ਕਰ ਆਯੋ।।
ਦੈ ਤਿਨ ਬਹੁਰਿ ਨ ਦਰਸ ਦਿਖਾਯੋ।। ੧੦।।

ਪਦ ਅਰਥ—ਤਦ ਉਸ ਇਸਤ੍ਰੀ ਨੇ ਆਖਿਆ ਕਿ ਹੇ ਮਿੱਤਰ! ਤੂੰ ਸਾਡੀ ਗੱਲ ਸੁਣ। ਸਿਧ ਕੀਤੀ ਹੋਈ ਦਵਾਈ ਜਿਹਦੇ ਹੱਥ ਆ ਜਾਂਦੀ ਏ, ਉਹ ਦੇਕੇ ਮੁੜ ਦਰਸ਼ਨ ਨਹੀਂ ਦੇਂਦਾ।। ੧੦।।

ਦੋਹਰਾ।। ਮੰਤ੍ਰੀ ਔਰ ਰਸਾਇਨੀ ਜੌ ਭਾਗਨ ਮਿਲਿ ਜਾਤ।।
ਦੈ ਔਖਧ ਤਬ ਹੀ ਭਜੈ ਬਹੁਰਿ ਨ ਦਰਸ ਦਿਖਾਤ।। ੧੧।।

ਅਰਥ—ਮਾਂਦਰੀ ਤੇ ਰਸਾਇਨੀ ਜੇ ਕਿਸਮਤ ਨਾਲ ਮਿਲ ਜਾਣ ਤਾਂ ਦਵਾਈ ਦੇਕੇ ਦੌੜ ਜਾਂਦੇ ਹਨ, ਉਹਨਾਂ ਦਾ ਮੁੜ ਦਰਸ਼ਨ ਨਹੀਂ ਹੁੰਦਾ।। ੧੧।।

ਚੌਪਈ।। ਤਾਕੋ ਕਹਜੋ ਸੱਤਿ ਕਰਿ ਮਾਨਜੋ।। ਭੇਦ ਅਭੇਦ ਜੜ ਕਛੂ ਨ ਜਾਨਜੋ।।
ਤਾਸੋਂ ਅਧਿਕਸੁ ਨੇਹ ਸੁ ਧਾਰਜੋ।। ਮੇਰੋ ਬਡੋ ਰੋਗ ਤ੍ਰਿਯ ਟਾਰਜੋ।। ੧੨।। ੧।।

ਅਰਥ—ਉਸ ਮੂਰਖ ਨੇ ਉਹਦਾ ਕਹਿਆ ਸੱਚ ਮੰਨਕੇ ਉਸ ਭੇਦ ਨੂੰ ਰਤਾ ਭਰ ਵੀ ਨਾ ਸਮਝਿਆ ਅਤੇ ਇਹ ਮੰਨਦਿਆਂ ਹੋਇਆਂ ਕਿ ਇਸ ਇਸਤ੍ਰੀ ਨੇ ਮੇਰੇ ਬਹੁਤ ਵੱਡੇ ਰੋਗ ਦਾ ਨਾਸ ਕੀਤਾ ਹੈ, ਉਹਦੇ ਨਾਲ ਹੋਰ ਪਿਆਰ ਕਰਨ ਲਗ ਪਿਆ।। ੧੨।। ੧।।

ਇਤਿ ਸ੍ਰੀ ਚਰਿਤ੍ਰੇ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਪਤਮੋ ਚਰਿਤ੍ਰ ਸਮਾਪਤਮ ਸਤੁ ਸੁਭ ਸਤੁ ।। ੭।। ੧੪੫।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਰਾਜਾ ਮੰਤਰੀ ਵਾਰਤਾਲਾਪ ਸਤਵਾਂ ਚਲਿੱਤਰ ਸਮਾਪਤ ਸਤੁ ਸੁਭ ਸਤੁ।। ੭।। ੧੪੫।। ਚਲਦਾ।।

# ਚਲਿੱਤਰ ਅਠਵਾਂ

## ਕਥਾ ਅਨੁਰਾਗ ਮਤੀ

**ਦੋਹਰਾ।। ਸ਼ਹਿਰ ਅਕਬਰਾਬਾਦ ਮੈਂ ਤ੍ਰਿਯਾ ਕ੍ਰਿਯਾ ਕੀ ਹੀਨ।।**
**ਮੰਤ੍ਰ ਜੰਤ੍ਰ ਅਰੁ ਤੰਤ੍ਰ ਸਭ ਤਿਨ ਮੈਂ ਅਧਿਕ ਪ੍ਰਬੀਨ।। ੧।।**

ਪਦ ਅਰਥ—ਪ੍ਰਬੀਨ=ਸਿਆਣੀ।

ਅਰਥ—ਅਕਬਰਾਬਾਦ ਸ਼ਹਿਰ ਵਿਚ ਇਕ ਬਹੁਤ ਭੈੜੀ ਇਸਤ੍ਰੀ ਰਹਿੰਦੀ ਸੀ, ਜੋ ਹਰ ਪ੍ਰਕਾਰ ਦੇ ਜਾਦੂ ਟੂਣਿਆਂ ਵਿਚ ਬੜੀ ਸਿਆਣੀ ਸੀ।। ੧।।

**ਸ੍ਰੀ ਅਨੁਰਾਗ ਮਤੀ ਕੁਅਰਿ ਲੋਗ ਬਖਾਨਹਿ ਤਾਹਿ।।**
**ਸੁਰੀ ਆਸੁਰੀ ਕਿੰਨ੍ਰਨੀ ਰੀਝਿ ਰਹਤ ਲਖ਼ਿ ਵਾਹਿ।। ੨।।**

ਅਰਥ—ਉਹਦਾ ਨਾਂ ਕੁੰਵਰ ਅਨੁਰਾਗ ਮਤੀ ਕਰਕੇ ਜਾਣਿਆ ਜਾਂਦਾ ਸੀ ਅਤੇ ਚੰਗੀਆਂ ਮਾੜੀਆਂ ਸਾਰੀਆਂ ਇਸਤ੍ਰੀਆਂ ਉਹਦੇ ਤੇ ਰੀਝਦੀਆਂ ਸਨ।। ੨।।

**ਅੜਿੱਲ।। ਬਹੁ ਪੁਰਖਨ ਸੋਂ ਬਾਲ ਸਦਾ ਰੰਤਿ ਮਾਨਈ।।**
**ਕਾਹੂ ਕੀ ਨਹਿ ਲਾਜ ਹ੍ਰਿਦੈ ਮੈਂ ਆਨਈ।।**
**ਸੈਯਦ ਸ਼ੇਖ ਪਠਾਨ ਮੁਗਲ ਬਹੁ ਆਵਈ।।**
**ਹੋ ਤਾਸੋਂ ਭੋਗ ਕਮਾਇ ਬਹੁਰਿ ਘਰ ਜਾਵਹੀ।। ੩।।**

ਅਰਥ—ਅਨੇਕਾਂ ਪੁਰਸ਼ਾਂ ਦੇ ਨਾਲ ਬਿਨਾਂ ਕਿਸੇ ਦੀ ਸ਼ਰਮ-ਹਯਾ ਕਰਦਿਆਂ ਹੋਇਆ ਉਹ ਕਾਮ ਕ੍ਰੀੜਾ ਵਿਚ ਮਗਨ ਰਹਿੰਦੀ ਸੀ। ਸਈਅਦ, ਸ਼ੇਖ, ਪਠਾਨ ਤੇ ਮੁਗਲ ਸਾਰੇ ਆਉਂਦੇ ਸਨ ਤੇ ਉਹਦੇ ਨਾਲ ਭੋਗ-ਬਿਲਾਸ ਕਰਕੇ ਮੁੜ ਆਪਣੇ ਘਰ ਵਾਪਸ ਚਲੇ ਜਾਂਦੇ ਸਨ।। ੩।।

**ਦੋਹਰਾ।। ਐਸੇ ਹੀ ਤਾ ਸੌ ਸਭੈ ਨਿਤਿਪ੍ਰਤਿ ਭੋਗ ਕਮਾਂਹਿ।।**
**ਬਰਿਯਾ ਅਪਨੀ ਆਪਨੀ ਇਕ ਆਵੈ ਇਕ ਜਾਂਹਿ।। ੪।।**

ਪਦ ਅਰਥ—ਬਰਿਯਾ=ਆਪਣੀ ਆਪਣੀ ਵਾਰੀ।

ਅਰਥ—ਇਸ ਤਰ੍ਹਾਂ ਹੀ ਰੋਜ਼ਾਨਾ ਸਾਰੇ ਉਹਦੇ ਨਾਲ ਭੋਗ ਕਰਦੇ ਸਨ ਅਤੇ ਆਪੋ ਆਪਣੀ ਵਾਰੀ ਨਾਲ ਆਉਂਦੇ ਜਾਂਦੇ ਸਨ।। ੪।।

**ਪ੍ਰਥਮ ਪਹਰ ਸੈਯਦ ਰਮੈਂ ਸ਼ੇਖ ਦੂਸਰੇ ਆਨਿ।।**
**ਤ੍ਰਿਤਿਯ ਪਹਰ ਮੁਗਲਾਵਈ ਚੌਥੇ ਪਹਰ ਪਠਾਨ।। ੫।।**

ਅਰਥ—ਪਹਿਲੇ ਪਹਿਰ ਵਿਚ ਸਈਅਦ, ਦੂਜੇ ਵਿਚ ਸ਼ੇਖ, ਤੀਜੇ ਪਹਿਰ ਵਿਚ ਮੁਗਲ ਅਤੇ ਚੌਥੇ ਪਹਿਰ ਵਿਚ ਪਠਾਨ ਉਹਦੇ ਘਰ ਨੇਮ ਅਨੁਸਾਰ ਆਉਂਦੇ ਸਨ ।। ੫।।

**ਚੌਪਈ।। ਭੂਲਿ ਪਠਾਨ ਪ੍ਰਥਮ ਹੀ ਆਯੋ।। ਪੁਨਿ ਸੈਯਦ ਮੁਖਿ ਆਨਿ ਦਿਖਾਯੋ।।**
**ਲੈਸੁ ਪਠਾਨ ਖਾਟ ਤਰ ਦੀਨੋ।। ਸੈਯਦਹਿ ਲਾਇ ਗਰੇ ਸੌ ਲੀਨੋ।। ੬।।**

ਪਦ ਅਰਥ—ਖਾਟ ਤਰ=ਮੰਜੀ ਹੇਠਾਂ। ਗਰੇ ਸੌ ਲੀਨੋ=ਗਲ ਨਾਲ ਲਾ ਲਿਆ।

ਅਰਥ—ਇਕ ਦਿਨ ਭੁਲ ਕੇ ਪਠਾਨ ਪਹਿਲਾਂ ਆ ਗਿਆ ਅਤੇ ਉਹਦੇ ਪਿਛੇ ਹੀ ਸਈਅਦ ਵੀ ਆ ਨਿਕਲਿਆ। ਉਹਨੇ ਪਠਾਨ ਨੂੰ ਮੰਜੀ ਹੇਠਾਂ ਕਰ ਦਿੱਤਾ ਅਤੇ ਸਈਅਦ ਨੂੰ ਗਲ ਨਾਲ ਲਾ ਲਿਆ।। ੬।।

**ਸ਼ੇਖ ਸੈਯਦ ਕੇ ਪਾਛੇ ਆਯੋ।। ਘਾਸ ਬਿਖੈ ਸੈਯਦਹਿ ਛਪਾਯੋ।।**
**ਤਬ ਲੌ ਮੁਗਲ ਆਇ ਹੀ ਗਯੋ।। ਸ਼ੇਖਹਿ ਡਾਰਿ ਗੋਨਿ ਮਹਿ ਦੀਯੋ।। ੭।।**

ਅਰਥ—ਸਈਅਦ ਦੇ ਪਿਛੇ ਸ਼ੇਖ ਗਿਆ ਤਾਂ ਉਹਨੇ ਸਈਅਦ ਨੂੰ ਘਾਹ ਵਿਚ ਛੁਪਾ ਦਿੱਤਾ, ਉਦੋਂ ਤਕ ਮੁਗਲ ਵੀ ਆ ਗਿਆ ਤਾਂ ਇਹਨੇ ਸ਼ੇਖ ਨੂੰ ਇਕ ਬੋਰੀ ਵਿਚ ਛੁਪਾ ਦਿੱਤਾ।। ੭।।

**ਦੋਹਰਾ।। ਤਿਹ ਪਾਛੇ ਕੁਟਵਾਰ ਕੇ ਗਏ ਪਯਾਦੇ ਆਇ।।**
**ਤੁਰਤੁ ਕੁਠਰਿਯਾ ਨਾਜ ਕੀ ਮੁਗਲਹਿ ਦਯੋ ਦੁਰਾਇ।। ੮।।**

ਪਦ ਅਰਥ—ਕੁਟਵਾਰ=ਕੋਤਵਾਲ। ਕੁਠਰਿਯਾ=ਕੋਠੀ।

ਅਰਥ—ਇਹਦੇ ਪਿਛੇ ਕੋਤਵਾਲ ਦੇ ਸਿਪਾਹੀ ਆ ਗਏ ਤਾਂ ਇਸ ਇਸਤ੍ਰੀ ਨੇ ਮੁਗਲ ਨੂੰ ਛੇਤੀ ਨਾਲ ਅਨਾਜ ਵਾਲੀ ਕੋਠੀ ਵਲ ਭਜਾ ਦਿੱਤਾ।। ੯।। (ਦ: ਗ੍ਰੰ: ਪੰਨਾ ੮੨੧)

**ਘੇਰਿ ਪਯਾਦਨ ਜਬ ਲਈ ਰਹਜੋ ਨ ਕਛੂ ਉਪਾਇ।।**
**ਨਿਕਸਿ ਆਪੁ ਠਾਢੀ ਭਈ ਗ੍ਰਿਹ ਕੌ ਆਗਿ ਲਗਾਇ।। ੯।।**

ਅਰਥ—ਜਦੋਂ ਇਹਨੂੰ ਸਿਪਾਹੀਆਂ ਨੇ ਘੇਰ ਲਿਆ ਤਾਂ ਇਹਦੇ ਕੋਲ ਹੋਰ ਕੋਈ ਉਪਾਅ ਨ ਰਹਿਆ ਤਾਂ ਇਹ ਘਰ ਨੂੰ ਅੱਗ ਲਾ ਕੇ ਆਪ ਬਾਹਰ ਨਿਕਲ ਕੇ ਖਲੋ ਗਈ।। ੯।।

**ਦੁਹੂੰ ਹਾਥ ਪੀਟਤ ਭਈ ਜਰਜੋ ਜਰਜੋ ਗ੍ਰਿਹ ਭਾਖਿ।।**
**ਵੈ ਚਾਰੌ ਤਾ ਮੈ ਜਰੇ ਕਿਨਹੂੰ ਨ ਹੇਰੀ ਰਾਖਿ।। ੧੦।। ੧।।**

ਪਦ ਅਰਥ—ਜਰੇ=ਸੜ ਗਏ। ਹੇਰੀ=ਵੇਖੀ।

ਅਰਥ—"ਉਹ ਮੇਰਾ ਘਰ ਸੜ ਗਿਆ, ਮੇਰਾ ਘਰ ਸੜ ਗਿਆ", ਕਹਿੰਦੀ ਹੋਈ ਆਪਣੇ ਸਰੀਰ ਨੂੰ ਪਿੱਟਣ ਲਗੀ। ਉਹ ਚਾਰੇ ਉਹਦੇ ਵਿਚ ਸੜ ਗਏ। ਉਹਨਾਂ ਦੀ ਸੁਆਹ ਭੀ ਕਿਸੇ ਨੇ ਨਹੀਂ ਵੇਖੀ।। ੧੦।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਸਟਮੋ ਚਰਿਤ੍ਰ ਸਮਾਪਤਮ ਸਤੁ ਸੁਭ ਸਤੁ ।। ੮।। ੧੫੫।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਰਾਜਾ ਮੰਤਰੀ ਵਾਰਤਾਲਾਪ ਅਠਵਾਂ ਚਲਿੱਤਰ ਸਮਾਪਤ ਸਤੁ ਸੁਭ ਸਤੁ।। ੮।। ੧੫੫।। ਚਲਦਾ।।

# ਚਲਿੱਤਰ ਨੌਵਾਂ

## ਕਥਾ ਜਗ ਜੋਤਮਤੀ

**ਦੋਹਰਾ।। ਸ਼ਹਿਰ ਲਹੌਰ ਬਿਖੈ ਹੁਤੀ ਏਕ ਬਹੁਰਿਯਾ ਸ਼ਾਹ।।**
**ਕਮਲ ਨਿਰਖਿ ਲੋਚਨ ਜਲਤ ਹੇਰਿ ਲਜਤ ਮੁਖ ਮਾਹ।। ੧।।**

ਪਦ ਅਰਥ— ਲੋਚਨ=ਅੱਖਾਂ। ਲਜਤ=ਸ਼ਰਮ।

ਅਰਥ—ਲਾਹੌਰ ਸ਼ਹਿਰ ਵਿਚ ਇਕ ਸ਼ਾਹੂਕਾਰ ਦੀ ਇਸਤ੍ਰੀ ਰਹਿੰਦੀ ਸੀ, ਜਿਸਦੀਆਂ ਅੱਖਾਂ ਨੂੰ ਵੇਖਕੇ ਕੌਲ ਫੁੱਲ ਭੀ ਸ਼ਰਮਿੰਦੇ ਹੁੰਦੇ ਸਨ।। ੧।।

**ਚੌਪਈ।। ਸ੍ਰੀ ਜਗ ਜੋਤਿ ਮਤੀ ਤਿਹ ਨਾਮਾ।। ਜਾ ਸਮ ਔਰ ਨ ਜਗ ਮੋਂ ਬਾਮਾ।।**
**ਅਧਿਕ ਤਰੁਨਿ ਕੀ ਪ੍ਰਭਾ ਬਿਰਾਜੈ।। ਲਖਿ ਤਾ ਕੌ ਤੜਿਤਾ ਤਨ ਲਾਜੈ।। ੨।।**

ਪਦ ਅਰਥ—ਪ੍ਰਭਾ=ਤੇਜਸਵੀ।

ਅਰਥ—ਉਸਦਾ ਨਾਂ ਜੋਤਮਤੀ ਸੀ ਅਤੇ ਸੰਸਾਰ ਵਿਚ ਉਸ ਵਰਗੀ ਹੋਰ ਕੋਈ ਇਸਤ੍ਰੀ ਨਹੀਂ ਸੀ। ਉਹ ਇਸਤ੍ਰੀ ਏਨੀ ਅਧਿਕ ਤੇਜਸਵੀ ਸੀ ਕਿ ਉਸਨੂੰ ਵੇਖਕੇ ਬਿਜਲੀ ਭੀ ਸ਼ਰਮਿੰਦਾ ਹੁੰਦੀ ਸੀ।। ੨।।

**ਦੋਹਰਾ।। ਇਕ ਰਾਜਾ ਅਟਕਤ ਭਯੋ ਨਿਰਖਿ ਤਰਨਿ ਕੇ ਅੰਗ।।**
**ਰਤਿ ਮਾਨੀ ਰੁਚਿ ਮਾਨਿ ਕੈ ਅਤਿ ਹਿਤ ਚਿਤ ਕੇ ਸੰਗ।। ੩।।**

ਅਰਕ—ਇਕ ਰਾਜਾ ਉਸ ਇਸਤ੍ਰੀ ਦੇ ਸੁੰਦਰ ਅੰਗਾਂ ਨੂੰ ਵੇਖਕੇ ਮਸਤ ਹੋ ਗਿਆ ਅਤੇ ਮਨ ਕਰਕੇ ਉਹਨੇ ਉਹਦੇ ਸਾਮ੍ਹਣੇ ਭੋਗ-ਬਿਲਾਸ ਦੀ ਗੱਲ ਆਖੀ।। ੩।।

**ਸੋ ਨ੍ਰਿਪ ਪਰ ਅਟਕਤ ਭਈ ਨਿਤਿ ਗ੍ਰਿਹ ਲੇਤ ਬੁਲਾਇ।।**

ਚਿਤ੍ਰ ਕਲਾ ਇਕ ਸਹਚਰੀ ਤਿਹ ਗ੍ਰਿਹਤਾਹਿ ਪਠਾਇ।। ੪।।

ਪਦ ਅਰਥ—ਸਹਚਰੀ=ਦਾਸੀ, ਸਹੇਲੀ।

ਅਰਥ—ਉਹ ਵੀ ਰਾਜੇ ਤੇ ਮੋਹਿਤ ਹੋ ਗਈ ਅਤੇ ਚਿਤ੍ਰਕਲਾ ਨਾਂ ਦੀ ਦਾਸੀ ਰਾਹੀਂ ਹਰ ਰੋਜ ਉਹਨੂੰ ਆਪਣੇ ਘਰ ਬੁਲਾ ਲੈਂਦੀ ਸੀ।। ੪।।

ਚਿਤ੍ਰਕਲਾ ਜੋ ਸਹਚਰੀ ਸੋ ਨ੍ਰਿਪ ਰੂਪ ਨਿਹਾਰਿ।।
ਗਿਰੀ ਮੂਰਛਨਾ ਹ੍ਵੈ ਧਰਨਿ ਹਰ ਅਰਿ ਸਰ ਗਜੋ ਮਾਰਿ।। ੫।।

ਅਰਥ—ਉਸ ਰਾਜੇ ਦੇ ਸੁੰਦਰ ਰੂਪ ਨੂੰ ਵੇਖਕੇ ਚਿਤ੍ਰਕਲਾ ਧਰਤੀ ਤੇ ਬੇ-ਹੋਸ਼ ਹੋ ਕੇ ਡਿੱਗ ਪਈ। ਸ਼ਿਵਜੀ ਦਾ ਵੈਰੀ ਕਾਮਦੇਵ ਉਸ ਦਾਸੀ ਨੂੰ ਤੀਰ ਮਾਰ ਗਿਆ ਸੀ।। ੫।।

ਚੌਪਈ।। ਉਠਤ ਬਚਨ ਨ੍ਰਿਪ ਸਾਥ ਉਚਾਰੇ।। ਆਜੁ ਭਜੋ ਮੁਹਿ ਰਾਜ ਪਿਆਰੇ।।
ਹੇਰਿ ਤੁਮੈ ਹਰ ਅਰਿ ਬਸ ਭਈ।। ਮੋ ਕਹੌ ਬਿਸਰਿ ਸਕਲ ਸੁਧਿ ਗਈ।। ੬।।

ਅਰਥ—ਫੇਰ ਉਠਕੇ ਉਹਨੇ ਰਾਜੇ ਨੂੰ ਆਖਿਆ, "ਹੇ ਰਾਜਨ! ਅਜ ਤੁਸੀ ਮੇਰੇ ਨਾਲ ਭੋਗ ਕਰੋ। ਤੁਹਾਨੂੰ ਵੇਖਕੇ ਮੈਂ ਕਾਮ-ਵਸ ਹੋ ਗਈ ਹਾਂ, ਅਤੇ ਮੈਨੂੰ ਆਪਣੀ ਸਾਰੀ ਸੁਧ-ਬੁਧ ਭੁਲ ਗਈ ਹੈ"।। ੬।।

ਦੋਹਰਾ।। ਸੁਨਤ ਬਚਨ ਨ੍ਰਿਪ ਨਾ ਕਰਜੋ ਤਾਸੌ ਭੋਗ ਬਨਾਇ।।
ਸੰਗ ਲਜਾਇ ਇਹ ਖਾਇ ਰਿਸਿ ਕਹਜੋ ਸ਼ਾਹ ਸੌ ਜਾਇ।। ੭।।

ਅਰਥ—ਰਾਜੇ ਨੇ ਇਹ ਸੁਣਕੇ ਉਹਦੇ ਨਾਲ ਭੋਗ-ਬਿਲਾਸ ਨਹੀਂ ਕੀਤਾ, ਇਸ ਲਈ ਦਾਸੀ ਗੁੱਸਾ ਖਾ ਕੇ ਰਾਜੇ ਨੂੰ ਨਾਲ ਲੈ ਗਈ ਅਤੇ ਓਧਰੋਂ ਜਾਕੇ ਉਸ ਇਸਤ੍ਰੀ ਦੇ ਸ਼ਾਹੂਕਾਰ ਪਤੀ ਨੂੰ ਇਸ ਦਾਸੀ ਨੇ ਸਾਰੀ ਗੱਲ ਦਸ ਦਿੱਤੀ ਕਿ ਤੇਰੇ ਘਰ ਇਕ ਆਦਮੀ ਆਉਂਦਾ ਹੈ।। ੭।।

ਅੜਿੱਲ।। ਸੁਨਤ ਬਚਨ ਤਿਹ ਸ਼ਾਹ ਤੁਰਤੁ ਘਰ ਆਇਯੋ।।
ਲਖਜੋ ਤਵਨ ਤ੍ਰਿਯ ਭੇਦ ਅਧਿਕ ਦੁਖ ਪਾਇਯੋ।।
ਮੋਰਿ ਨਿਰਖਿ ਪਤਿ ਨ੍ਰਿਪ ਕੌਂ ਜਿਯ ਤੇ ਮਾਰਿ ਹੈ।।
ਤੋ ਤਾ ਪਾਛੇ ਹਮਹੂੰ ਕੌਂ ਤੁਰਤੁ ਸੰਘਾਰਿ ਹੈ।। ੮।।

ਅਰਥ—ਗੱਲ ਸੁਣਦਿਆਂ ਹੀ ਉਹ ਸ਼ਾਹੂਕਾਰ ਪਤੀ ਛੇਤੀ ਘਰ ਆਇਆ, ਉਹ ਇਸਤ੍ਰੀ ਦੇ ਭੇਦ ਨੂੰ ਵੇਖਕੇ ਬਹੁਤ ਹੀ ਦੁਖੀ ਹੋਇਆ। ਉਸ ਇਸਤ੍ਰੀ ਨੇ ਸੋਚਿਆ, ਮੈਨੂੰ ਇਸ ਤਰ੍ਹਾਂ ਵੇਖਕੇ ਮੇਰਾ ਪਤੀ ਰਾਜੇ ਨੂੰ ਮਾਰ ਦੇਵੇਗਾ, ਪਿਛੋਂ ਮੈਨੂੰ ਭੀ ਮਾਰ ਦੇਵੇਗਾ।। ੮।।

*********************************************************

ਦੋਹਰਾ॥ ਤਾਤੇ ਆਗੈ ਕੀਜਿਯੈ ਨ੍ਰਿਪ ਕੋ ਤੁਰਤ ਉਪਾਇ॥
ਜਿਯਤੇਂ ਜਿਯਤ ਨਿਕਾਰਿਯੈ ਭੋਜਨ ਭਲੋ ਖਵਾਇ॥ ੯॥

ਪਦ ਅਰਥ—ਨਿਕਾਰਿਯੈ=ਕੱਢਣਾ। ਭਲੋ=ਵਧੀਆ

ਅਰਥ—ਇਸਤਰੀ ਨੇ ਸੋਚਿਆ ਕਿ ਹੁਣ ਰਾਜੇ ਨੂੰ ਬਚਾਉਣ ਦਾ ਛੇਤੀ ਉਪਾਅ ਕਰਨਾ ਚਾਹੀਦਾ ਹੈ, ਆਪਣੀ ਪਤੀ ਨੂੰ ਚੰਗਾ ਭੋਜਨ ਖਵਾਕੇ ਵਾਪਸ ਭੇਜ ਦੇਣਾ ਚਾਹੀਦਾ ਹੈ॥ ੯॥

ਇਕ ਸਫ ਬੀਚ ਲਪੇਟਿ ਤਿਹ ਧਰਜੋ ਭੀਤ ਸੋਲਾਇ॥
ਜਾਇਸ਼ਾਹ ਆਗੇ ਲਿਯੋ ਭੋਜਨ ਭਲੋ ਮੰਗਾਇ॥ ੧੦॥

ਪਦ ਅਰਥ—ਭੀਤ=ਕੰਧ ਨਾਲ।

ਅਰਥ—ਰਾਜੇ ਨੂੰ ਇਕ ਸਫ ਵਿਚ ਵਲ੍ਹੇਟ ਕੇ ਉਹਨੇ ਕੰਧ ਨਾਲ ਲਾ ਦਿੱਤਾ ਅਤੇ ਸੁੰਦਰ ਭੋਜਨ ਮੰਗਵਾਕੇ ਆਪਣੇ ਸ਼ਾਹੂਕਾਰ ਪਤੀ ਨੂੰ ਅਗੇ ਹੋ ਕੇ ਮਿਲੀ॥ ੧੦॥

ਅੜਿੱਲ॥ ਭੋਜਨ ਭਲੋ ਸ਼ਾਹ ਕੌ ਤਾਹਿ ਖਵਾਇਯੋ॥
ਬਹੁਰਿ ਬਚਨ ਤਾਕੋਂ ਇਹ ਭਾਂਤਿ ਸੁਨਾਇਯੋ॥
ਭਰਿ ਮੇਵਾ ਕੀ ਮੁਠਿ ਯਾ ਸਫ ਮੋਂ ਡਾਰਿਯੈ॥
ਹੋ ਪਰੇ ਜੀਤਿ ਬੈ ਦਾਵ ਪਰੇ ਬਿਨੁ ਹਾਰਿਯੈ॥ ੧੧॥

ਪਦ ਅਰਥ—ਤਾਹਿ=ਉਸਨੂੰ। ਮੁਠਿ=ਮੁਠੀ, ਬੁੱਕ। ਯਾ=ਇਸ।

ਅਰਥ—ਉਹਨੇ ਆਪਣੇ ਪਤੀ ਨੂੰ ਸੁੰਦਰ ਭੋਜਨ ਖਵਾਇਆ ਅਤੇ ਉਹਨੂੰ ਆਖਿਆ ਕਿ ਇਕ ਮੁਠੀ ਭਰ ਮੇਵੇ ਇਸ ਸਫ ਵਿਚ ਸੁਟੋ, ਜੇ ਇਹ ਇਸ ਸਫ ਦੇ ਅੰਦਰ ਚਲੇ ਜਾਣਗੇ ਤਾਂ ਤੁਸੀਂ ਜਿਤੇ ਹੋਏ ਮੰਨੇ ਜਾਓਗੇ, ਨਹੀਂ ਤਾਂ ਤੁਹਾਡੀ ਹਾਰ ਹੋਵੇਗੀ॥ ੧੧॥

ਦੋਹਰਾ॥ ਮੇਵਾ ਸ਼ਾਹੁਨਿ ਸ਼ਾਹੁ ਲੈ ਤਿਹ ਸਫ ਭੀਤਰਿ ਡਾਰਿ॥
ਖਾਹਿ ਨ੍ਰਿਪਤਿ ਤੂੰ ਭੱਛ ਸੁਭ ਐਸੇ ਕਹਜੋ ਸੁਧਾਰਿ॥ ੧੨॥

ਪਦ ਅਰਥ—ਸ਼ਾਹੁਨਿ=ਸ਼ਾਹੂਕਾਰਨੀ। ਸ਼ਾਹੁ=ਸ਼ਾਹੂਕਾਰ। ਭੀਤਰਿ=ਵਿਚ। ਭੱਛ=ਭੋਜਨ।

ਅਰਥ—ਉਸ ਇਸਤ੍ਰੀ ਤੋਂ ਮੇਵੇ ਲੈਕੇ ਸ਼ਾਹੂਕਾਰ ਨੇ ਉਸ ਸਫ ਵਿਚ ਸੁਟੇ, ਤਾਂ ਉਸ ਇਸਤ੍ਰੀ ਨੇ ਆਖਿਆ, 'ਹੇ ਰਾਜਾ! ਤੁਸੀਂ ਚੰਗੀ ਤਰ੍ਹਾਂ ਖਾਓ'॥ ੧੨॥ (ਦ: ਗ੍ਰੰ: ਪੰਨਾ ੮੨੨॥)

ਸੁਨਤ ਸ਼ਾਹੁ ਚਮਕਜੋ ਬਚਨ ਤ੍ਰਿਯ ਕੌ ਕਹਜੋ ਰਿਸਾਇ॥

ਤੈ ਮੁਹਿ ਕਜੋ ਰਾਜਾ ਕਹਜੋ ਮੋਕਹੁ ਬਾਤ ਬਤਾਇ।। ੧੩।।

ਪਦ ਅਰਥ—ਚਮਕਜੋ=ਗੁੱਸੇ ਵਿਚ ਆਇਆ। ਰਿਸਾਇ=ਗੁੱਸੇ ਹੋ ਕੇ।

ਅਰਥ—ਸ਼ਾਹੂਕਾਰ ਇਹ ਗੱਲ ਸੁਣਕੇ ਭੜਕ ਉਠਿਆ ਅਤੇ ਗੁਸੇ ਨਾਲ ਉਸ ਇਸਤ੍ਰੀ ਨੂੰ ਆਖਿਆ ਕਿ ਤੂੰ ਮੈਨੂੰ ਰਾਜਾ ਕਿਉਂ ਆਖਿਆ, ਇਸ ਗਲ ਦਾ ਭੇਦ ਮੈਨੂੰ ਦੱਸ।। ੧੩।।

ਧਾਮ ਰਹਤ ਤੋਰੇ ਸੁਖੀ ਤੋਸੌ ਨੇਹੁ ਬਢਾਇ।।
ਤਾਂਤੇ ਮੈ ਰਾਜਾ ਕਹਜੋ ਮੇਰੇ ਤੁਮ ਹੀ ਰਾਇ।। ੧੪।।

ਅਰਥ—ਤਾਂ ਇਸਤ੍ਰੀ ਬੋਲੀ, ਮੈਂ ਤੇਰੇ ਨਾਲ ਪ੍ਰੇਮ ਕਰਦੀ ਹੋਈ ਤੁਹਾਡੇ ਘਰ ਵਿਚ ਰਹਿੰਦੀ ਹਾਂ, ਇਸ ਲਈ ਮੈਂ ਤੁਹਾਨੂੰ ਰਾਜਾ ਆਖਿਆ ਹੈ, ਤੁਸੀਂ ਹੀ ਮੇਰੇ ਰਾਜਾ ਹੋ।। ੧੪।।

ਰੀਝ ਗਯੋ ਜੜ ਬਾਤ ਸੁਨਿ ਭੇਦ ਨ ਸਕਜੋ ਪਛਾਨਿ।।
ਤਾਂਤੇ ਮੈਂ ਰਾਜਾ ਹਾਟੈ ਸੁ ਉਠਿ ਅਧਿਕ ਪ੍ਰੀਤਿ ਮਨ ਮਾਨਿ।। ੧੫।।

ਅਰਥ—ਉਹ ਮੂਰਖ ਬਿਨਾਂ ਭੇਦ ਨੂੰ ਸਮਝਿਆਂ ਪ੍ਰਸੰਨ ਹੋ ਗਿਆ ਅਤੇ ਮਨ ਵਿਚ ਬਹੁਤ ਪ੍ਰੇਮ-ਪੂਰਤ ਹੁੰਦਿਆਂ ਛੇਤੀ ਨਾਲ ਉਠਕੇ ਆਪਣੀ ਹਟੀ ਤੇ ਚਲਿਆ ਗਿਆ।। ੧੫।।

ਸ਼ਾਹੁ ਗਏ ਤ੍ਰਿਯ ਸ਼ਾਹ ਕੀ ਨ੍ਰਿਪ ਕੌਂ ਦਯੋ ਨਿਕਾਰਿ।।
ਸੁਨਤ ਬਾਤ ਅਤਿ ਕੋਪ ਕੈ ਅਧਿਕ ਲੌਂਡਿਯਹਿ ਮਾਰਿ।। ੧੬।। ੧।।

ਅਰਥ—ਵਪਾਰੀ ਦੇ ਜਾਂਦਿਆਂ ਹੀ ਉਸ ਇਸਤ੍ਰੀ ਨੇ ਰਾਜੇ ਨੂੰ ਕੱਢ ਦਿੱਤਾ ਅਤੇ ਰਾਜੇ ਦੀ ਸਾਰੀ ਕਹਾਣੀ ਸਮਝਕੇ ਬੜੇ ਗੁੱਸੇ ਨਾਲ ਉਸ ਦਾਸੀ ਨੂੰ ਕੁਟਿਆ ਮਾਰਿਆ।। ੧੬।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨੌਮੋਂ ਚਰਿਤ੍ਰ ਸਮਾਪਤਮ ਸਤੁ ਸੁਭ ਸਤੁ ।। ੯।। ੧੭੧।। ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਰਾਜਾ ਮੰਤਰੀ ਵਾਰਤਾਲਾਪ ਨਾਂਵੀਂ ਕਥਾ ਸਮਾਪਤ ।। ੯।। ੧੭੧।। ਚਲਦਾ।।

## ਚਲਿੱਤਰ ਦਸਵਾਂ

## ਕਥਾ ਚਿਤਰਕਲਾ

ਦੋਹਰਾ।। ਤਵਨ ਲੌਂਡਿਯਹਿ ਸ਼ਾਹੁ ਤ੍ਰਿਯ ਮਾਰੀ ਜੌ ਰਿਸਿ ਖਾਇ।।
ਕਿਯ ਚਰਿਤ੍ਰ ਤਿਨ ਮੰਤ੍ਰਿਯਨ ਨ੍ਰਿਪ ਸੋ ਕਹਜੋ ਸੁਨਾਇ।। ੧।।

************************************************************

ਅਰਕ—ਉਸ ਵਪਾਰੀ ਦੀ ਇਸਤ੍ਰੀ ਦੀ ਦਾਸੀ ਜਿਸਨੂੰ ਰਾਜੇ ਨੇ ਗੁੱਸੇ ਨਾਲ ਮਾਰਿਆ ਸੀ, ਉਸਨੇ ਵੀ ਕਈ ਚਲਿੱਤਰ ਵਿਖਾਏ ਸਨ, ਮੰਤ੍ਰੀਆਂ ਨੇ ਰਾਜੇ ਨੂੰ ਸੁਣਾਕੇ ਆਖਿਆ।। ੧।।

**ਚੌਪਈ।। ਚੋਟਨ ਲਗੇ ਰੋਹ ਮਨ ਆਨੋ।। ਜਾਇ ਸੈਯਦ ਸੋ ਕਰਜੋ ਯਰਾਨੋ।।**
**ਨਿਤ ਤਿਹ ਅਪਨੇ ਸਦਨ ਬੁਲਾਵੈ।। ਸ਼ਾਹੁ ਤ੍ਰਿਯਾ ਕੋ ਦਰਬੁ ਲੁਟਾਵੈ।।੨।।**

ਪਦ ਅਰਥ—ਰੋਹ=ਗੁੱਸਾ। ਸਦਨ=ਘਰ।

ਅਰਥ—ਬਹੁਤ ਮਾਰ ਖਾਣ ਨਾਲ ਉਹਦੇ ਮਨ ਵਿਚ ਗੁੱਸਾ ਆਇਆ, ਉਹਨੇ ਇਕ ਸਈਅਦ ਨਾਲ ਯਾਰੀ ਕਰ ਲਈ। ਹੁਣ ਰੋਜ਼ ਉਹਨੂੰ ਆਪਣੇ ਘਰ ਬੁਲਾਉਣ ਲਗੀ ਤੇ ਵਪਾਰੀ ਤੇ ਇਸਤ੍ਰੀ ਦਾ ਧਨ ਲੁਟਾਉਣ ਲਗੀ।। ੨।।

**ਦੋਹਰਾ।। ਸ਼ਾਹੁ ਤ੍ਰਿਯਾ ਕੀ ਖਾਟ ਪਰ ਇਕ ਦਿਨ ਤਾਹਿ ਸਵਾਇ।।**
**ਸ਼ਾਹੁ ਤ੍ਰਿਯਾ ਸੋਂ ਅਗਮਨੈ ਕਹਜੋ ਬਚਨ ਯੌ ਜਾਇ।। ੩।।**

ਪਦ ਅਰਥ—ਖਾਟ ਪਰ=ਮੰਜੀ ਉਤੇ। ਅਗਮਨੈ=ਅੱਗੇ।

ਅਰਥ—ਇਕ ਦਿਨ ਉਸ ਸਈਅਦ ਨੂੰ ਵਪਾਰੀ ਦੀ ਇਸਤ੍ਰੀ ਦੀ ਮੰਜੀ ਤੇ ਸੁਆ ਕੇ ਉਸ ਦਾਸੀ ਨੇ ਉਸ ਵਪਾਰੀ ਦੀ ਇਸਤ੍ਰੀ ਨੂੰ ਪਹਿਲਾਂ ਹੀ ਜਾ ਕੇ ਆਖਿਆ।। ੩।।

**ਤਵਨੈ ਨ੍ਰਿਪ ਤੁਅਹਿਤ ਪਗਜੋ ਬੇਗਿ ਬੁਲਾਵਤ ਤੋਹਿ।।**
**ਚਲੋ ਅਬੈ ਉਠਿ ਤੁਮ ਤਹਾਂ ਬਾਤ ਸ੍ਰਵਨ ਧਰਿ ਮੋਹਿ।। ੪।।**

ਪਦ ਅਰਥ—ਪਗਜੋ=ਪ੍ਰੇਮ ਵਿਚ। ਬੇਗ=ਛੇਤੀ। ਸ੍ਰਵਨ=ਕੰਨ।

ਅਰਥ—ਤੁਹਾਡਾ ਰਾਜਾ ਤੁਹਾਨੂੰ ਪ੍ਰੇਮ-ਵੱਸ ਹੋ ਕੇ ਛੇਤੀ ਬੁਲਾ ਰਿਹਾ ਹੈ, ਮੇਰੀ ਗੱਲ ਮੰਨੋ ਅਤੇ ਛੇਤੀ ਉਥੇ ਚਲੋ।। ੪।।

**ਨ੍ਰਿਪ ਠਾਢੋ ਹੇਰੈ ਤੁਮੈ ਤੁਮਰੇ ਅਤਿ ਹਿਤ ਪਾਗਿ।।**
**ਬੇਗਿ ਚਲੋ ਉਠਿ ਤਹਾਂ ਤੁਮ ਜਹਾ ਬਰਤੁ ਹੈ ਆਗਿ।। ੫।।**

ਪਦ ਅਰਥ—ਪਾਗਿ=ਖੱਚਤ। ਆਗਿ=ਅੱਗ।

ਅਰਥ—ਤੁਹਾਡੇ ਅਤਿ ਪ੍ਰੇਮ ਵਿਚ ਮਸਤ ਰਾਜਾ ਤੁਹਾਡੀ ਰਾਹ ਵੇਖ ਰਿਹਾ ਹੈ, ਇਸ ਲਈ ਜਿਥੇ ਅੱਗ ਬਲ ਰਹੀ ਹੈ, ਤੁਸੀਂ ਉਥੇ ਛੇਤੀ ਚਲੋ।। ੫।।

**ਸੁਨਤ ਬਚਨ ਤ੍ਰਿਯ ਤਹ ਚਲੀ ਕਹਜੋ ਨ੍ਰਿਪਤਿ ਸੋਂ ਧਾਇ।।**

ਸੋਇ ਯਾਰ ਤੁਮਰੀ ਰਹੀ ਗਹੋ ਚਰਨ ਦੋਊ ਜਾਇ॥ ੬॥

ਅਰਥ—ਇਹ ਗੱਲ ਸੁਣਕੇ ਉਹ ਇਸਤ੍ਰੀ ਦੌੜਕੇ ਰਾਜੇ ਕੋਲ ਪਹੁੰਚੀ , ਅਤੇ ਸਈਅਦ ਵਲ ਇਸ਼ਾਰਾ ਕਰਕੇ ਰਾਜੇ ਨੂੰ ਆਖਿਆ, ਇਹ ਤੁਹਾਡੀ ਪ੍ਰੇਮਿਕਾ ਸੁਤੀ ਹੋਈ ਹੈ, ਉਹਨੂੰ ਜਾ ਕੇ ਪੈਰਾਂ ਤੋਂ ਫੜ ਲਓ॥ ੬॥

ਆਪੁ ਅਗਮਨੇ ਦੌਰਿ ਕੈ ਸੈਯਦਹਿ ਕਹਿਯੋ ਸੁਨਾਇ॥
ਗਹਿ ਕ੍ਰਿਪਾਨ ਜਾਗਤ ਰਹੋ ਜਿਨਿ ਨ ਗਹੈ ਕੋਊ ਆਇ॥ ੭॥

ਪਦ ਅਰਥ—ਦੌਰਿ ਕੈ=ਦੌੜ ਕੇ।

ਅਰਥ—ਆਪ ਅਗੇ ਦੌੜਕੇ ਉਸਨੇ ਸਈਅਦ ਨੂੰ ਆਖਿਆ ਕਿ ਤੂੰ ਕ੍ਰਿਪਾਨ ਫੜਕੇ ਜਾਗਦਾ ਰਹੋ, ਤਾਂਕਿ ਕੋਈ ਆ ਕੇ ਤੈਨੂੰ ਫੜ ਨਾ ਲਵੇ॥ ੭॥

ਚੋਰ ਜਰਾਵਤ ਆਗਿ ਜਹ ਤਹ ਤ੍ਰਿਯ ਪਹੁਚੀ ਜਾਇ॥
ਲੂਟਿ ਕੂਟਿ ਤਾਕੌ ਦਿਯੋ ਗਹਿਰੇ ਗੜੇ ਦਬਾਇ॥ ੮॥

ਅਰਥ—ਓਧਰ ਜਿਥੇ ਚੋਰ ਅੱਗ ਬਾਲਕੇ ਬੈਠੇ ਹੋਏ ਸਨ, ਉਥੇ ਵਪਾਰੀ ਦੀ ਇਸਤ੍ਰੀ ਜਦੋਂ ਪਹੁੰਚੀ ਤਾਂ ਉਹਨਾਂ ਨੇ ਉਸ ਵਪਾਰੀ ਦੀ ਇਸਤ੍ਰੀ ਨੂੰ ਲੁਟਕੇ ਅਤੇ ਮਾਰਕੇ ਡੂੰਘੇ ਟੋਏ ਵਿਚ ਦਬਾ ਦਿੱਤਾ॥ ੮॥

ਅੜਿੱਲ॥ ਚਰਨ ਛੁਅਨ ਦੋਊ ਕਾਲ ਪ੍ਰੇਰਿ ਨ੍ਰਿਪ ਆਨਿਯੋ॥
ਚਿਤ੍ਰਕਲਾ ਕੋ ਬਚਨ ਸੱਤਿ ਕਰਿ ਮਾਨਿਯੋ॥
ਉਠਤ ਤੇਗ ਕੋ ਤਬ ਬਿਨ ਘਾਵ ਪ੍ਰਹਾਰਿਯੋ॥
ਹੋ ਸੁਘਰ ਸਿੰਘ ਰਾਜਾ ਕੋ ਹਨਿਹੀ ਡਾਰਿਯੋ॥ ੯॥

ਅਰਥ—ਏਧਰ ਰਾਜਾ ਚਿਤ੍ਰਕਲਾ ਦੀ ਗਲ ਨੂੰ ਮੰਨਕੇ ਉਹਦੇ ਪੈਰ ਛੂਹਣ ਲਈ ਪਹੁੰਚਾ। ਸਈਅਦ ਨੇ ਉਠਦਿਆਂ ਹੀ ਕ੍ਰਿਪਾਨ ਨਾਲ ਵਾਰ ਕੀਤਾ ਅਤੇ ਰਾਜੇ ਨੂੰ ਮਾਰ ਸੁਟਿਆ॥ ੯॥

ਦੋਹਰਾ॥ ਸ਼ਾਹੁ ਬਧੂ ਚੋਰਨ ਹਨੀ ਸੈਯਦ ਨ੍ਰਿਪ ਕੌ ਘਾਇ॥
ਤਵਨ ਲੌਂਡਿਯਹਿ ਲੇ ਗਯੋ ਅਪਨੇ ਸਦਨ ਬਨਾਇ॥ ੧੦॥

ਅਰਥ—ਇਸ ਤਰ੍ਹਾਂ ਵਪਾਰੀ ਦੀ ਪਤਨੀ ਨੂੰ ਚੋਰਾਂ ਨੇ ਮਾਰ ਦਿੱਤਾ ਅਤੇ ਸਈਅਦ ਰਾਜੇ ਨੂੰ ਮਾਰਕੇ ਉਸ ਦਾਸੀ (ਚਿਤ੍ਰਕਲਾ) ਨੂੰ ਆਪਣੇ ਘਰ ਲੈ ਗਿਆ॥ ੧੦॥

ਤ੍ਰਿਯਹਿ ਨ ਅੰਤਰ ਦੀਜਿਯੈ ਤਾ ਕੋ ਲੀਜੈ ਭੇਦ॥

**************************************************************
## ਬਹੁ ਪੁਰਖਨ ਕੇ ਕਰਤ ਹੈ ਹ੍ਰਿਦੈ ਚੰਚਲਾ ਛੇਦ।। ੧੧।।

ਅਰਥ—ਕਦੀ ਭੀ ਇਸਤ੍ਰੀ ਨੂੰ ਆਪਣਾ ਭੇਦ ਨਹੀਂ ਦੱਸਣਾ ਚਾਹੀਦਾ, ਪਰ ਉਹਦਾ ਭੇਦ ਜਾਣ ਲੈਣਾ ਚਾਹੀਦਾ ਹੈ। ਇਹ ਚੰਚਲ ਇਸਤ੍ਰੀਆਂ ਅਨੇਕਾਂ ਪੁਰਸ਼ਾਂ ਦੇ ਹਿਰਦੇ ਵਿਚ ਜ਼ਖਮ ਕਰ ਦੇਂਦੀਆਂ ਹਨ ।। ੧੧।।

## ਚਿਤ ਤ੍ਰਿਯ ਕੋ ਹਰਿ ਲੀਜਿਯੈ ਤਾਹਿ ਨ ਦੀਜੈ ਚਿੱਤ।।
## ਨਿਤਪ੍ਰਤਿ ਤਾਹਿ ਰਿਝਾਇਯੈ ਦੈ ਦੈ ਅਗਨਿਤ ਬਿੱਤ।। ੧੨।।

ਪਦ ਅਰਥ—ਅਗਨਿਤ=ਬਹੁਤ ਸਾਰਾ।

ਅਰਥ—ਇਸਤ੍ਰੀ ਦੇ ਚਿੱਤ ਨੂੰ ਭਾਵੇਂ ਚੁਰਾ ਲਓ, ਪਰ ਆਪਣਾ ਚਿੱਤ ਉਹਨੂੰ ਕਦੇ ਨਾ ਦਿਓ ਅਤੇ ਅਨੇਕਾਂ ਤਰ੍ਹਾਂ ਦੇ ਪਦਾਰਥ ਦੇਂਦਿਆਂ ਹੋਇਆਂ ਉਹਨੂੰ ਰੋਜ਼ਾਨਾਂ ਪ੍ਰਸੰਨ ਕਰਦੇ ਰਹੋ।। ੧੨।।

## ਗੰਧ੍ਰਬ ਜੱਛ ਭੁਜੰਗ ਗਨ ਨਰ ਬਪੁਰੇ ਕਿਨ ਮਾਂਹਿ।।
## ਦੇਵ ਅਦੇਵ ਤ੍ਰਿਯਾਨ ਕੇ ਭੇਵ ਪਛਾਨਤ ਨਾਹਿ।। ੧੩।। ੧।।

ਅਰਥ—ਗੰਧਰਬ, ਜੱਛ, ਭੁਜੰਗ, ਦੇਵ, ਅਦੇਵ ਕੋਈ ਭੀ ਇਸਤ੍ਰੀ ਦੇ ਭੇਦ ਨੂੰ ਨਹੀਂ ਸਮਝ ਸਕਿਆ, ਫਿਰ ਭਲਾ ਇਹ ਮਨੁੱਖ ਕਿਸ ਦੇ ਪਾਣੀ ਹਾਰ ਹਨ।। ੧੩।। ੧।।

ਇਤਿ ਸ੍ਰੀ ਚਰਿਤ੍ਰੋ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦਸਮੋ ਚਰਿਤ੍ਰ ਸਮਾਪਤਮ ਸਤੁ ਸੁਭ ਸਤੁ ।। ੧੦।। ੧੮੪।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਰਾਜਾ ਅਤੇ ਮੰਤਰੀ ਵਾਰਤਾਲਾਪ ਦਸਵੀਂ ਕਥਾ ਸਮਾਪਤ।। ੧੦।। ੧੯੪।। ਚਲਦਾ।।

# ਚਲਿੱਤਰ ਗਿਆਰਵਾਂ

# ਕਥਾ ਬਾਣੀਏ ਦੀ ਨਾਰ

## ਦੋਹਰਾ।। ਬਹੁਰਿ ਮੰਤ੍ਰਿਬਰ ਰਾਇ ਸੌ ਭੇਦ ਕਹਿਯੋ ਸਮਝਾਇ।।
## ਸਭਾ ਬਿਖੈ ਭਾਖਤ ਭਯੋ ਦਸਮੀ ਕਥਾ ਬਨਾਇ।। ੧।।

ਅਰਥ—ਫਿਰ ਮੰਤਰੀ ਨੇ ਰਾਜੇ ਨੂੰ ਭੇਦ ਸਮਝਾਇਆ ਅਤੇ ਸਭਾ ਵਿਚ ਇਹ ਦਸਵੀਂ ਕਥਾ ਸੁਣਾਉਨ ਲਗਾ।। ੧।।

## ਬਨਿਯਾ ਏਕ ਪਿਸ਼ੌਰ ਮੈਂ ਤਾਹਿ ਕੁਕ੍ਰਿਆ ਨਾਰਿ।।
## ਤਾਂਹਿ ਮਾਰਿ ਤਾਸੌਂ ਜਰੀ ਸੋ ਮੈਂ ਕਹੋ ਸੁਧਾਰਿ।। ੨।।

ਪਦ ਅਰਥ—ਪਿਸ਼ੌਰ ਸ਼ਹਿਰ ਵਿਚ ਇਕ ਬਾਣੀਆਂ ਰਹਿੰਦਾ ਸੀ, ਜਿਹਦੀ ਇਕ ਬਦ-ਚਲਨ ਇਸਤ੍ਰੀ ਸੀ। ਉਹ ਉਸ ਬਾਣੀਏ ਨੂੰ ਮਾਰਕੇ ਉਹਦੇ ਨਾਲ ਹੀ ਸੜ ਮਰੀ, ਹੁਣ ਇਹ ਕਥਾ ਮੈਂ ਵਿਸਤਾਰ ਨਾਲ ਸੁਣਾਉਂਦਾਂ ਹਾਂ।। ੨।।

**ਬਨਿਕ ਬਨਿਜ ਕੇ ਹਿਤ ਗਯੋ ਤਾ ਤੇ ਰਹ੍ਯੋ ਨ ਜਾਇ।।**
**ਏਕ ਪੁਰਖ ਰਾਖਤ ਭਈ ਅਪੁਨੇ ਧਾਮ ਬੁਲਾਇ।। ੩।।**

ਪਦ ਅਰਥ—ਹਿਤ=ਵਾਸਤੇ। ਧਾਮ=ਘਰ।

ਅਰਥ—ਬਾਣੀਆਂ ਵਪਾਰ ਲਈ ਗਿਆ ਅਤੇ ਪਿਛੋਂ ਉਹ ਇਸਤ੍ਰੀ ਆਪਣੇ ਮਨ ਨੂੰ ਸੰਭਾਲ ਕੇ ਨਾ ਰਖ ਸਕੀ। ਇਹਨੇ ਇਕ ਪੁਰਸ਼ ਨੂੰ ਆਪਣੇ ਘਰ ਵਿਚ ਰਖ ਲਿਆ।। ੩।।

**ਰੈਨਿ ਦਿਵਸ ਤਾਂ ਸੌ ਰਮੈ ਜਬ ਸੁਤ ਭੂਖੋ ਹੋਇ।।**
**ਪ੍ਰੀਤ ਮਾਤ ਲਖਿ ਦੁਗਧ ਹਿਤ ਦੇਤ ਉੱਚ ਸੁਰ ਰੋਇ।। ੪।।**

ਅਰਥ—ਰਾਤ-ਦਿਨ ਉਹ ਉਹਦੇ ਨਾਲ ਉਸ ਸਮੇਂ ਪ੍ਰੀਤ ਕਰਦੀ ਸੀ, ਜਦੋਂ ਉਹਦਾ ਬੱਚਾ ਭੁੱਖਾ ਹੁੰਦਾ ਸੀ ਅਤੇ ਤਦੋਂ ਉਹ ਦੁਧ ਲਈ ਉੱਚੀ ਅਵਾਜ਼ ਵਿਚ ਰੋਂਦਾ ਸੀ।। ੪।।

**ਚੌਪਈ।। ਜਬ ਸੁਤ ਭੂਖੋ ਹੋਇ ਪੁਕਾਰੈ।। ਤਬ ਮੁਖ ਸੌ ਯੌ ਜਾਰ ਉਚਾਰੈ।।**
**ਤ੍ਰਿਯ ਯਾਕੌਂ ਤੁਮ ਚੁਪਨ ਕਰਾਵੋ।। ਹਮਰੇ ਚਿਤ ਕੋ ਸ਼ੋਕ ਮਿਟਾਵੋ।। ੫।।**

ਅਰਥ—ਜਦੋਂ ਭੁਖਾ ਪੁਤਰ ਕੁਰਲਾਂਦਾ ਸੀ ਤਾਂ ਉਸ ਇਸਤ੍ਰੀ ਦਾ ਮਿੱਤਰ ਕਹਿੰਦਾ ਸੀ ਕਿ ਤੂੰ ਇਹਨੂੰ ਚੁਪ ਕਰਾਕੇ ਮੇਰੇ ਮਨ ਦਾ ਦੁਖ ਦੂਰ ਕਰ।। ੫।।

**ਉਠਿ ਅਸਥਨ ਤਾਕੋਂ ਤਿਨ ਦਯੋ।। ਲੈ ਅਸਥਨ ਚੁਪ ਬਾਲ ਨ ਭਯੋ।।**
**ਨਿਜ ਸੁਤ ਕੋ ਨਿਜੁ ਕਰਨ ਸੰਘਾਰ੍ਯੋ।। ਆਨਿ ਮਿੱਤ੍ਰ ਕੋ ਸ਼ੋਕ ਨਿਵਾਰ੍ਯੋ।। ੬।।**

ਪਦ ਅਰਥ—ਅਸਥਨ=ਥਣ। ਸੰਘਾਰ੍ਯੋ=ਮਾਰ ਦਿੱਤਾ। ਸ਼ੋਕ=ਦੁਖ।

ਅਰਥ—ਇਸਤ੍ਰੀ ਨੇ ਉਠਕੇ ਬੱਚੇ ਨੂੰ ਦੁੱਧ ਚੁੰਘਾਇਆ, ਪਰ ਬੱਚਾ ਫਿਰ ਭੀ ਚੁੱਪ ਨ ਹੋਇਆ। ਉਸ ਇਸਤ੍ਰੀ ਨੇ ਆਪਣੇ ਹੱਥਾਂ ਨਾਲ ਆਪਣੇ ਪੁੱਤਰ ਨੂੰ ਗਲ ਘੁੱਟ ਕੇ ਮਾਰ ਦਿੱਤਾ, ਇਸ ਤਰ੍ਹਾਂ ਆਪਣੇ ਮਿੱਤਰ ਦਾ ਦੁਖ ਦੂਰ ਕੀਤਾ।। ੬।।

**ਬਾਲ ਰਹਤ ਚੁਪ ਜਾਰ ਉਚਾਰੋ।। ਅਬ ਕਸੋਂ ਨ ਰੋਵਤ ਬਾਲ ਤਿਹਾਰੋ।।**
**ਤਬ ਤਿਨ ਬਚਨ ਤਰੁਨਿ ਯੌ ਭਾਖ੍ਯੋ।। ਤਵ ਹਿਤ ਮਾਰਿ ਪੂਤ ਮੈ ਰਾਖ੍ਯੋ।। ੭।।**

ਅਰਥ—ਬੱਚੇ ਦਾ ਰੋਣਾ ਬੰਦ ਵੇਖਕੇ ਮਿੱਤਰ ਨੇ ਆਖਿਆ ਕਿ ਹੁਣ ਤੇਰਾ ਬੱਚਾ ਕਿਉਂ ਨਹੀਂ ਰੋ ਰਿਹਾ?

*****************************************************************
ਤਾਂ ਇਸਤ੍ਰੀ ਨੇ ਉਸਨੂੰ ਦਸਿਆ ਕਿ ਤੁਹਾਡੇ ਲਈ ਮੈਂ ਆਪਣੇ ਪੁੱਤਰ ਨੂੰ ਮਾਰ ਦਿੱਤਾ ਹੈ॥ ੭॥

ਦੋਹਰਾ॥ ਜਾਰ ਬਚਨ ਸੁਨਿ ਕੈ ਡਰਯੋ ਅਧਿਕ ਤ੍ਰਾਸ ਮਨ ਠਾਨਿ॥
ਤਾ ਤ੍ਰਿਯ ਕੀ ਨਿੰਦਜਾ ਕਰੀ ਬਾਲ ਚਰਿਤ ਮੁਖਿ ਆਨਿ॥੮॥

ਅਰਥ—ਇਹ ਗੱਲ ਸੁਣ ਕੇ ਉਹ ਪੁਰਸ਼ ਮਨ ਵਿਚ ਬਹੁਤ ਡਰਿਆ ਅਤੇ ਬੱਚੇ ਸਬੰਧੀ ਉਹਨੇ ਇਸਤ੍ਰੀ ਨੂੰ ਬੁਰਾ ਭਲਾ ਆਖਿਆ॥ ੮॥

ਜਾਰ ਜਬੈ ਐਸੇ ਕਹਿਯੋ ਨਿਰਖ ਤਰੁਨਿ ਕੀ ਓਰ॥
ਤਾਹਿ ਤੁਰਤ ਮਾਰਤ ਭਈ ਹ੍ਰਿਦੈ ਕਟਾਰੀ ਘੋਰ॥ ੯॥

ਪਦ ਅਰਥ—ਤਰੁਨਿ=ਇਸਤ੍ਰੀ। ਕਟਾਰੀ=ਕਟਾਰ।

ਅਰਥ—ਜਦੋਂ ਪੁਰਸ਼ ਨੇ ਇਸਤ੍ਰੀ ਨੂੰ ਇਸ ਤਰ੍ਹਾਂ ਆਖਿਆ ਤਾਂ ਉਸ ਇਸਤ੍ਰੀ ਨੇ ਤੁਰੰਤ ਤੇਜ਼ ਕਟਾਰ ਨਾਲ ਵਾਰ ਕਰਕੇ ਉਸ ਪੁਰਸ਼ ਨੂੰ ਵੀ ਉਥੇ ਹੀ ਮਾਰ ਦਿੱਤਾ॥ ੯॥

ਪੁੱਤ੍ਰ ਔਰ ਤਿਹ ਜਾਰ ਕੋ ਇਕ ਕੋਨਾ ਮੈ ਜਾਇ॥
ਮਰਦ ਏਕ ਲਗਿ ਭੂਮਿ ਖਨਿ ਦੁਹੂੰਅਨ ਦਯੋ ਦਬਾਇ॥੧੦॥

ਅਰਥ—ਆਪਣੇ ਮਿੱਤਰ ਅਤੇ ਪੁੱਤਰ ਨੂੰ ਇਕ ਕੋਨੇ ਵਿਚ ਜਾ ਕੇ ਇਕ ਆਦਮੀ ਤਕ ਡੂੰਘਾ ਟੋਆ ਪੁਟਕੇ ਦੋਹਾਂ ਨੂੰ ਧਰਤੀ ਵਿਚ ਦਬਾ ਦਿੱਤਾ॥ ੧੦॥

ਅਤਿਥ ਏਕ ਤਿਹ ਘਰ ਹੁਤੋ ਤਿਨ ਸਭ ਚਰਿਤ ਨਿਹਾਰਿ॥
ਬਨਿਕ ਮਿੱਤ੍ਰ ਤਾਕੋ ਹੁਤੋ ਤਾਸੋ ਕਹਿਯੌ ਸੁਧਾਰਿ॥ ੧੧॥

ਅਰਥ—ਉਸ ਘਰ ਵਿਚ ਇਕ ਸਾਧੂ ਭੀ ਆਇਆ ਹੋਇਆ ਸੀ, ਉਸਨੇ ਇਹ ਸਾਰਾ ਤਮਾਸ਼ਾ ਵੇਖਕੇ ਉਸ ਬਾਣੀਏਂ ਮਿੱਤਰ ਨੂੰ ਸਮਝਾਕੇ ਦਸਿਆ॥ ੧੧॥

ਚੌਪਈ॥ ਬਚਨ ਸੁਨਤ ਬਨਿਯੋ ਘਰ ਆਯੋ॥ ਤਾ ਤ੍ਰਿਯ ਸੋ ਯੌ ਬਚਨ ਸੁਨਾਯੋ॥
ਜੋ ਗ੍ਰਿਹ ਕੋਨਾ ਖੋਦਿ ਦਿਖੈ ਹੈ॥ ਤਬ ਤੋਕੌ ਪਤਿ ਧਾਮ ਬਸੈ ਹੈ॥ ੧੨॥

ਪਦ ਅਰਥ—ਗ੍ਰਿਹ=ਘਰ। ਖੋਦਿ=ਪੁੱਟਕੇ। ਪਤਿ=ਮਾਲਕ, ਪਤੀ।

ਅਰਥ—ਸਾਧੂ ਦੀ ਗੱਲ ਸੁਣਦਿਆਂ ਹੀ ਬਾਣੀਆਂ ਘਰ ਆਇਆ ਅਤੇ ਉਹਨੇ ਇਸਤ੍ਰੀ ਨੂੰ ਹੁਕਮ ਦਿੱਤਾ ਕਿ ਤੂੰ ਮੈਨੂੰ ਇਹ ਕੋਨਾਂ ਪੁੱਟਕੇ ਵਿਖਾ, ਨਹੀਂ ਤੇ ਮੈਂ ਘਰ ਵਿਚ ਨਹੀਂ ਰਹਾਂਗਾ। ੧੨॥

ਅੜਿੱਲ॥ ਜਬ ਤਾ ਤ੍ਰਿਯਾ ਸੋਂ ਬਨਿਕ ਬਚਨ ਯੌ ਭਾਖਿਯੋ॥

ਤਮਕਿ ਤੇਗ ਕੀ ਦਈ ਮਾਰਿ ਹੀ ਰਾਖਿਯੋ।।
ਕਾਟਿ ਮੂੰਡ ਤਾਕੋ ਇਹ ਭਾਂਤਿ ਉਚਾਰਿਯੋ।।
ਹੋ ਲੂਟਿ ਚੋਰ ਲੈ ਗਏ ਧਾਮ ਇਹ ਮਾਰਿਯੋ।। ੧੩।।

ਅਰਥ—ਜਦੋਂ ਬਾਣੀਏਂ ਨੇ ਉਸ ਇਸਤ੍ਰੀ ਨੂੰ ਇਸ ਤਰ੍ਹਾਂ ਆਖਿਆ ਤਾਂ ਉਹਨੇ ਗੁਸੇ ਨਾਲ ਤਲਵਾਰ ਫੜਕੇ ਉਹਨੂੰ ਵੀ ਮਾਰ ਦਿੱਤਾ। ਉਹਦਾ ਸਿਰ ਵਢਕੇ ਹਾਲ ਪਾਹ੍ਰਿਆ ਕਰਨ ਲਗੀ ਕਿ ਚੋਰ ਘਰ ਨੂੰ ਲੁਟਕੇ ਲੈ ਗਏ ਹਨ ਅਤੇ ਇਸਨੂੰ ਘਰ ਵਿਚ ਹੀ ਮਾਰ ਦਿੱਤਾ ਹੈ।। ੧੩।। (ਦ: ਗ੍ਰੰਥ ਪੰਨਾ ੮੨੪)

ਦੋਹਰਾ।। ਪਤਿ ਮਾਰਿਯੋ ਸੁਤ ਮਾਰਿਯੋ ਧਨ ਲੈ ਗਏ ਚੁਰਾਇ।।
ਤਾ ਪਾਛੈ ਮੈਹੂੰ ਜਰੌ ਢੋਲ ਮ੍ਰਿਦੰਗ ਬਜਾਇ।। ੧੪।।

ਅਰਥ—ਮੇਰਾ ਪਤੀ ਮਾਰ ਦਿਤਾ, ਮੇਰਾ ਪੁਤਰ ਮਾਰ ਦਿਤਾ ਅਤੇ ਧਨ ਭੀ ਚੋਰ ਚੁਰਾਕੇ ਲੈ ਗਏ ਹਨ, ਹੁਣ ਮੈਂ ਭੀ ਢੋਲ-ਢਮੱਕਾ ਵਜਾਕੇ ਆਖਦੀ ਹਾਂ ਕਿ ਮੈਂ ਭੀ ਇਹਦੇ ਨਾਲ ਹੀ ਸੜ ਮਰਾਂਗੀ।। ੧੪।।

ਭਯੋ ਪ੍ਰਾਤ ਚੜਿ ਚਿਖਾ ਪੈ ਚਲੀ ਜਰਨ ਕੇ ਕਾਜ।।
ਲੋਗ ਤਮਾਸ਼ੇ ਕੌ ਚਲੇ ਲੈ ਲਕਰਿਨ ਕੋ ਸਾਜ।। ੧੫।।

ਪਦ ਅਰਥ—ਲਕਰਿਨ=ਲੱਕੜੀਆਂ। ਸਾਜ=ਇਕੱਠੀਆਂ।

ਅਰਥ—ਸਵੇਰ ਪੈਂਦੇ ਸਾਰ ਉਹ ਸੜ ਮਰਨ ਲਈ ਚਲ ਪਈ ਅਤੇ ਲੋਕ ਵੀ ਬਾਲਣ ਆਦਿ ਲੈਕੇ ਤਮਾਸ਼ਾ ਵੇਖਣ ਚਲ ਪਏ।। ੧੫।।

ਸੁਨਤ ਸ਼ੋਰ ਲੋਗਨ ਕੋ ਬਾਜਤ ਢੋਲ ਮ੍ਰਿਦੰਗ।।
ਲਖਯੋ ਹੁਤੋ ਜੌਨੈ ਅਤਿਥ ਵਹੈ ਚਲਯੋ ਹੈ ਸੰਗ।। ੧੬।।

ਅਰਥ—ਲੋਕਾਂ ਦਾ ਰੌਲਾ ਅਤੇ ਢੋਲ ਮ੍ਰਦੰਗ ਦੀ ਆਵਾਜ ਸੁਣਕੇ ਉਹ ਫਕੀਰ ਵੀ ਪਿਛੇ ਪਿਛੇ ਹੋ ਤੁਰਿਆ।। ੧੬।।

ਚੌਪਈ।। ਸੋਊ ਅਤੀਤ ਸੰਗ ਹੂੰ ਚਲੋ।। ਦੇਖੌ ਜੌਨ ਤਮਾਸ਼ੋ ਭਲੋ।।
ਤਿਨ ਤਾਸੋ ਯੌ ਬਚਨ ਉਚਾਰੋ।। ਸੁਨੋ ਨਾਰਿ ਤੁਮ ਕਹਯੋ ਹਮਾਰੋ।। ੧੭।।

ਅਰਥ—ਉਹ ਸਾਧੂ ਵੀ ਨਾਲ ਨਾਲ ਤੁਰਦਾ ਗਿਆ ਅਤੇ ਸੋਚਣ ਲਗਾ ਕਿ ਇਹ ਤਮਾਸ਼ਾ ਵੇਖਿਆ ਜਾਏ। ਉਹਨੇ ਉਸ ਇਸਤ੍ਰੀ ਨੂੰ ਅਪਣੀ ਗੱਲ ਸੁਣਨ ਵਾਸਤੇ ਕਿਹਾ।। ੧੭।।

*****************************************************************

ਦੋਹਰਾ।। ਵਹ ਕਾ ਕਿਯ ਵਹੁ ਕਾ ਕਿਯੋ ਇਹ ਕਾ ਕਿਯਸ ਕੁਕਾਇ।।
ਕਹਿਜੋ ਜੋ ਤੁਮ ਆਗੇ ਕਹਤ ਤੇਰਉ ਕਰਤ ਉਪਾਇ।। ੧੮।।

ਅਰਥ—ਹੇ ਰਾਜਨ! ਉਹਨੇ ਕੀ ਕੀਤਾ ਅਤੇ ਕਿਸ ਤਰ੍ਹਾਂ ਚੀਕੀ-ਚਲਾਈ, ਇਹ ਮੈਂ ਤੁਹਾਨੂੰ ਦਸਿਆ ਹੈ ਅਤੇ ਹੁਣ ਮੈਂ ਤੁਹਾਡਾ ਦੁਖ ਭੀ ਦੂਰ ਕਰਾਂਗਾ ਇਹ ਕਹਿੰਦਿਆਂ ਹੋਇਆਂ ਮੰਤਰੀ ਨੇ ਰਾਜੇ ਨੂੰ ਆਖਿਆ।। ੧੮।।

ਸੁਤ ਘਾਯੋ ਮਿਤ ਘਾਇਯੋ ਅਰੁ ਨਿਜੁ ਕਰਿ ਪਤਿ ਘਾਇ।।
ਤਿਹ ਪਾਛੈ ਆਪਨ ਜਰੀ ਢੋਲ ਮ੍ਰਿਦੰਗ ਬਜਾਇ।। ੧੯।।

ਪਦ ਅਰਥ—ਸੁਤ=ਪੁੱਤਰ। ਮਿਤ=ਮਿੱਤਰ। ਪਤਿ=ਪਤੀ। ਬਜਾਇ=ਵਜਾਕੇ।

ਅਰਥ—ਉਹਨੇ ਆਪਣੇ ਪੁੱਤਰ, ਮਿੱਤਰ ਅਤੇ ਪਤੀ ਨੂੰ ਮਾਰਿਆ ਅਤੇ ਉਹਨਾਂ ਪਿਛੋਂ ਢੋਲ-ਮ੍ਰਿਦੰਗ ਵਜਾਂਦੀ ਹੋਈ ਸ਼ਾਨ ਨਾਲ ਸਤੀ ਰੂਪ ਹੋ ਕੇ ਪਤੀ ਦੀ ਚਿਖਾ ਉਤੇ ਸੜ ਮਰੀ।। ੧੯।।

ਅੜਿੱਲ।। ਨਿਜੁ ਮਨ ਕੀ ਕਛੁ ਬਾਤ ਨ ਤ੍ਰਿਯ ਕੋ ਦੀਜਿਯੈ।।
ਤਾਕੋ ਚਿੱਤ ਚੁਰਾਇ ਸਦਾ ਹੀ ਲੀਜਿਯੈ।।
ਨਿਜੁ ਮਨ ਕੀ ਤਾਸੋ ਜੋ ਬਾਤ ਸੁਨਾਇਯੈ।।
ਹੋ ਬਾਹਰ ਪ੍ਰਗਟਤ ਜਾਇ ਆਪੁ ਪਛੁਤਾਇਯੈ।। ੨੦।। ੧।।

ਪਦ ਅਰਥ—ਨਿਜੁ=ਆਪਣੇ। ਪਛੁਤਾਇਯੈ=ਪਛਤਾਈਦਾ ਹੈ।

ਅਰਥ—ਇਸਤ੍ਰੀ ਨੂੰ ਕਦੇ ਭੀ ਆਪਣੇ ਮਨ ਦੀ ਗੱਲ ਨਹੀਂ ਦੱਸਣੀ ਚਾਹੀਦੀ ਅਤੇ ਉਹਦੇ ਮਨ ਨੂੰ ਚੁਰਾਣਾ ਜ਼ਰੂਰੀ ਹੈ। ਜਦੋਂ ਉਹਨੂੰ ਆਪਣੇ ਮਨ ਦੀ ਗੱਲ ਦਸੋਗੇ ਤਾਂ ਉਹ ਗੱਲ ਜ਼ਰੂਰ ਹੀ ਬਾਹਰ ਪ੍ਰਗਟ ਹੋ ਜਾਵੇਗੀ ਤੇ ਪਿਛੋਂ ਪਛਤਾਉਣਾ ਪਵੇਗਾ।। ੨੦।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਗ੍ਯਾਰਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੧।। ੨੦੩।। ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ ਗਿਆਰਵੀਂ ਕਥਾ ਸਮਾਪਤ ਸਤੁ ਸ਼ੁਭ ਸਤੁ।। ੧੧।। ੨੦੩।। ਚਲਦਾ।।

## ਚਲਿੱਤਰ ਬਾਰਵਾਂ

## ਕਥਾ ਰਾਧਿਕਾ

**ਦੋਹਰਾ।। ਬਿੰਦਾਬਨ ਬ੍ਰਿਖਭਾਨ ਕੀ ਸੁਤਾ ਰਾਧਿਕਾ ਨਾਮ।।**
**ਹਰਿ ਸੋਂ ਕਿਯਾ ਚਰਿਤ੍ਰ ਤਿਹ ਦਿਨ ਕਹੌਂ ਦੇਖਤ ਬਾਮ।। ੧।।**

ਪਦ ਅਰਥ-ਦਿਨ ਕਹੌਂ=ਦਿਨ ਦੇ ਸਮੇਂ।

ਅਰਥ -ਬਿੰਦਰਾਬਨ ਵਿਚ ਬ੍ਰਿਖ ਭਾਨੂ ਦੀ ਪੁਤਰੀ ਦਾ ਨਾਂ ਰਾਧਿਕਾ ਸੀ, ਉਸ ਇਸਤ੍ਰੀ ਨੇ ਕ੍ਰਿਸ਼ਨ ਨਾਲ ਕੀ ਚਲਿੱਤਰ ਕੀਤਾ, ਮੈਂ ਇਥੇ ਬਿਆਨ ਕਰਦਾ ਹਾਂ।। ੧।।

**ਕ੍ਰਿਸ਼ਨ ਰੂਪਿ ਲਖਿ ਬਸਿ ਭਈ ਨਿਸੁ ਦਿਲ ਹੇਰਤ ਤਾਹਿ।।**
**ਬਯਾਸ ਪਰਾਸਰ ਅਸੁਰ ਸੁਰ ਭੇਦ ਨ ਪਾਵਤ ਜਾਹਿ।। ੨।।**

ਅਰਥ -ਰਾਤ ਦਿਨ ਉਹਨੂੰ ਲਭਦੀ ਹੋਈ ਉਹ ਕ੍ਰਿਸ਼ਨ ਦੇ ਪ੍ਰੇਮ ਦੇ ਵੱਸ ਵਿਚ ਹੋ ਗਈ, ਜਿਸ ਦੇ ਭੇਦ ਨੂੰ ਬਿਆਸ, ਪਰਾਸੁਰ, ਸੁਰ, ਅਸੁਰ ਕੋਈ ਭੀ ਨਹੀਂ ਜਾਣ ਸਕਿਆ।। ੨।।

**ਲੋਕ ਲਾਜ ਜਿਹ ਹਿਤ ਤਜੀ ਔਰ ਤਜਯੋ ਧਨ ਧਾਮ।।**
**ਕਿਹ ਬਿਧਿ ਪਯਾਰੋ ਪਾਇਯੈ ਪੂਰਨ ਹੋਵਹਿ ਕਾਮ।। ੩।।**

ਪਦ ਅਰਥ - ਲੋਕ ਲਾਜ=ਲੋਕ ਲੱਜਿਆ।

ਅਰਥ -ਉਹ ਸਦਾ ਸੋਚਣ ਲਗੀ ਕਿ ਜਿਸਦੇ ਕਾਰਣ ਮੈਂ ਲੋਕ-ਲੱਜਿਆ ਤੇ ਧਨ ਦਾ ਤਿਆਗ ਕੀਤਾ, ਉਸ ਪ੍ਰੀਤਮ ਨੂੰ ਕਿਸ ਤਰ੍ਹਾਂ ਪ੍ਰਾਪਤ ਕੀਤਾ ਜਾਵੇ ਤਾਕਿ ਮਨ ਦੀ ਕਾਮਨਾ ਪੂਰੀ ਹੋਵੇ।। ੩।।

**ਮਿਲਨ ਹੇਤ ਇਕ ਸਹਚਰੀ ਪਠੀ ਚਤੁਰਿ ਜਿਯ ਜਾਨਿ।।**
**ਕਵਨੈ ਛਲ ਮੋਕੌ ਸਖੀ ਮੀਤ ਮਿਲੈਯੈ ਕਾਨ।। ੪।।**

ਅਰਥ - ਚਤੁਰ ਅਤੇ ਸਿਆਣੀ ਰਾਧਾ ਨੇ ਕ੍ਰਿਸ਼ਣ ਨੂੰ ਮਿਲਣ ਲਈ ਇਕ ਸਿਆਣੀ ਸਹੇਲੀ ਨੂੰ ਭੇਜਿਆ ਤੇ ਉਹਨੂੰ ਆਖਿਆ ਕਿ ਕੋਈ ਵੀ ਛਲ ਕਰਕੇ ਮੈਨੂੰ ਕ੍ਰਿਸ਼ਨ ਨਾਲ ਮਿਲਾ ਦੇ।। ੪।।

**ਅੜਿੱਲ।। ਬ੍ਰਹਮ ਬਯਾਸ ਅਰੁ ਬੇਦ ਭੇਦ ਨਹਿ ਜਾਨਹੀ।।**
**ਸ਼ਿਵ ਸਨਕਾਦਿਕ ਸ਼ੇਸ਼ ਨੇਤਿ ਕਰਿ ਮਾਨਹੀ।।**
**ਜੋ ਸਭ ਭਾਂਤਿਨ ਸਦਾ ਜਗਤ ਮੈ ਗਾਇਯੈ।।**

ਹੋ ਤਵਨ ਪੁਰਖ ਸਜਨੀ ਮੁਹਿ ਆਨਿ ਮਿਲਾਇਯੈ!। ੫।।

ਅਰਥ -ਜਿਸ ਦਾ ਭੇਦ ਬ੍ਰਹਮਾ, ਬਿਆਸ ਅਤੇ ਵੇਦ ਵੀ ਨਹੀਂ ਜਾਣਦੇ, ਸ਼ਿਵ, ਸਨਕਾਦਿਕ ਤੇ ਸ਼ੇਸ਼ਨਾਗ ਆਦਿ ਵੀ ਜਿਸਨੂੰ ਨੇਤ-ਨੇਤ ਕਰਕੇ ਮੰਨਦੇ ਹਨ। ਜਿਸਦੇ ਗੁਣਾਂ ਦਾ ਗਾਇਨ ਸਾਰੇ ਸੰਸਾਰ ਵਿਚ ਕੀਤਾ ਜਾਂਦਾ ਹੈ, ਹੇ ਸਖੀ! ਮੈਨੂੰ ਉਸ ਪੁਰਸ਼ ਨਾਲ ਮਿਲਾ ਦੇ।। ੫।।

ਕਬਿੱਤ।। ਸ੍ਵੇਤਤਾ ਬਿਭੂਤ ਅਤੇ ਮੇਖੁਲੀ ਨਿਮੇਖ ਸੰਦੀ
ਅੰਜਨ ਦੀ ਸੇਲੀ ਦਾ ਸੁਭਾਅ ਸੁਭ ਭਾਖਣਾ।।
ਭਗਵਾਸੁ ਭੇਸ ਸਾਡੇ ਨੈਣਾ ਦੀ ਲਲਾਈ ਸਈਯੋ
ਯਾਰਾਂ ਦਾ ਧਿਆਨੁ ਏਹੋ ਕੰਦ ਮੂਲ ਚਾਖਣਾ।।
ਰੌਦਨ ਦਾ ਮਜਨੁ ਸੁਪੁੱਤਰੀ ਪੱਤ੍ਰ ਗੀਤ ਗੀਤਾ ਦੇਖਣ
ਦੀ ਭਿੱਛਾ ਯਜਾਨ ਧੂੰਆਂ ਬਾਲ ਰਾਖਣਾ।।
ਆਲੀ ਏਨਾ ਗੋਪੀਯਾਂ ਦੀਆਂ ਅੱਖੀਆਂ ਦਾ ਜੋਗੁ ਸਾਰਾ
ਨੰਦ ਦੇ ਕੁਮਾਰ ਨੂੰ ਜਰੂਰ ਜਾਇ ਆਖਣਾ।। ੬।।

ਪਦ ਅਰਥ—ਨਿਮੇਖ=ਅੱਖਾਂ ਦੀਆਂ ਝਿਮਣੀਆਂ। ਸੰਦੀ=ਬਰਾਬਰ। ਰੌਦਨ=ਰੋਣਾ। ਮਜਨੁ=ਇਸ਼ਨਾਨ। ਪੁਤਰੀ=ਪੁਤਲੀ। ਗੀਤ ਗੀਤਾ=ਗੌਣ ਗੌਣਾ।

ਅਰਥ—ਉਹਦੀ ਯਾਦ ਵਿਚ ਸਫੈਦ ਹੋ ਗਿਆ ਸਰੀਰ ਮਾਨੋ ਸੁਆਹ ਹੈ, ਸਾਡੀ ਗੋਦੜੀ ਤੇ ਜੋਗੀਆਂ ਵਾਲੀ ਟੋਪੀ ਬਾਰੇ ਉਹਨੂੰ ਦੱਸਣਾ। ਸਾਡਾ ਭਗਵਾ ਵੇਸ ਹੈ, ਸਾਡੀਆਂ ਅੱਖਾਂ ਦੀਆਂ ਝਿਮਣੀਆਂ ਲਾਲ ਹੋ ਗਈਆਂ ਹਨ, ਅਤੇ ਉਹਦੇ ਧਿਆਨ ਰੂਪੀ ਕੰਦ-ਮੂਲ ਨੂੰ ਖਾ ਕੇ ਹੀ ਰੱਜੇ ਰਹਿੰਦੇ ਹਾਂ। ਸਾਡਾ ਰੋਣਾ ਹੀ ਇਸ਼ਨਾਨ ਹੈ, ਉਹਦੇ ਦਰਸ਼ਨ ਦੀ ਭਿਖਿਆ ਲਈ ਅਸਾਂ ਉਹਦੇ ਧਿਆਨ ਦਾ ਧੂੰਆਂ ਬਾਲ ਰਖਿਆ ਹੈ। ਹੇ ਸਖੀ! ਇਨ੍ਹਾਂ ਗੋਪੀਆਂ ਦੀਆਂ ਅੱਖੀਆਂ ਦੇ ਜੋਗ ਅਥਵਾ ਤਪਸਿਆ ਦਾ ਸਾਰਾ ਹਾਲ ਨੰਦ ਦੇ ਕੁਮਾਰ ਨੂੰ ਜ਼ਰੂਰ ਹੀ ਜਾ ਕਹਿਣਾ।। ੬।।

ਬੈਠੀ ਹੁਤੀ ਸਾਜ਼ਿ ਕੈ ਸ਼ਿੰਗਾਰ ਸਭ ਸਖਿਯਨ ਮੈ
ਯਾਹੀ ਬੀਚ ਕਾਨ੍ਹ ਜੂ ਦਿਖਾਈ ਆਨਿ ਦੈ ਗਏ।।
ਤਬ ਹੀ ਤੇ ਲੀਨੋ ਹੈ ਚੁਰਾਇ ਚਿੱਤੁ ਮੇਰੋ ਮਾਈ
ਚੇਟਕ ਚਲਾਇ ਮਾਨੋ ਚੇਰੀ ਮੋਹਿ ਕੈ ਗਏ।।

**ਕਹਾਂ ਕਰੌਂ ਕਿਤੈ ਜਾਂਉਂ ਮਰੌਂ ਕਿਧੌ ਬਿਖੁ ਖਾਉਂ**
**ਬੀਸ ਬਿਸ੍ਵੇ ਮੋਰੇ ਜਾਨ ਬਿੱਛੂ ਸੋ ਡਸੈ ਗਏ।।**
**ਚਖਨ ਚਿਤੋਨ ਸੌਂ ਚੁਰਾਇ ਚੀਤੁ ਮੋਰੋ ਲੀਯੋ**
**ਲਟਪਟੀ ਪਾਗ ਸੌਂ ਲਪੇਟਿ ਮਨੁ ਲੈ ਗਏ।। ੭।।**

ਪਦ ਅਰਥ—ਚੇਰੀ=ਦਾਸੀ। ਕੈ ਗਏ=ਕਰ ਗਏ ਹਨ। ਚਖਨ=ਅੱਖਾਂ। ਚਿਤੋਨ=ਵੇਖਣਾ।

ਅਰਥ—ਇਸ ਤਰ੍ਹਾਂ ਜਦੋਂ ਉਹ ਸ਼ਿੰਗਾਰ ਕਰਕੇ ਸਖੀਆਂ ਵਿਚ ਬੈਠੀ ਸੀ ਤਾਂ ਕ੍ਰਿਸ਼ਨ ਜੀ ਉਥੇ ਆ ਕੇ ਵਿਖਾਈ ਦੇ ਗਏ। ਤਦੋਂ ਤੋਂ ਮਾਂ! ਉਹ ਜਾਦੂ ਕਰਕੇ ਮੇਰੇ ਮਨ ਨੂੰ ਚੁਰਾ ਕੇ ਲੈ ਗਏ ਅਤੇ ਮੈਨੂੰ ਆਪਣੀ ਦਾਸੀ ਬਣਾ ਗਏ। ਮੈਂ ਕਿੱਥੇ ਜਾਵਾਂ, ਕਿਥੇ ਮਰਾਂ ਜਾਂ ਜ਼ਹਿਰ ਖਾ ਲਵਾਂ, ਕਿਉਂਕਿ ਮੈਨੂੰ ਇਸ ਤਰ੍ਹਾਂ ਲਗ ਰਿਹਾ ਹੈ ਜਿਸ ਤਰ੍ਹਾਂ ਮਨੂੰ ਬਿੱਛੂ ਡੰਗ ਮਾਰ ਗਏ ਹਨ। ਆਪਣੀਆਂ ਅੱਖਾਂ ਦੇ ਵੇਖਣ ਨਾਲ ਉਹ ਮੇਰਾ ਚਿੱਤ ਚੁਰਾ ਕੇ ਲੈ ਗਏ ਹਨ ਅਤੇ ਮੇਰਾ ਮਨ ਆਪਣੀ ਖੁੱਲੀ ਪਗ ਵਿਚ ਲਪੇਟ ਕੇ ਲੈ ਗਏ ਹਨ।। ੭।।

**ਦੋਹਰਾ।। ਲਾਲ ਬਿਰਹ ਤੁਮਰੇ ਪਗੀ ਮੋ ਪੈ ਰਹਯੋ ਨ ਜਾਇ।।**
**ਤਾ ਤੇ ਮੈਂ ਆਪਨ ਲਿਖੀ ਪਤਿਯਾ ਅਤਿ ਅਕੁਲਾਇ।। ੮।।**

ਪਦ ਅਰਥ—ਪਗੀ=ਮਸਤ ਹੋ ਗਈ। ਅਕੁਲਾਇ=ਵਿਆਕੁਲ ਹੋ ਕੇ।

ਹੇ ਪਿਆਰੇ! ਮੈਂ ਤੁਹਾਡੇ ਵਿਛੋੜੇ ਵਿਚ ਮਸਤ ਹੋ ਗਈ ਹਾਂ, ਮੇਰੇ ਪਾਸੋਂ ਹੁਣ ਰਿਹਾ ਨਹੀਂ ਜਾਂਦਾ, ਇਸ ਲਈ ਮੈਂ ਬਹੁਤ ਵਿਆਕੁਲ ਹੋ ਕੇ ਤੁਹਾਨੂੰ ਇਹ ਪੱਤਰ ਲਿਖਿਆ ਹੈ।। ੮।।

**ਕਬਿੱਤ।। ਰੂਪ ਭਰੇ ਰਾਗੁ ਭਰੇ ਸੁੰਦਰ ਸੁਹਾਗ ਭਰੇ**
**ਮ੍ਰਿਗ ਔ ਮਸੋਲਨ ਕੀ ਮਾਨੋ ਇਹ ਖਾਨਿ ਹੈਂ।।**
**ਮੀਨ ਹੀਨ ਕੀਨੇ ਛੀਨ ਲੀਨੇ ਹੈਂ ਬਿਧੂਪ ਰੂਪ**
**ਚਿੱਤ ਕੇ ਚੁਰਾਇਬੇ ਕੌਂ ਚੋਰਨ ਸਮਾਨ ਹੈਂ।।**
**ਲੋਗੋਂ ਕੇ ਉਜਾਗਰ ਹੈਂ ਗੁਨਨ ਕੇ ਨਾਗਰ ਹੈਂ**
**ਸੂਰਤਿ ਕੇ ਸਾਗਰ ਹੈਂ ਸੋਭਾ ਕੇ ਨਿਧਾਨ ਹੈਂ।।**
**ਸਾਹਿਬੀ ਕੀ ਸੀਰੀ ਪੜੇ ਚੇਟਕ ਕੀ ਚੀਰੀ ਪੜੇ**
**ਆਲੀ ਤੇਰੇ ਨੈਨ ਰਾਮਚੰਦ੍ਰ ਕੇ ਸੇ ਬਾਨ ਹੈਂ। ੯।।**

**************************************************************

ਪਦ ਰਥ—ਰਾਗੁ=ਪ੍ਰੇਮ। ਮਮੋਲਨ= ਇਕ ਜਾਨਵਰ। ਮੀਨ=ਮੱਛੀ। ਛੀਨ=ਖੋਹ। ਨਾਗਰ=ਸਿਆਣੇ। ਚੇਟਕ=ਲਗਨ। ਚੀਰੀ=ਚਿੱਠੀ।

ਅਰਥ—ਰੂਪ ਅਤੇ ਸੁੰਦਰਤਾ ਨਾਲ ਭਰੇ ਤੇਰੇ ਇਹ ਨੇਤਰ ਹਿਰਣ ਅਤੇ ਜਾਨਵਰਾਂ ਲਈ ਸੁੰਦਰਤਾ ਦੀ ਖਾਨ ਹਨ, ਤੇਰੇ ਨੇਤਰ ਮੱਛੀ ਵਿਚ ਭੀ ਹੀਨ-ਭਾਵਨ ਭਰ ਰਹੇ ਹਨ ਅਤੇ ਚਿੱਤ ਨੂੰ ਚੁਰਾਣ ਵਾਲੇ ਚੋਰ ਵਾਂਗ ਹਨ। ਇਹ ਲੋਕਾਂ ਨੂੰ ਪ੍ਰਕਾਸ਼ ਦੇਣ ਵਾਲੇ ਗੁਣਾਂ ਦੇ ਖਜ਼ਾਨੇ ਅਤੇ ਸੋਭਾ ਦੇ ਸਮੁੰਦਰ ਹਨ। ਹੇ ਸਖੀ! ਤੁਹਾਡੇ ਨੈਣ ਸ਼ਹਿਦ ਵਾਂਗ ਮਿੱਠੇ ਅਤੇ ਜਾਦੂ ਕਰਨ ਵਾਲੇ ਸ੍ਰੀ ਰਾਮ ਚੰਦਰ ਦੇ ਤੀਰਾਂ ਸਮਾਨ ਹਨ।। ੯।।

**ਦੋਹਰਾ।। ਮੈਨ ਪ੍ਰਭਾ ਇਕ ਸਹਚਰੀ ਤਾਕੌ ਲਯੋ ਬੁਲਾਇ।।**
**ਤਾਂਹਿ ਪਠਾਯੋ ਕ੍ਰਿਸ਼ਨ ਪ੍ਰਤਿ ਭੇਦ ਸਕਲ ਸਮਝਾਇ।। ੧੦।।**

ਪਦ ਅਰਥ—ਸਹਚਰੀ=ਸਖੀ, ਦੂਤੀ।

ਅਰਥ—ਫਿਰ ਰਾਧਾ ਨੇ ਮੈਨ ਪ੍ਰਭਾ ਨਾਂ ਦੀ ਆਪਣੀ ਇਕ ਸਹੇਲੀ ਨੂੰ ਸਦਿਆ ਤੇ ਉਹਨੂੰ ਸਾਰੀ ਗੱਲ ਸਮਝਾਕੇ ਕ੍ਰਿਸ਼ਨ ਵਲ ਭੇਜਿਆ।। ੧੦।।

**ਤਾਕੇ ਕਰ ਪਤਿਯਾ ਦਈ ਕਹੋ ਕ੍ਰਿਸ਼ਨ ਸੋ ਜਾਇ।।**
**ਤੁਮਰੇ ਬਿਰਹ ਰਾਧਾ ਬਧੀ ਬੇਗਿ ਮਿਲੋ ਤਿਹ ਆਇ।। ੧੧।।**

ਪਦ ਅਰਥ—ਕਰ=ਹੱਥ। ਬਿਰਹ=ਵਿਛੋੜੇ। ਬਧੀ=ਵਿੰਨ੍ਹੀ।

ਅਰਥ—ਉਹਦੇ ਹੱਥ ਚਿੱਠੀ ਦੇਕੇ ਆਖਿਆ ਕਿ ਕ੍ਰਿਸ਼ਨ ਨੂੰ ਜਾਕੇ ਕਹੋ ਕਿ ਰਾਧਾ ਤੁਹਾਡੇ ਵਿਛੋੜੇ ਵਿਚ ਵਿੰਨ੍ਹੀ ਗਈ ਹੈ, ਛੇਤੀ ਆਕੇ ਉਹਨੂੰ ਮਿਲੋ।। ੧੧।।

**ਬ੍ਰਿਜ ਬਾਲਾ ਬ੍ਰਿਹਨਿ ਭਈ ਬਿਰਹ ਤਿਆਰੇ ਸੰਗ।।**
**ਤਹ ਤੁਮ ਕਥਾ ਚਲਾਇਯੋ ਕਵਨੋ ਪਾਇ ਪ੍ਰਸੰਗ।। ੧੨।।**

ਪਦ ਅਰਥ—ਬਾਲਾ=ਇਸਤ੍ਰੀ। ਬ੍ਰਿਹਨਿ=ਵੈਰਾਗਣ

ਅਰਥ—ਉਸ ਨੂੰ ਕਹਿਣਾਂ ਕਿ ਬ੍ਰਿਜ ਬਾਲਾ ਤੁਹਾਡੇ ਵਿਛੋੜੇ ਵਿਚ ਵੈਰਾਗਣ ਹੋ ਗਈ ਹੈ, ਇਹ ਕਥਾ ਤੁਸੀਂ ਕਿਸੇ ਵੀ ਪ੍ਰਸੰਗ ਵਿਚ ਚਲਾਉਣੀ।। ੧੨।।

**ਜਬ ਰਾਧਾ ਐਸੇ ਕਹਜੋ ਮੈਨ ਪ੍ਰਭਾ ਕੇ ਸਾਥ।।**
**ਮੈਨ ਪ੍ਰਭਾ ਚਲਿ ਤਹ ਗਈ ਜਹਾਂ ਹੁਤੇ ਬ੍ਰਿਜਨਾਥ।। ੧੩।।**

ਪਦ ਅਰਥ—ਬ੍ਰਿਜਨਾਥ=ਕ੍ਰਿਸ਼ਨ।

ਅਰਥ—ਜਦੋਂ ਰਾਧਾ ਨੇ ਮੈਨ ਪ੍ਰਭਾ ਨੂੰ ਇਹ ਸਮਝਾਇਆ ਤਾਂ ਉਹ ਉਥੇ ਚਲੇ ਗਈ, ਜਿਥੇ ਸ੍ਰੀ ਕ੍ਰਿਸ਼ਨ ਜੀ ਬਿਰਾਜਮਾਨ ਸਨ।। ੧੩।।

**ਚੌਪਈ।। ਪਤਿਯਾ ਖੋਲਿ ਜਬੈ ਹਰਿ ਬਾਚੀ।। ਲਖੀ ਪ੍ਰੀਤਿ ਤਾਕੀ ਮਨ ਸਾਚੀ।।**
**ਤਾਕੇ ਤਿਨ ਜੋ ਕਬਿੱਤ ਉਚਾਰੇ।। ਜਾਨੁਕ ਬੱਜ੍ਰ ਲਾਲ ਖਚਿ ਡਾਰੇ।। ੧੪।।**

ਪਦ ਅਰਥ—ਲਖੀ=ਵੇਖੀ। ਬਜ੍ਰ=ਹੀਰੇ, ਲਾਲ।

ਅਰਥ—ਜਦੋਂ ਚਿੱਠੀ ਖੋਲ੍ਹ ਕੇ ਸ੍ਰੀ ਕ੍ਰਿਸ਼ਨ ਜੀ ਨੇ ਪੜ੍ਹੀ ਤਾਂ ਉਹਦੇ ਮਨ ਦੀ ਸੱਚੀ ਪ੍ਰੀਤ ਨੂੰ ਅਨੁਭਵ ਕੀਤਾ। ਚਿੱਠੀ ਵਿਚ ਹੀਰੇ, ਲਾਲ ਨਾਲ ਜੜੀਆਂ ਲਿਖੀਆਂ ਗੱਲਾਂ ਉਹਦੇ ਹਿਰਦੇ ਤੇ ਆਪਣਾ ਪ੍ਰਭਾਵ ਪਾਉਣ ਲੱਗੀਆਂ।। ੧੪।।

**ਸ੍ਵੈਯਾ।। ਰੀਝ ਭਰੇ ਰਸ ਰੀਤ ਭਰੇ ਅਤਿ ਰੂਪ ਭਰੇ ਸੁਖ ਪੈਯਤ ਹੇਰੇ।।**
**ਚਾਰੁ ਚਕੋਰ ਸਰੋਰੁਹ ਸਾਰਸ ਮੀਨ ਕਰੇ ਮ੍ਰਿਗ ਖੰਜਨ ਚੇਰੇ।।**
**ਭਾਗ ਭਰੇ ਅਨੁਰਾਗ ਭਰੇ ਸੁ ਸੁਹਾਗ ਭਰੇ ਮਨ ਮੋਹਤ ਮੇਰੇ**
**ਮਾਨ ਭਰੇ ਸੁਖ ਖਾਂਨਿ ਜਹਾਨ ਕੇ ਲੋਚਨ ਸ੍ਰੀ ਨੰਦ ਨੰਦਨ ਤੇਰੇ।। ੧੫।।**

ਪਦ ਅਰਥ—ਰੀਝ=ਪ੍ਰਸੰਨ। ਹੇਰੇ=ਵੇਖੇ। ਸਾਰ=ਸੁੰਦਰ। ਸਰੋਰਹੁ=ਕੌਲ ਫੁੱਲ ਵਰਗੇ। ਖੰਜਨ=ਮਮੋਲੇ। ਅਨੁਰਾਗ=ਪ੍ਰੇਮ। ਜਹਾਨ=ਜਗਤ।

ਅਰਥ—ਪਿਆਰ ਅਤੇ ਸੁੰਦਰਤਾ ਨਾਲ ਭਰਪੂਰ ਪ੍ਰਸੰਨਤਾ ਦੇਣ ਵਾਲੇ ਚਕੋਰ, ਸਾਰਸ, ਕਮਲ, ਮੱਛੀ ਅਤੇ ਹਿਰਨਾਂ ਨੂੰ ਆਪਣਾ ਦਾਸ ਬਣਾਉਣ ਵਾਲੇ, ਪ੍ਰੇਮ ਅਤੇ ਵੈਰਾਗ ਨਾਲ ਭਰੇ ਮਨ ਨੂੰ ਮੋਹਨ ਵਾਲੇ ਹੇ ਸ੍ਰੀ ਕ੍ਰਿਸ਼ਨ! ਇਹ ਤੁਹਾਡੇ ਨੈਣ ਜੋ ਮਾਨ ਨਾਲ ਭਰਪੂਰ ਅਤੇ ਸੰਸਾਰ ਦੇ ਸਾਰੇ ਸੁਖਾਂ ਦੀ ਖਾਣ ਹਨ।। ੧੫।।

**ਸੋਹਤ ਸੁੱਧ ਸੁਧਾਰੇ ਸੇ ਸੁੰਦਰ ਜੋਬਨ ਜੋਤਿ ਸੁਢਾਰ ਢਰੇ ਹੈਂ।।**
**ਸਾਰਸ ਸੋਮ ਸੁਰਾ ਸਿਤ ਸਾਇਕ ਕੰਜ ਕੁਰੰਗਨ ਕ੍ਰਾਂਤਿ ਹਰੇ ਹੈਂ।।**
**ਖੰਜਨ ਔ ਮਕੱਰਧ੍ਵਜ ਮੀਨ ਨਿਹਾਰਿ ਸਭੈ ਛਬਿ ਲਾਜ ਮਰੇ ਹੈਂ।।**
**ਲੋਚਨ ਸ੍ਰੀ ਨੰਦ ਨੰਦਨ ਕੇ ਬਿਧਿ ਮਾਨਹੁ ਬਾਨ ਬਨਾਇ ਧਰੇ ਹੈਂ।। ੧੬।।**

ਪਦ ਅਰਥ—ਸੁੱਧ=ਪਵਿੱਤਰ। ਸੁਧਾਰੇ=ਸਵਾਰੇ। ਸਾਰਸ=ਜਾਨਵਰਾਂ ਦਾ ਜੋੜਾ ਜਾਂ ਕੌਲ ਫੁੱਲ ਵਰਗੇ। ਸੋਮ=ਇਕ ਬੂਟੀ ਜਾਂ ਚੰਦ੍ਰਮਾਂ। ਸੁਰਾ=ਸ਼ਰਾਬ। ਸਾਇਕ=ਤੀਰ ਵਰਗੇ ਤਿਖੇ।

ਅਰਥ—ਸ਼ੋਭਾ ਸਹਿਤ ਸੁੰਦਰ, ਜੁਆਨ ਤੇ ਸਾਰਸ, ਚੰਦ੍ਰਮਾਂ, ਸ਼ਰਾਬ, ਤੀਰ, ਫੁੱਲ ਅਤੇ ਹਿਰਣ ਦੀ ਕ੍ਰਾਂਤੀ

****************************************************
ਨੂੰ ਹਰਨ ਵਾਲੇ ਹਨ। ਖੰਜਨ, ਮਕਰ ਧੁਜ, ਮੱਛੀ ਆਦਿ ਇਹਨਾਂ ਨੂੰ ਵੇਖਕੇ ਸਾਰੇ ਸ਼ਰਮ ਨਾਲ ਮਰ ਜਾਂਦੇ ਹਨ। ਸ੍ਰੀ ਕ੍ਰਿਸ਼ਨ ਜੀ ਦੇ ਨੇਤਰ ਇਸ ਤਰ੍ਹਾਂ ਹਨ, ਜਿਵੇਂ ਕਸੇ ਹੋਏ ਤੀਰ ਹਨ।। ੧੬।। (ਦ: ਗ੍ਰੰਥ:, ਪੰਨਾ ੮੨੯)

**ਕਬਿੱਤੁ।। ਚਿੰਤਾ ਜੈਸੋ ਚੰਦਨ ਚਿਰਾਗ ਲਾਗੈ ਚਿਤਾ ਸਮ ਚੇਟਕ ਸੇ ਚਿੱਤ੍ਰ ਚਾਰੁ ਚੌਪਖਾਂ ਕੁਸੈਲ ਸੀ।।**
**ਚਿਤਾ ਜੈਸੇ ਚੀਰ ਚਪਲਾ ਸੀ ਚਿਤਵਨ ਲਾਗੈ ਚੀਰਬੇਸੀ ਚੌਪਖਾਂ ਸੁਹਾਤੁ ਨ ਰੁਚੈਲ ਸੀ।।**
**ਚੰਗੁਲ ਸੀ ਚੌਪ ਸਰ ਚਾਪ ਜੈਸੌ ਚਾਮੀ ਕਰ ਚੋਟ ਸੀ ਚਿਨੌਤ ਲਾਗੈ ਸੀਰੀ ਲਾਗੈ ਸੈਲ ਸੀ।।**
**ਚਟਕ ਚੁਪੇਟ ਸੀ ਲਗਤ ਬਿਨਾ ਚਿੰਤਾਮਨਿ ਚਾਬੁਕ ਸੋ ਚੌਰ ਲਾਗੈ ਚਾਂਦਨੀ ਚੁਰੈਲ ਸੀ।। ੧੭।।**

ਪਦ ਅਰਥ—ਚੇਟਕ—ਜਾਦੂ। ਚਾਰੁ=ਸੁੰਦਰ।

ਚੌਪਖਾਂ=ਅਟਾਰੀਆਂ। ਚੁਰੈਲ=ਚੁੜੇਲ। ਚਿਰਾਗ=ਦੀਵਾ।

ਅਰਥ—ਮੈਨੂੰ ਚੰਦਨ ਚਿੰਤਾ ਵਰਗਾ, ਦੀਵਾ ਚਿਖਾ ਵਰਗਾ ਅਤੇ ਸੁੰਦਰ ਚਿੱਤ੍ਰ ਜਾਦੂਗਰੀ ਦੇ ਸਮਾਨ ਲਗ ਰਹੇ ਹਨ। ਬਸਤਰ ਚਿਖਾ ਵਰਗੇ, ਚਿਤਵਨ ਬਿਜਲੀ ਵਰਗੇ ਲਗ ਰਹੇ ਹਨ ਅਤੇ ਗਲ ਵਿਚ ਪਿਆ ਹਾਰ ਜ਼ਰਾ ਭੀ ਚੰਗਾ ਨਹੀਂ ਲਗਦਾ। ਸੁੰਦਰਤਾ ਫਾਂਸੀ ਦੇ ਸਮਾਨ, ਚਿਤਵਨ ਚੋਟ ਦੇ ਸਮਾਨ ਤੇ ਮਿੱਠੇ ਪਦਾਰਥ ਵੀ ਮੈਨੂੰ ਪੱਥਰ ਸਮਾਨ ਲਗਦੇ ਹਨ। ਚਿੰਤਾਮਨੀ ਰੂਪ ਕ੍ਰਿਸ਼ਨ ਤੋਂ ਬਿਨਾਂ ਚਾਨਣੀ ਚਪੇੜ ਵਰਗੀ ਲਗਦੀ ਹੈ, ਚੌਰ ਚਾਬਕ ਵਰਗਾ ਲਗਦਾ ਹੈ, ਚੰਦ ਦੀ ਚਾਨਣੀ ਚੁੜੇਲ ਵਰਗੀ ਲਗਦੀ ਹੈ।। ੧੭।।

**ਦੋਹਰਾ।। ਪੜਿ ਪਤਿਯਾ ਤਾਕੀ ਤੁਰਤੁ ਰੀਝਿ ਗਏ ਬ੍ਰਿਜਨਾਥ।।**
**ਸਖੀ ਏਕ ਪਠਾਵਤ ਭਏ ਮੈਨ ਪ੍ਰਭਾ ਕੇ ਸਾਥ।। ੧੮।।**

ਪਦ ਅਰਥ—ਪਤਿਯਾ=ਚਿੱਠੀ।। ਪਠਾਵਤ=ਘੱਲੀ। ਮੈਨ ਪ੍ਰਭਾ=ਸਖੀ ਦਾ ਨਾਂ।

ਅਰਥ—ਉਹਦੀ ਚਿੱਠੀ ਨੂੰ ਪੜ੍ਹਕੇ ਸ੍ਰੀ ਕ੍ਰਿਸ਼ਨ ਜੀ ਤੁਰੰਤ ਪ੍ਰਸੰਨ ਹੋ ਗਏ ਅਤੇ ਉਹਨਾਂ ਨੇ ਮੈਨ ਪ੍ਰਭਾ ਦੇ ਨਾਲ ਇਕ ਸਖੀ ਨੂੰ ਭੇਜਣ ਦਾ ਪ੍ਰਬੰਧ ਕੀਤਾ।। ੧੮।।

**ਰਾਧਾ ਸੌ ਮਿਲਨੋ ਬਦਜੋ ਜਲ ਜਮੁਨਾ ਮੈ ਜਾਇ।।**

ਸਖੀ ਪਠੀ ਤਾਕੋ ਤਬੈ ਤਿਹ ਮੁਹਿ ਆਨਿ ਮਿਲਾਇ॥ ੧੯॥

ਪਦ ਅਰਥ—ਬਦਜੋ=ਇਕਰਾਰ ਕੀਤਾ। ਮੁਹਿ=ਮੈਨੂੰ।

ਅਰਥ—ਰਾਧਾ ਨਾਲ ਜਮਨਾ ਦੇ ਪਾਣੀ ਵਿਚ ਮਿਲਣ ਦਾ ਪੱਕਾ ਇਕਰਾਰ ਕਰਕੇ ਇਕ ਸਖੀ ਨੂੰ ਉਥੇ ਭੇਜਿਆ ਕਿ ਮੈਨੂੰ ਮਿਲਣ ਦਾ ਪ੍ਰਬੰਧ ਕਰੋ॥ ੧੯॥

ਸਖੀ ਤੁਰਤ ਤਹ ਕੌ ਚਲੀ ਸ੍ਰੀ ਜਦੁਪਤਿ ਕੇ ਹੇਤ॥
ਜੈਸੇ ਪਵਨ ਪ੍ਰਚੰਡ ਕੌ ਤਨ ਨ ਦਿਖਾਈ ਦੇਤ॥ ੨੦॥

ਪਦ ਅਰਥ—ਜੁਦਪਤਿ=ਯਾਦਵਾਂ ਦਾ ਪਤੀ, ਕ੍ਰਿਸ਼ਨ। ਹੇਤ=ਵਾਸਤੇ।

ਅਰਥ—ਸ੍ਰੀ ਕ੍ਰਿਸ਼ਨ ਜੀ ਦਾ ਕੰਮ ਕਰਨ ਲਈ ਸਖੀ ਨਾ-ਦਿਸਣ ਵਾਲੇ ਹਵਾ ਦੇ ਤੇਜ਼ ਵੇਗ ਵਾਂਗ ਉਸ ਪਾਸੇ ਚਲ ਪਈ॥ ੨੦॥

ਤੜਿਤਾ ਕ੍ਰਿਤ ਜਾ ਕੌ ਸਖੀ ਚਤੁਰਿ ਕਹਤ ਤ੍ਰਿਯ ਆਇ॥
ਸੋ ਹਰਿ ਰਾਧਾ ਪ੍ਰਤਿ ਪਠੀ ਭੇਦ ਸਕਲ ਸਮਝਾਇ॥ ੨੧॥

ਪਦ ਅਰਥ—ਤੜਿਤਾ ਕ੍ਰਿਤ=ਇਕ ਸਖੀ ਦਾ ਨਾਂ ਹੈ, ਜੋ ਬਿਜਲੀ ਸਮਾਨ ਸੀ।

ਅਰਥ—ਜੋ ਬਿਜਲੀ ਦੇ ਸਮਾਨ ਚੰਚਲ ਅਤੇ ਤੇਜ ਸਖੀ ਮੰਨੀ ਜਾਂਦੀ ਸੀ, ਉਹਨੂੰ ਸਾਰੀ ਗੱਲ ਸਮਝਾਕੇ ਸ੍ਰੀ ਕ੍ਰਿਸ਼ਨ ਜੀ ਨੇ ਰਾਧਾ ਵਲ ਭੇਜਿਆ॥ ੨੧॥

ਸਵੈਯਾ॥

ਫੂਲ ਫੁਲੇਲ ਲਗਾਇ ਕੈ ਚੰਦਨ ਬੈਠਿ ਰਹੀ ਕਰਿ ਭੋਜਨ ਭਾਮਨਿ॥
ਬੇਗ ਬੁਲਾਵਤ ਹੈ ਬਡ ਡਜਾਛ ਕਰੈ ਨ ਬਿਲੰਬ ਚਲੋ ਗਜ ਗਾਮਿਨਿ॥
ਆਜ ਮਿਲੋ ਘਨ ਸੇ ਤਨ ਕੋ ਘਹਰੈ ਘਨ ਮੈ ਜੈਸੇ ਕੌਧਤ ਦਾਮਿਨਿ॥
ਮਾਨਤ ਬਾਤ ਨ ਜਾਨਤ ਤੈਂ ਸਖੀ ਜਾਤ ਬਿਹਾਤ ਇਤੈ ਬਹੁ ਜਾਮਿਨਿ॥੨੨॥

ਪਦ ਅਰਥ—ਗਜ=ਹਾਥੀ। ਦਾਮਿਨ=ਬਿਜਲੀ। ਜਾਮਿਨਿ=ਰਾਤ।

ਅਰਥ—ਅਤਰ, ਫੁਲੇਲ ਲਾਕੇ ਤੇ ਭੋਜਨ ਆਦਿ ਕਰਕੇ ਉਹ (ਰਾਧਾ) ਬੈਠੀ ਹੋਈ ਸੀ ਕਿ ਉਹਨੂੰ ਸਖੀ ਨੇ ਆ ਕੇ ਆਖਿਆ ਕਿ ਹੇ ਗਜ ਗਾਮਨੀ! ਤੈਨੂੰ ਵੱਡੇ ਵੱਡੇ ਨੇਤਰਾਂ ਵਾਲੇ ਕ੍ਰਿਸ਼ਨ ਜੀ ਬੁਲਾ ਰਹੇ ਹਨ, ਛੇਤੀ ਚਲੋ। ਅਜ ਤੁਸੀਂ ਉਹਨਾਂ ਨੂੰ ਇਸ ਤਰ੍ਹਾਂ ਹੀ ਮਿਲੋ ਜਿਸ ਤਰ੍ਹਾਂ ਬਿਜਲੀ ਬੱਦਲ ਨਾਲ ਮਿਲਦੀ ਹੈ। ਹੇ ਸਖੀ! ਤੂੰ ਮੇਰੀ ਗੱਲ ਨਹੀਂ ਮੰਨ ਰਹੀ ਤੇ ਰਾਤ ਮੁਕਦੀ ਜਾ ਰਹੀ ਹੈ॥ ੨੨॥

**************************************************************

ਗੋਪ ਕੋ ਭੇਖ ਕਬੈ ਧਰਿ ਹੈਂ ਹਰਿ ਕੁੰਜ ਗਰੀ ਕਬ ਆਨਿ ਬਸੈ ਹੈਂ।।
ਮੋਰ ਪਖਊਅਨ ਕੌ ਧਰਿ ਹੈ ਕਬ ਗ੍ਵਾਰਨਿ ਕੈ ਗ੍ਰਿਹ ਗੋਰਸ ਖੈਹੈਂ ।।
ਬੰਸੀ ਬਜੈ ਹੈਂ ਕਬੈ ਜਮੁਨਾ ਤਟ ਤੋਹਿ ਬੁਲਾਵਨ ਮੋਹਿ ਪਠੈ ਹੈਂ।।
ਮਾਨ ਕਹਜੋ ਹਮਰੋ ਹਰਿ ਪੈ ਚਲੁ ਰੀ ਬਹੁਰੋ ਹਰਿ ਹੂੰ ਨ ਬੁਲੈ ਹੈਂ।। ੨੩।।

ਪਦ ਅਰਥ—ਗੋਪ=ਗੁਆਲੇ। ਗਰੀ=ਗਲੀਆਂ। ਪਖਊਅਨ=ਖੰਭ। ਤਟ=ਕੰਢੇ। ਪਠੈ=ਘੱਲਿਆ ਹੈ।।

ਅਰਥ—ਵੈਸੇ ਤਾਂ ਤੂੰ ਆਖਿਆ ਕਰਦੀ ਸੀ ਕਿ ਸ੍ਰੀ ਕ੍ਰਿਸ਼ਨ ਜੀ ਗੁਆਲੇ ਦਾ ਭੇਸ ਧਾਰਕੇ ਕਦੀ ਇਹਨਾਂ ਗਲੀਆਂ ਵਿਚ ਆਉਣਗੇ। ਕਦੀ ਮੋਰ ਦੇ ਖੰਭ ਲਾਕੇ ਗੋਪੀਆਂ ਦੇ ਘਰ ਦੁਧ ਪੀਆ ਕਰਨਗੇ। ਹੇ ਸਖੀ! ਜਮਨਾ ਦੇ ਕੰਢੇ ਬੰਸੀ ਵਜ ਰਹੀ ਹੈ ਅਤੇ ਤੈਨੂੰ ਬੁਲਾਉਣ ਲਈ ਉਹਨਾਂ ਨੇ ਮੈਨੂੰ ਘੱਲਿਆ ਹੈ। ਤੂੰ ਮੇਰਾ ਕਹਿਆ ਮੰਨ ਜਾ ਅਤੇ ਚਲ, ਕਿਉਂਕਿ ਤੈਨੂੰ ਸਵਾਮੀ ਕ੍ਰਿਸ਼ਨ ਜੀ ਬੁਲਾ ਰਹੇ ਹਨ।। ੨੩।।

ਤੇਰੀ ਸਰਾਹ ਸਦੈਵ ਕਰੈਂ ਤ੍ਰਿਯ ਤੇਰੀ ਕਥਾ ਪਿਯ ਗਾਵਤ ਹੈਂ।।
ਹਿਤ ਤੇਰੇ ਸ਼ਿੰਗਾਰ ਸਜੈ ਸਜਨੀ ਹਿਤ ਤੇਰੇ ਹੀ ਬੈਨ ਬਜਾਵਤ ਹੈਂ।।
ਹਿਤ ਤੇਰੇ ਹੀ ਚੰਦਨ ਗੌ ਘਨਸਾਰ ਦੋਊਘਸਿ ਅੰਗ ਲਗਾਵਤ ਹੈਂ।।
ਹਰਿ ਕੋ ਮਨ ਸ੍ਰੀ ਬ੍ਰਿਖਭਾਨ ਕੁਮਾਰਿ ਹਰਜੋ ਕਹੂੰ ਜਾਨ ਨ ਪਾਵਤ ਹੈਂ।। ੨੪।।

ਪਦ ਅਰਥ—ਸਰਾਹ=ਸਿਫਤ। ਸਦੈਵ=ਸਦਾ। ਬੈਨ=ਬੰਸਰੀ। ਹਰਜੋ=ਚੁਰਾਇਆ ਹੈ।

ਅਰਥ—ਹੇ ਸਖੀ! ਉਹ ਸਦਾ ਤੇਰੀ ਹੀ ਸਿਫਤ ਕਰਦੇ ਰਹਿੰਦੇ ਹਨ ਅਤੇ ਤੇਰੇ ਲਈ ਉਹਨਾਂ ਨੇ ਸ਼ਿੰਗਾਰ ਕੇ ਬੰਸਰੀ ਵਜਾਉਣੀ ਸ਼ੁਰੂ ਕੀਤੀ ਹੈ। ਤੇਰੇ ਲਈ ਹੀ ਉਹ ਚੰਦਨ ਘਸਾ ਕੇ ਆਪਣੇ ਸਰੀਰ ਤੇ ਲਾਉਂਦੇ ਹਨ। ਸ੍ਰੀ ਕ੍ਰਿਸ਼ਨ ਜੀ ਦਾ ਮਨ ਬ੍ਰਿਖਭਾਨ ਕੁਮਾਰੀ ਰਾਧਾ ਨੇ ਚੁਰਾ ਲਿਆ ਹੈ, ਪਰ ਇਸ ਗੱਲ ਦਾ ਕਿਸੇ ਨੂੰ ਵੀ ਪਤਾ ਨਹੀਂ।। ੨੪।।

ਮੋਰ ਪਖਾ ਕੀ ਛਟਾ ਮਧੁ ਮੂਰਤਿ ਸੋਭਿਤ ਹੈ ਜਮੁਨਾ ਕੇ ਕਿਨਾਰੈ।।
ਬੂਝਤ ਬਾਤ ਬਿਹਾਲ ਭੇ ਬੱਲਭ ਬਾਲ ਚਲੋਂ ਜਹਾਂ ਲਾਲ ਬਿਹਾਰੈ।।
ਰਾਧਿਕਾ ਮਾਧਵ ਕੀ ਬਤਿਯਾ ਸੁਨਿਕੈ ਅਕੁਲਾਇ ਉਠੀ ਡਰ ਡਾਰੈ।।
ਯੌ ਸੁਨਿ ਬੈਨ ਚਲੀ ਤਜਿ ਐਨ ਰਹਜੋ ਨਹਿ ਮਾਨ ਮਨੋਜ ਕੇ ਮਾਰੈ।। ੨੫।।

ਪਦ ਅਰਥ—ਪਖਾ=ਖੰਭਾਂ। ਛਟਾ=ਪ੍ਰਕਾਸ਼। ਬਿਹਾਲ=ਬੁਰੇ ਹਾਲ। ਭੇ=ਭਏ, ਹੋਏ। ਬਿਹਾਰੈ=ਫਿਰਦਾ ਹੈ। ਮਾਧਵ=ਕ੍ਰਿਸ਼ਨ। ਅਕੁਲਾਇ=ਕਾਹਲੀ, ਛੇਤੀ। ਐਨ=ਘਰ। ਮਾਨ=ਹੰਕਾਰ। ਮਨੋਜ=ਕਾਮਦੇਵ।

ਅਰਥ—ਮੋਰ-ਖੰਭਾਂ ਨਾਲ ਸਜੇ ਪ੍ਰਕਾਸ਼ ਵਾਲੇ ਸ੍ਰੀ ਕ੍ਰਿਸ਼ਨ ਜੀ ਜਮਨਾ ਦੇ ਕੰਢੇ ਤੇ ਸੁਭਾਇਮਾਨ ਹਨ। ਕ੍ਰਿਸ਼ਨ ਜੀ ਦੇ ਆਉਣ ਦਾ ਪਤਾ ਲੱਗਦਿਆਂ ਹੀ ਗੁਆਲ-ਬਾਲ ਵਿਆਕੁਲ ਹੋ ਕੇ ਉਸ ਪਾਸੇ ਜਾਣ ਲਗੇ। ਕ੍ਰਿਸ਼ਨ ਜੀ ਬਾਰੇ ਗੱਲਾਂ ਸੁਣਕੇ ਰਾਧਿਕਾ ਵੀ ਲਾਤ ਤਿਆਗ ਕੇ ਛੇਤੀ ਨਾਲ ਚਲ ਪਈ। ਉਹ ਸ੍ਰੀ ਕ੍ਰਿਸ਼ਨ ਜੀ ਦਾ ਹਾਲ ਸੁਣਕੇ ਘਰ ਛੱਡਕੇ ਤੁਰ ਪਈ ਅਤੇ ਕਾਮ-ਵੱਸ ਹੋ ਕੇ ਆਪਣੇ ਹੰਕਾਰ ਦਾ ਵਹਿਣ ਨਾ ਰੋਕ ਸਕੀ॥ ੨੫॥

(ਦ: ਗ੍ਰੰ: ਪੰਨਾ ੮੨੭)

ਮੋਤੀ ਕੇ ਅੰਗ ਬਿਰਾਜਤ ਭੂਖਨ ਮੋਤੀ ਕੇ ਬੇਸਰ ਕੀ ਛਬ ਬਾਢੀ॥
ਮੋਤੀ ਕੇ ਚੌਸਰ ਹਾਰ ਫਬੈ ਦੁਤਿ ਮੋਤਿਨ ਕੇ ਗਜਰਾਨ ਕੀ ਗਾਢੀ॥
ਰਾਧਿਕਾ ਮਾਧਵ ਕੌ ਜਮੁਨਾ ਤਟ ਕੰਜ ਗਹੇ ਕਰਿ ਜੋਵਤਿ ਠਾਢੀ॥
ਛੀਰ ਕੇ ਸਾਗਰ ਕੋ ਮਥਿ ਕੈ ਮਨੌ ਚੰਦ ਕੌ ਚੀਰ ਸਭੈ ਤਨ ਕਾਢੀ॥ ੨੬॥

ਪਦ ਅਰਥ—ਭੂਖਨ=ਗਹਿਣੇ। ਬੇਸਰ=ਨੱਥ। ਚੌਸਰ=ਚੌਲੜਾ ਹਾਰ। ਗਜਰਾਨ=ਗਜਰੇ। ਕਰ=ਹੱਥ। ਮਥਿ=ਰਿੜਕ ਕੇ। ਚੀਰ=ਚੀਰ ਕੇ।

ਅਰਥ—ਮੋਤੀਆਂ ਦੇ ਗਹਿਣੇ ਅਤੇ ਮੋਤੀਆਂ ਦੀ ਨੱਥ ਨਾਲ ਉਹਦੇ ਅੰਗਾਂ ਦੀ ਸੁੰਦਰਤਾ ਹੋਰ ਵਧ ਗਈ। ਮੋਤੀਆਂ ਦਾ ਹਾਰ ਅਤੇ ਗਜਰੇ ਸੋਹਣੇ ਲਗ ਰਹੇ ਸਨ ਅਤੇ ਉਹ ਹੱਥ ਵਿਚ ਕਮਲ ਦਾ ਫੁਲ ਲੈਕੇ ਸ੍ਰੀ ਕ੍ਰਿਸ਼ਨ ਜੀ ਦੀ ਉਡੀਕ ਕਰ ਰਹੀ ਸੀ। ਉਹ ਇਸ ਤਰ੍ਹਾਂ ਲਗ ਰਹੀ ਸੀ, ਜਿਸ ਤਰ੍ਹਾਂ ਸਾਗਰ ਨੂੰ ਰਿੜਕ ਕੇ ਕਢੇ ਗਏ ਚੰਦ੍ਰਮਾਂ ਦੇ ਸਰੀਰ ਨੂੰ ਚੀਰ ਕੇ ਕੱਢੀ ਗਈ ਚਾਨਣੀ ਹੋਵੇ॥ ੨੬॥

ਚੌਪਈ॥ ਨ੍ਹਾਵਤ ਜਹਾਂ ਆਪੁ ਹਰਿ ਠਾਢੇ॥ ਅਧਿਕ ਹ੍ਰਿਦੈ ਮੈ ਆਨੰਦ ਬਾਢੇ॥
ਬਾਰ ਗੁਪਾਲ ਪਾਰ ਬ੍ਰਿਜ ਨਾਰੀ॥ ਗਾਵਤ ਗੀਤ ਬਜਾਵਤ ਤਾਰੀ॥ ੨੭॥

ਪਦ ਅਰਥ—ਬਾਰ=ਉਰਲਾ ਬੰਨਾ। ਤਾਰੀ=ਤਾਲੀ।

ਅਰਥ—ਜਿਥੇ ਸ੍ਰੀ ਕ੍ਰਿਸ਼ਨ ਜੀ ਨਹਾ ਰਹੇ ਸਨ, ਉਥੇ ਸਾਰਿਆਂ ਦੇ ਹਿਰਦੇ ਵਿਚ ਅਨੰਦ ਦਾ ਵਾਧਾ ਹੋ ਰਿਹਾ ਸੀ। ਇਸ ਪਾਸੇ ਸ੍ਰੀ ਗੋਪਾਲ ਸੀ ਅਤੇ ਉਸ ਪਾਸੇ ਬ੍ਰਿਜ ਦੀਆਂ ਨਾਰੀਆਂ ਸਨ, ਜੋ ਗੀਤ ਗਾ ਰਹੀਆਂ ਸਨ ਅਤੇ ਤਾਲੀਆਂ ਵਜਾ ਰਹੀਆਂ ਸਨ॥ ੨੭॥

ਸਵੈਯਾ। ਕ੍ਰੀੜਤ ਹੈ ਜਹਾਂ ਕਾਨ੍ਹ ਕੁਮਾਰ ਬਡੇ ਰਸ ਸਾਥ ਬਡੇ ਜਲ ਮਾਹੀਂ॥
ਵਾਰ ਤ੍ਰਿਯਾ ਉਹਿ ਪਾਰ ਗੁਪਾਲ ਬਿਰਾਜਤ ਗ੍ਵਾਰਨਿ ਕੇ ਦਲ ਮਾਹੀ॥
ਲੈ ਡੁਬਕੀ ਦੋਊ ਆਪਸ ਮੈਂ ਰਤਿ ਮਾਨਿ ਉਠੈ ਦ੍ਰਿੜ ਜਾਇ ਤਹਾਂ ਹੀ॥

**************************************************************

**ਯੌ ਰੁਚਿ ਮਾਨਿ ਰਮੈਂ ਰਸ ਸੋਂ ਮਨੋ ਦੂਰਿ ਰਹੇ ਕੋਊ ਜਾਨਤ ਨਾਹੀ॥ ੨੮॥**

ਪਦ ਅਰਥ—ਕ੍ਰੀੜਤ=ਪਾਣੀ ਵਿਚ ਖੇਡਣਾ। ਦਲ=ਇਕੱਠ। ਰਤਿ=ਪ੍ਰੀਤੀ।

ਅਰਥ—ਸ੍ਰੀ ਕ੍ਰਿਸ਼ਨ ਜੀ ਡੂੰਘੇ ਪਾਣੀ ਵਿਚ ਪੂਰੇ ਅਨੰਦ ਨਾਲ ਖੇਡ ਰਹੇ ਸਨ, ਇਸ ਪਾਸੇ ਇਸਤ੍ਰੀਆਂ ਸਨ ਅਤੇ ਦੂਜੇ ਪਾਸੇ ਸ੍ਰੀ ਕ੍ਰਿਸ਼ਨ ਜੀ ਬਿਰਾਜਮਾਨ ਸਨ। ਪਰ ਇਹ ਦੋਵੇਂ ਇਕ ਥਾਂ ਚੁੱਭੀ ਮਾਰਕੇ ਪਾਣੀ ਵਿਚ ਹੀ ਪ੍ਰੀਤ ਕਰ ਰਹੇ ਸਨ ਅਤੇ ਇਸ ਤਰ੍ਹਾਂ ਜਾਣਕੇ ਕਰ ਰਹੇ ਸਨ ਕਿ ਸਾਰੇ ਦੂਰ ਹਨ ਅਤੇ ਉਹਨਾਂ ਨੂੰ ਕੋਈ ਨਹੀਂ ਵੇਖ ਰਿਹਾ ਸੀ ॥ ੨੮॥

**ਖੇਲਤੀ ਲਾਲ ਸੋਂ ਬਾਲ ਭਲੀ ਬਿਧਿ ਕਾਹੂੰ ਸੋਂ ਬਾਤ ਨ ਭਾਖਤ ਜੀ ਕੀ॥**
**ਨੇਹ ਜਗਯੋ ਨਵ ਜੋਬਨ ਕੋ ਉਰ ਬੀਚ ਰਹੀ ਗਡਿ ਮੂਰਤਿ ਪੀ ਕੀ॥**
**ਬਾਰਿ ਬਿਹਾਰ ਮੈਂ ਨੰਦ ਕੁਮਾਰ ਸੋ ਕ੍ਰੀੜਤ ਹੈ ਕਰਿ ਲਾਜ ਸਖੀ ਕੀ॥**
**ਜਾਇ ਉਠੈ ਬਲ ਤੌਨਹਿ ਤੇ ਰਤਿ ਮਾਨ ਦੋਊ ਮਨ ਮਾਨਤ ਜੀ ਕੀ॥ ੨੯॥**

ਪਦ ਅਰਥ—ਬਾਲ=ਇਸਤ੍ਰੀ। ਨਵ=ਨਵਾਂ। ਗਡਿ=ਖੁੱਭ ਜਾਣਾ। ਬਾਰਿ ਬਿਹਾਰ=ਪਾਣੀ ਵਿਚ ਫਿਰਦੇ ਹਨ।

ਅਰਥ—ਸ੍ਰੀ ਕ੍ਰਿਸ਼ਨ ਜੀ ਨਾਲ ਰਮਨ ਕਰਦੀ ਹੋਈ ਰਾਧਿਕਾ ਕਿਸੇ ਦੇ ਵੀ ਮਨ ਦੀ ਗਲ ਨਹੀਂ ਕਹਿ ਰਹੀ ਸੀ। ਜੁਆਨੀ ਦੇ ਜੋਸ਼ ਵਿਚ ਉਹਦੇ ਵਿਚ ਪਿਆਰ ਉਛਲ ਰਿਹਾ ਸੀ ਅਤੇ ਉਹਦੇ ਹਿਰਦੇ ਵਿਚ ਪ੍ਰੀਤਮ ਦੀ ਤਸਵੀਰ ਗੱਡੀ ਹੋਈ ਸੀ। ਉਹ ਸਖੀਆਂ ਤੋਂ ਸ਼ਰਮਾਂਦੀ ਹੋਈ ਪਾਣੀ ਵਿਚ ਹੀ ਕ੍ਰਿਸ਼ਨ ਜੀ ਨਾਲ ਪ੍ਰੇਮ ਕਰ ਰਹੀ ਸੀ ਅਤੇ ਪ੍ਰੇਮ ਦੇ ਜ਼ੋਰ ਕਰਕੇ ਹੀ ਨਿਸਚੇ ਨਾਲ ਮਨ ਕਰਕੇ ਰਤ-ਕ੍ਰੀੜਾ ਵਿਚ ਮਗਨ ਸੀ॥ ੨੯॥

**ਸੋਰਠਾ॥ ਜੋ ਨਿਜੁ ਤ੍ਰਿਯ ਕੌਂ ਦੇਤ ਪੁਰਖ ਭੇਦ ਕਛੁ ਆਪਨੋ॥**
**ਤਾ ਕੋ ਬਿਧਨਾ ਲੇਤ ਪ੍ਰਾਨ ਹਰਨ ਕਰਿ ਪਲਕ ਮੈਂ॥ ੩੦॥ ੧॥**

ਅਰਥ—ਜੋ ਮਨੁੱਖ ਆਪਣੀ ਇਸਤਰੀ ਨੂੰ ਥੋੜ੍ਹਾ ਜਿਹਾ ਵੀ ਆਪਣਾ ਭੇਦ ਦੇਂਦਾ ਹੈ, ਪ੍ਰਭੂ ਪਲ ਵਿਚ ਉਸਦੇ ਪ੍ਰਾਣ ਨਸ਼ਟ ਕਰ ਦਿੰਦਾ ਹੈ॥ ੩੦॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦ੍ਵਾਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੧੨॥ ੨੩੩॥ ਅਫਜੂੰ॥

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਬਾਰਵੀਂ ਕਥਾ ਸਮਾਪਤ। ਸਤੁ ਸ਼ੁਭ ਸਤੁ॥ ੧੨॥ ੨੩੩॥ ਚਲਦਾ॥

# ਚਲਿੱਤਰ ਤੇਰਵਾਂ

## ਕਥਾ ਰਾਮਦਾਸ ਦੀ ਇਸਤਰੀ

**ਦੋਹਰਾ।। ਬਹੁਰਿ ਸੁ ਮੰਤ੍ਰੀ ਰਾਇ ਸੌ ਕਥਾ ਉਚਾਰੀ ਆਨਿ।।**
**ਸੁਨਤ ਸੀਸ ਰਾਜੈ ਧੁਨਜੋ ਰਹਜੋ ਮੌਨ ਮੁਖਿ ਠਾਨਿ।। ੧।।**

ਪਦ ਅਰਥ—ਗੈਨੀ=ਇਸਤਰੀ। ਆਨਿ=ਹੋਰ। ਧਨਜੋ=ਹਿਲਾਇਆ। ਮੌਨ=ਚੁਪ। ਪਦੂਆ=ਸੇਵਕ।

ਅਰਥ—ਫਿਰ ਵਜ਼ੀਰ ਨੇ ਰਾਜੇ ਨੂੰ ਹੋਰ ਪ੍ਰਸੰਗ ਸੁਣਾਇਆ ਜਿਸਨੂੰ ਸੁਣਨ ਲਈ ਰਾਜੇ ਨੇ ਸਿਰ ਹਿਲਾਇਆ ਤੇ ਚੁਪ ਹੋ ਗਿਆ।। ੧।।

**ਪਦੂਆ ਉਹਿ ਟਿਬਿਯਾ ਬਸੈ ਗੈਨੀ ਹਮਰੇ ਗਾਉਂ।।**
**ਦਾਸ ਖਸਮ ਤਾਕੋ ਰਹਤ ਰਾਮਦਾਸ ਤਿਹ ਨਾਉਂ।। ੨।।**

ਅਰਥ—ਇਕ ਸੇਵਕ ਓਧਰ ਪਹਾੜ ਉਤੇ ਰਹਿੰਦਾ ਸੀ, ਅਤੇ ਇਸਤਰੀ ਸਾਡੇ ਪਿੰਡ ਵਿਚ ਰਹਿੰਦੀ ਸੀ, ਉਹਦੇ ਪਤੀ ਦਾ ਨਾਂ ਰਾਮਦਾਸ ਸੀ।। ੨।।

**ਰਾਮਦਾਸ ਅਨਤੈ ਰਹਤ ਪਦੂਆ ਕੇ ਸੰਗ ਸੋਇ।।**
**ਨ੍ਹਾਨ ਹੇਤ ਉਠਿ ਜਾਤ ਤਹੱ ਜਬੈ ਦੁਪਹਰੀ ਹੋਇ।। ੩।।**

ਅਰਥ—ਰਾਮਦਾਸ ਕਿਸੇ ਹੋਰ ਥਾਂ ਰਹਿੰਦਾ ਸੀ ਅਤੇ ਉਹ ਉਸ ਸੇਵਕ ਦੇ ਨਾਲ ਸੌਂਦੀ ਸੀ। ਉਹ ਇਸ਼ਨਾਨ ਕਰਨ ਵਾਸਤੇ ਉਠਕੇ ਚਲਿਆ ਜਾਂਦਾ ਸੀ, ਜਦੋਂ ਦੁਪਹਿਰ ਹੁੰਦੀ ਸੀ।। ੩।।

**ਇਕ ਦਿਨ ਪਦੂਆ ਕੇ ਸਦਨ ਬਹੁ ਜਨ ਬੈਠੇ ਆਇ।।**
**ਭੇਦ ਨ ਪਾਯੋ ਗੈਨਿ ਯਹਿ ਤਹਾਂ ਪਹੁੰਚੀ ਜਾਇ।। ੪।।**

ਪਦ ਅਰਥ—ਸਦਨ=ਘਰ। ਗੈਨਿ=ਇਸਤਰੀ। ਜਨ=ਲੋਕ।

ਅਰਥ—ਇਕ ਦਿਨ ਉਸ ਸੇਵਕ ਦੇ ਘਰ ਬਹੁਤ ਸਾਰੇ ਲੋਕ ਆ ਕੇ ਬੈਠੇ ਹੋਏ ਸਨ ਕਿ ਉਸ ਇਸਤਰੀ ਨੂੰ ਇਸ ਦਾ ਪਤਾ ਨਹੀਂ ਸੀ, ਤੇ ਉਹ ਵੀ ਆਪਣੇ ਸੇਵਕ ਦੇ ਘਰ ਪਹੁੰਚ ਗਈ।। ੪।।

**ਚੌਪਈ।। ਤਬੈ ਤੁਰਤ ਤ੍ਰਿਯ ਬਚਨ ਉਚਾਰੇ।। ਰਾਮਦਾਸ ਆਏ ਨ ਤੁਹਾਰੇ।।**
**ਮੋਰੇ ਪਤਿ ਪਰਮੇਸ਼੍ਰ ਓਊ।। ਕਹ ਗਜੋ ਤਾਹਿ ਬਤਾਵਹੁ ਕੋਊ।। ੫।।**

ਅਰਥ—ਲੋਕਾਂ ਨੂੰ ਵੇਖ ਕੇ ਝੱਟ ਉਸ ਇਸਤਰੀ ਨੇ ਪੁਛਿਆ ਕਿ ਕਿਤੇ ਰਾਮਦਾਸ ਤਾਂ ਏਥੇ ਨਹੀਂ ਆਇਆ ਹੈ। ਉਹ ਮੇਰਾ ਪਤੀ ਪ੍ਰਮੇਸ਼ਰ ਹੈ, ਉਹ ਕਿਥੇ ਗਿਆ ਹੈ? ਕੋਈ ਮੈਨੂੰ ਦਸੇ।। ੫।।

*************************************************************

(ਦ: ਗ੍ਰੰ: ਪੰਨਾ ੮੨੮।।)

**ਦੋਹਰਾ।। ਗਰਾ ਓਰ ਕਹਿਯੌ ਗਈ ਜਾਤ ਭਏ ਉਠਿ ਲੋਗ।।**
**ਤੁਰਤੁ ਆਨਿ ਤਾਸੌ ਰਮੀ ਮਨ ਮੈ ਭਈ ਨਿਸੋਗ।। ੬।।**

ਪਦ ਅਰਥ—ਨਿਸੋਗ=ਗਮ ਤੋਂ ਬਿਨਾਂ।

ਅਰਥ—ਉਹ ਇਹ ਗਲ ਆਖਕੇ ਪਿੰਡ ਵਲ ਚਲੀ ਗਈ। ਸਾਰੇ ਲੋਗ ਛੇਤੀ ਨਾਲ ਉਠਕੇ ਚਲੇ ਗਏ ਤਾਂ ਉਹ ਮਨ ਵਿਚ ਡਰ-ਰਹਿਤ ਹੋ ਕੇ ਛੇਤੀ ਨਾਲ ਆਪਣੇ ਪ੍ਰੇਮੀ ਨੂੰ ਆ ਮਿਲੀ।। ੬।।

**ਪਦੂਆ ਸੌ ਰਤਿ ਮਾਨਿਕੈ ਤਹਾਂ ਪਹੂੰਚੀ ਆਇ।।**
**ਰਾਖਜੋ ਹੁਤੋ ਸਵਾਰਿ ਜਹ ਆਪਨ ਸਦਨ ਸੁਹਾਇ।। ੭।।**

ਅਰਥ—ਉਸ ਸੇਵਕ ਨਾਲ ਪ੍ਰੇਮ ਕਲੋਲਾਂ ਕਰਕੇ ਉਹ ਅਪਣੇ ਘਰ ਵਿਚ ਵਾਪਸ ਆ ਗਈ।। ੭।।

**ਕੈਸੋ ਹੀ ਬੁਧਿਜਨ ਕੋਊ ਚਤੁਰ ਕੈਸਉ ਹੋਇ।।**
**ਚਰਿਤ ਚਤੁਰਿਯਾ ਤ੍ਰਿਯਨ ਕੋ ਪਾਇ ਸਕਤ ਨਹਿ ਕੋਇ।। ੮।।**

ਅਰਥ—ਕੋਈ ਭਾਵੇਂ ਕਿੰਨਾ ਹੀ ਬੁਧੀਮਾਨ ਤੇ ਸਿਆਣਾ ਹੋਵੇ, ਉਹ ਸਿਆਣੀਆਂ ਇਸਤ੍ਰੀਆਂ ਦੇ ਚਲਿੱਤਰਾਂ ਦੇ ਭੇਦ ਨੂੰ ਨਹੀਂ ਸਮਝ ਸਕਦਾ।। ੮।।

**ਜੋ ਨਰ ਅਪੁਨੇ ਚਿੱਤ ਕੌ ਤ੍ਰਿਯ ਕਰ ਦੇਤ ਬਨਾਇ।।**
**ਜਰਾ ਤਾਂਹਿ ਜੋਬਨ ਹਰੈ ਪ੍ਰਾਨ ਹਰਤ ਜਮ ਜਾਇ।। ੯।।**

ਅਰਥ—ਜੋ ਆਦਮੀ ਆਪਣੇ ਮਨ ਦਾ ਭੇਦ ਇਸਤਰੀ ਨੂੰ ਦਸਦਾ ਏ, ਬੁਢਾਪਾ ਉਹਦੀ ਜਵਾਨੀ ਨੂੰ ਚੁਰਾ ਲੈਂਦਾ ਏ ਤੇ ਜਮਰਾਜ ਉਹਦੇ ਪ੍ਰਾਣ ਕਢ ਲੈਂਦਾ ਏ।। ੯।।

**ਸੋਰਠਾ।। ਤ੍ਰਿਯਹਿ ਨ ਦੀਜੈ ਭੇਦ ਤਾਹਿ ਭੇਦ ਲੀਜੈ ਸਦਾ।।**
**ਕਹਤ ਸਿੰਮ੍ਰਿਤਿ ਅਰੁ ਬੇਦ ਕੋਕ ਸਾਰਊ ਸੌ ਕਹਤ।। ੧੦।। ੧।।**

ਅਰਥ—ਸਿੰਮ੍ਰਤੀਆਂ, ਵੇਦਾਂ ਅਤੇ ਕੋਕ ਸ਼ਾਸਤ੍ਰਾਂ ਦਾ ਇਹ ਸਾਰ ਤਤ ਹੈ ਕਿ ਇਸਤ੍ਰੀ ਨੂੰ ਕਦੀ ਭੀ ਭੇਦ ਨਹੀਂ ਦੇਣਾ ਚਾਹੀਦਾ, ਆਪ ਉਹਨਾਂ ਦੇ ਭੇਦ ਲੈਂਦੇ ਰਹਿਣਾ ਚਾਹੀਦਾ ਹੈ।। ੧੦।। ੧।।

ਇਤਿ ਸ੍ਰੀ ਚਰਿੱਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੩।। ੨੮੩।। ਅਫਜੂੰ।।

ਸ੍ਰੀ ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਰਾਜਾ ਮੰਤਰੀ ਵਾਰਤਾਲਾਪ ਤੇਰਵੀਂ ਕਥਾ ਸਮਾਪਤ।। ੧੩ ।।੨੮੩।। ਚਲਦਾ।।

# ਚਲਿੱਤਰ ਚੌਦਵਾਂ

## ਕਥਾ ਪੂਹਪਮਤੀ

ਦੋਹਰਾ।। ਬਹੁਰਿ ਸੁ ਮੰਤ੍ਰੀ ਰਾਇ ਸੌ ਕਥਾ ਉਚਾਰੀ ਏਕ।।
ਅਧਿਕ ਮੋਦ ਮਨ ਮੈ ਬਢੈ ਸੁਨਿ ਗੁਨ ਬਢੈ ਅਨੇਕ।। ੧।।

ਅਰਥ—ਅਗਲੇ ਦਿਨ ਵਜ਼ੀਰ ਨੇ ਰਾਜੇ ਨੂੰ ਇਕ ਐਸੀ ਕਥਾ ਸੁਣਾਈ, ਜਿਸਨੂੰ ਸੁਣਕੇ ਮਨ ਵਿਚ ਬੜਾ ਅਨੰਦ ਤੇ ਗੁਣਾਂ ਵਿਚ ਕਈ ਪ੍ਰਕਾਰ ਦਾ ਵਾਧਾ ਹੁੰਦਾ ਹੈ।। ੧।।

ਏਕ ਤ੍ਰਿਯਾ ਗਈ ਬਾਗ ਮੈਂ ਰਮੀ ਔਰ ਸੋਂ ਜਾਇ।।
ਤਹਾਂ ਯਾਰ ਤਾ ਕੋ ਤੁਰਤ ਦੁਤਿਯ ਪਹੂੰਚਯੋ ਆਇ।। ੨।।

ਅਰਥ—ਇਕ ਇਸਤ੍ਰੀ ਬਾਗ ਵਿਚ ਗਈ ਅਤੇ ਉਥੇ ਜਾਕੇ ਕਿਸੇ ਹੋਰ ਨਾਲ ਪ੍ਰੇਮ ਕਰਨ ਲਗੀ। ਉਥੇ ਉਹਦਾ ਦੂਜਾ ਪ੍ਰੇਮੀ ਵੀ ਛੇਤੀ ਹੀ ਆ ਪਹੁੰਚਾ।। ੨।।

ਚੌਪਈ।। ਯਾਰ ਆਵਤ ਜਬ ਤਿਨ ਤ੍ਰਿਯ ਲਹਯੋ।। ਦੁਤਿਯ ਮੀਤ ਸੋਂ ਇਹ ਬਿਧਿ ਕਹਯੋ।।
ਮਾਲੀ ਨਾਮ ਆਪਨ ਤੁਮ ਕਰੋ।। ਫਲ ਫੂਲਨਿ ਆਗੇ ਲੈ ਧਰੋ।। ੩।।

ਅਰਥ—ਪ੍ਰੇਮੀ ਨੂੰ ਆਉਂਦਿਆਂ ਜਦੋਂ ਉਸ ਇਸਤ੍ਰੀ ਨੇ ਵੇਖਿਆ ਤਾਂ ਦੂਜੇ ਮਿੱਤਰ ਨੂੰ ਕਹਿਣ ਲਗੀ ਕਿ ਤੁਸੀਂ ਆਪਣੇ ਆਪ ਨੂੰ ਮਾਲੀ ਬਣਾ ਲਓ ਅਤੇ ਆਪਣੇ ਅਗੇ ਫਲ ਫੂਲ ਰਖ ਲਓ।। ੩।।

ਦੋਹਰਾ।। ਜੋ ਹਮ ਇਹ ਜੁਤ ਬਾਗ ਮੈ ਬੈਠੇ ਮੋਦ ਬਢਾਇ।।
ਫੂਲ ਫਲਨ ਲੈ ਤੁਮ ਤੁਰਤੁ ਆਗੇ ਧਰੋ ਬਨਾਇ।। ੪।।

ਪਦ ਅਰਥ—ਜੁਤ=ਜੁੜਕੇ, ਮੋਦ=ਅਨੰਦ।

ਅਰਥ—ਜਦੋਂ ਅਸੀਂ ਅਨੰਦ-ਪੂਰਬਕ ਮਿਲਕੇ ਬਾਗ ਵਿਚ ਬੈਠਾਂਗੇ ਤਾਂ ਤੁਸੀਂ ਫਲ ਫੂਲ ਸਾਂਭਕੇ ਸਾਡੇ ਅਗੇ ਧਰ ਦੇਣੇ।। ੪।।

ਤਬੈ ਤਵਨ ਤਯੋਂ ਹੀ ਕ੍ਰਿਯੋਂ ਤ੍ਰਿਯ ਤਿਹ ਸਿਖ ਦੀਨ।।
ਫੂਲ ਫੂਲੇ ਅਰੁ ਫਲ ਘਨੇ ਤੋਰਿ ਤੁਰਤੁ ਕਰ ਲੀਨ।। ੫।।

ਪਦ ਅਰਥ—ਸਿਖ=ਸਿਖਿਆ। ਘਨੈ=ਬਹੁਤ। ਕਰ=ਹੱਥ।

ਅਰਥ—ਜਿਸ ਤਰ੍ਹਾਂ ਉਸ ਇਸਤ੍ਰੀ ਨੇ ਉਹਨੂੰ ਸਿਖਿਆ ਦਿਤੀ ਸੀ, ਉਹਨੇ ਉਸ ਤਰ੍ਹਾਂ ਹੀ ਕੀਤਾ ਉਹਨੇ ਬਹੁਤ ਸਾਰੇ ਫਲ ਅਤੇ ਫੂਲ ਤੋੜਕੇ ਛੇਤੀ ਨਾਲ ਹੱਥ ਵਿਚ ਫੜ ਲਏ।। ੫।।

ਤ੍ਰਿਯਾ ਸਹਿਤ ਜਦ ਬਾਗ ਮੈ ਜਾਰ ਬਿਰਾਜਿਯੋ ਜਾਇ॥
ਤੌ ਤਿਨ ਫੂਲ ਫਲ ਲੈ ਤੁਰਤੁ ਆਗੇ ਧਰੇ ਬਨਾਇ॥ ੬॥

ਅਰਥ—ਇਸਤ੍ਰੀ ਸਮੇਤ ਜਦੋਂ ਉਹ ਮਿੱਤਰ ਬਾਗ ਵਿਚ ਬੈਠ ਗਿਆ ਤਾਂ ਇਸਨੇ ਫਲ ਅਤੇ ਫੂਲ ਤੁਰੰਤ ਲਿਆਕੇ ਉਹਨਾਂ ਦੇ ਅਗੇ ਧਰ ਦਿੱਤੇ॥ ੬॥

ਇਹ ਮਾਲੀ ਇਹ ਬਾਗ ਕੋ ਆਯੋ ਤੁਮਰੇ ਪਾਸ॥
ਬਹੁ ਯਾਕੌਂ ਧਨ ਦੀਜਿਯੇ ਜਿਨਿ ਇਹ ਜਾਇ ਨਿਰਾਸ॥ ੭॥

ਅਰਥ—ਤਦ ਇਸਤਰੀ ਨੇ ਕਿਹਾ ਕਿ ਇਸ ਬਾਗ ਦਾ ਇਹ ਮਾਲੀ ਤੁਹਾਡੇ ਕੋਲ ਆਇਆ ਹੈ ਇਹਨੂੰ ਬਹੁਤ ਸਾਰਾ ਧਨ ਦਿਓ, ਤਾਂ ਕਿ ਇਹ ਨਿਰਾਸ ਹੋਕੇ ਨਾ ਜਾਏ॥ ੭॥

ਸੁਨਤ ਬਚਨ ਤ੍ਰਿਯ ਕੋ ਤਰੁਨਿ ਬਹੁ ਧਨ ਦਿਯ ਤਿਹ ਹਾਥ॥
ਮਾਲੀ ਕਰਿ ਕਾਢਯੋ ਹਿਤੂ ਤ੍ਰਿਹ ਚਰਿਤ੍ਰ ਕੇ ਸਾਥ॥ ੮॥

ਅਰਥ—ਇਸਤ੍ਰੀ ਦੀ ਗੱਲ ਸੁਣਕੇ ਉਸ ਨੌ-ਜੁਆਨ ਨੇ ਬਹੁਤ ਸਾਰਾ ਧਨ ਉਸਨੂੰ ਦਿੱਤਾ ਅਤੇ ਇਸ ਤਰ੍ਹਾਂ ਇਸ ਇਸਤ੍ਰੀ ਨੇ ਆਪਣੇ ਮਿੱਤਰ ਨੂੰ ਚਲਿੱਤਰ ਕਰਕੇ ਮਾਲੀ ਬਣਾਕੇ ਕਢ ਦਿੱਤਾ॥ ੮॥

ਪੁਹਪਮਤੀ ਇਹ ਛਲ ਭਏ ਮਿੱਤ੍ਰਹਿ ਦਿਯੌ ਟਰਾਇ॥
ਮਾਲੀ ਕਰਿ ਕਾਢਯੋ ਤਿਸੈ ਰੂਪ ਨਗਰ ਕੇ ਰਾਂਇ॥ ੯॥ ੧॥

ਪਦ ਅਰਥ—ਪੁਹਪਮਤੀ=ਫੁਲਾਂ ਦੀ ਸੁਗੰਧੀ। ਟਰਾਇ=ਟਾਲ ਕੇ।

ਅਰਥ—ਪੁਹਪਮਤੀ ਨੇ ਇਹ ਛਲ ਕਰਕੇ ਦੂਜੇ ਮਿੱਤਰ ਨੂੰ ਭੇਜ ਦਿੱਤਾ ਅਤੇ ਹੇ ਰਾਜਨ! ਇਸ ਤਰ੍ਹਾਂ ਪਹਿਲੇ ਮਿੱਤਰ ਨੂੰ ਮਾਲੀ ਬਣਾ ਕੇ ਕਢ ਦਿੱਤਾ॥ ੯॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਤੁਰਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੧੪॥ ੨੫੨॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਚੌਦਵੀਂ ਕਥਾ ਸਮਾਪਤ॥ ੧੪॥ ੨੫੨॥ ਚਲਦਾ॥

## ਚਲਿੱਤਰ ਪੰਦਰਵਾ

## ਕਥਾ ਭਾਨਮਤੀ

ਦੋਹਰਾ॥ ਕਥਾ ਚਤੁਰਦਸ ਮੰਤ੍ਰ ਬਰ ਨ੍ਰਿਪ ਸੌ ਕਹੀ ਬਖਾਨਿ॥

**ਸੁਨਤ ਰੀਝਿ ਕੇ ਨ੍ਰਿਪ ਰਹੇ ਦਿਯੋ ਅਧਿਕ ਤਿਹ ਦਾਨ॥ ੧॥**

ਪਦ ਅਰਥ—ਚਤੁਰਦਸ=ਚੌਦਵੀਂ। ਮੰਤ੍ਰ ਬਰ=ਚੰਗਾ ਵਜ਼ੀਰ।

ਅਰਥ—ਇਸ ਤਰ੍ਹਾਂ ਚੰਗੇ ਵਜ਼ੀਰ ਨੇ ਇਹ ਚੌਦਵੀਂ ਕਥਾ ਰਾਜੇ ਨੂੰ ਸੁਣਾਈ। ਰਾਜਾ ਸੁਣਕੇ ਬੜਾ ਪ੍ਰਸੰਨ ਹੋਇਆ ਅਤੇ ਉਹਨੇ ਵਜ਼ੀਰ ਨੂੰ ਬਹੁਤ-ਸਾਰਾ-ਧਨ ਮਾਲ ਦਿੱਤਾ॥ ੧॥ (ਦ: ਗ੍ਰੰ: ਪੰਨਾ ੮੨੬)

**ਏਕ ਬਿਮਾਤ੍ਰਾ ਭਾਨ ਕੀ ਰਾਮਦਾਸ ਪੁਰ ਬੀਚ॥**
**ਬਹੁ ਪੁਰਖਨ ਸੌ ਰਤਿ ਕਰੈ ਊਚ ਨ ਜਾਨੈ ਨੀਚ॥ ੨॥**

ਪਦ ਅਰਥ—ਬਿਮਾਤ੍ਰਾ=ਮਾਂ॥ ਭਾਨ=ਇਕ ਬਾਲਕ ਦਾ ਨਾਂ। ਰਾਮਦਾਸ ਪੁਰ=ਅੰਮ੍ਰਿਤਸਰ ਦਾ ਪਹਿਲਾ ਨਾਂ।

ਅਰਥ—ਰਾਮਦਾਸ ਪੁਰ ਵਿਚ ਇਕ ਭਾਨੂ ਨਾਂ ਦੇ ਇਕ ਬਾਲਕ ਦੀ ਮਾਤਾ ਰਹਿੰਦੀ ਸੀ। ਜੋ ਉਚ-ਨੀਚ ਦਾ ਵਿਚਾਰ ਕੀਤੇ ਬਿਨਾਂ ਅਨੇਕਾਂ ਪੁਰਸ਼ਾਂ ਨਾਲ ਪ੍ਰੇਮ-ਭਾਵਨਾ ਰਖਿਆ ਕਰਦੀ ਸੀ॥ ੨॥

**ਤਾ ਕੋ ਪਤਿ ਮਰਿ ਗਯੋ ਜਬੈ ਤਾਹਿ ਰਹ੍ਯੋ ਅਵਧਾਨ॥**
**ਅਧਿਕ ਹ੍ਰਿਦੈ ਭੀਤਰ ਡਰੀ ਲੋਕ ਲਾਜ ਜਿਯ ਜਾਨਿ॥ ੩॥**

ਪਦ ਅਰਥ—ਅਵਧਾਨ=ਗਰਭ। ਭੀਤਰ=ਵਿਚ।

ਅਰਥ—ਪਤੀ ਦੇ ਮਰਣ ਪਿਛੋਂ ਉਹਨੂੰ ਗਰਭ ਰਹਿ ਗਿਆ ਅਤੇ ਲੋਕ-ਲੱਜਿਆ ਦਾ ਧਿਆਨ ਕਰਕੇ ਹਿਰਦੇ ਵਿਚ ਬਹੁਤ ਡਰੀ॥ ੩॥

**ਚੌਪਈ॥ ਭਾਨਮਤੀ ਤਿਹ ਨਾਮ ਬਖਨਿਯਤ॥ ਬਡੀ ਛਿਨਾਰਿ ਜਗਤ ਮੈਂ ਜਨਿਯਤ॥**
**ਰਜਬ ਤਾ ਕੌ ਰਹਿ ਗਯੋ ਅਧਾਨਾ॥ ਤਬ ਅਬਲਾ ਕੋ ਹ੍ਰਿਦੈ ਡਰਾਨਾ॥ ੪॥**

ਪਦ ਅਰਥ—ਛਿਨਾਰਿ=ਛਲ ਕਰਨ ਵਾਲੀ। ਅਧਾਨਾ=ਗਰਭ।

ਅਰਥ—ਉਸ ਇਸਤਰੀ ਦਾ ਨਾਂ ਭਾਨਮਤੀ ਸੀ ਅਤੇ ਉਹ ਸਭ ਪਾਸੇ ਛਲਣੀ ਕਰਕੇ ਜਾਣੀ ਜਾਂਦੀ ਸੀ। ਜਦੋਂ ਗਰਭ ਰਹਿ ਗਿਆ ਤਾਂ ਉਹ ਵਿਚਾਰੀ ਮਨ ਵਿਚ ਬਹੁਤ ਡਰੀ॥ ੪॥

**ਅੜਿੱਲ॥ ਤਿਨ ਪ੍ਰਸਾਦ ਹੂ ਕਿਯ ਬਹੁ ਪੁਰਖ ਬੁਲਾਇ ਕੈ॥**
**ਤਿਨ ਦੇਖਤ ਰਹੀ ਸੋਇ ਸੁ ਖਾਟ ਡਸਾਇ ਕੈ॥**
**ਚਮਕਿ ਠਾਢ ਉਠਿ ਭਈ ਚਰਿਤ੍ਰ ਮਨ ਆਨਿ ਕੈ॥**

**********************************************************
ਹੋ ਪਤਿ ਕੋ ਨਾਮ ਬਿਚਾਰ ਉਚਾਰਜੋ ਜਾਨ ਕੈ।। ੫।।

ਪਦ ਅਰਥ—ਪ੍ਰਸਾਦ=ਜੱਗ। ਖਾਟ=ਮੰਜੀ। ਚਮਕਿ=ਛੇਤੀ ਨਾਲ, ਆਨਿ=ਛਲ।

ਅਰਥ—ਉਸ ਇਸਤਰੀ ਨੇ ਜੱਗ ਕੀਤਾ ਤੇ ਬਹੁਤ ਸਾਰੇ ਲੋਕਾਂ ਨੂੰ ਆਪਣੇ ਘਰ ਵਿਚ ਭੋਜਨ ਲਈ ਸਦਿਆ ਅਤੇ ਉਹਨਾਂ ਨੂੰ ਆਉਂਦਿਆਂ ਵੇਖਕੇ ਆਪ ਮੰਜੀ ਡਾਹਕੇ ਸੌਂ ਗਈ, ਅਤੇ ਕੁਝ ਚਿਰ ਪਿਛੋਂ ਉਹ ਪਖੰਡੀ ਹਿਰਦੇ ਨਾਲ ਕਾਹਲੀ ਕਾਹਲੀ ਉਠ ਖਲੋਤੀ ਅਤੇ ਆਪਣੇ ਪਤੀ ਦਾ ਨਾਂ ਲੈ ਲੈ ਕੇ ਆਵਾਜਾਂ ਮਾਰਨ ਲਗੀ।। ੫।।

ਦੋਹਰਾ।। ਜਾ ਦਿਨ ਮੋਰੇ ਪਤਿ ਮਰੇ ਮੋਸੌਂ ਕਹਜੋ ਬੁਲਾਇ।।
ਜੋ ਅਬ ਤੂੰ ਮੋਸੌ ਜਰੈਂ ਪਰੈਂ ਨਰਕ ਮੋ ਜਾਇ।। ੬।।

ਅਰਥ—(ਉਹ ਕਹਿਣ ਲਗੀ- ਕਿ) ਜਿਸ ਦਿਨ ਮੇਰਾ ਪਤੀ ਮਰਿਆ ਸੀ, ਉਹਨੇ ਮੈਨੂੰ ਸੱਦਕੇ ਆਖਿਆ ਸੀ ਕਿ ਜੇ ਤੂੰ ਹੁਣ ਮੇਰੇ ਨਾਲ ਸੜੇਂਗੀ ਤਾਂ ਨਰਕ ਵਿਚ ਜਾਏਂਗੀ।। ੬।।

ਅੜਿੱਲ।। ਭਾਨ ਲਰਿਕਵਾ ਰਹੈ ਸੇਵ ਤਿਹ ਕੀਜਿਯੈ।।
ਪਾਲਿ ਪੋਸਿ ਕਰਿ ਤਾਹਿ ਬਡੋ ਕਰਿ ਲੀਜਿਯੈ।।
ਆਪੁ ਜਦਿਨ ਵਹ ਖੈਹੈ ਖਾਟਿ ਕਮਾਇਕੈ।।
ਹੋ ਤਦਿਨ ਸੁਪਨਿ ਤੁਹਿ ਦੈਹੌਂ ਹੌਂ ਹੂੰ ਆਇਕੈ।। ੭।।

ਪਦ ਅਰਥ—ਖਾਟਿ=ਖੱਟ ਕਮਾਕੇ।

ਅਰਥ—ਭਾਨੂ ਅਜੇ ਬੱਚਾ ਏ, ਤੁਸੀਂ ਇਹਦੀ ਸੇਵਾ ਕਰੋ ਅਤੇ ਉਹਨੂੰ ਪਾਲ-ਪੋਸ ਕੇ ਵੱਡਾ ਕਰੋ, ਜਿਸ ਦਿਨ ਉਹ ਖਟਣ ਕਮਾਉਣ ਲੱਗੇਗਾ ਤਾਂ ਮੈਂ ਤੈਨੂੰ ਉਸ ਦਿਨ ਸੁਪਨੇ ਵਿਚ ਆ ਕੇ ਦਰਸ਼ਨ ਦੇਵਾਂਗਾ।। ੭।।

ਦੋਹਰਾ।। ਭਾਨ ਕਰੋ ਕਰਤੇ ਬਡੋ ਸੁਪਨ ਦਿਯੋ ਪਤਿ ਆਇ।।
ਤਾਤੇ ਹੌ ਹਰਿਰਾਇ ਕੇ ਜਰਤ ਕੀਰਤਿ ਪੁਰ ਜਾਇ।। ੮।।

ਅਰਥ—ਭਾਨੂ ਹੁਣ ਵੱਡਾ ਹੋ ਗਿਆ ਹੈ ਅਤੇ ਮੇਰੇ ਪਤੀ ਨੇ ਮੈਨੂੰ ਸੁਪਨੇ ਵਿਚ ਦਰਸ਼ਨ ਦਿੱਤੇ ਹਨ, ਇਸ ਲਈ ਹੁਣ ਮੈਂ ਸ੍ਰੀ ਹਰਿਰਾਏ ਜੀ ਦੇ ਕੀਰਤਪੁਰ ਵਿਚ ਜਾਕੇ ਸੜ ਮਰਾਂਗੀ।। ੮।।

ਅੜਿੱਲ।। ਲੋਗ ਹਟਕਿ ਬਹੁ ਰਹੇ ਨ ਤਿਨ ਬਚ ਮਾਨਿਯੋ।।
ਧਨੁ ਲੁਟਾਇ ਉਠਿ ਚਲੀ ਘਨੋ ਹਠ ਠਾਨਿਯੋ।।

ਰਾਮਦਾਸ ਪੁਰ ਛਾਡਿ ਕੀਰਤਿ ਪੁਰ ਆਇਕੈ।।
ਹੋ ਇਕ ਪਗ ਠਾਢੇ ਜਰੀ ਮ੍ਰਿਦੰਗ ਬਜਾਇਕੈ।। ੯।।

ਅਰਥ—ਲੋਕਾਂ ਦੇ ਬਹੁਤ ਮਨ੍ਹਾ ਕਰਨ ਤੇ ਵੀ ਉਹਨੇ ਕਿਸੇ ਦੀ ਨਹੀਂ ਮੰਨੀ ਅਤੇ ਬਹੁਤ ਹਠ ਕਰਕੇ ਧਨ ਲੁਟਾ ਕੇ ਉਹ ਤੁਰੀ। ਰਾਮਦਾਸ ਪੁਰ ਛੱਡ ਕੇ ਉਹ ਕੀਰਤਪੁਰ ਆ ਗਈ ਅਤੇ ਇਕ ਪੈਰ ਤੇ ਖੜੀ ਹੋ ਕੇ ਮ੍ਰਿਦੰਗ ਵਜਾਕੇ ਸੜ ਮਰੀ।। ੯।।

ਦੋਹਰਾ।। ਬਹੁ ਲੋਗਨ ਦੇਖਤ ਜਰੀ ਇਕ ਪਗ ਠਾਢੀ ਸੋਇ।।
ਹੇਰਿ ਰੀਝਿ ਰੀਝਿਕ ਰਹੇ ਭੇਦ ਨ ਜਾਨਤ ਕੋਇ।। ੧੦।।

ਅਰਥ—ਲੋਕਾਂ ਨੇ ਜਦੋਂ ਉਹਨੂੰ ਸੜਦਿਆਂ ਵੇਖਿਆ ਤਾਂ ਸਾਰੇ ਉਹਦੀ ਪਤੀ-ਭਗਤੀ ਤੇ ਪ੍ਰਸੰਨ ਹੋ ਉਠੇ, ਪਰ ਕੋਈ ਵੀ ਉਹਦੇ ਭੇਦ ਨੂੰ ਨਾ ਜਾਣ ਸਕਿਆ।। ੧੦।।

ਸਕਲ ਜਗਤ ਮੈਂ ਜੇ ਪੁਰਖੁ ਤ੍ਰਿਯ ਕੋ ਕਰਤ ਬਿਸ੍ਵਾਸ।।
ਸਾਤਿ ਦਿਵਸ ਭੀਤਰ ਤੁਰਤੁ ਹੋਤ ਤਵਨ ਕੋ ਨਾਸ।। ੧੧।।

ਅਰਥ—ਸਾਰੇ ਸੰਸਾਰ ਵਿਚ ਜਿਹੜਾ ਵੀ ਕੋਈ ਆਦਮੀ ਇਸਤ੍ਰੀ ਤੇ ਭਰੋਸਾ ਕਰਦਾ ਹੈ, ਉਹਦਾ ਸੱਤਾਂ ਦਿਨਾਂ ਦੇ ਅੰਦਰ ਅੰਦਰ ਵਿਨਾਸ਼ ਹੋ ਜਾਂਦਾ ਹੈ।

ਜੋ ਨਰ ਕਾਹੂ ਤ੍ਰਿਯਾ ਕੋ ਦੇਤ ਆਪਨੋ ਚਿੱਤ।।
ਤਾ ਨਰ ਕੌ ਇਹ ਜਗਤ ਮੈਂ ਹੋਤ ਖੁਆਰੀ ਨਿੱਤ।। ੧੨।। ੧।।

ਅਰਥ—ਜੋ ਆਦਮੀ ਆਪਣੇ ਦਿਲ ਦਾ ਭੇਤ ਇਸਤ੍ਰੀ ਨੂੰ ਦਸ ਦੇਂਦਾ ਏ, ਉਹ ਇਸ ਸੰਸਾਰ ਵਿਚ ਸਦਾ ਖੁਆਰ ਹੀ ਹੁੰਦਾ ਹੈ।। ੧੨।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੰਦ੍ਰਸਮੋ ਚਰਿੱਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੫।। ੨੬੪।। ਅਫਜੂੰ।।

ਚਲਿਤੱਰ ਪ੍ਰਸੰਗ ਤਿਰੀਆ ਚਲਿਤਰ, ਮੰਤਰੀ ਰਾਜਾ ਵਾਰਤਾਲਾਪ ਪੰਦਰਵੀਂ ਕਥਾ ਸਮਾਪਤ ।। ੧੫।। ੨੬੪।। ਚਲਦਾ।।

## ਚਲਿੱਤਰ ਸੋਲਵਾਂ

## ਕਥਾ ਛਜੀਆ

ਦੋਹਰਾ।। ਤੀਰ ਸਤੁਦ੍ਰਵ ਕੇ ਹੁਤ ਰਹਤ ਰਾਇ ਸੁਖ ਪਾਇ।।

ਦਰਬ ਹੇਤ ਤਿਹ ਠੌਰ ਹੀ ਰਾਮਜਨੀ ਇਕ ਆਇ।। ੧।।

ਅਰਥ—ਸਤਿਲੁਜ ਦਰਿਆ ਦੇ ਕੰਢੇ ਇਕ ਰਾਜਾ ਬੜਾ ਸੁਖੀ ਰਹਿੰਦਾ ਸੀ, ਇਕ ਦਿਨ ਪੈਸਿਆਂ ਦਾ ਲਾਲਚ ਕਰਕੇ ਇਕ ਵੇਸਵਾ ਰਾਜੇ ਦੇ ਘਰ ਆ ਗਈ।। ੧।।

ਅੜਿੱਲ।। ਛਜਿਆ ਯਾ ਕੋ ਨਾਮ ਸਕਲ ਜਗ ਜਾਨਈ।।
ਲਧੀਆ ਵਾਕੀ ਨਾਮ ਹਿਤੂ ਪਹਿਚਾਨਈ।।
ਜੋ ਕੋਊ ਪੁਰਖ ਬਿਲੋਕਤ ਤਿਨਕੋ ਆਇਕੈ।।
ਹੋਂ ਮਨ ਬਚ ਕ੍ਰਮ ਕਰਿ ਰਹਿਤ ਹ੍ਰਿਦੈ ਸੁਖੁ ਪਾਇਕੈ।। ੨।।

ਅਰਥ—ਜੱਗ ਦੇ ਆਮ ਲੋਕ ਉਸ ਦਾ ਛਜੀਆ ਨਾਮ ਕਰਕੇ ਜਾਣਦੇ ਸਨ ਪਰ ਉਸਦੇ ਨੇੜੇ ਦੇ ਮਿੱਤਰ ਉਹਦੇ ਲਧੀਆ ਨਾਮ ਤੋਂ ਵਾਕਿਫ ਸਨ, ਜਿਹੜਾ ਆਦਮੀ ਭੀ ਉਹਨੂੰ ਵੇਖਦਾ ਸੀ, ਉਹ ਉਹਦੀ ਸੁੰਦਰਤਾ ਵੇਖਕੇ ਮਨ ਹੀ ਮਨ ਵਿਚ ਅਨੰਦ ਮਈ ਹੋ ਜਾਂਦਾ ਸੀ।। ੨।। (ਦ: ਗ੍ਰੰ: ਪੰਨਾ ੮੩੦)

ਦੋਹਰਾ।। ਨਿਰਖਿ ਰਾਏ ਸੌ ਬਸਿ ਭਈ ਤਿਸ ਬਸਿ ਹੋਤ ਨ ਸੋਇ।।
ਤਿਨ ਚਿਤ ਮੈ ਚਿੰਤਾ ਕਰੀ ਕਿਹ ਬਿਧਿ ਮਿਲਬੋ ਹੋਇ।। ੩।।

ਅਰਥ—ਵੇਸਵਾ ਉਸ ਰਾਜੇ ਨੂੰ ਵੇਖਕੇ ਮੋਹਤ ਹੋ ਗਈ, ਪਰ ਰਾਜਾ ਉਹਦੇ ਵੱਸ ਵਿਚ ਨਾ ਹੋਇਆ। ਉਹ ਮਨ ਵਿਚ ਸੋਚਣ ਲੱਗੀ ਕਿ ਰਾਜੇ ਨਾਲ ਮਿਲਾਪ ਕਿਸ ਤਰ੍ਹਾਂ ਹੋਵੇ।। ੩।।

ਯਹ ਮੋ ਪਰ ਰੀਝਤ ਨਹੀ ਕਹੁ ਕਸ ਕਰੋਂ ਉਪਾਇ।।
ਮੋਰੇ ਸਦਨ ਨ ਆਵਈ ਮੁਹਿ ਨਹਿ ਲੇਤ ਬੁਲਾਇ।। ੪।।

ਅਰਥ—ਉਹ ਤਾਂ ਮੇਰੇ ਤੇ ਰੀਝ ਨਹੀਂ ਰਿਹਾ, ਦਸੋ ਮੈਂ ਕੀ ਉਪਾਅ ਕਰਾਂ? ਨਾ ਤਾਂ ਉਹ ਮੇਰੇ ਘਰ ਆਉਂਦਾ ਏ ਤੇ ਨਾ ਹੀ ਉਹ ਮੈਨੂੰ ਆਪਣੇ ਘਰ ਬੁਲਾਂਦਾ ਹੈ।। ੪।।

ਤੁਰਤੁ ਤਵਨ ਕੋ ਕੀਜਿਯੈ ਕਿਹ ਬਿਧਿ ਮਿਲਨ ਉਪਾਇ।।
ਜੰਤ੍ਰ ਮੰਤ੍ਰ ਚੇਟਕ ਚਰਿਤ੍ਰ ਕੀਏ ਜੁ ਬਸਿ ਹ੍ਵੈ ਜਾਇ।। ੫।।

ਅਰਥ—ਉਹਨੂੰ ਮਿਲਣ ਦਾ ਛੇਤੀ ਕੋਈ ਉਪਾਅ ਕਰਨਾ ਚਾਹੀਦਾ, ਇਹ ਸੋਚਕੇ ਉਹਨੇ ਕਈ ਜੰਤਰ ਮੰਤਰ, ਜਾਦੂ ਟੂਣੇ ਅਤੇ ਚਲਿੱਤਰ ਕੀਤੇ ਤਾਕਿ ਉਹ ਕਿਸੇ ਤਰ੍ਹਾਂ ਉਹਦੇ ਵੱਸ ਵਿਚ ਆ ਜਾਵੇ।। ੫।।

ਜੰਤ੍ਰ ਮੰਤ੍ਰ ਰਹੀ ਹਾਰਿ ਕਰਿ ਰਾਇ ਮਿਲਜੋ ਨਹਿ ਆਇ।।

**ਏਕ ਚਰਿਤ੍ਰ ਤਬ ਤਿਨ ਕਿਯੋ ਬਸਿ ਕਰਬੇ ਕੇ ਭਾਇ।। ੬।।**

ਪਦ ਅਰਥ—ਭਾਇ=ਵਾਸਤੇ।

ਅਰਥ—ਉਹ ਜਾਦੂ-ਟੂਣੇ ਕਰਕੇ ਹਾਰ ਗਈ, ਫਿਰ ਵੀ ਰਾਜਾ ਉਹਨੂੰ ਆਕੇ ਨਾ ਮਿਲਿਆ, ਤਾਂ ਉਹਨੇ ਰਾਜੇ ਨੂੰ ਵੱਸ ਵਿਚ ਕਰਨ ਲਈ ਇਕ ਤਰੀਕਾ ਕਢਿਆ।। ੬।।

**ਬਸਤ੍ਰ ਸਭੈ ਭਗਵੇ ਕਰੇ ਧਰਿ ਜੁਗਿਯਾ ਕੋ ਭੇਸ।।**
**ਸਭਾ ਮਧਜ ਤਿਹ ਰਾਇ ਕੌ ਕੀਨੋ ਆਨਿ ਅਦੇਸ।। ੭।।**

ਪਦ ਅਰਥ—ਸਭਾ ਮਧਜ=ਦਰਬਾਰ ਵਿਚ। ਅਦੇਸ=ਨਮਸਕਾਰ।

ਅਰਥ—ਉਸਨੇ ਭਗਵੇਂ ਕਪੜੇ ਪਾ ਜੋਗੀ ਦਾ ਭੇਸ ਬਣਾਇਆ ਤੇ ਰਾਜੇ ਦੇ ਦਰਬਾਰ ਵਿਚ ਜਾਕੇ ਉਹਨੂੰ ਨਮਸ਼ਕਾਰ ਕੀਤਾ।। ੭।।

**ਅੜਿੱਲ।। ਤਿਂਹ ਜੁਗਿਯਹਿ ਲਖਿ ਰਾਇ ਰੀਝਿ ਚਿਤ ਮੈ ਰਹਯੋ।।**
**ਜਾਤੇ ਕਛੁ ਸੰਗ੍ਰਹੌਂ ਮੰਤ੍ਰ ਮਨ ਮੋਂ ਕਹਯੋ।।**
**ਤਿਹ ਗ੍ਰਿਹਿ ਦਿਯੋ ਪਠਾ ਇਕ ਦੂਤ ਬੁਲਾਇਕੈ।।**
**ਹੋ ਕਲਾ ਸਿਖਨ ਕੇ ਹੇਤ ਮੰਤ੍ਰ ਸਮਝਾਇਕੈ।। ੮।।**

ਪਦ ਅਰਥ—ਸੰਗ੍ਰਹੌਂ=ਸਿੱਖਾਂਗੇ। ਪਠਾ=ਘੱਲਿਆ। ਕਲਾ=ਸ਼ਕਤੀ।

ਅਰਥ—ਉਸ ਜੋਗੀ ਨੂੰ ਵੇਖਕੇ ਰਾਜਾ ਮਨ ਵਿਚ ਪ੍ਰਸੰਨ ਹੋਇਆ ਅਤੇ ਉਹਨੇ ਸੋਚਿਆ ਕਿ ਇਸ ਤੋਂ ਕੁਝ ਮੰਤ੍ਰ ਸਿੱਖਾਂਗੇ। ਰਾਜੇ ਨੇ ਉਹਦੇ ਘਰ ਆਪਣੇ ਇਕ ਦੂਤ ਨੂੰ ਭੇਜਿਆ ਤਾਕਿ ਕੁਝ ਜਾਦੂ ਮੰਤਰ ਸਿਖੇ ਜਾਣ।। ੮।।

**ਚੌਪਈ।। ਚਲਿ ਸੇਵਕ ਜੁਗਿਯਾ ਪਹਿ ਆਵਾ।। ਰਾਇ ਕਹਯੋ ਸੋ ਤਾਹਿ ਜਤਾਵਾ।।**
**ਕਛੂ ਮੰਤ੍ਰ ਮੁਰ ਈਸਹਿ ਦੀਜੈ।। ਕ੍ਰਿਪਾ ਜਾਨਿ ਕਾਰਜ ਪ੍ਰਭੁ ਕੀਜੈ।। ੯।।**

ਅਰਥ—ਉਹ ਸੇਵਕ ਚਲਕੇ ਜੋਗਨ ਦੇ ਕੋਲ ਆਇਆ ਅਤੇ ਉਹਨੇ ਰਾਜੇ ਦਾ ਮਨੋਰਥ ਉਹਨੂੰ ਦਸਿਆ। ਹੇ ਪ੍ਰਭੂ! ਮੈਨੂੰ ਕੁਝ ਮੰਤ੍ਰ ਦਿਓ ਅਤੇ ਕ੍ਰਿਪਾ ਕਰਕੇ ਮੇਰਾ ਕੰਮ ਕਰੋ।। ੯।।

**ਦੋਹਰਾ।। ਪਹਰ ਏਕ ਲੌ ਛੋਰਿ ਦ੍ਰਿਗ ਕਹੀ ਜੋਗਯਹਿ ਬਾਤ।।**
**ਲੇ ਆਵਹੁ ਰਾਜਹਿ ਇਹਾਂ ਜੌ ਗੁਨ ਸਿਖਯੋ ਚਹਾਤ।। ੧੦।।**

ਅਰਥ—ਇਕ ਪਹਿਰ ਬਾਅਦ ਜੋਗਨ ਨੇ ਅੱਖਾਂ ਖੋਲ੍ਹਕੇ ਆਖਿਆ, ਕਿ ਜੇਕਰ ਰਾਜਾ ਸਿਖਣਾ

************************************************************
ਚਾਹੁੰਦਾ ਹੈ ਤਾਂ ਉਸ ਨੂੰ ਇਥੇ ਲੈ ਆਓ।। ੧੦।।

**ਅਰਧ ਰਾਤ੍ਰ ਬੀਤੈ ਜਬੈ ਆਵੈ ਹਮਰੇ ਪਾਸ।।**
**ਸ੍ਰੀ ਗੋਰਖ ਕੀ ਮਯਾ ਤੇ ਜੈਹੇ ਨਹੀ ਨਿਰਾਸ।। ੧੧।।**

ਅਰਥ—ਅੱਧੀ ਰਾਤ ਬੀਤਣ ਤੇ ਉਹ ਸਾਡੇ ਕੋਲ ਆਵੇ ਤਾਂ ਸ੍ਰੀ ਗੋਰਖ ਨਾਥ ਜੀ ਦੀ ਕ੍ਰਿਪਾ ਨਾਲ ਉਹ ਨਿਰਾਸ਼ ਨਹੀਂ ਜਾਇਗਾ।। ੧੧।।

**ਚੌਪਈ।।ਸੇਵਕ ਤਾਸੋਂ ਜਾਇ ਸੁਨਾਯੋ।।ਅਰਧ ਰਾਤ੍ਰ ਬੀਤੇ ਸੁ ਜਗਾਯੋ।।**
**ਤਾਂ ਜੁਗਿਯਾ ਕੇ ਗ੍ਰਿਹ ਲੈ ਆਯੋ।। ਹੇਰਿ ਰਾਇ ਤ੍ਰਿਯ ਅਤਿ ਸੁਖ ਪਾਯੋ।। ੧੨।।**

ਅਰਥ—ਉਸ ਸੇਵਕ ਨੇ ਰਾਜੇ ਨੂੰ ਜਾਕੇ ਆਖਿਆ ਅਤੇ ਅੱਧੀ ਰਾਤ ਨੂੰ ਉਹਨੂੰ ਸੁਤੇ ਨੂੰ ਜਗਾਕੇ ਜੋਗਣ ਦੇ ਘਰ ਲੈ ਆਇਆ। ਰਾਜੇ ਨੂੰ ਵੇਖਕੇ ਉਸ ਇਸਤ੍ਰੀ ਨੇ ਵੱਡਾ ਸੁਖ ਪ੍ਰਾਪਤ ਕੀਤਾ।। ੧੨।।

**ਦੋਹਰਾ।। ਰਾਜਾ ਸੋ ਆਇਸੁ ਕਹੀ ਦੀਜੈ ਲੋਗ ਉਠਾਇ।।**
**ਧੂਪ ਦੀਪ ਅੱਛਤ ਪੁਹਪ ਆਛੋ ਸੁਰਾ ਮੰਗਾਇ।। ੧੩।।**

ਪਦ ਅਰਥ—ਅੱਛਤ=ਚੌਲ। ਪੁਹਪ=ਫੁਲ। ਆਛੋ=ਚੰਗੀ। ਸੁਰਾ=ਸ਼ਰਾਬ।

ਅਰਥ—ਰਾਜੇ ਨੂੰ ਜੋਗੀ ਬਣੀ ਵੇਸਵਾ ਨੇ ਆਖਿਆ ਕਿ ਸਾਰੇ ਲੋਕਾਂ ਨੂੰ ਉਠਾਕੇ ਭੇਜ ਦਿਓ ਤੇ ਧੂਪ, ਦੀਪ, ਚੌਲ, ਫੁਲ ਤੇ ਚੰਗੀ ਸ਼ਰਾਬ ਮੰਗਵਾਓ।। ੧੩।।

**ਤਬ ਰਾਜੈ ਤੈਸੋ ਕੀਆ ਲੋਗਨ ਦਿਯਾ ਉਠਾਇ।।**
**ਧੂਪ ਦੀਪ ਅੱਛਤ ਪੁਹਪ ਆਛੋ ਸੁਰਾ ਮੰਗਾਇ।। ੧੪।।**

ਅਰਥ—ਤਾਂ ਰਾਜੇ ਨੇ ਉਸੇ ਤਰ੍ਹਾਂ ਹੀ ਕੀਤਾ ਤੇ ਸਾਰੇ ਲੋਕਾਂ ਨੂੰ ਉਠਾ ਦਿੱਤਾ, ਫਿਰ ਧੂਪ, ਦੀਪ, ਚੌਲ, ਫੁੱਲ ਅਤੇ ਚੰਗੀ ਸ਼ਰਾਬ ਮੰਗਵਾਈ।। ੧੪।।

**ਤਬ ਰਾਜੈ ਅਪਨੇ ਸਭਨ ਲੋਗਨ ਦਿਯਾ ਉਠਾਇ।।**
**ਆਪੁ ਇਕੇਲੋ ਹੀ ਰਹਯੋ ਮੰਤ੍ਰ ਹੇਤ ਸੁਖ ਪਾਇ।। ੧੫।।**

ਅਰਥ—ਤਾਂ ਰਾਜੇ ਨੇ ਆਪਣੇ ਸਾਰੇ ਲੋਕਾਂ ਨੂੰ ਉਠਾ ਦਿੱਤਾ ਅਤੇ ਆਪ ਮੰਤ੍ਰ-ਪ੍ਰਾਪਤੀ ਲਈ ਇਕੱਲਾ ਹੀ ਰਹਿ ਗਿਆ।। ੧੫।।

**ਚੌਪਈ।। ਰਹਯੋ ਇਕੇਲੋ ਰਾਇ ਨਿਹਾਰਯੋ।। ਤਬ ਜੋਗੀ ਇਹ ਭਾਂਤਿ ਉਚਾਰਯੋ।।**
**ਚਮਤਕਾਰ ਇਕ ਤੋਹਿ ਦਿਖੈਹੌਂ।। ਤਿਹ ਪਾਛੇ ਤੁਹਿ ਮੰਤ੍ਰ ਸਿਖੈਹੌਂ।। ੧੬।।**

ਅਰਥ—ਰਾਜੇ ਨੂੰ ਇਕੱਲਿਆਂ ਵੇਖਕੇ ਜੋਗਣ ਨੇ ਆਖਿਆ ਕਿ ਪਹਿਲਾਂ ਤੁਹਾਨੂੰ ਇਕ ਚਮਤਕਾਰ ਵਿਖਾਇਆ ਜਾਵੇਗਾ ਅਤੇ ਪਿੱਛੋਂ ਤੁਹਾਨੂੰ ਮੰਤ੍ਰ ਸਿਖਾਇਆ ਜਾਏਗਾ।। ੧੬।।

**ਦੋਹਰਾ।। ਹੋਤ ਪੁਰਖ ਤੇ ਮੈ ਤ੍ਰਿਯਾ ਤ੍ਰਿਯ ਤੇ ਨਰ ਹ੍ਵੈ ਜਾਂਉ।।**
**ਨਰ ਹ੍ਵੈ ਸਿਖਵੌਂ ਮੰਤ੍ਰ ਤੁਹਿ ਤ੍ਰਿਯ ਹ੍ਵੈ ਭੋਗ ਕਮਾਂਉ।। ੧੭।।**

ਅਰਥ—ਮੈਂ ਆਦਮੀ ਤੋਂ ਇਸਤ੍ਰੀ ਤੇ ਇਸਤ੍ਰੀ ਤੋਂ ਆਦਮੀ ਹੋ ਜਾਵਾਂਗੀ। ਆਦਮੀ ਬਣਕੇ ਮੈਂ ਤੁਹਾਨੂੰ ਮੰਤ੍ਰ ਸਿਖਾਵਾਂਗੀ ਤੇ ਇਸਤ੍ਰੀ ਬਣਕੇ ਤੁਹਾਡੇ ਨਾਲ ਭੋਗ ਕਰਾਂਗੀ।। ੧੭।। (ਦ: ਗ੍ਰੰ: ਪੰਨਾ ੮੩੧)

**ਰਾਇ ਬਾਚ।। ਪੁਰਖ ਮੰਤ੍ਰ ਦਾਇਕ ਪਿਤਾ ਮੰਤ੍ਰ ਦਾਇ ਤ੍ਰਿਯ ਮਾਤ।।**
**ਤਿਨ ਕੀ ਸੇਵਾ ਕੀਜਿਯੈ ਭੋਗਨ ਕੀ ਨਾ ਜਾਤ।। ੧੮।।**

ਅਰਥ—ਰਾਜੇ ਨੇ ਆਖਿਆ, ਮੰਤ੍ਰ ਦੇਣ ਵਾਲਾ ਆਦਮੀ ਪਿਤਾ ਅਤੇ ਇਸਤ੍ਰੀ ਮਾਤਾ ਹੁੰਦੀ ਹੈ। ਉਹਨਾਂ ਦੀ ਤਾਂ ਸੇਵਾ ਕਰਨੀ ਚਾਹਦੀ ਹੈ ਨਾ ਕਿ ਉਹਨਾਂ ਨਾਲ ਭੋਗ-ਬਿਲਾਸ ਕਰਨਾ ਚਾਹੀਦਾ।। ੧੮।।

**ਅੜਿੱਲ।। ਬਹੁ ਬਰਿਸਨ ਲਗਿ ਜਾਨਿ ਸੇਵ ਗੁਰ ਕੀਜਿਯੈ।।**
**ਜਤਨ ਕੋਟਿ ਕਰਿ ਬਹੁਰਿ ਸੁ ਮੰਤ੍ਰਹਿ ਲੀਜਿਯੈ।।**
**ਜਾਹਿ ਅਰਥ ਕੇ ਹੇਤ ਸੀਸ ਨਿਹੁਰਾਇਯੈ।।**
**ਹੋ ਕਹੋ ਚਤੁਰਿ ਤਾਸੌ ਕ੍ਯੋਂ ਕੇਲ ਮਚਾਇਯੈ।। ੧੯।।**

ਪਦ ਅਰਥ—ਬਰਿਸਨ=ਵਰ੍ਹੇ। ਨਿਹੁਰਾਇਯੈ=ਨਿਵਾਈਯੈ।

ਅਰਥ—ਬਹੁਤ ਵਰ੍ਹਿਆਂ ਤਕ ਗੁਰੂ ਦੀ ਸੇਵਾ ਕੀਤੀ ਜਾਂਦੀ ਏ ਤੇ ਅਨੇਕਾਂ ਜਤਨ ਕਰਕੇ ਮੰਤ੍ਰ ਪ੍ਰਾਪਤ ਕੀਤਾ ਜਾਂਦਾ ਹੈ, ਜਿਸ ਲਈ ਉਹਦੇ ਸਾਮ੍ਹਣੇ ਸਿਰ ਝੁਕਾਇਆ ਜਾਂਦਾ ਏ। ਫਿਰ ਮੰਤ੍ਰ-ਪ੍ਰਾਪਤੀ ਲਈ ਉਹਦੇ ਨਾਲ ਪ੍ਰੇਮ-ਕਲੋਲਾਂ ਕਿਸ ਤਰ੍ਹਾਂ ਕੀਤੀਆਂ ਜਾਣ।। ੧੯।।

**ਚੌਪਈ।। ਤਬ ਜੋਗੀ ਇਹ ਭਾਂਤਿ ਸੁਨਾਯੋ।। ਤਵ ਭੇਟਨ ਹਿਤ ਭੇਖ ਬਨਾਯੋ।।**
**ਅਬ ਮੇਰੇ ਸੰਗ ਭੋਗ ਕਮੈਯੈ।। ਆਨ ਪਿਯਾ ਸੁਭ ਸੇਜ ਸੁਹੈਯੈ।। ੨੦।।**

ਪਦ ਅਰਥ—ਭੇਟਨ ਹਿਤ=ਮਿਲਣ ਵਾਸਤੇ।

ਅਰਥ—ਤਦ ਜੋਗੀ ਨੇ ਇਹ ਆਖਿਆ ਕਿ ਤੁਹਾਡੇ ਨਾਲ ਮਿਲਣ ਲਈ ਹੀ ਮੈਨੂੰ ਇਹ ਭੇਸ ਧਾਰਣ ਕਰਨਾ ਪਿਆ ਹੈ। ਹੁਣ ਤੁਸੀਂ ਮੇਰੇ ਨਾਲ ਭੋਗ ਕਰੋ ਅਤੇ ਮੇਰੀ ਸੁੰਦਰ ਸੇਜ ਨੂੰ ਸੁਭਾਇਮਾਨ ਕਰੋ।। ੨੦।।

****************************************************************

**ਦੋਹਰਾ।। ਤਨ ਤਰੱਫਤ ਤਵ ਮਿਲਨ ਕੌ ਬਿਰਹ ਬਿਕਲ ਭਜੇ ਅੰਗ।।**
**ਸੇਜ ਸੁਹੈਯੈ ਆਨ ਪਿਯ ਆਜੁ ਰਮੋ ਮੁਹਿ ਸੰਗ।। ੨੧।।**

ਅਰਥ—ਤੁਹਾਨੂੰ ਮਿਲਣ ਲਈ ਮੇਰਾ ਮਨ ਤੜਫ ਰਿਹਾ ਹੈ ਅਤੇ ਤੁਹਾਡੇ ਵਿਛੋੜੇ ਵਿਚ ਮੇਰਾ ਅੰਗ ਅੰਗ ਵਿਆਕੁਲ ਹੋ ਰਿਹਾ ਹੈ। ਹੇ ਪਿਆਰੇ! ਇਸ ਸੋਹਣੀ ਸੇਜ ਤੇ ਆਕੇ ਮੇਰੇ ਨਾਲ ਰਮਨ ਕਰੋ।। ੨੧।।

**ਭਜੇ ਬਧੈਹੋ ਚੋਰ ਕਹਿ ਤਜੇ ਦਿਵੈਹੋ ਗਾਰਿ।।**
**ਨਾ ਤਰ ਸੰਕ ਬਿਸਾਰਿ ਕਰਿ ਮੋਸੌ ਕਰਹੁ ਬਿਹਾਰ।। ੨੨।।**

ਪਦ ਅਰਥ—ਬਿਹਾਰ=ਵਿਭਚਾਰ। ਗਾਰਿ=ਗਾਲ੍ਹਾਂ।

ਅਰਥ—ਜੇ ਤੁਸੀਂ ਭੱਜੇ ਤਾਂ ਤੁਹਾਨੂੰ ਚੋਰ ਕਹਿਕੇ ਬੰਨ੍ਹਵਾ ਦਿਆਂਗੀ, ਜੇ ਮੈਨੂੰ ਛੱਡ ਕੇ ਗਏ ਤਾਂ ਮੈਂ ਤੁਹਾਨੂੰ ਗਾਲ੍ਹਾਂ ਦਿਆਂਗੀ। ਇਸ ਲਈ ਹੇ ਪਿਆਰੇ! ਸ਼ੰਕਾ ਉਤਾਰਕੇ ਮੇਰੇ ਨਾਲ ਵਿਭਚਾਰ ਕਰੋ।। ੨੨।।

**ਕਾਮਾਤੁਰ ਹ੍ਵੈ ਤਰੁਨਿ ਆਵਤ ਪਿਯ ਕੇ ਪਾਸ।।**
**ਮਹਾਂ ਨਰਕ ਸੋ ਡਾਰਿਯਤ ਦੈ ਜੋ ਜਾਨ ਨਿਰਾਸ।। ੨੩।।**

ਅਰਥ—ਕਾਮ ਦੀ ਦੁਖੀ ਕੀਤੀ ਹੋਈ ਜੇਹੜੀ ਇਸਤ੍ਰੀ ਪਿਆਰੇ ਦੇ ਪਾਸ ਆਉਂਦੀ ਏ, ਜੋ ਪਿਆਰਾ ਉਹਨੂੰ ਨਿਰਾਸ਼ ਕਰਦਾ ਹੈ ਤਾਂ ਐਸਾ ਮਿੱਤਰ ਘੋਰ ਨਰਕ ਵਿਚ ਡਿਗਦਾ ਹੈ।। ੨੩।।

**ਤਨ ਅਨੰਗ ਜਾਕੇ ਜਗੈ ਤਾਹਿ ਨ ਦੈ ਰਤਿ ਦਾਨ।।**
**ਤਵਨ ਪੁਰਖ ਕੋਂ ਡਾਰਿਯਤ ਜਹਾਂ ਨਰਕ ਕੀ ਖਾਨਿ।। ੨੪।।**

ਪਦ ਅਰਥ—ਅਨੰਗ-ਕਾਮ। ਜਗੈ=ਜਾਗਣ ਨਾਲ। ਰਤਿ=ਭੋਗ।

ਅਰਥ—ਜੋ ਆਦਮੀ ਕਾਮ-ਰਤੀ ਇਸਤ੍ਰੀ ਨੂੰ ਭੋਗ ਦਾਨ ਨਹੀਂ ਦੇਂਦਾ, ਉਸ ਆਦਮੀ ਨੂੰ ਨਰਕ ਦੀ ਖਾਨ ਵਿਚ ਸੁੱਟ ਦੇਣਾ ਚਾਹੀਦਾ ਹੈ।। ੨੪।।

**ਅੜਿੱਲ।। ਰਾਮਜਨੀ ਗ੍ਰਿਹ ਜਨਮ ਬਿਧਾਤੈ ਮੁਹਿ ਦਿਯਾ।।**
**ਤਵ ਮਿਲਬੇ ਹਿਤ ਭੇਖ ਜੋਗ ਕੋ ਮੈਂ ਲਿਯਾ।।**
**ਤੁਰਤ ਸੇਜ ਹਮਰੀ ਅਬ ਆਨਿ ਸੁਹਾਇਯੈ।।**
**ਹੋ ਹ੍ਵੈ ਦਾਸੀ ਤਵ ਰਹੋ ਨ ਮੁਹਿ ਤਰਸਾਇਯੈ।। ੨੫।।**

ਪਦ ਅਰਥ—ਰਾਮਜਨੀ=ਵੇਸਵਾ। ਹਿਤ=ਵਾਸਤੇ।

ਅਰਥ—ਪਰਮਾਤਮਾ ਨੇ ਮੈਨੂੰ ਵੇਸਵਾ ਦੇ ਘਰ ਜਨਮ ਦਿੱਤਾ ਅਤੇ ਤੁਹਾਡੇ ਮਿਲਣ ਵਾਸਤੇ ਮੈਂ ਇਹ ਜੋਗੀ ਦਾ ਭੇਸ ਧਾਰਣ ਕੀਤਾ। ਹੁਣ ਤੁਸੀਂ ਛੇਤੀ ਨਾਲ ਮੇਰੀ ਸੇਜਾ ਦੀ ਸ਼ਾਨ ਵਧਾਓ, ਮੈਂ ਤੁਹਾਡੀ ਦਾਸੀ ਹਾਂ, ਮੈਨੂੰ ਹੋਰ ਨ ਤਰਸਾਓ।। ੨੫।।

**ਦੋਹਰਾ।। ਕਹਾ ਭਯੋ ਸੁਘਰੇ ਭਏ ਕਰਤ ਜੁਬਨ ਕੋ ਮਾਨ।।**
**ਬਿਰਹ ਬਾਨ ਮੋਕੋ ਲਗੇ ਬ੍ਰਿਥਾ ਨ ਦੀਜੈ ਜਾਨ।। ੨੬।।**

ਅਰਥ—ਤੁਸੀਂ ਸਿਆਣੇ ਹੋ ਤਾਂ ਕੀ ਹੋਇਆ, ਜੁਆਨੀ ਤੇ ਹੰਕਾਰ ਨ ਕਰੋ, ਮੈਨੂੰ ਵਿਛੋੜੇ ਦਾ ਤੀਰ ਲਗਾ ਹੈ ਇਸ ਸਮੇਂ ਇਹਨੂੰ ਖਾਲੀ ਨ ਜਾਣ ਦਿਓ।। ੨੬।।

**ਅੜਿੱਲ।। ਬ੍ਰਿਥਾ ਨ ਦੀਜੈ ਜਾਨ ਮੈਨ ਬਸਿ ਮੈਂ ਭਈ।।**
**ਬਿਰਹਿ ਸਮੁੰਦ ਕੇ ਬੀਚ ਬੂਡਿ ਸਿਰ ਲੌਂ ਗਈ।।**
**ਭੋਗ ਕਰੇ ਬਿਨੁ ਮੋਹਿ ਜਾਨ ਨਹੀ ਦੀਜਿਯੈ।।**
**ਹੋ ਘਨਵਾਰੀ ਨਿਸ ਹੇਰਿ ਗੁਮਾਨ ਨ ਕੀਜਿਯੈ।। ੨੭।।**

ਪਦ ਅਰਥ—ਮੈਨ=ਕਾਮ। ਘਨਵਾਰੀ ਨਿਸ=ਸੰਘਣੀ ਰਾਤ।

ਅਰਥ—ਇਹ ਸਮਾਂ ਵਿਅਰਥ ਨ ਜਾਣ ਦਿਓ, ਮੈਂ ਇਸ ਸਮੇਂ ਕਾਮ ਦੇ ਵੱਸ ਹਾਂ ਅਤੇ ਵਿਛੋੜੇ ਦੇ ਸਮੁੰਦਰ ਵਿਚ ਸਿਰ ਤੱਕ ਡੁੱਬੀ ਹੋਈ ਹਾਂ, ਮੈਨੂੰ ਭੋਗ ਕੀਤੇ ਬਿਨਾਂ ਨਾ ਛਡੋ ਅਤੇ ਇਸ ਬੱਦਲਾਂ ਵਰਗੀ ਸੰਘਣੀ ਕਾਲੀ ਰਾਤ ਨੂੰ ਵੇਖਕੇ ਨਾ ਜਾਓ।। ੨੭।।

**ਦਿਸਨ ਦਿਸਨ ਕੇ ਲੋਗ ਤਿਹਾਰੇ ਆਵਹੀਂ।।**
**ਮਨ ਬਾਂਛਤ ਜੋ ਬਾਤ ਉਹੈ ਬਰ ਪਾਵਹੀਂ।।**
**ਕਵਨ ਅਵੱਗਯਾ ਮੋਰਿ ਨ ਤੁਮ ਕਹੱ ਪਾਇਯੈ।।**
**ਹੋ ਦਾਸਨ ਦਾਸੀ ਹ੍ਵੈਹੌਂ ਸੇਜ ਸੁਹਾਇਯੈ।। ੨੮।।**

ਅਰਥ—ਦਸਾਂ ਪਾਸਿਆਂ ਤੋਂ ਚਲਕੇ ਲੋਕ ਤੁਹਾਡੇ ਪਾਸ ਆਉਂਦੇ ਨੇ ਮਨ-ਬਾਂਛਤ ਫਲ ਪ੍ਰਾਪਤ ਕਰਦੇ ਹਨ। ਮੇਰੀ ਕੀ ਭੁਲ ਏ? ਆਪ ਮੈਨੂੰ ਦਸ ਨਹੀਂ ਸਕਦੇ ਕਿਉਂਕਿ ਮੈਂ ਕੋਈ ਗਲਤੀ ਨਹੀਂ ਕੀਤੀ ਮੈਂ ਆਪ ਦੀ ਦਾਸੀ ਹਾਂ, ਆਪ ਮੇਰੀ ਸੇਜਾ ਦੀ ਸ਼ਾਨ ਵਧਾਓ।। ੨੮।।

**ਮੰਤ੍ਰ ਸਿਖਨ ਹਿਤ ਧਾਮ ਤਿਹਾਰੇ ਆਇਯੋ।।**

******************+++++++++++++++++++++++++++++++++++++++++++++
ਤੁਮ ਆਗੈ ਐਸੋ ਇਹ ਚਰਿਤ ਬਨਾਇਯੋ।।
ਮੈਂ ਨ ਤੁਹਾਰੇ ਸੰਗ ਭੋਗ ਕਜੋਂ ਹੂੰ ਕਰੌਂ।।
ਹੋ ਧਰਮ ਛੂਟਨ ਕੇ ਹੇਤ ਅਧਿਕ ਮਨ ਮੈਂ ਡਰੋਂ।। ੨੯।।

ਅਰਥ—(ਰਾਜੇ ਨੇ ਕਿਹਾ) ਮੈਂ ਮੰਤ੍ਰ ਸਿੱਖਣ ਲਈ ਤੇਰੇ ਘਰ ਆਇਆ ਸੀ, ਅਗੋਂ ਤੂੰ ਇਸ ਤਰ੍ਹਾਂ ਦਾ ਚਲਿੱਤਰ ਖੇਡਿਆ ਹੈ, ਮੈਂ ਤੇਰੇ ਨਾਲ ਭੋਗ ਕਿਉਂ ਕਰਾਂ? ਆਪਣਾ ਧਰਮ ਨਸ਼ਟ ਹੋਣ ਦੇ ਡਰ ਤੋਂ ਮੈਂ ਮਨ ਵਿਚ ਬਹੁਤ ਡਰਦਾ ਹਾਂ।। ੨੯।।

ਚੌਪਈ।। ਰਾਮਜਨੀ ਬਹੁ ਚਰਿਤ੍ਰ ਬਨਾਏ।। ਹਾਇ ਭਾਇ ਬਹੁ ਭਾਂਤਿ ਦਿਖਾਏ।।
ਜੰਤ੍ਰ ਮੰਤ੍ਰ ਤੰਤ੍ਰੋ ਅਤਿ ਕਰੇ।। ਕੈਸੇ ਹੂੰ ਰਾਇ ਨ ਕਰਿਮੈਪ.ਰੇ।। ੩੦।।

ਅਰਥ—ਉਸ ਵੇਸਵਾ ਨੇ ਬੜੇ ਚਲਿਤਰ ਕੀਤੇ ਅਤੇ ਕਈ ਤਰ੍ਹਾਂ ਦੇ ਹਾਵ-ਭਾਵ ਉਹਨੂੰ ਵਿਖਾਏ. ਉਹਨੇ ਬਹੁਤ ਸਾਰੇ ਜਾਦੂ-ਟੂਣੇ ਵੀ ਕੀਤੇ, ਪਰ ਕਿਸੇ ਵੀ ਤਰ੍ਹਾਂ ਰਾਜਾ ਉਹਦੇ ਹੱਥ ਨਾ ਲਗਾ।। ੩੦।।

ਅੜਿੱਲ।। ਚੋਰ ਚੋਰ ਕਹਿ ਉਠੀ ਸੁ ਆਂਗਨ ਜਾਇ ਕੈ।।
ਤ੍ਰਾਸ ਦਿਖਾਯੋ ਤਾਹਿ ਮਿਲਨ ਹਿਤ ਰਾਇ ਕੈ।।
ਬਹੁਰਿ ਕਹੀ ਤ੍ਰਿਯ ਆਇ ਬਾਤ ਸੁਨ ਲੀਜਿਯੈ।।
ਹੋ ਅਬੈ ਬਧੈਹੌਂ ਤੋਹਿ ਕਿ ਮੋਹਿ ਭਜੀਜਿਯੈ।। ੩੧।।

ਪਦ ਅਰਥ—ਆਂਗਨ=ਵੇਹੜਾ। ਤ੍ਰਾਸ=ਡਰ। ਭਜੀਜਿਯੈ=ਭੋਗਣਾ।

ਅਰਥ—ਉਹ (ਇਸਤ੍ਰੀ) ਵਿਹੜੇ ਵਿਚ ਜਾਕੇ 'ਚੋਰ ਚੋਰ' ਕਹਿ ਉਠੀ ਅਤੇ ਰਾਜੇ ਨੂੰ ਡਰਾਉਣ ਲੱਗੀ ਕਿ ਜੇ ਤੂੰ ਮੇਰੇ ਨਾਲ ਪ੍ਰੇਮ ਨਾ ਕੀਤਾ ਤਾਂ ਮੈਂ ਹੁਣੇ ਤੁਹਾਨੂੰ ਬੰਨ੍ਹਾ ਦਿਆਂਗੀ. ਨਹੀਂ ਤਾਂ ਤੁਸੀਂ ਮੇਰੇ ਨਾਲ ਭੋਗ ਕਰੋ।। ੩੧।।

ਚੋਰ ਬਚਨ ਸੁਨਿ ਲੋਗ ਪਹੂੰਚੇ ਆਇਕੈ।।
ਤਿਨ ਪ੍ਰਤਿ ਕਹਜੋ ਕਿ ਸੋਤ ਉਠੀ ਬਰਰਾਇਕੈ।।
ਗਏ ਧਾਮ ਤੇ ਕਹਜੋ ਮਿਤ੍ਰ ਕੌ ਕਰ ਪਕਰਿ।।
ਹੋ ਅਬੈ ਬਧੈਹੌਂ ਤੋਹਿ ਕਿ ਮੋਸੌਂ ਭੋਗ ਕਰਿ।। ੩੨।।

ਪਦ ਅਰਥ—ਸੋਤ=ਸੁਤੀ ਹੋਈ। ਧਾਮ=ਘਰ।

ਅਰਥ—ਚੋਰ ਚੋਰ' ਸੁਣਕੇ ਜਦੋਂ ਲੋਕ ਆ ਪਹੁੰਚੇ ਤਾਂ ਉਹ ਉਹਨਾਂ ਨੂੰ ਆਖਣ ਲਗੀ ਕਿ

*****************************************************************

ਮੈਂ ਤਾਂ ਸੁਤੀ ਹੋਈ ਬਰੜਾਕੇ ਰੌਲਾ ਪਾਉਣ ਲਗੀ ਸੀ। ਜਦੋਂ ਉਹ (ਲੋਕ) ਘਰਾਂ ਨੂੰ ਚਲੇ ਗਏ ਤਾਂ ਉਹਨੇ ਰਾਜੇ ਦਾ ਹੱਥ ਫੜਕੇ ਫਿਰ ਆਖਿਆ ਕਿ ਜਾਂ ਤਾਂ ਮੇਰੇ ਨਾਲ ਭੋਗ ਕਰੋ ਨਹੀਂ ਤਾਂ ਮੈਂ ਤੁਹਾਨੂੰ ਬੰਨ੍ਹਵਾ ਦਿਆਂਗੀ।। ੩੨।।

**ਦੋਹਰਾ।। ਤਬੈ ਰਾਇ ਚਿਤ ਕੇ ਬਿਖੈ ਐਸੋ ਕਿਯਾ ਬਿਚਾਰ।।**
**ਚਰਿੱਤ ਖੇਲਿ ਕਛੁ ਨਿਕਸਿਯੈ ਇਹੈ ਮੰਤ੍ਰ ਕਾ ਸਾਰ।। ੩੩।।**

ਪਦ ਅਰਥ—ਸਾਰ=ਨਿਚੋੜ।

ਅਰਥ—ਰਾਜੇ ਨੇ ਮਨ ਵਿਚ ਇਹ ਵਿਚਾਰ ਕੀਤਾ ਕਿ ਸਿਆਣਪ ਇਸੇ ਵਿਚ ਹੈ ਕਿ ਕੋਈ ਚਲਿੱਤਰ ਕਰਕੇ ਇਥੋਂ ਨਿਕਲਿਆ ਜਾਵੇ ਕਿਉਂਕਿ ਜਿਹੜਾ ਮੰਤਰ ਮੈਂ ਹੁਣ ਤੱਕ ਸਿਖਿਅ ਹੈ ਇਹੋ ਉਸਦਾ ਨਿਚੋੜ ਹੈ।। ੩੩।।

**ਭਜੌਂ ਤੌਂ ਇੱਜਤ ਜਾਤ ਹੈ ਭੋਗ ਕਿਯੋ ਧ੍ਰਮ ਜਾਇ।।**
**ਕਠਿਨ ਬਨੀ ਦੁਹੂੰ ਬਾਤ ਤਿਹ ਕਰਤਾ ਕਰੈ ਸਹਾਇ।। ੩੪।।**

ਪਦ ਅਰਥ—ਭਜੌਂ=ਦੌੜਾਂ। ਕਰਤਾ=ਪ੍ਰਮੇਸ਼ਰ।

ਅਰਥ—ਜੇ ਭੱਜਦਾ ਹਾਂ ਤਾਂ ਇੱਜਤ ਜਾਂਦੀ ਹੈ ਅਤੇ ਜੇ ਭੋਗ ਕਰਦਾ ਹਾਂ ਤਾਂ ਧਰਮ ਜਾਂਦਾ ਹੈ। ਦੋਵੇਂ ਹੀ ਗੱਲਾਂ ਬੜੀਆਂ ਔਖੀਆਂ ਨੇ, ਹੇ ਪ੍ਰਮੇਸ਼ਰ! ਮੇਰੀ ਸਹਾਇਤਾ ਕਰੋ।। ੩੪।।

**ਪੂਤ ਹੋਇ ਤੌਂ ਭਾਂਡ ਵਹ ਸੁਤਾ ਤੌਂ ਬੇਸਜਾ ਹੋਇ।।**
**ਭੋਗ ਕਰੇ ਭਾਜਤ ਧਰਮ ਭਜੇ ਬੰਧਾਵਤ ਸੋਇ।। ੩੫।।**

ਪਦ ਅਰਥ—ਭਾਜਤ=ਜਾਂਦਾ। ਭਜੇ=ਦੌੜਨ ਨਾਲ।

ਅਰਥ—ਇਸ ਤੋਂ ਜੇ ਪੁਤਰ ਹੋਵੇਗਾ ਤਾਂ ਭੰਡ ਹੋਵੇਗਾ ਅਤੇ ਜੇ ਲੜਕੀ ਹੋਵੇਗੀ ਤਾਂ ਉਹ ਵੈਸਵਾ ਹੋਵੇਗੀ। ਜੇ ਇਸ ਨਾਲ ਭੋਗ ਕਰਦਾ ਹਾਂ ਤਾਂ ਧਰਮ ਜਾਂਦਾ ਹੈ ਜੇ ਦੌੜਦਾ ਹਾਂ ਤਾਂ ਬੰਨ੍ਹ ਲਿਆ ਜਾਵਾਂਗਾ।। ੩੫।।

**ਚੌਪਈ।। ਕਹਜੋ ਸੁਨਹੁ ਤੁਮ ਬਾਤ ਪਿਆਰੀ।। ਦੇਖਤ ਥੋ ਮੈ ਪ੍ਰੀਤਿ ਤਿਹਾਰੀ।।**
**ਤੁਮ ਸੀ ਤ੍ਰਿਯਾ ਹਾਥ ਜੋ ਪਰੈ।। ਬਡੋ ਮੂੜ ਜੋ ਤਾਹਿ ਪ੍ਰਹਰੈ।। ੩੬।।**

ਅਰਥ—ਰਾਜੇ ਨੇ ਆਖਿਆ ਹੇ ਪਿਆਰੀ! ਤੂੰ ਮੇਰੀ ਗੱਲ ਸੁਣ, ਮੈਂ ਤਾਂ ਤੇਰਾ ਪਿਆਰ ਵੇਖ ਰਿਹਾ ਸੀ। ਤੇਰੀ ਜਿਹੀ ਸੁੰਦਰ ਇਸਤਰੀ ਹੱਥ ਆਉਣ ਤੇ ਜੋ ਛੱਡ ਦੇਵੇਗਾ, ਉਹ ਵੱਡਾ ਮੂਰਖ ਸਮਝਿਆ ਜਾਵੇਗਾ।। ੩੬।।

ਦੋਹਰਾ।। ਰੂਪਵੰਤ ਤੋਸੀ ਤ੍ਰਿਯਾ ਪਰੈ ਜੁ ਕਰ ਮੈ ਆਇ।।
ਤਾਹਿ ਤਜਾਗ ਮਨ ਮੈ ਕਰੈ ਤਾਕੋ ਜਨਮ ਲਜਾਇ।। ੩੭।।

ਪਦ ਅਰਥ—ਕਰ=ਹੱਥ। ਲਜਾਇ=ਸ਼ਰਮ, ਲੱਜਿਆ।

ਅਰਥ—ਤੁਹਾਡੇ ਵਰਗੀ ਸੁੰਦਰ ਇਸਤਰੀ ਹੱਥ ਵਿਚ ਆਉਣ ਤੇ ਜੋ ਉਹਨੂੰ ਛੱਡ ਦੇਵੇਗਾ, ਉਸਦਾ ਜਨਮ ਲੈਣਾ ਹੀ ਸ਼ਰਮ ਦੀ ਗੱਲ ਹੈ।। ੩੭।।

ਪੋਸਤ ਭਾਂਗ ਅਫੀਮ ਬਹੁ ਲੀਜੈ ਤੁਰਤੁ ਮੰਗਾਇ।।
ਨਿਜੁ ਕਰ ਮੋਹਿ ਪਿਵਾਇਯੈ ਹ੍ਰਿਦੈ ਹਰਖ ਉਪਜਾਇ।। ੩੮।।

ਅਰਥ—ਤੁਸੀ ਪੋਸਤ, ਭੰਗ, ਅਫੀਮ ਛੇਤੀ ਮੰਗਵਾ ਲਓ ਅਤੇ ਮਨ ਵਿਚ ਖੁਸ਼ੀ ਭਰਕੇ ਆਪਣੇ ਹੱਥਾਂ ਨਾਲ ਮੈਨੂੰ ਪਿਆਓ।। ੩੮।।

ਤੁਮ ਮਦਰਾ ਪੀਵਹੁ ਘਨੋ ਹਮੈ ਪਿਵਾਵਹੁ ਭੰਗ।।
ਚਾਰਿ ਪਹਰ ਕੌ ਮਾਨਿਹੌ ਭੋਗਿ ਤਿਹਾਰੇ ਸੰਗ।। ੩੯।।

ਪਦ ਅਰਥ—ਮਦਰਾ=ਸ਼ਰਾਬੇ ਘਨੋ=ਬਹੁਤ।

ਅਰਥ—ਤੁਸੀਂ ਆਪ ਰੱਜਕੇ ਸ਼ਰਾਬ ਪੀਓ ਅਤੇ ਮੈਨੂੰ ਭੰਗ ਪਿਆਓ ਤਾਂ ਮੈਂ ਚਾਰ ਪਹਿਰ ਤਕ ਤੁਹਾਡੇ ਨਾਲ ਭੋਗ ਕਰਾਂਗਾ।। ੩੯।।

ਚੌਪਈ।। ਫੂਲਿ ਗਈ ਸੁਨ ਬਾਤ ਅਯਾਨੀ।। ਭੇਦ ਅਭੇਦ ਕੀ ਬਾਤ ਨ ਜਾਨੀ।।
ਅਧਿਕ ਹ੍ਰਿਦੇ ਮੇ ਸੁਖ ਉਪਜਾਯੋ।। ਅਮਲ ਕਹਜੋ ਸੋ ਤੁਰਤੁ ਮੰਗਾਯੋ।। ੪੦।।

ਅਰਥ—ਉਹ ਬੇ-ਸਮਝ ਇਹ ਗੱਲ ਸੁਣਕੇ ਫੂਲ ਗਈ ਅਤੇ ਉਹਨੇ ਇਸ ਭੇਤ ਨੂੰ ਨਾ ਸਮਝਿਆ। ਉਹ ਮਨ ਵਿਚ ਬੜੀ ਖੁਸ਼ ਹੋਈ ਅਤੇ ਜਿਹੜੇ ਅਮਲ ਉਹਨੇ ਆਖੇ ਉਹ ਛੇਤੀ ਨਾਲ ਮੰਗਵਾ ਲਏ।। ੪੦।।

ਦੋਹਰਾ।। ਪੋਸਤ ਭਾਂਗ ਅਫੀਮ ਬਹੁ ਗਹਿਰੀ ਭਾਂਗ ਘੁਟਾਇ।।
ਤੁਰਤ ਤਰਨਿ ਲਜਾਵਤ ਭਈ ਮਦ ਸਤ ਬਾਰ ਚੁਆਇ।। ੪੧।।

ਪਦ ਅਰਥ—ਮਦ ਸਤ ਬਾਰ ਚੁਆਇ=ਜੋ ਸ਼ਰਾਬ ਸਤ ਵਾਰੀ ਕਢੀ ਹੋਵੇ।

ਅਰਥ—ਪੋਸਤ, ਭੰਗ, ਅਫੀਮ, ਡੂੰਘੀ ਘੋਟੀ ਹੋਈ ਭੰਗ ਅਤੇ ਸਤ ਵਾਰ ਕਢੀ ਹੋਈ ਸ਼ਰਾਬ ਉਹ ਇਸਤ੍ਰੀ ਤੁਰੰਤ ਲੈ ਕੇ ਆ ਗਈ।। ੪੧।।

ਅੜਿੱਲ।। ਰਾਇ ਤਬੈ ਚਿਤ ਭੀਤਰ ਕਿਯਾ ਬਿਚਾਰ ਹੈ।।

ਯਾਹਿ ਨ ਭਜਿਹੌ ਆਜੁ ਮੰਤ੍ਰ ਕਾ ਸਾਰ ਹੈ।।
ਅਧਿਕ ਮੱਤ ਕਰਿ ਯਾਹਿ ਖਾਟ ਪਰ ਡਾਰਿ ਕੈ।।
ਹੋ ਸਾਠਿ ਮੁਹਰ ਦੈ ਭਜਿਹੋਂ ਧਰਮ ਸੰਭਾਰਿ ਕੈ।। ੪੨।।

ਪਦ ਅਰਥ—ਨ ਭਜਿਹੌ=ਨਹੀਂ ਭੋਗਾਂਗਾ। ਮੱਤ ਕਰਿ=ਬਹੁਤ ਮਸਤ ਕਰਕੇ। ਖਾਟ=ਮੰਜੀ।

ਅਰਥ—ਤਾਂ ਰਾਜੇ ਨੇ ਮਨ ਵਿਚ ਨਿਸ਼ਚਾ ਕਰ ਲਿਆ ਕਿ ਇਸ ਮੰਤ੍ਰ ਦਾ ਨਿਚੋੜ ਇਹ ਹੈ ਕਿ ਮੈਂ ਇਹਦੇ ਨਾਲ ਭੋਗ-ਬਿਲਾਸ ਨਹੀਂ ਕਰਾਂਗਾ, ਇਹਨੂੰ ਮਸਤ ਕਰਕੇ ਮੰਜੀ ਤੇ ਲਿਟਾਕੇ ਆਪਣੇ ਧਰਮ ਨੂੰ ਬਚਾਂਦਾ ਹੋਇਆ ਇਹਨੂੰ ਸੱਠ ਮੋਹਰਾਂ ਦੇ ਕੇ ਨਿਕਲ ਜਾਵਾਂਗਾ।। ੪੨।।

ਦੋਹਰਾ।। ਰੀਤਿ ਨ ਜਾਨਤ ਪ੍ਰੀਤ ਕੀ ਪੈਸਨ ਕੀ ਪਰਤੀਤ।।
ਬਿੱਛੂ ਬਿਸੀਅਰ ਬੇਸਯਾ ਕਹੋ ਕਵਨ ਕੇ ਮੀਤ।। ੪੩।।

ਪਦ ਅਰਥ—ਬਿਸੀਅਰੁ=ਸੱਪ।। ਬੇਸਯਾ=ਵੇਸਵਾ।

ਅਰਥ—ਇਹਨੂੰ ਪ੍ਰੇਮ ਦੀ ਰੀਤ ਦਾ ਪਤਾ ਨਹੀਂ, ਪੈਸੇ ਵਾਸਤੇ ਹੀ ਇਸਦਾ ਇਹ ਪ੍ਰੇਮ ਹੈ। ਬਿੱਛੂ, ਸੱਪ ਅਤੇ ਵੇਸਵਾ ਦਸੋ, ਇਹ ਭਲਾ ਕਿਸਦੇ ਮਿੱਤਰ ਹੁੰਦੇ ਹਨ।। ੪੩।।

ਤਾ ਕੋ ਮਦ ਪਜਾਯੋ ਘਨੋ ਅਤਿ ਚਿਤ ਮੋਦ ਬਢਾਇ।।
ਮੱਤ ਸਵਾਈ ਖਾਟ ਪਰ ਆਪਿ ਭਜਨ ਕੇ ਭਾਇ।। ੪੪।।

ਪਦ ਅਰਥ—ਮਦ=ਸ਼ਰਾਬ। ਘਨੋ=ਬਹੁਤ। ਮੋਦ=ਅਨੰਦ। ਮੱਤ=ਮਸਤ। ਖਾਟ=ਮੰਜੀ।

ਅਰਥ—ਰਾਜੇ ਨੇ ਮਨ ਵਿਚ ਬੜਾ ਅਨੰਦਮਈ ਹੋ ਕੇ ਬਹੁਤ ਸ਼ਰਾਬ ਪਿਆ ਦਿੱਤੀ ਅਤੇ ਆਪ ਦੌੜਨ ਵਾਸਤੇ ਉਸ ਮਦ-ਮਸਤ ਨੂੰ ਮੰਜੇ ਤੇ ਲਿਟਾ ਦਿੱਤਾ।। ੪੪।।

ਮਦਰਾ ਪਜਾਯੋ ਤਰੁਨਿ ਕੋ ਨਿਜੁ ਕਰ ਪਜਾਲੇ ਡਾਰਿ।।
ਇਹ ਛਲ ਸੌ ਤਿਹ ਮੱਤ ਕਰਿ ਰਾਖੀ ਖਾਟ ਸੁਵਾਰਿ।। ੪੫।।

ਪਦ ਅਰਥ—ਨਿਜੁ ਕਰ=ਆਪਣੇ ਹੱਥ ਨਾਲ। ਸਵਾਰਿ=ਸੁਆ ਕੇ।

ਅਰਥ—ਰਾਜੇ ਨੇ ਆਪਣੇ ਹੱਥ ਨਾਲ ਉਸ ਇਸਤਰੀ ਨੂੰ ਸ਼ਰਾਬ ਪਿਆਈ ਅਤੇ ਛਲ ਕਰਕੇ ਉਹਨੂੰ ਮੰਜੇ ਉਤੇ ਸੁਆ ਦਿੱਤਾ।। ੪੫।।

ਅੜਿੱਲ।। ਭਰਿ ਭਰਿ ਨਿਜੁ ਕਰ ਪਜਾਲੇ ਮਦ ਤਿਹ ਪਜਾਇਯੋ।।
ਰਾਮਜਨੀ ਸੌ ਅਧਿਕ ਸੁ ਨੇਹ ਜਤਾਇਯੋ।।

++++++++++++++++++++++++++++++++++++++++++++++++++++++++++++++++
ਮੱਤ ਹੋਇ ਸ੍ਵੈ ਗਈ ਰਾਇ ਤਬ ਲੌਂ ਕਿਯੋ।।
ਹੋ ਸਾਠਿ ਮੁਹਰ ਦੈ ਤਾਹਿ ਭਜਨ ਕੋ ਮਗੁ ਲਿਯੋ।। ੪੬।।

ਪਦ ਅਰਥ—ਭਜਨ=ਦੌੜਨ ਦਾ। ਮਗੁ=ਰਸਤਾ।

ਅਰਥ—ਆਪਣੇ ਹੱਥੀ ਪਿਆਲੇ ਭਰ ਭਰ ਕੇ ਉਹਨੂੰ ਸ਼ਰਾਬ ਪਿਆਈ ਤੇ ਉਸ ਵੇਸਵਾ ਨਾਲ ਬਹੁਤ ਪਿਆਰ ਜਤਾਇਆ। ਜਦੋਂ ਉਹ ਮਸਤ ਹੋ ਕੇ ਸੌਂ ਗਈ ਤਾਂ ਰਾਜੇ ਨੇ ਸੱਠ ਮੋਹਰਾਂ ਉਥੇ ਰੱਖਕੇ ਦੌੜਨ ਦਾ ਰਾਹ ਲਿਆ।। ੪੬।।

ਜੋ ਤੁਮ ਸੌ ਹਿਤ ਕਰੇ ਨ ਤੁਮ ਤਿਹ ਸੌ ਕਰੋ।।
ਜੋ ਤੁਮਰੇ ਰਸ ਢਰੇ ਨ ਤਿਹ ਰਸ ਤੁਮ ਢਰੋ।।
ਜਾਕੇ ਚਿਤ ਕੀ ਬਾਤ ਆਪੁ ਨਹਿ ਪਾਇਯੈ।।
ਹੋ ਤਾਕਹੱ ਚਿਤ ਕੋ ਭੇਦ ਨ ਕਬਹੁ ਜਤਾਇਯੈ।। ੪੭।।

ਅਰਥ--ਜੇ ਤੁਹਾਡੇ ਨਾਲ ਕੋਈ ਪਿਆਰ ਕਰੇ, ਤੁਸੀਂ ਉਹਦੇ ਨਾਲ ਪਿਆਰ ਨਾ ਕਰੋ, ਜੇ ਤੁਹਾਡੇ ਰਸ ਵਿਚ ਡੁਬੇ, ਉਹਨੂੰ ਆਪਣੇ ਨਾਲ ਨਾ ਲਾਓ। ਜਿਹਦੇ ਮਨ ਦੀ ਗੱਲ ਸਮਝ ਵਿਚ ਨਾ ਆਏ, ਉਹਨੂੰ ਕਦੇ ਭੀ ਆਪਣੇਂ ਮਨ ਦਾ ਭੇਦ ਕਦੇ ਨਾ ਦਸੋ।। ੪੭।।

ਦੋਹਰਾ।। ਰਾਇ ਭੱਜਜੋ ਤ੍ਰਿਯ ਮੱਤ ਕਰਿ ਸਾਠਿ ਮੁਹਰ ਦੈ ਤਾਹਿ।।
ਆਨਿ ਬਿਰਾਜਜੋ ਧਾਮ ਮੈ ਕਿਨਹੂੰ ਨ ਹੇਰਜੋ ਵਾਹਿ।। ੪੮।।

ਅਰਥ—ਉਸ ਇਸਤਰੀ ਨੂੰ ਮਸਤ ਕਰਕੇ ਤੇ ਸੱਠ ਮੋਹਰਾਂ ਰਖਕੇ ਰਾਜਾ ਭੱਜ ਉਠਿਆ ਅਤੇ ਬਿਨਾਂ ਕਿਸੇ ਦੇ ਦੇਖੇ ਆਪਣੇ ਘਰ ਵਿਚ ਆ ਬਿਰਾਜਿਆ।। ੪੮।।

ਅੜਿੱਲ।। ਤਬੈਰਾਇ ਗ੍ਰਿਹ ਆਇ ਸੁ ਪ੍ਰਣ ਐਸੋ ਕਿਯੋ।।
ਭਲੇ ਜਤਨ ਸੌ ਰਾਖਿ ਧਰਮ ਅਬ ਮੈ ਲਿਯੋ।।
ਦੇਸ ਦੇਸ ਨਿਜੁ ਪ੍ਰਭ ਕੀ ਪ੍ਰਭਾ ਬਿਖੇਰਿਹੌ।।
ਹੋ ਆਨ ਤ੍ਰਿਯਾ ਕਹੱ ਬਹੁਰਿ ਨ ਕਬਹੂੰ ਹੇਰਿਹੌ।। ੪੯।।

ਅਰਥ—ਤਾਂ ਰਾਜੇ ਨੇ ਘਰ ਆਕੇ ਪ੍ਰਣ ਕੀਤਾ ਕਿ ਇਸ ਵਾਰ ਤਾਂ ਮੈਂ ਜਤਨ ਕਰਕੇ ਆਪਣੇ ਧਰਮ ਨੂੰ ਬਚਾ ਲਿਆ, ਹੁਣ ਮੈਂ ਦੇਸ ਦੇਸਾਂਤਰਾਂ ਵਿਚ ਉਸ ਪ੍ਰਮੇਸ਼ਰ ਦਾ ਜਸ ਫੈਲਾਵਾਂਗਾ ਅਤੇ ਕਦੇ ਵੀ ਕਿਸੇ (ਪਰਾਈ) ਇਸਤਰੀ ਵਲ ਨਹੀਂ ਤੱਕਾਂਗਾ।। ੪੯।।

ਦੋਹਰਾ।। ਵਹੈ ਪ੍ਰਤੱਗਜਾ ਤਦਿਨ ਤੇਂ ਬਜਾਪਤ ਮੋ ਹਿਯ ਮਾਹਿ।।
ਤਾਂ ਦਿਨ ਤੇ ਪਰ ਨਾਰਿ ਕੌਂ ਹੇਰਤ ਕਬਹੂੰ ਨਾਹਿ।। ੫੦।। ੧।।

ਅਰਥ—ਓਹੀ ਪ੍ਰਣ ਓਸੇ ਦਿਨ ਤੋਂ ਮੇਰੇ ਮਨ ਵਿਚ ਵਸਿਆ ਹੋਇਆ ਹੈ ਅਤੇ ਹੁਣ ਕਦੇ ਭੀ ਪਰਾਈ ਇਸਤ੍ਰੀ ਨੂੰ ਨਹੀਂ ਵੇਖਾਂਗਾ।। ੫੦।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਸ਼ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਖੋੜਸਮੋਂ ਚਰਿਤ੍ਰ ਸਮਾਪਤਮ ਸਤੁ ਸੁਭਅਸਤੁ।। ੧੬।। ੩੧੪।। ਅਫਜੂੰ।।

ਚਲਿੱਤਰ ਪ੍ਰਸੰਗ ਪੁਰਖ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਸੋਲਵੀਂ ਕਥਾ ਸਮਾਪਤ।। ੧੬।। ੩੧੪।। ਚਲਦਾ।।

## ਚਲਿੱਤਰ ਸਤਾਰਵਾਂ

## ਕਥਾ ਬਿਤਨਮਤੀ

ਅੜਿੱਲ।। ਬੰਦਿਸਾਲ ਨ੍ਰਿਪ ਸੁਤ ਕੋ ਦਿਯੋ ਪਠਾਇਕੈ।।
ਭੋਰ ਹੋਤ ਪੁਨ ਲਿਯੋ ਸੁ ਨਿਕਟਿ ਬੁਲਾਇਕੈ।।
ਮੰਤ੍ਰੀ ਤਬ ਹੀ ਕਥਾ ਉਚਾਰੀ ਆਨਿ ਕੈ।।
ਹੋ ਬਢਜੋ ਭੂਪ ਕੇ ਭਰਮ ਅਧਿਕ ਜਿਯ ਜਾਨਿ ਕੈ।। ੧।।

ਅਰਥ—ਰਾਜੇ ਨੇ ਪੁੱਤਰ ਨੂੰ ਜੇਹਲ ਵਿਚ ਭੇਜ ਦਿੱਤਾ ਅਤੇ ਸਵੇਰ ਹੁੰਦਿਆਂ ਹੀ ਮੁੜ ਆਪਣੇ ਪਾਸ ਸੱਦ ਲਿਆ ਤਾਂ ਵਜ਼ੀਰ ਨੇ ਆਕੇ ਕਥਾ ਉਚਾਰੀ ਅਤੇ ਰਾਜੇ ਦਾ ਹੋਰ ਵਿਸ਼ਵਾਸ ਬੱਝ ਗਿਆ।। ੧।।

ਦੋਹਰਾ।। ਸ਼ਹਿਰ ਬਦਖਸ਼ਾਂ ਮੈਂ ਹੁਤੀ ਏਕ ਮੁਗਲ ਕੀ ਬਾਲ।।
ਤਾ ਸੌਂ ਕਿਯਾ ਚਰਿੱਤ੍ਰ ਤਿਨ ਸੋ ਤੁਮ ਸੁਨਹੁ ਨ੍ਰਿਪਾਲ।। ੨।।

ਪਦ ਅਰਥ—ਬਦਖਸ਼ਾਂ=ਸ਼ਹਿਰ ਦਾ ਨਾਂ ਹੈ। ਨ੍ਰਿਪਾਲ=ਰਾਜਾ।

ਅਰਥ—ਬਦਖਸ਼ਾਂ ਸ਼ਹਿਰ ਵਿਚ ਇਕ ਮੁਗਲ ਦੀ ਇਸਤਰੀ ਰਹਿੰਦੀ ਸੀ, ਉਹਨੇ ਜੋ ਚਲਿੱਤਰ ਖੇਡਿਆ ਹੈ ਰਾਜਨ! ਹੁਣ ਉਸਨੂੰ ਸੁਣੋ।। ੨।।

ਬਿਤਨਮਤੀ ਇਕ ਚੰਚਲਾ ਹਿਤੂ ਮੁਗਲ ਕੀ ਏਕ।।
ਜੰਤ੍ਰ ਮੰਤ੍ਰ ਅਰੁ ਬਸੀਕਰ ਜਾਨਤ ਹੁਤੀ ਅਨੇਕ।। ੩।।

ਪਦ ਅਰਥ—ਬਿਤਨਮਤੀ=ਨਾਂ ਹੈ। ਚੰਚਲਾ=ਇਸਤ੍ਰੀ।

***************************************************************

ਅਰਥ-ਬਿਤਨਮਤੀ ਨਾਂ ਦੀ ਇਕ ਇਸਤਰੀ ਇਕ ਮੁਗ਼ਲ ਨਾਲ ਪਿਆਰ ਕਰਦੀ ਸੀ, ਉਹ ਅਨੇਕ ਪ੍ਰਕਾਰ ਦੇ ਜਾਦੂ-ਟੂਣੇ ਤੇ ਵਸ ਕਰਨ ਦੇ ਮੰਤ੍ਰ ਜਾਣਦੀ ਸੀ।। ੩।।

**ਅੜਿੱਲ।। ਏਕ ਦਿਵਸ ਲੀਨੀ ਸਖੀ ਬੁਲਾਇਕੈ।।**
**ਪਰਿ ਗਈ ਤਿਨ ਮੈ ਹੋਡ ਸਬੁ ਐਸੇ ਆਇਕੈ।।**
**ਕਾਲਿ ਸਜਨ ਕੇ ਬਾਗ ਕਹਜੋ ਚਲਿ ਜਾਇ ਹੌਂ।।**
**ਹੋ ਇਹ ਮੂਰਖ ਕੇ ਦੇਖਤ ਭੋਗ ਕਮਾਇ ਹੌਂ।। ੪।।**

ਪਦ ਅਰਥ - ਹੋਡ = ਸ਼ਰਤ। ਕਾਲਿ = ਕੱਲ।

ਅਰਥ - ਇਕ ਦਿਨ ਉਹਨੇ ਆਪਣੀ ਇਕ ਸਹੇਲੀ ਨੂੰ ਸਦਿਆ ਅਤੇ ਉਨ੍ਹਾਂ ਵਿਚ ਇਕ ਸ਼ਰਤ ਲਗ ਗਈ ਕਿ ਕਲ ਮੈਂ ਇਸ ਮਿੱਤਰ (ਮੁਗ਼ਲ) ਦੇ ਬਾਗ ਵਿਚ ਜਾਵਾਂਗੀ ਅਤੇ ਇਸ ਮੂਰਖ ਦੇ ਵੇਖਦਿਆਂ ਹੀ ਦੂਸਰੇ ਮਿੱਤਰ ਨਾਲ ਭੋਗ ਕਰਾਂਗੀ।। ੪।।

**ਦੋਹਰਾ।। ਦੁਤੀਯ ਸਖੀ ਐਸੇ ਕਹਜੋ ਸੁਨੁ ਸਖੀ ਬਚਨ ਹਮਾਰ।।**
**ਭੋਗ ਕਮੈਹੋਂ ਯਾਰ ਸੋਂ ਨਾਰ ਬਧੈਹੋਂ ਜਾਰ।। ੫।।**

ਪਦ ਅਰਥ - ਸਖੀ = ਹੇ ਸਖੀ।। ਨਾਰ = ਨਾਲਾ। ਬਧੈਹੋਂ = ਬੰਨ੍ਹਾਵਾਂਗੀ।

ਅਰਥ - ਦੂਜੀ ਸਖੀ ਨੇ ਆਖਿਆ ਕਿ ਹੇ ਸਖੀ! ਮੇਰੀ ਗੱਲ ਸੁਣ, ਮੈਂ ਇਕ ਮਿੱਤਰ ਨਾਲ ਭੋਗ ਕਰਾਂਗੀ ਅਤੇ ਦੂਜੇ ਮਿੱਤਰ ਦੇ ਹਥੋਂ ਨਾਲਾ ਬੰਨ੍ਹਾਂਵਾਂਗੀ। ੫।

**ਚੌਪਈ।। ਅਸਤਾਚਲ ਸੂਰਜ ਜਬ ਗਯੋ।। ਪ੍ਰਾਚੀ ਦਿਸ ਤੇ ਸਸਿ ਪ੍ਰਗਟਾਯੋ।।**
**ਭਾਗਵੰਤਿਨ ਉਪਜਜੋ ਸੁਖ ਭਾਰੋਂ।। ਬਿਰਹਿਨਿ ਕੌ ਸਾਇਕ ਸਸਿ ਮਾਰੋਂ।। ੬।।**

ਪਦ ਅਰਥ - ਅਸਤਾਚਲ = ਡੁੱਬ ਗਿਆ। ਪ੍ਰਾਚੀ = ਚੜ੍ਹਦੇ ਪਾਸੇ।।

ਅਰਥ - ਸ਼ਾਮ ਨੂੰ ਜਦੋਂ ਸੂਰਜ ਡੁੱਬ ਗਿਆ ਅਤੇ ਚੜ੍ਹਦੇ ਪਾਸਿਓਂ ਚੰਦਰਮਾਂ ਪ੍ਰਗਟ ਹੋਇਆ ਤਾਂ ਭਾਗਾਂ ਵਾਲੀਆਂ ਇਸਤ੍ਰੀਆਂ ਨੂੰ ਬੜਾ ਸੁਖ ਪ੍ਰਾਪਤ ਹੋਇਆ ਅਤੇ ਵਿਛੋੜੇ ਵਾਲੀਆਂ ਨੂੰ ਚੰਦਰਮਾਂ ਤੀਰਾਂ ਨਾਲ ਵਿੰਨਣ ਲਗਾ।। ੬।।

**ਦੋਹਰਾ।। ਅਸਤਾਖਲ ਸੂਰਜ ਗਯੋ ਰਹਜੋ ਚੰਦ੍ਰ ਮੰਡਰਾਇ।।**
**ਲਪਟਿ ਰਹਯੋ ਪਿਯ ਤ੍ਰਿਯਨ ਸੋਂ ਤ੍ਰਿਯਾ ਪਿਯਨ ਲਪਟਾਇ।। ੭।।**

ਅਰਥ - ਸੂਰਜ ਡੁੱਬ ਗਿਆ ਤੇ ਚੰਦਰਮਾਂ ਅਕਾਸ਼ ਵਿਚ ਮੰਡਲਾਂ ਰਿਹਾ ਸੀ, ਇਸਤਰੀਆਂ ਤੇ ਮਰਦ ਇਕ ਦੂਸਰੇ ਨਾਲ ਲਿਪਟਣ ਲਗ ਗਏ ਸਨ।। ੭।।

**ਉਡਗਨ ਗੀਰੀ ਰਵਿ ਅਥਨ ਪ੍ਰਭਾ ਪ੍ਰਵਾਨਾ ਪਾਇ।।**
**ਜਾਨੁਕ ਚੰਦੂ ਅਮੀਨ ਕੇ ਫਿਰੇ ਬਿਤਾਲੀ ਆਇ।। ੮।।**

ਪਦ ਅਰਥ - ਉਡਗਨ = ਤਾਰੇ। ਗੀਰੀ = ਵਿਦਾਇਗੀ। ਅਮੀਨ = ਥਾਣੇਦਾਰ।।

ਅਰਥ- ਸੂਰਜ ਚੜ੍ਹਨ ਤੋਂ ਪਹਿਲਾਂ ਤਾਰੇ ਇਸ ਤਰ੍ਹਾਂ ਅਲੋਪ ਹੋ ਗਏ, ਜਿੰਵੇਂ ਵੱਡੇ ਥਾਣੇਦਾਰ ਦੇ ਆਉਣ ਤੇ ਛੋਟੇ ਮੋਟੇ ਸਿਪਾਹੀ ਇੱਧਰ ਉਧਰ ਹੋ ਜਾਂਦੇ ਹਨ।। ੮।।

**ਚੌਪਈ।। ਅਸਤਾ ਸੋ ਭੋਗਨ ਤਿਨ ਮਾਨੇ।। ਚਾਰਿ ਜਾਮ ਘਟਿਕਾ ਇਕ ਜਾਨੇ।।**
**ਚੌਥੇ ਜਾਮ ਸੋਇ ਕਰ ਰਹੇ।। ਚਤੁਰਨ ਕੇ ਗ੍ਰੀਵਾਂ ਕੁਚ ਗਹੇ।। ੯।।**

ਅਰਥ - ਸੂਰਜ ਡੁੱਬਣ ਦੇ ਨਾਲ ਹੀ ਭੋਗ-ਬਿਲਾਸ ਸ਼ੁਰੂ ਹੋ ਗਿਆ ਅਤੇ ਚਾਰ ਪਹਿਰ ਇਕ ਘੜੀ ਦੇ ਸਮਾਨ ਬੀਤਨ ਲਗਾ। ਚਾਰ ਪਹਿਰ ਤਕ ਸਾਰੇ ਇਕ ਦੂਜੇ ਦੀਆਂ ਗਰਦਨਾਂ ਅਤੇ ਖੁਚਾਂ ਫੜ ਕੇ ਸੁਤੇ ਰਹੇ।। ੯।।

**ਦੋਹਰਾ।। ਨਾਨ ਖਾਨ ਅਰੁ ਦਾਨ ਹਿਤ ਦਿਨਿ ਦਿਖਿ ਜਗਿ ਹੈ ਰਾਜ।।**
**ਦੁਜਨ ਦਲਨ ਦੀਨੋ ਧਰਨ ਦੁਸਟਨ ਦਹਿਬੇ ਕਾਜ।। ੧੦।।**

ਪਦ ਅਰਥ - ਨਾਨ = ਇਸ਼ਨਾਨ। ਦੁਜਨ = ਖੋਟੇ। ਦੀਨੋਂ = ਗਰੀਬ।

ਅਰਥ = ਇਸ਼ਨਾਨ, ਖਾਣ ਅਤੇ ਦਾਨ ਲਈ ਦਿਨ ਵਿਖਾਈ ਦੇਂਦਾ ਹੈ। ਦਿਨ ਵਿਚ ਹੀ ਖੋਟੇ ਆਦਮੀਆਂ ਦਾ ਨਾਸ ਅਤੇ ਗਰੀਬਾਂ, ਧਰਮੀਆਂ ਦਾ ਉਧਾਰ ਅਤੇ ਪਾਪੀਆਂ ਨੂੰ ਸਾੜਿਆ ਜਾਂਦਾ ਹੈ।। ੧੦।।

**ਸਵੈਯਾ।।**

**ਜਾਨਿ ਪਯਾਨ ਬਿਛੋਹ ਤ੍ਰਿਯਾਨ ਕੇ ਛੋਭ ਬਢਯੋ ਉਰ ਭੀਤਰ ਭਾਰੀ।**
**ਅੰਚਰ ਡਾਰਿ ਕੈ ਮੋਤਿਨ ਹਾਰ ਦੁਰਾਵਤ ਜਾਨਿ ਭਯੋ ਉਜਿਯਾਰੀ।।**
**ਪਾਨਹੂੰ ਪੋਛਤ ਪ੍ਰੀਤਮ ਕੋ ਤਨ ਕੈਸੇ ਰਹੈ ਇਹ ਚਾਹਤ ਪਜਾਰੀ।।**
**ਚੰਦ ਚੜਯੋ ਸੁ ਚਹੈਂ ਚਿਰ ਲੌ ਚਿਤ ਦੇਤ ਦਿਵਾਕਰ ਕੀ ਦਿਸਿ ਗਾਰੀ।। ੧੧।।**

ਪਦ ਅਰਥ - ਪਾਨ = ਹੱਥ। ਦਿਵਾਕਰ = ਸੂਰਜ। ਗਾਰੀ = ਗਾਲ੍ਹਾਂ।।

ਅਰਥ - ਰਾਤ ਦਾ ਜਾਣਾ ਵੇਖਕੇ ਇਸਤ੍ਰੀ ਦੇ ਮਨ ਵਿਚ ਦੁਖ ਵਧ ਗਿਆ, ਐਸਾ ਲਗ ਰਿਹਾ ਸੀ ਕਿ ਜਿਸ ਤਰ੍ਹਾਂ ਸਵੇਰ ਆਪਣਾ ਆਂਚਲ ਫੈਲਾਕੇ ਤਾਰੇ ਰੂਪੀ ਮੋਤੀਆਂ ਨੂੰ ਛੁਪਾ ਰਹੀ ਹੈ। ਕਾਮਨੀ ਚਾਹੁੰਦੀ ਏ ਕਿ ਚੰਦਰਮਾਂ ਚੜ੍ਹਿਆ ਰਹੇ, ਉਹ ਆਪਣੇ ਪਿਆਰੇ ਦੇ ਸਰੀਰ ਤੋਂ ਤਾਰਾ-ਰੂਪੀ ਸਫੈਦ ਬੂੰਦਾਂ ਨੂੰ ਪੂੰਜ ਰਹੀ ਏ

**************************************************************
ਅਤੇ ਇਸ ਲਈ ਉਹ ਸੂਰਜ ਵਲ ਮੂੰਹ ਕਰਕੇ ਗਾਲ੍ਹਾਂ ਕਢ ਰਹੀ ਏ।। ੧੧।।

**ਭੁਜੰਗ ਛੰਦ।। ਚਲੋਂ ਪ੍ਰਾਨ ਪਜਾਰੇ ਫੂਲੇ ਫੂਲ ਆਛੇ।।**
**ਦਿਪੈ ਚਾਰੁ ਮਾਨੋ ਢਰੇ ਮੈਨ ਸਾਛੇ।।**
**ਕਿਧੋ ਗੀਰ ਬਾਣੇਸ ਹੂੰਕੇ ਸੁਧਾਰੇ।।**
**ਸੁਨੇ ਕਾਨ ਐਸੇ ਨ ਵੈਸੇ ਨਿਹਾਰੇ।। ੧੨।।**

ਪਦ ਅਰਥ - ਚਾਰੁ = ਸੁੰਦਰ। ਮੈਨ = ਕਾਮ। ਸਾਛੇ = ਸਚੇ।।

ਅਰਥ - (ਮੁਗ਼ਲ ਦੀ ਇਸਤਰੀ ਬਿਤਨਮਤੀ ਕਹਿੰਦੀ ਹੈ) ਹੇ ਪ੍ਰਾਨ ਪਿਆਰੇ! ਵਧੀਆ, ਅੱਛੇ ਫੁਲ ਖਿੜੇ ਹੋਏ ਇਸ ਤਰ੍ਹਾਂ ਸੁੰਦਰ ਲਗ ਰਹੇ ਹਨ ਕਿ ਜਿਸ ਤਰ੍ਹਾਂ ਕਾਮਦੇਵ ਪ੍ਰਤੱਖ ਵਿਚਰ ਰਹੇ ਹਨ। ਉਹ ਸੁੰਦਰ ਫੁੱਲ ਕਾਮਦੇਵ ਦੇ ਤੀਰਾਂ ਵਾਂਗ ਲਗ ਰਹੇ ਹਨ, ਉਹ ਇਸ ਤਰ੍ਹਾਂ ਹਨ ਕਿ ਜਿਨ੍ਹਾਂ ਨੂੰ ਕ੍ਰਿਸ਼ਨ ਨੇ ਵੀ ਸੁਣਿਆ ਵੇਖਿਆ ਨਹੀਂ ਹੋਣਾ।। ੧੨।।

**ਤਿਹੀ ਬਾਗ ਹੂੰ ਮੈ ਤਰੋਰੁਹ ਚਬੈਯੈ।। ਰਿਝੈਯੈ ਤੁਮੈ ਭੋਗ ਭਾਵਤ ਕਮੈਯੈ।।**
**ਬਿਲੰਬ ਨ ਕਰੋ ਪ੍ਰਾਤ ਹੋਤੋ ਪਧਾਰੈਂ।। ਸਭੈ ਚਿੱਤ ਕੇ ਦੂਰਿ ਕੈ ਸ਼ੋਕ ਡਾਰੈਂ।। ੧੩।।**

ਪਦ ਅਰਥ - ਭਾਵਤ = ਮਨ ਭਾਉਂਦਾ। ਬਿਲੰਬ = ਦੇਰ।

ਅਰਥ - ਉਸ ਫੁਲਾਂ ਵਾਲੇ ਬਾਗ ਵਿਚ ਮੈਂ ਫਲ ਖਾਵਾਂਗੀ ਅਤੇ ਭੋਗ ਦੇ ਰਾਹੀਂ ਤੁਹਾਨੂੰ ਪ੍ਰਸੰਨ ਕਰਾਂਗੀ। ਹੁਣ ਛੇਤੀ ਕਰੋ ਅਤੇ ਸਵੇਰ ਹੋਣ ਤੋਂ ਪਹਿਲਾਂ ਹੀ ਉਥੇ ਜਾਕੇ ਮਨ ਦੇ ਸਾਰੇ ਦੁਖਾਂ ਨੂੰ ਦੂਰ ਕਰ ਲਈਏ।। ੧੩।।

**ਅੜਿੱਲ।। ਲਈ ਸਹਚਰੀ ਚਤੁਰਿ ਸੁ ਏਕ ਬੁਲਾਇਕੈ।।**
**ਕਹੋ ਪਿਅਰਵਾ ਸਾਥ ਭੇਦ ਸਮਝਾਇਕੈ।**
**ਲਿਖਿ ਪਤਿਯਾ ਕਰ ਦਈ ਕਹਜੋ ਤਿਹ ਦੀਜੀਯੋ।।**
**ਹੇ ਕਾਲਿ ਹਮਾਰੇ ਬਾਗ ਕ੍ਰਿਪਾ ਚਲਿ ਕੀਜੀਯੋ।। ੧੪।।**

ਅਰਥ - ਉਹਨੇ ਇਕ ਸਿਆਣੀ ਸਖੀ ਨੂੰ ਸਦਿਆ ਅਤੇ ਆਪਣੇ ਹੋਰ ਪ੍ਰੇਮੀ ਨੂੰ ਸੱਦਣ ਦਾ ਭੇਦ ਸਮਝਾਇਆ। ਉਹਦੇ ਹੱਥ ਪੱਤਰ ਲਿਖ ਕੇ ਦਿੱਤਾ ਅਤੇ ਕਿਹਾ ਕਿ ਪ੍ਰੇਮੀ ਨੂੰ ਆਖ ਦੇਈਂ ਕਿ ਉਹ ਕਲ ਬਾਗ ਵਿਚ ਪਹੁੰਚ ਜਾਏ।। ੧੪।।

**ਕਹਜੋ ਪਿਅਰਵਹਿ ਐਸ ਭੇਦ ਸਮੁਝਾਇਯੋ।।**

ਕਾਲਿ ਹਮਾਰੇ ਬਾਗ ਕ੍ਰਿਪਾ ਕਰਿ ਆਇਯੋ।।
ਜਬੈ ਮੁਗਲ ਛਲਿ ਦੈਹੋ ਰੂਖ ਚੜਾਇਕੈ।।
ਹੋ ਤਬੈ ਸਜਨਵਾ ਮਿਲਿਯਹੁ ਹਮ ਕੋ ਆਇਕੈ।। ੧੫।।

ਅਰਥ - ਆਪਣੇ ਪਿਆਰੇ ਨੂੰ ਇਹ ਭੇਦ ਸਮਝਾਇਆ ਕਿ ਕਲ ਸਾਡੇ ਬਾਗ ਵਿਚ ਆਉਣਾ ਅਤੇ ਜਦੋਂ ਮੈਂ ਮੁਗਲ ਨੂੰ ਦਰਖਤ ਉਤੇ ਚੜਾਵਾਂ ਤਾਂ ਤੁਸੀਂ ਤਰੁੰਤ ਮੈਨੂੰ ਆਕੇ ਮਿਲਣਾਂ।। ੧੫।।

ਦੋਹਰਾ।। ਪ੍ਰਾਤ ਮੁਗਲ ਕੋ ਲੈ ਚਲੀ ਅਪਨੇ ਬਾਗ ਲਿਵਾਇ।।
ਰਸ ਕਸ ਲੈ ਮਦਰਾ ਚਲੀ ਹ੍ਰਿਦੈ ਹਰਖ ਉਪਜਾਇ।। ੧੬।।

ਪਦ ਅਰਥ - ਲਿਵਾਇ = ਨਾਲ ਲੈ ਕੇ।

ਅਰਥ - ਦੂਜੇ ਦਿਨ ਤੜਕੇ ਮੁਗਲ ਨੂੰ ਨਾਲ ਲੈ ਕੇ ਪ੍ਰੰਸਨਤਾ ਨਾਲ ਬਾਗ ਵਿਚ ਚਲੀ ਗਈ। ਸ਼ਰਾਬ ਅਤੇ ਹੋਰ ਰਸ ਕਸ ਨਾਲ ਲੈ ਕੇ ਗਈ।। ੧੬।।

ਬਾਗ ਮੁਗਲ ਕੋ ਲੈ ਚਲੀ ਉਤ ਨ੍ਰਿਪ ਸੁਤਹਿ ਬੁਲਾਇ।।
ਫਲਨ ਚੰਬਾਵਨ ਕੇ ਨਮਿਤ ਚੜੀ ਬਿਰਛ ਪਰ ਜਾਇ।। ੧੭।।

ਪਦ ਅਰਥ - ਚਬਾਵਨ = ਚੱਬਣਾ। ਪਰ = ਉਤੇ।।

ਅਰਥ = ਇਧਰ ਉਹ ਮੁਗਲ ਨੂੰ ਲੈਕੇ ਚਲੀ ਅਤੇ ਉਧਰ ਉਹਨੇ ਆਪਣੇ ਪ੍ਰੇਮੀ ਰਾਜੇ ਦੇ ਪੁੱਤਰ ਨੂੰ ਸੱਦ ਲਿਆ, ਉਥੇ ਪਹੁੰਚ ਕੇ ਉਹ ਫਲ ਖਾਣ ਲਈ ਦੌੜ ਕੇ ਦਰਖਤ ਉਤੇ ਜਾ ਚੜੀ।। ੧੭।।

ਚੜਤ ਰੂਖ ਐਸੇ ਕਹਜੋ ਕਹਾ ਕਰਤ ਤੈ ਕਾਜ।।
ਮੁਹਿ ਦੇਖਤ ਤ੍ਰਿਯ ਅਨਤ ਸੋਂ ਰਮਤ ਨ ਆਵਤ ਲਾਜ।।੧੮।।

ਪਦ ਅਰਥ - ਅਨਤ = ਹੋਰ। ਰਮਤ - ਭੋਗ ਬਿਲਾਸ ਕਰਨਾ।

ਅਰਥ = ਦਰਖ਼ਤ ਤੇ ਚੜ੍ਹਕੇ ਉਹਨੇ ਮੁਗਲ ਨੂੰ ਆਖਿਆ ਕਿ ਇਹ ਤੁਸੀ ਕੀ ਕਰ ਰਹੇ ਹੋ, ਮੇਰੇ ਵੇਂਹਦੇ ਵੇਂਹਦੇ ਹੋਰ ਇਸਤ੍ਰੀ ਨਾਲ ਰਮਨ ਕਰਦਿਆਂ ਤੁਹਾਨੂੰ ਸ਼ਰਮ ਨਹੀਂ ਆਉਂਦੀ।। ੧੮।।

ਉਤਰਿ ਰੂਖ ਤੇ ਯੋ ਕਹੀ ਕਹਾਂ ਗਈ ਵਹ ਤ੍ਰੀਯ।।
ਤੈਂ ਜਿਹ ਅਬ ਭੌਗਤ ਹੁਤੋ ਅਧਿਕ ਮਾਨਿ ਸੁਖ ਜੀਯ।। ੧੯।।

ਅਰਕ - ਦਰਖ਼ਤ ਤੋਂ ਉਤਰ ਕੇ ਉਹਨੇ ਆਖਿਆ ਕਿ ਉਹ ਇਸਤਰੀ ਕਿਥੇ ਗਈ, ਜਿਸਦੇ ਨਾਲ ਤੁਸੀਂ ਬੜੇ ਪ੍ਰਸੰਨ-ਚਿੱਤ ਹੋਕੇ ਹੁਣੇ ਭੋਗ ਕਰ ਰਹੇ ਸੀ। ੧੯।।

*************************************************************

**ਮੈ ਨ ਰਮਜੋ ਤ੍ਰਿਯ ਅਨਤ ਸੋ ਭਯੋ ਭੇਦ ਯਹ ਕੌਨ।**
**ਕਛੁ ਚਰਿਤ੍ਰ ਇਹ ਰੂਖ ਮੈਂ ਯੌਂ ਕਹਿ ਬਾਂਧੀ ਮੌਨ।। ੨੦।।**

ਪਦ ਅਰਥ - ਅਨਤ = ਹੋਰ ਕਿਸੇ ਨਾਲ। ਬਾਂਧੀ = ਬੰਨ੍ਹੀ। ਮੌਨ = ਚੁਪ।।

ਅਰਥ - ਮੈਂ ਹੋਰ ਕਿਸੇ ਨਾਲ ਨਹੀਂ ਸੀ, ਇਹ ਕੀ ਭੇਦ ਏ? ਇਸਤਰੀ ਨੇ ਆਖਿਆ ਲਗਦਾ ਹੈ ਕਿ ਇਸ ਦਰਖ਼ਤ ਵਿਚ ਕੋਈ ਕਰਾਮਾਤ ਏ, ਇਹ ਕਹਿਕੇ ਉਹ ਚੁਪ ਹੋ ਗਈ।। ੨੦।।

**ਯੌਂ ਚਿੰਤਾ ਚਿਤ ਬੀਚ ਕਰਿ ਚੜਜੋ ਬਿਰਛ ਪਰ ਧਾਇ।।**
**ਰਤਿ ਮਾਨੀ ਤ੍ਰਿਯ ਨ੍ਰਿਪਤਿ ਕੇ ਸੁਤ ਕੋ ਨਿਕਟ ਬੁਲਾਇ।।੨੧।**

ਅਰਥ - ਉਹ ਮੁਗਲ ਸੋਚਦਾ ਹੋਇਆ ਦੌੜਕੇ ਦਰਖਤ ਤੇ ਜਾ ਚੜ੍ਹਿਆ ਅਤੇ ਏਧਰ ਉਸ ਇਸਤ੍ਰੀ ਨੇ ਰਾਜੇ ਦੇ ਪੁੱਤਰ ਨੂੰ ਨੇੜੇ ਸੱਦ ਕੇ ਉਸ ਨਾਲ ਭੋਗ ਕੀਤਾ।। ੨੧।।

**ਅਤਿ ਪੁਕਾਰ ਕਰਿ ਦ੍ਰੁਖਤ ਤੇ ਉਤਰਯੋ ਨ੍ਰਿਪ ਸੁਤ ਜਾਨਿ।।**
**ਉਤਰਤ ਦਿਯੋ ਭਜਾਇ ਤ੍ਰਿਯ ਕਛੂ ਨ ਦੇਖਜੋ ਆਨਿ।।੨੨।।**

ਅਰਥ - ਰਾਜੇ ਦੇ ਪੁੱਤਰ ਨੂੰ ਵੇਖਕੇ ਮੁਗਲ ਪੁਕਾਰਦਾ ਹੋਇਆ ਦਰਖਤ ਤੋਂ ਥੱਲੇ ਉਤਰਿਆ। ਉਸ ਉਤਰਨ ਦੌਰਾਨ ਇਸਤ੍ਰੀ ਨੇ ਆਪਦੇ ਪ੍ਰੇਮੀ ਨੂੰ ਭਜਾ ਦਿਤਾ, ਉਤਰਕੇ ਉਥੇ ਉਹਨੇ ਕੁਝ ਵੀ ਨਾ ਵੇਖਿਆ।। ੨੨।।

**ਅੜਿੱਲ।। ਚਲਿ ਕਾਜੀ ਪੈ ਗਯੋ ਤਾਹਿ ਐਸੇ ਕਹਿਯੋ।।**
**ਏਕ ਰੂਖ ਅਚਰਜ ਕੋ ਆਂਖਿਨ ਮੈ ਲਹਿਯੋ।।**
**ਤਾ ਕੋ ਚਲਿ ਕਾਜੀ ਜੂ ਆਪੁ ਨਿਹਾਰਿਯੈ।।**
**ਹੋ ਮੇਰੋ ਚਿਤ ਕੋ ਭਰਮੁ ਸੁ ਆਜੁ ਨਿਵਾਰਿਯੈ।। ੨੩।।**

ਅਰਥ - ਉਹ ਮੁਗਲ ਚਲਕੇ ਕਾਜ਼ੀ ਪਾਸ ਗਿਆ ਅਤੇ ਉਹਨੂੰ ਆਖਣ ਲਗਾ ਕਿ ਮੈਂ ਇਕ ਅਸਚਰਜ ਦਰਖਤ ਆਪਣੀਆਂ ਅੱਖਾਂ ਨਾਲ ਵੇਖਿਆ ਹੈ, ਉਹਨੂੰ ਆਪ ਚਲਕੇ ਵੇਖੋ ਅਤੇ ਮੇਰਾ ਸ਼ੰਕਾ ਦੂਰ ਕਰੋ।। ੨੩।।

**ਦੋਹਰਾ।। ਸੁਨਤ ਬਚਨ ਕਾਜੀ ਉਠਜੋ ਸੰਗ ਲਈ ਨਿਜੁ ਨਾਰਿ।।**
**ਚਲਿ ਆਯੋ ਤਿਹ ਰੂਖ ਤਰ ਲੋਗ ਸੰਗ ਕੋ ਟਾਰਿ।। ੨੪।।**

ਪਦ ਅਰਥ - ਨਿਜੁ ਨਾਰਿ = ਆਪਣੀ ਇਸਤ੍ਰੀ। ਤਰ = ਹੇਠਾਂ।

*****************************************************************

ਅਰਥ = ਇਹ ਗੱਲ ਸੁਣ ਕੇ ਕਾਜ਼ੀ ਉਠਿਆ ਤੇ ਆਪਣੀ ਇਸਤ੍ਰੀ ਨੂੰ ਨਾਲ ਲੈ ਕੇ ਤੁਰ ਪਿਆ। ਉਹ ਸਾਰੇ ਲੋਕਾਂ ਨੂੰ ਪਿਛੇ ਛਡ ਕੇ ਉਸ ਵਿਸ਼ੇਸ਼ ਦਰਖਤ ਹੇਠਾਂ ਆ ਗਿਆ।। ੨੪।।

**ਚੌਪਈ।। ਭੇਦਿ ਨਾਰਿ ਸੌ ਸਭ ਤਿਨ ਕਹਿਯੋ।। ਤਾ ਪਾਛੈ ਤਿਹੱ ਦ੍ਰੁਮ ਕੇ ਲਹਿਯੋ।।**
**ਤਿਨਹੂੰ ਅਪਨੋ ਮਿੱਤ੍ਰ ਬੁਲਾਇਯੋ।। ਰੂਖ ਚਰੇ ਪਿਯ ਭੋਗ ਕਮਾਯੋ।। ੨੫।।**

ਅਰਥ - ਉਸੇ ਵੇਲੇ ਤਕ ਮੁਗਲ ਦੀ ਇਸਤ੍ਰੀ ਨੇ ਕਾਜ਼ੀ ਦੀ ਇਸਤਰੀ ਨੂੰ ਸਾਰੀ ਗਲ ਦਸ ਦਿੱਤੀ ਸੀ ਅਤੇ ਉਸਨੂੰ ਉਹ ਦਰਖਤ ਵੀ ਵਿਖਾਇਆ ਸੀ। ਉਸ ਕਾਜ਼ੀ ਦੀ ਇਸਤ੍ਰੀ ਨੇ ਵੀ ਆਪਣੇ ਮਿੱਤਰ ਨੂੰ ਬੁਲਵਾ ਲਿਆ ਅਤੇ ਆਪਣੇ ਪਤੀ ਦੇ ਦਰਖਤ ਤੇ ਚੜ੍ਹਨ ਦੇ ਅਰਸੇ ਦੌਰਾਨ ਉਹਦੇ ਨਾਲ ਭੋਗ ਕੀਤਾ।। ੨੫।।

**ਅੜਿੱਲ ।। ਮੋਹਿ ਮੀਰ ਜੋ ਕਹਜੋ ਸਤਿ ਮੋ ਜਾਨਿਯੋ।।**
**ਤਾ ਦਿਨ ਤੇ ਤਿਨ ਮੁਗਲ ਹਿਤੂ ਕਰਿ ਮਾਨਿਯੋ।।**
**ਤਵਨ ਦਿਵਸ ਤੇ ਕਾਜੀ ਚੇਰੋ ਹ੍ਵੈ ਰਹਜੋ।।**
**ਹੋ ਸੱਤਿ ਬਚਨ ਸੋਊ ਭਯੋ ਜੁ ਮੋਕੋ ਇਨ ਕਹਜੋ।। ੨੬।।**

ਅਰਥ - ਕਾਜ਼ੀ ਕਹਿਣ ਲਗਾ ਕਿ ਮੈਨੂੰ ਜੋ ਇਸ ਮੁਗਲ ਨੇ ਦਸਿਆ ਹੈ, ਉਹ ਸੱਚ ਹੈ। ਉਸ ਦਿਨ ਤੋਂ ਉਸਨੇ ਉਸ ਮੁਗਲ ਨੂੰ ਆਪਣਾ ਪਿਆਰਾ ਮਿੱਤਰ ਬਣਾ ਲਿਆ। ਉਸ ਦਿਨ ਤੋਂ ਉਹ ਕਾਜ਼ੀ ਉਹਦਾ ਚੇਲਾ ਬਣ ਗਿਆ ਅਤੇ ਆਖਣ ਲਗਾ ਕਿ ਓਹੀ ਹੋਇਆ, ਜੋ ਇਹਨੇ ਮੈਨੂੰ ਦਸਿਆ ਸੀ।। ੨੬।।

**ਦੋਹਰਾ।। ਕੋਟ ਕਸ਼ਟ ਸਜਾਨੋ ਸਹਹਿ ਕੈਸੌ ਦਹੈ ਅਨੰਗ।।**
**ਨੈਕ ਨੇਹੱ ਨਹਿ ਕੀਜਿਯੈ ਤਊ ਤਰੁਨਿ ਕੇ ਸੰਗ।। ੨੭।। ੧।।**

ਅਰਥ - ਸਿਆਣੇ ਆਦਮੀ ਨੂੰ ਭਾਵੇਂ ਕਿੰਨਾ ਹੀ ਦੁਖ ਸਹਿਣਾ ਪਵੇ ਅਤੇ ਕਾਮ ਵੀ ਭਾਵੇਂ ਕਿੰਨਾ ਹੀ ਕਿਉਂ ਨਾ ਸਤਾਏ, ਜਵਾਨ ਇਸਤ੍ਰੀ ਦੇ ਪਿਆਰ ਵਿਚ ਕਦੀ ਵੀ ਨਹੀ ਫਸਣਾ ਚਾਹੀਦਾ।। ੨੭।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇਂ ਮੰਤ੍ਰੀ ਭੂਪ ਸੰਬਾਦੇ ਸਪਤਦਸਮੋ ਚਰਿਤ੍ਰਸਮਾਪਤਮ ਸਤੁ ਸੁਭਮ ਸਤੁ।। ੧੭।।੩੯੧।। ਅਫਜੂੰ।।

ਚਲਿਤਰ ਪ੍ਰਸੰਗ, ਤਿਰੀਆ ਚਲਿਤਰ, ਮੰਤਰੀ ਰਾਜਾ ਵਾਰਤਾਲਾਪ ਸਤਾਰ੍ਹਵੀਂ ਕਥਾ ਸਮਾਪਤ ।। ੨੭।। ੩੪੧।।

# ਚਲਿੱਤਰ ਅਠਾਰਵਾਂ

## ਕਥਾ ਛਲਛਿਦ੍ਰ ਕਮਾਰੀ

**ਦੋਹਰਾ।। ਕਥਾ ਸਤ੍ਰਵੀ ਰਾਮ ਕਬਿ ਉਚਰੀ ਹਿਤ ਚਿਤ ਲਾਇ।।**
**ਬਹੁਰਿ ਕਥਾ ਬੰਧਨ ਨਿਮਿਤ ਮਨ ਮੈ ਕਹਜੋ ਉਪਾਇ।। ੧।।**

ਪਦ ਅਰਥ - ਬੰਧਨ ਨਿਮਿਤ = ਜੋੜਨ ਵਾਸਤੇ।

ਅਰਥ - ਸਤਾਰ੍ਹਵੀਂ ਕਥਾ ਦਾ ਪ੍ਰੇਮ ਨਾਲ ਕਵੀ ਰਾਮ ਨੇ ਉਚਾਰਣ ਕੀਤਾ ਅਤੇ ਫਿਰ ਮਨ ਵਿਚ ਹੋਰ ਕਥਾ ਜੋੜਨ ਲਈ ਉਪਰਾਲਾ ਕੀਤਾ।। ੧।।

**ਧਾਮ ਨਿਕਟ ਤਾਕੇ ਹੁਤੀ ਹੋੜਬਦੀ ਜਿਹੱ ਨਾਰਿ।।**
**ਤਿਨਹੂੰ ਕਰਜੋ ਚਰਿਤ੍ਰ ਇਕ ਸੋ ਤੁਮ ਸੁਨਹੁ ਸੁਧਾਰਿ।। ੨।।**

ਪਦ ਅਰਥ - ਹੋੜ = ਸ਼ਰਤ। ਬਦੀ = ਬੱਧੀ।।

ਅਰਥ - ਏਸੇ ਇਸਤ੍ਰੀ ਦੇ ਘਰ ਨੇੜੇ ਉਹ ਇਸਤ੍ਰੀ ਰਹਿੰਦੀ ਸੀ, ਜਿਹਦੇ ਨਾਲ ਏਹਨੇ ਸ਼ਰਤ ਲਾਈ ਸੀ। ਉਹਨੇ ਵੀ ਇਕ ਚਲਿੱਤਰ ਕੀਤਾ, ਹੁਣ ਤੁਸੀਂ ਉਹਨੂੰ ਵਿਸਥਾਰ ਨਾਲ ਸੁਣੋ।। ੨।।

**ਚੌਪਈ।। ਸ੍ਰੀ ਛਲਛਿਦ੍ਰ ਕੁਅਰਿ ਤਿਹ ਨਾਮਾ।। ਦੂਜੇ ਰਹਤ ਮੁਗਲ ਕੀ ਬਾਮਾ।।**
**ਤਿਨ ਜੁ ਕਿਯਾ ਸੁ ਚਰਿਤ੍ਰ ਸੁਨਾਊਂ।। ਤਾ ਤੇ ਤੁਮਰੌ ਹ੍ਰਿਦੈ ਰਿਝਾਊਂ।। ੩।।**

ਅਰਥ - ਉਹਦਾ ਨਾਂ ਛਲਛਿਦ੍ਰ ਕੁਮਾਰੀ ਸੀ ਅਤੇ ਉਹ ਦੂਜੇ ਮੁਗਲ ਦੀ ਇਸਤ੍ਰੀ ਕੋਲ ਰਹਿੰਦੀ ਸੀ ਉਹਨੇ ਜੋ ਚਲਿੱਤਰ ਖੇਡਿਆ ਹੁਣ ਮੈਂ ਉਹ ਕਥਾ ਆਪ ਦਾ ਮੰਨ ਪ੍ਰਸੰਨ ਕਰਨ ਵਾਸਤੇ ਬਿਆਨ ਕਰਦਾ ਹਾਂ।। ੩।।

**ਅੜਿੱਲ।। ਏਕ ਦਿਵਸ ਤਿਨ ਮਿਹੰਦੀ ਲਈ ਮੰਗਾਇਕੈ।।**
**ਲੀਪਿ ਆਪਨੇ ਹਾਥ ਪਤਿਹਿ ਦਿਖਰਾਇਕੈ।।**
**ਯਾਰਿ ਦੂਸਰੇ ਸੰਗ ਯੌਂ ਕਹਜੋ ਸੁਧਾਰਿ ਕੈ।।**
**ਹੋ ਐਹੋ ਤੁਮਰੇ ਤੀਰ ਤਿਹਾਰੇ ਪਜਾਰਕੈ।। ੪।।**

ਪਦ ਅਰਥ - ਲੀਪਿ = ਲਿੰਬ ਕੇ। ਐਹੋਂ= ਆਵਾਂਗੀ। ਤੁਮਰੇ ਤੀਰ = ਤੇਰੇ ਪਾਸ।।

ਅਰਥ - ਇਕ ਦਿਨ ਉਹਨੇ ਮਹਿੰਦੀ ਮੰਗਾਈ ਅਤੇ ਪਤੀ ਨੂੰ ਵਿਖਾਕੇ ਆਪਣੇ ਹੱਥ ਲਿੰਬ ਲਏ। ਉਹਨੇ ਆਪਣੇ ਦੂਜੇ ਮਿੱਤਰ ਨੂੰ ਵੀ ਕਹਿ ਦਿਤਾ ਕਿ ਹੇ ਮਿੱਤਰ! ਮੈਂ ਤੇਰੇ ਪਾਸ ਆਂਵਾਗੀ।। ੪।।

**********************************************************

ਚੌਪਈ।। ਪਿਯ ਪਜਾਰੋ ਆਯੋ ਜਬ ਜਾਨਜੋ।। ਯਾਰ ਦੂਸਰੇ ਸੰਗ ਬਖਾਨਜੋ।।
ਮੈ ਅਬ ਹੀ ਲਘੁ ਕੇ ਹਿਤ ਜੈਹੋ।। ਆਨਿ ਨਾਰ ਤਵ ਪਾਸ ਬਧੈਹੋ।। ੫।।

ਪਦ ਅਰਥ - ਲਘੁ = ਪਿਸ਼ਾਬ। ਨਾਰ = ਨਾਲਾ। ਬਧੈਹੋ = ਬੰਨ੍ਹਾਂਵਾਂਗੀ।

ਅਰਥ - ਜਦੋਂ ਉਹਨੇ ਆਪਣੇ ਪਿਆਰੇ ਨੂੰ ਆਇਆਂ ਹੋਇਆ ਜਾਣ ਲਿਆ ਤਾਂ ਆਪਣੇ ਪਤੀ ਨੂੰ ਆਖਣ ਲਗੀ ਕਿ ਮੈਂ ਪਿਸ਼ਾਬ ਵਾਸਤੇ ਜਾ ਰਹੀ ਹਾਂ ਅਤੇ ਆਕੇ ਨਾਲ੍ਹਾ ਤੇਰੇ ਤੋਂ ਬੰਨ੍ਹਾਂਵਾਂਗੀ ਕਿਉਂਕਿ ਮੇਰੇ ਹੱਥ ਮਹਿੰਦੀ ਲੱਗੀ ਹੋਈ ਹੈ।। ੫।।

ਦੋਹਰਾ।। ਨਾਰ ਖੁਲਾਯੋ ਜਾਰ ਤੇ ਗਈ ਜਾਰ ਕੇ ਪਾਸਿ।।
ਜਾਇ ਨ੍ਰਿਪਤਿ ਕੇ ਸੰਗ ਰਮੀ ਰੰਚਕ ਕਿਯਾ ਨ ਤ੍ਰਾਸ।। ੬।।

ਅਰਥ - ਆਪਣੇ ਪਤੀ ਤੋਂ ਨਾਲਾ ਖੁਲ੍ਹਵਾਇਆ ਅਤੇ ਆਪਣੇ ਪ੍ਰੇਮੀ ਕੋਲ ਚਲੀ ਗਈ ਅਤੇ ਉਸ ਰਾਜੇ ਪ੍ਰੇਮੀ ਦੇ ਨਾਲ ਭੈ-ਰਹਿਤ ਹੋਕੇ ਭੋਗ ਕਰਨ ਲਗੀ।। ੬।।

ਅੜਿੱਲ।। ਮੁਹਰ ਪਰਾਪਤਿ ਹੋਇ ਟਕਾ ਕੋ ਲੇਵਈ।।
ਬਿਨੁ ਦੀਨੇ ਧਨ ਸਰੈ ਤ ਕੋ ਧਨ ਦੇਵਈ।
ਧਨੀ ਤਜਾਗਿ ਨਿਰਧਨ ਕੇ ਕੋ ਗ੍ਰਿਹ ਜਾਵਈ।।
ਹੋ ਰਾਵ ਤਜਾਗਿ ਕਰਿ ਰੰਕ ਕਵਨ ਚਿਤ ਲਜਾਵਈ।। ੭।।

ਅਰਥ - ਜਦੋਂ ਮੋਹਰਾ ਦੀ ਪ੍ਰਾਪਤੀ ਹੋ ਰਹੀ ਹੋਵੇ ਤਾਂ ਭਲਾ ਟਕਾ ਕੌਣ ਲਵੇਗਾ ਅਤੇ ਬਿਨਾਂ ਧਨ ਦਿਤੇ ਹੀ ਜਦੋਂ ਕੰਮ ਚਲ ਜਾਏ ਤਾਂ ਫਿਰ ਧਨ ਕੋਣ ਦੇਵੇਗਾ। ਧਨੀ ਨੂੰ ਛੱਡਕੇ ਭਲਾ ਗਰੀਬ ਦੇ ਘਰ ਕੌਣ ਜਾਵੇਗਾ ਅਤੇ ਰਾਜੇ ਨੂੰ ਛੱਡਕੇ ਗਰੀਬ ਨੂੰ ਕੌਣ ਯਾਦ ਕਰੇਗਾ।। ੭।। (ਦ: ਗ੍ਰੰ: ਪੰਨਾ ੮੩੬।।)

ਦੋਹਰਾ।। ਨੇਹ ਠਾਨਿ ਰਤਿ ਮਾਨਿ ਕਰਿ ਰਾਜਾ ਦਿਯਾ ਉਠਾਇ।।
ਲਗੀ ਮਿਹੰਦੀਆ ਕਰ ਰਹੀ ਨਾਰ ਬਧਾਯੋ ਆਇ।। ੮।।

ਅਰਥ - ਬੜੇ ਪਿਆਰ ਨਾਲ ਭੋਗ ਕਰਕੇ ਉਸ ਰਾਜੇ ਨੂੰ ਘਲ ਦਿਤਾ ਅਤੇ ਹਥਾਂ ਨੂੰ ਮਹਿੰਦੀ ਲਗੀ ਹੋਣ ਕਰਕੇ ਅਪਣੇਂ ਪਤੀ ਪਾਸੋ ਨਾਲ੍ਹਾ ਬੰਨ੍ਹਵਾਇਆ।। ੮।।

ਬੈਨ ਸੁਨਤ ਮੂਰਖ ਉਠਜੋ ਭੇਦ ਨ ਸਕਜੋ ਪਛਾਨਿ ।।
ਬਾਂਧਜੋ ਬੰਦ ਇਜਾਰ ਕੌ ਅਧਿਕ ਪ੍ਰੀਤਿ ਮਨ ਮਾਨਿ ।। ੯।।

ਅਰਥ - ਉਸਦੀ ਗਲ ਸੁਣਕੇ ਮੂਰਖ ਪਤੀ ਉਠਿਆ, ਪਰ ਅਸਲ ਭੇਤ ਨੂੰ ਨ ਸਮਝ ਸਕਿਆ। ਮਨ ਵਿਚ ਅਧਿਕ ਪਿਆਰ ਧਾਰਕੇ ਇਸਤਰੀ ਦੀ ਸਲਵਾਰ ਦਾ ਨਾਲਾ ਬੰਨ੍ਹ ਦਿਤਾ।। ੯।।

ਪ੍ਰੀਤਿ ਕੈਸਿਯੈ ਤਨ ਬਢੈ ਕਸਟ ਕੈਸਹੂ ਹੋਇ।।
ਤਊ ਤਰੁਨਿ ਸੌ ਦੋਸਤੀ ਭੂਲਿ ਨ ਕਰਿ ਯਹੋ ਕੋਇ।। ੧੦। ੧।।

ਅਰਥ - ਭਾਵੇਂ ਕਿੰਨਾ ਹੀ ਪ੍ਰੇਮ ਵਧੇ ਅਤੇ ਸਰੀਰ ਨੂੰ ਕਿੰਨਾ ਹੀ ਦੁਖ ਕਿਉਂ ਨਾ ਹੋਵੇ, ਪਰ ਜੁਆਨ ਇਸਤ੍ਰੀ ਨਾਲ ਭੁਲਕੇ ਵੀ ਪ੍ਰੀਤ ਨਹੀਂ ਕਰਨੀ ਚਾਹੀਦੀ।। ੧੦।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਸਟਦਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੧੮।। ੩੫੧।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਅਠਾਰਵੀਂ ਕਥਾ ਸਮਾਪਤ।। ੧੮।। ੩੫੧।। ਚਲਦਾ।।

## ਚਲਿੱਤਰ ਉਨੀਵਾਂ

## ਕਥਾ ਨਾਦਰਾ ਬਾਨੋ।।

ਚੌਪਈ।। ਬੰਦਸਾਲ ਨ੍ਰਿਪ ਸੁਤਹਿ ਪਠਾਯੋ।। ਪ੍ਰਾਤ ਸਮੈ ਪੁਨਿ ਨਿਕਟਿ ਬੁਲਾਯੋ।।
ਬਹੁਰੌ ਮੰਤ੍ਰੀ ਕਥਾ ਉਚਾਰਜੋ।। ਚਿੱਤ੍ਰ ਸਿੰਘ ਕੋ ਭਰਮੁ ਨਿਵਾਰਜੋ।।੧।।

ਅਰਥ - ਰਾਜੇ ਨੇ ਪੁੱਤਰ ਨੂੰ ਜੇਹਲ ਭੇਜ ਦਿੱਤਾ ਅਤੇ ਸਵੇਰੇ ਫੇਰ ਉਹਨੂੰ ਆਪਣੇ ਪਾਸ ਬੁਲਾ ਲਿਆ। ਫਿਰ ਵਜ਼ੀਰ ਨੇ ਕਥਾ ਕਹੀ ਅਤੇ ਚਿੱਤ੍ਰ ਸਿੰਘ ਦੇ ਭਰਮ ਨੂੰ ਦੂਰ ਕਰ ਕੀਤਾ।। ੧।।

ਦੋਹਰਾ।। ਸ਼ਾਹ ਜਹਾਨਾਬਾਦ ਮੈ ਏਕ ਮੁਗਲ ਕੀ ਬਾਲ।।
ਤਾ ਸੋ ਕਿਯਾ ਚਰਿੱਤ੍ਰ ਇਕ ਸੋ ਤੁਮ ਸੁਨਹੁ ਨ੍ਰਿਪਾਲ।। ੨।।

ਪਦ ਅਰਥ - ਸ਼ਾਹਜਹਾਨਾਬਾਦ = ਦਿੱਲੀ। ਨ੍ਰਿਪਾਲ = ਹੇ ਰਾਜਾ।

ਅਰਥ - ਹੇ ਰਾਜਨ! ਸ਼ਾਹਜਹਾਨਾਬਾਦ ਵਿਚ ਇਕ ਮੁਗਲ ਦੀ ਇਸਤ੍ਰੀ ਨੇ ਜੋ ਚਲਿੱਤਰ ਕੀਤਾ ਹੁਣ ਉਹ ਤੁਸੀਂ ਸੁਣੋ।। ੨।।

ਚੌਪਈ।। ਤਾ ਕੋ ਨਾਮ ਨਾਦਰਾ ਬਾਨੋ।। ਅਮਿਤ ਰੂਪ ਤਾ ਕੋ ਜਗ ਜਾਨੋ।।
ਅਧਿਕ ਤਰੁਨਿ ਕੋ ਤੇਜ ਬਰਾਜਤ।। ਜਾ ਸਮ ਅਨਤ ਨ ਕਤਹੂੰ ਰਾਜਤ।। ੩।।

ਪਦ ਅਰਥ - ਬਰਾਜਤ = ਚਮਕਦਾ। ਅਨਤ = ਹੋਰ। ਰਾਜਤ = ਬਿਰਾਜਦੀ।

ਅਰਥ - ਉਹਦਾ ਨਾਂ ਨਾਦਿਰਾ ਬਾਨੋ ਸੀ, ਉਹਦੇ ਸੁੰਦਰ ਰੂਪ ਨੂੰ ਸਾਰਾ ਜਗ ਜਾਣਦਾ ਸੀ। ਉਹਦਾ ਤੇਜ ਬੜਾ ਚਮਕਦਾ ਸੀ ਅਤੇ ਹੋਰ ਕੋਈ ਉਹਦੇ ਬਰਾਬਰ ਸੋਭਾ ਨਹੀਂ ਪਾਂਦਾ ਸੀ।। ੩।।

*******************************************************

**ਦੋਹਰਾ।। ਨਿਸ ਦਿਨ ਬਾਸ ਤਹਾਂ ਕਰੈ ਮੁਗਲਨ ਅਨਤੈ ਜਾਇ।।**
**ਔਰ ਇਸਤ੍ਰਿਯਨ ਸੋਂ ਭਜੈ ਤ੍ਰਿਯ ਤੋਂ ਕਛੁ ਨ ਸੰਕਾਇ।। ੪।।**

ਪਦ ਅਰਥ - ਨਿਸ = ਰਾਤ। ਬਾਸ = ਵਸੱਣਾ। ਅਨਤੈ ਜਾਇ = ਹੋਰ ਕਿਸੇ ਥਾਂ ਉਤੇ।

ਅਰਥ - ਉਹਦਾ ਪਤੀ ਰਾਤ ਦਿਨ ਰਹਿੰਦਾ ਤਾਂ ਉਥੇ ਸੀ, ਸਮਾਂ ਪਾ ਕੇ ਉਹ ਹੋਰ ਮੁਗਲਾਂ ਦੇ ਘਰਾਂ ਵਿਚ ਵੀ ਜਾਂਦਾ ਸੀ ਅਤੇ ਆਪਣੀ ਇਸਤ੍ਰੀ ਨੂੰ ਬਿਨਾਂ ਕਿਸੇ ਸ਼ਕ ਵਿਚ ਪਾਏ ਹੋਰ ਇਸਤ੍ਰੀਆਂ ਨਾਲ ਭੋਗ ਕਰਦਾ ਸੀ।। ੪।।

**ਹੇਰ ਮੁਗਲ ਅਨ ਤੈ ਰਮਤ ਤਰੁਨਿ ਧਾਰ ਰਿਸਿ ਚਿੱਤ।।**
**ਕੀਨਾ ਏਕ ਬੁਲਾਇ ਗ੍ਰਿਹ ਬਾਲ ਬਨਿਕ ਕੋ ਮਿੱਤ।। ੫।।**

ਪਦ ਅਰਥ - ਹੇਰ = ਵੇਖਿਆ। ਅਨ ਤੈ = ਹੋਰ ਥਾਂ। ਰਿਸਿ = ਗੁੱਸਾ ਕੀਤਾ। ਬਾਲ = ਮੁੰਡਾ। ਬਨਿਕ = ਬਾਣੀਏ।

ਅਰਥ - ਮੁਗਲ ਨੂੰ ਹੋਰ ਥਾਂ ਭੋਗ ਕਰਦਿਆਂ ਵੇਖਕੇ ਉਸ ਇਸਤ੍ਰੀ ਨੇ ਮਨ ਵਿਚ ਗੁੱਸਾ ਕੀਤਾ ਅਤੇ ਇਕ ਬਾਣੀਏ ਦੇ ਮੁੰਡੇ ਨੂੰ ਘਰ ਵਿਚ ਸੱਦਿਆ ਅਤੇ ਆਪਣਾ ਮਿੱਤਰ ਬਣਾ ਲਿਆ।। ੫।।

**ਏਕ ਦਿਵਸ ਤਾਸੌਂ ਕਹਯੋ ਭੇਦ ਸਕਲ ਸਮਝਾਇ।।**
**ਪੁਤ੍ਰ ਧਾਮ ਤਿਹ ਰਾਖਯੋ ਨਿਜੁ ਪਤਿ ਤੇ ਡਰ ਪਾਇ।। ੬।।**

ਅਰਥ - ਇਕ ਦਿਨ ਉਹਨੇ ਸਾਰਾ ਭੇਦ ਸਮਝਾਂਦੇ ਹੋਇਆਂ ਉਹਨੂੰ ਕਹਿਆ ਕਿ ਆਪਣੇ ਪਤੀ ਦੇ ਡਰ ਕਾਰਨ ਉਹ ਉਸਨੂੰ ਆਪਣੇ ਪੁਤਰ ਦੇ ਘਰ ਰਖਦੀ ਹੈ।। ੬।।

**ਪਿਯ ਸੋਵਤ ਤ੍ਰਿਯ ਜਾਗਿਕੈ ਪਤ ਕੌਂ ਦਿਯੋ ਜਗਾਇ।।**
**ਲੈ ਆਗਯਾ ਸੁਤ ਬਨਕ ਕੇ ਸੰਗ ਬਿਹਾਰੀ ਜਾਇ।। ੭।।**

ਪਦ ਅਰਥ = ਸੁਤ ਬਨਕ = ਬਾਣੀਏ ਦਾ ਪੁਤਰ। ਬਿਹਾਰੀ = ਭੋਗਣਾ।

ਅਰਥ - ਸੁਤੇ ਹੋਏ ਪਤੀ ਨੂੰ ਜਗਾਕੇ ਅਤੇ ਉਹਦੇ ਤੋਂ ਆਗਿਆ ਲੈਕੇ ਉਹ ਇਸਤ੍ਰੀ ਬਾਣੀਏ ਦੇ ਪੁਤਰ ਨਾਲ ਭੋਗ ਕਰਨ ਲਗੀ।। ੭।।

**ਪਿਯ ਸੋਵਤ ਤ੍ਰਿਯ ਜੋ ਜਗੈ ਕਹੈ ਦੁਸ਼ਟ ਕੋਊ ਆਇ।।**
**ਤੁਰਤੁ ਦੋਸਤੀ ਪਤਿ ਤਜੈ ਨਾਤ ਨੇਹ ਛੁਟਿ ਜਾਇ।। ੮।।**

ਅਰਥ - ਸੁਤੇ ਪਿਆਰੇ ਦੇ ਕੋਲ ਜਾਗਦੀ ਹੋਈ ਇਸਤ੍ਰੀ ਜਦੋਂ ਇਹ ਕਹੇ ਕਿ ਕੋਈ ਦੁਸ਼ਟ ਆਇਆ ਹੈ ਤਾਂ ਓਹ ਚਾਹੇ ਤਾਂ ਪਤੀ ਦਾ ਮਿੱਤਰ ਹੀ ਕਿਉਂ ਨਾ ਹੋਵੇ, ਉਹਦੇ ਨਾਲ ਉਹਦੇ ਸਾਰੇ

***********************************************************
ਰਿਸ਼ਤੇ ਨਾਤੇ ਛੁਟ ਜਾਂਦੇ ਹਨ।। ੮।।

**ਅੜਿੱਲ।। ਪਿਯ ਕੋਂ ਪ੍ਰਿਥਮ ਜਵਾਇ ਆਪੁ ਪੁਨਿ ਖਾਇਯੈ।।**
**ਪਿਯ ਪੂਛੇ ਬਿਨੁ ਨੈਕ ਨ ਲਘੁ ਕਹੋਂ ਜਾਇਯੈ।।**
**ਜੋ ਪਿਯ ਆਇਸੁ ਦੇਇ ਸੁ ਸਿਰ ਪਰ ਲੀਜਿਯੈ।।**
**ਬਿਨੁ ਤਾਕੇ ਕਛੁ ਕਹੇ ਨ ਕਾਰਜ ਕੀਜਿਯੈ।। ੯।।**

ਅਰਥ - ਪਹਿਲਾਂ ਪਤੀ ਨੂੰ ਖੁਆਕੇ ਪਿਛੋਂ ਆਪ ਖਾਣਾ ਚਾਹੀਦਾ ਹੈ। ਪਤੀ ਦੇ ਪੁਛੇ ਤੋਂ ਬਿਨਾਂ ਪਿਸ਼ਾਬ ਕਰਨ ਵੀ ਨਹੀਂ ਜਾਣਾ ਚਾਹੀਦਾ।ਜੋ ਪਤੀ ਆਗਿਆ ਦੇਵੇ, ਉਹਨੂੰ ਸਿਰ ਉਤੇ ਰੱਖ ਲੈਣਾ ਚਾਹੀਦਾ ਹੈ, ਉਹਦੇ ਪੁਛੇ ਤੋਂ ਬਿਨਾਂ ਕੋਈ ਵੀ ਕੰਮ ਨਹੀਂ ਕਰਨਾ ਚਾਹੀਦਾ।। ੯।।

**ਦੋਹਰਾ।। ਬਿਨੁ ਪਿਯ ਕੀ ਆਗਜਾ ਲਈ ਮੈ ਲਘ ਕੋਂ ਨਹਿ ਜਾਉ।।**
**ਕੋਟਿ ਕਸ਼ਟ ਤਨ ਪੈ ਸਹੋਂ ਪਿਯ ਕੋ ਕਹਜੋ ਕਮਾਉ।। ੧੦।।**

ਪਦ ਅਰਥ - ਲਘ ਕੋ ਨਹਿ ਜਾਉ = ਪਿਸ਼ਾਬ ਕਰਨ ਨਹੀਂ ਜਾਵਾਂਗੀ।

ਅਰਥ - ਉਹ ਇਸਤ੍ਰੀ ਆਖਣ ਲਗੀ ਕਿ ਮੈਂ ਤਾਂ ਪਤੀ ਦੀ ਆਗਿਆ ਤੋਂ ਬਿਨਾਂ ਪਿਸ਼ਾਬ ਕਰਨ ਵੀ ਨਹੀਂ ਜਾਵਾਂਗੀ। ਭਾਵੇਂ ਕਿਤਨਾ ਹੀ ਸਰੀਰ ਤੇ ਕਸ਼ਟ ਸਹਿਣਾ ਪਵੇ ਪਿਆਰੇ ਦਾ ਕਹਿਆ ਹੀ ਮੰਨਾਗੀ।। ੧੦।।

**ਸੁਨਤ ਬਚਨ ਮੂਰਖ ਮੁਗਲ ਆਗਜਾ ਤ੍ਰਿਯ ਕਹ ਦੀਨ।।**
**ਰੀਝਿ ਗਯੋ ਜੜ ਬੈਨ ਸੁਨਿ ਸਕਜੋ ਨ ਕਛੁ ਛਲ ਚੀਨ।।੧੧।।**

ਪਦ ਅਰਥ - ਜੜ= ਮੂਰਖ। ਛਲ ਚੀਨ = ਛਲ ਨਾ ਜਾਣ ਸਕਿਆ।

ਅਰਥ - ਮੂਰਖ ਮੁਗਲ ਨੇ (ਸੁਤਿਆਂ ਤੋਂ ਜਾਗਕੇ) ਇਸਤ੍ਰੀ ਦੇ ਬਚਨ ਸੁਣਕੇ ਉਹਨੂੰ ਆਗਿਆ ਦੇ ਦਿਤੀ। ਉਹ ਮੂਰਖ ਗੱਲਾਂ ਸੁਣਕੇ ਪ੍ਰਸੰਨ ਹੋ ਗਿਆ, ਉਹਦੇ ਛਲ ਨੂੰ ਨਾ ਜਾਣ ਸਕਿਆ।। ੧੧।।

**ਸੁਨਤ ਬਚਨ ਤ੍ਰਿਯ ਉਠਿ ਚਲੀ ਪਿਯ ਕੀ ਆਗਜਾ ਪਾਇ।।**
**ਰਤਿ ਮਾਨੀ ਸੁਤ ਬਨਿਕ ਸੋ ਹ੍ਰਿਦੈ ਹਰਖ ਉਪਜਾਇ।। ੧੨।।**

ਅਰਥ - ਪਿਆਰੇ ਦੀ ਆਗਿਆ ਪਾਕੇ ਉਹ ਇਸਤ੍ਰੀ ਉਠ ਤੁਰੀ ਅਤੇ ਖੁਸ਼ੀ ਨਾਲ ਬਾਣੀਏ ਦੇ ਪੁੱਤ੍ਰ ਨਾਲ ਭੋਗ ਕਰਨ ਲਗੀ।। ੧੨।। (ਦ: ਗ੍ਰੰ: ਪੰਨਾ ੮੩੭।।)

**ਪਰੈ ਆਪਦਾ ਕੈਸਿਯੈ ਕੋਟ ਕਸ਼ਟ ਸਹਿ ਲੇਤ।।**

ਤਊ ਸੁਘਰ ਨਰ ਇਸਤ੍ਰਿਯਨ ਭੇਦ ਨ ਅਪਨੋ ਦੇਤ॥੧੩॥੧॥

ਅਰਥ – ਆਪਣੇ ਉਤੇ ਕਿੰਨੀ ਵੀ ਬਿਪਤਾ ਕਿਉਂ ਨਾ ਆ ਪਵੇ ਅਤੇ ਕਿੰਨੇ ਹੀ ਦੁਖ ਕਿਉਂ ਨਾ ਸਹਿਣੇ ਪੈਣ, ਸਿਆਣੇ ਆਦਮੀ ਇਸਤ੍ਰੀਆਂ ਨੂੰ ਆਪਣਾ ਭੇਦ ਨਹੀਂ ਦੇਂਦੇ॥ ੧੩॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨੀਸਵੋਂ ਚਰਿਤ੍ਰ ਸਮਾਪਤਮ ਸਤ ਸੁਭਮ ਸਤੁ॥ ੧੯॥ ੩੬੪॥ ਅਫਜੂੰ॥

ਚਲਿਤਰ ਪ੍ਰਸੰਗ, ਤਿਰੀਆ ਚਲਿਤਰ, ਮੰਤਰੀ ਰਾਜਾ ਵਾਰਤਾਲਾਪ ਉਨੀਵੀਂ ਕਥਾ ਸਮਾਪਤ॥ ੧੯॥ ੩੬੪॥ ਚਲਦਾ॥

## ਚਲਿੱਤਰ ਵੀਹਵਾਂ

## ਕਥਾ ਲਾਲਮਤੀ

### ਭੁਜੰਗ ਛੰਦ॥

ਬਹੁਰਿ ਬੰਦ ਗ੍ਰਿਹ ਮਾਝ ਨ੍ਰਿਪ ਪੂਤ ਡਾਰ੍ਯੋ॥ਭਈ ਭੋਰ ਬਹੁਰੋ ਨਿਕਟ ਕੋ ਹਕਾਰ੍ਯੋ॥
ਤਬੈ ਮੰਤ੍ਰ ਯੋ ਰਾਇ ਸੋਂ ਬੈਨ ਭਾਖ੍ਯੋ॥ ਚਿਤਰ ਸਿੰਘ ਕੇ ਪੂਤ ਕੌ ਪ੍ਰਾਨ ਰਾਖ੍ਯੋ॥ ੧॥

ਅਰਥ – ਫਿਰ ਰਾਜੇ ਨੇ ਪੁਤਰ ਨੂੰ ਜੇਹਲ ਵਿਚ ਸੁਟ ਦਿਤਾ ਅਤੇ ਸਵੇਰ ਹੁੰਦਿਆਂ ਹੀ ਉਹਨੂੰ ਫਿਰ ਕਢ ਲਿਆ। ਤਾਂ ਵਜ਼ੀਰ ਨੇ ਰਾਜੇ ਨੂੰ ਆਖਿਆ ਤੇ ਚਿੱਤ੍ਰ ਸਿੰਘ ਦੇ ਪੁਤਰ ਦੇ ਪ੍ਰਾਣਾਂ ਦੀ ਰਖਿਆ ਕੀਤੀ॥ ੧॥

ਸ਼ਹਿਰ ਚੀਨਮਾਚੀਨ ਮੈ ਏਕ ਨਾਰੀ॥ ਰਹੈ ਆਪਨੇ ਖਾਵੰਦਹਿ ਅਧਿਕ ਪਜਾਰੀ॥
ਜੁ ਸੋ ਬੈਨ ਭਾਖੈ ਵਹੀ ਬਾਤ ਮਾਨੈ॥ ਬਿਨਾ ਤਾਹਿ ਪੂਛੇ ਨਹੀ ਕਾਜ ਠਾਨੈ॥੨॥

ਅਰਥ – ਚੀਨਮਾਚੀਨ ਨਾਂ ਦੇ ਸ਼ਹਿਰ ਵਿਚ ਇਕ ਇਸਤ੍ਰੀ ਸੀ ਜੋ ਆਪਣੇ ਪਤੀ ਦੀ ਬਹੁਤ ਪਿਆਰੀ ਸੀ। ਉਹ ਜੋ ਆਖਦੀ ਸੀ ਉਹ ਉਹੀ ਕਰਦਾ ਸੀ, ਉਹ ਓਹਦੇ ਪੁਛੇ ਬਿਨਾਂ ਕੋਈ ਵੀ ਕੰਮ ਨਹੀਂ ਕਰਦਾ ਸੀ॥ ੨॥

ਦਿਨੋ ਰੈਨ ਡਾਰੈ ਰਹੈ ਤਾਹਿ ਡੇਰੈ॥
ਬਿਨਾ ਤਾਹਿ ਨਹਿ ਇੰਦ੍ਰ ਕੀ ਹੂਰ ਹੇਰੈ॥
ਤ੍ਰਿਯਾ ਰੂਪ ਆਨੂਪ ਲਹਿ ਪੀਯ ਜੀਵੈ॥
ਬਿਨਾ ਨਾਰਿ ਪੂਛੇ ਨਹੀਂ ਪਾਨ ਪੀਵੈ॥ ੩॥

****************************************************************

ਪਦ ਅਰਥ - ਡੇਰੈ=ਘਰ। ਪਾਨ = ਪਾਣੀ।

ਅਰਥ - ਉਹ ਦਿਨ ਰਾਤ ਉਹਦੇ ਨਾਲ ਘਰ ਵਿਚ ਰਹਿੰਦਾ ਅਤੇ ਉਹਦੇ ਬਗੈਰ ਇੰਦ੍ਰ ਦੀ ਅਪੱਛਰਾਂ ਨੂੰ ਵੀ ਨਹੀਂ ਵੇਖਦਾ ਸੀ। ਉਸ ਇਸਤ੍ਰੀ ਦੇ ਸੁੰਦਰ ਰੂਪ ਨੂੰ ਵੇਖਕੇ ਉਹ ਜੀਉਂਦਾ ਤੇ ਉਸ ਤੋਂ ਪੁਛੇ ਬਿਨਾ ਉਹ ਪਾਣੀ ਵੀ ਨਹੀਂ ਪੀਂਦਾ ਸੀ।। ੩।।

**ਮਤੀ ਲਾਲ ਨੀਕੋ ਰਹੈ ਨਾਮ ਬਾਲਾ।। ਦਿਪੈ ਚਾਰੁ ਆਭਾ ਮਨੋ ਰਾਗ ਮਾਲਾ।।**
**ਸੁਨੀ ਕਾਨ ਐਸੀ ਨ ਵੈਸੀ ਨਿਹਾਰੀ।। ਭਈ ਹੈ ਨ ਆਗੇ ਨ ਹ੍ਵੈਹੈ ਕੁਮਾਰੀ।। ੪।।**

ਅਰਥ - ਉਸ ਸੁੰਦਰ ਇਸਤ੍ਰੀ ਦਾ ਨਾਂ ਲਾਲਮਤੀ ਸੀ, ਅਤੇ ਰਾਗ ਮਾਲਾ ਦੀ ਤਰ੍ਹਾਂ ਸੁੰਦਰ ਅਤੇ ਸੋਹਣੀ ਸੀ। ਇਸ ਤਰ੍ਹਾਂ ਦੀ ਸੁੰਦਰ ਨਾ ਤਾਂ ਕੰਨਾਂ ਨਾਲ ਸੁਣੀ ਗਈ ਸੀ ਤੇ ਨਾ ਹੀ ਅੱਖਾਂ ਨਾਲ ਵੇਖੀ ਗਈ ਸੀ। ਏਨੀ ਸੁੰਦਰ ਨਾ ਤਾਂ ਕੋਈ ਇਸਤ੍ਰੀ ਹੋਈ ਹੈ ਅਤੇ ਨਾ ਹੀ ਅੱਗੋਂ ਹੋਵੇਗੀ।। ੪।।

**ਮਨੌ ਆਪੁ ਲੈ ਹਾਥ ਬ੍ਰਹਮੈ ਬਨਾਈ।। ਕਿਧੌ ਦੇਵ ਜਾਨੀ ਕਿਧੌ ਮੈਨ ਜਾਈ।।**
**ਭਈ ਨਾਹਿ ਨਹਿ ਹੈਨ ਹ੍ਵੈਹੈ ਤਿਰਵੈਸੀ।। ਮਨੋ ਜੱਛਨੀ ਨਾਗਨੀ ਕਿੰਨ੍ਰਨੈਸੀ।। ੫।।**

ਅਰਥ - ਉਹਨੂੰ ਜਾਨੋ ਬ੍ਰਹਮਾ ਨੇ ਆਪਣੇ ਹੱਥਾਂ ਨਾਲ ਬਣਾਇਆ ਸੀ, ਉਹ ਦੇਵ ਜਾਈ ਸੀ ਜਾਂ ਕਾਮਦੇਵ ਤੋਂ ਪੈਦਾ ਹੋਈ ਸੀ। ਐਸੀ ਇਸਤ੍ਰੀ ਨਾ ਤਾਂ ਹੋਈ ਹੈ ਤੇ ਨਾ ਹੈ ਨਾਂ ਹੋਵੇਗੀ, ਇਹ ਮਾਨੋ ਜੱਛਨੀ, ਨਾਗਨੀ ਜਾਂ ਅਪੱਛਰਾ ਸੀ।। ੫।।

**ਤਿਨਕ ਦੇਸ ਕੇ ਰਾਵ ਸੌ ਨੇਹ ਠਾਨਜੋ।। ਮਹਾ ਚਤੁਰ ਤਿਹ ਚਿੱਤ ਕੇ ਬੀਚ ਜਾਨਜੋ।।**
**ਅਧਿਕ ਰੂਪ ਆਨੂਪ ਤਾਕੋ ਬਿਰਾਜੈ।। ਲਖੈ ਜਾਹਿ ਕੰਦ੍ਰਪ ਕੋ ਦ੍ਰੱਪ ਭਾਜੈ।। ੬।।**

ਅਰਥ - ਉਹਨੇ ਉਸ ਦੇਸ ਦੇ ਰਾਜੇ ਨਾਲ ਪ੍ਰੇਮ ਸ਼ੁਰੂ ਕੀਤਾ ਅਤੇ ਰਾਜੇ ਨੇ ਵੀ ਉਹਨੂੰ ਮਨ ਵਿਚ ਬਹੁਤ ਸਿਆਣਾ ਸਮਝਿਆ, ਉਹਦਾ ਰੂਪ ਬਹੁਤ ਹੀ ਸੁੰਦਰ ਸੀ ਅਤੇ ਉਹਨੂੰ ਵੇਖਕੇ ਕਾਮਦੇਵ ਦਾ ਹੰਕਾਰ ਵੀ ਚੂਰ ਚੂਰ ਹੋ ਜਾਂਦਾ ਸੀ।। ੬।।

**ਦੋਹਰਾ।। ਅਧਿਕ ਪ੍ਰੀਤ ਤਾਸੌ ਕਰੀ ਚਿਤ ਮੈ ਚਤੁਰ ਪਛਾਨ।।**
**ਛਾਡਿ ਦਈ ਲੱਜਾ ਸਭੈ ਬਧੀ ਬਿਰਹ ਕੇ ਬਾਨ।। ੭।।**

ਪਦ ਅਰਥ - ਬਧੀ = ਵਿੰਨ੍ਹੀ ਗਈ। ਬਿਰਹ ਕੇ ਬਾਨ = ਵਿਛੋੜੇ ਦੇ ਤੀਰ।

ਅਰਥ - ਉਸ ਸਿਆਣੀ ਇਸਤ੍ਰੀ ਨੇ ਰਾਜੇ ਨਾਲ ਬਹੁਤ ਪਿਆਰ ਕੀਤਾ ਅਤੇ ਸਾਰੀ ਸ਼ਰਮ ਹਯਾ ਨੂੰ ਛੱਡਕੇ ਉਹਦੇ ਵਿਛੋੜੇ ਦੇ ਤੀਰਾਂ ਨਾਲ ਵਿੰਨ੍ਹੀ ਗਈ।। ੭।।

**ਤੋਟਕ ਛੰਦ।। ਲਖਿ ਰੂਪ ਲਲਾ ਜੁਕੋ ਰੀਝ ਰਹੀ।। ਜਿਹ ਜੋਤ ਪ੍ਰਭਾ ਨਹਿ ਜਾਤ ਕਹੀ।।**

**ਨਿਸ ਏਕ ਤ੍ਰਿਯਾ ਤਿਹ ਬੋਲ ਲਿਯੋ।। ਮਨ ਭਾਵਤ ਭੂਪ ਸੌ ਭੋਗ ਕਿਯੋ।। ੮।।**

ਅਰਥ - ਆਪਣੇ ਪਿਆਰੇ ਦੇ ਰੂਪ ਨੂੰ ਵੇਖਕੇ ਉਹ ਪ੍ਰਸੰਨ ਹੋ ਗਈ, ਉਹਦੀ ਪ੍ਰਭਾ ਦਾ ਵਰਨਣ ਨਹੀਂ ਕੀਤਾ ਜਾ ਸਕਦਾ। ਇਕ ਰਾਤ ਉਸ ਇਸਤ੍ਰੀ ਨੇ ਰਾਜੇ ਨੂੰ ਸੱਦਿਆ ਅਤੇ ਆਪਣੀ ਇੱਛਾ ਅਨੁਸਾਰ ਉਹਦੇ ਨਾਲ ਭੋਗ ਕੀਤਾ।। ੮।।

**ਸਿਗਰੀ ਨਿਸ ਭੂਪ ਸੌ ਭੋਗ ਕਰਯੋ।। ਇਹ ਬੀਚ ਤ੍ਰਿਯਾ ਪਤਿ ਆਨ ਪਰਯੋ।।**
**ਤਿਹ ਆਵਤ ਜਾਨਿ ਡਰੀ ਹਿਯ ਮੈ।। ਇਹ ਭਾਂਤਿ ਚਰਿੱਤ੍ਰ ਠਟਿਯੋ ਜਿਯਮੈ।। ੯।।**

ਪਦ ਅਰਥ - ਸਿਗਰੀ ਨਿਸ = ਸਾਰੀ ਰਾਤ। ਆਨ ਪਰਯੋ = ਆ ਗਿਆ। ਆਵਤ ਜਾਨਿ = ਔਂਦਾ ਜਾਣਕੇ। ਠਟਯੋ = ਪਖੰਡ ਕੀਤਾ।

ਅਰਥ - ਸਾਰੀ ਰਾਤ ਉਹ ਰਾਜੇ ਨਾਲ ਭੋਗ ਕਰਨ ਵਿਚ ਮਗਨ ਰਹੀ ਅਤੇ ਇਸ ਦੌਰਾਨ ਉਸ ਇਸਤ੍ਰੀ ਦਾ ਪਤੀ ਆ ਗਿਆ, ਉਹਨੂੰ ਆਉਂਦਾ ਵੇਖਕੇ ਉਹ ਮਨ ਵਿਚ ਡਰ ਗਈ ਅਤੇ ਉਹਨੇ ਇਸ ਤਰ੍ਹਾ ਚਲਿੱਤਰ ਖੇਡਿਆ।। ੯।।

**ਦੋਹਰਾ।। ਤਕਿਯਾ ਕਰਿ ਰਾਖਯੋ ਨ੍ਰਿਪਹਿ ਆਪਣੀ ਸੇਜ ਬਣਾਇ।।**
**ਜਾਇ ਪਿਯਹਿ ਆਗੇ ਲਿਯੋ ਪਰਮ ਪ੍ਰੀਤਿ ਉਪਜਾਇ।। ੧੦।।**

ਅਰਥ - ਰਾਜੇ ਨੂੰ ਸਰ੍ਹਾਣਾ ਬਣਾ ਕੇ ਉਹਨੇ ਆਪਣੀ ਸੇਜ ਉਤੇ ਰਖ ਲਿਆ ਅਤੇ ਪੂਰੇ ਪ੍ਰੇਮ ਨਾਲ ਪਤੀ ਦੀ ਅਗਵਾਈ ਕੀਤੀ।। ੧੦।।

**ਭੂਪ ਲਖਯੋ ਚਿਤ ਮੈ ਫਸਯੋ ਆਨਿ ਤ੍ਰਿਯਾ ਕੇ ਹੇਤ।।**
**ਅਧਿਕ ਚਿੱਤ ਭੀਤਰ ਡਰਯੋ ਸ੍ਵਾਸ ਨ ਊਚੋ ਲੇਤ।। ੧੧।।**

ਅਰਥ = ਰਾਜਾ ਮਨ ਵਿਚ ਸਮਝ ਗਿਆ ਕਿ ਮੈਂ ਇਸਤ੍ਰੀ ਦੇ ਪ੍ਰੇਮ ਵਿਚ ਫਸ ਗਿਆ ਹਾਂ, ਉਹ ਮਨ ਵਿਚ ਬੜਾ ਡਰਿਆ ਤੇ ਉਹ ਸਾਹ ਵੀ ਉਚਾ ਨਹੀ ਲੈ ਰਿਹਾ ਸੀ।। ੧੧।। (ਦ: ਗ੍ਰੰ: ਪੰਨਾ ੮੩੮)

**ਪਤਿ ਸੌ ਅਰਿ ਰਤਿ ਮਾਨਕੈ ਰਹੀ ਗਰੇ ਲਪਟਾਇ।।**
**ਕਿਯੋ ਸਿਰਾਨੋ ਭੂਪ ਕੋ ਸੋਇ ਰਹੈ ਸੁਖ ਪਾਇ।। ੧੨।।**

ਅਰਥ - ਉਹ ਪਤੀ ਨਾਲ ਸੁਖ ਨਾਲ ਭੋਗ ਕਰਦੀ ਹੋਈ ਉਹਦੇ ਗਲੇ ਨਾਲ ਚੰਬੜੀ ਰਹੀ ਅਤੇ ਉਹ ਦੋਵੇਂ ਰਾਜੇ ਨੂੰ ਸਰ੍ਹਾਣਾ ਬਣਾਕੇ ਸੁਖ ਨਾਲ ਸੁਤੇ ਰਹੇ।। ੧੨।।

**ਭੋਰ ਭਏ ਉਠਿ ਪਿਯ ਗਯੋ ਨ੍ਰਿਪ ਸੋ ਭੋਗ ਕਮਾਇ।।**
**ਕਾਢਿ ਸਿਰਾਨਾ ਤੇ ਤੁਰਤ ਸਦਨ ਦਿਯੋ ਪਹੁਚਾਇ।। ੧੩।।**

**********************************************************

ਅਰਥ - ਸਵੇਰ ਹੁੰਦਿਆਂ ਹੀ ਪਤੀ ਚਲਾ ਗਿਆ ਤਾਂ ਉਹਨੇ ਰਾਜੇ ਨਾਲ ਵੀ ਭੋਗ ਕੀਤਾ ਅਤੇ ਸਰ੍ਹੋਂ ਵਿਚੋਂ ਉਹਨੂੰ ਕੱਢਕੇ ਛੇਤੀ ਨਾਲ ਉਹਦੇ ਘਰ ਪਹੁੰਚਾ ਦਿੱਤਾ।। ੧੩।।

**ਜੇ ਸਜਾਨੇ ਹ੍ਵੈ ਜਗਤ ਮੈ ਤ੍ਰਿਯ ਸੋ ਕਰਤ ਪਯਾਰ।।**
**ਤਾਂਹਿ ਮਹਾਂ ਜੜ ਸਮੁਝਿਯੈ ਚਿਤ ਭੀਤਰ ਨਿਰਧਾਰ।। ੧੪।। ੧।।**

ਅਰਥ - ਜੋ ਸਿਆਣੇ ਹੋ ਕੇ ਵੀ ਸੰਸਾਰ ਵਿਚ ਪਰਾਈ ਇਸਤ੍ਰੀ ਨਾਲ ਪ੍ਰੇਮ ਕਰਦੇ ਹਨ, ਉਹ ਬਿਨਾਂ ਕਿਸੇ ਸੁੱਖ ਦੇ ਮੂਰਖ ਸਮਝਣੇ ਚਾਹੀਦੇ ਹਨ।। ੧੪।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੨੦।। ੩੭੮।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਵੀਹਵੀਂ ਕਥਾ ਸਮਾਪਤ।। ੨੦।। ੩੭੮।।

## ਚਲਿੱਤਰ ਇਕੀਵਾਂ

## ਕਥਾ ਅਨੂਪ ਕੌਰ

**ਦੋਹਰਾ।। ਭੂਪ ਬੰਦ ਗ੍ਰਿਹ ਨਿਜੁ ਸੁਤਹਿ ਗਹਿ ਕਰਿ ਦਿਯੋ ਪਠਾਇ**
**ਪ੍ਰਾਤ ਸਮੈ ਮੰਤ੍ਰੀ ਸਹਿਤ ਬਹੁਰੋ ਲਿਯੋ ਬੁਲਾਇ।। ੧।।**

ਪਦ ਅਰਥ - ਗਹਿ ਕਰਿ = ਫੜ ਕੇ। ਪਠਾਇ = ਘੱਲ ਦਿੱਤਾ।

ਅਰਥ - ਰਾਜੇ ਨੇ ਆਪਣੇ ਪੁੱਤਰ ਨੂੰ ਫੜਕੇ ਜੇਹਲ ਵਿਚ ਭੇਜ ਦਿੱਤਾ ਅਤੇ ਸਵੇਰੇ ਵਜ਼ੀਰ ਸਮੇਤ ਉਹਨੂੰ ਸੱਦ ਲਿਆ।। ੧।।

**ਰੀਝ ਰਾਇ ਐਸੇ ਕਹਯੋ ਬਚਨ ਮੰਤ੍ਰਿਯਨ ਸੰਗ।।**
**ਪੁਰਖ ਤ੍ਰਿਯਨ ਚਤੁਰਨ ਚਰਿਤ ਮੋਸੋ ਕਹਹੁ ਪ੍ਰਸੰਗ।। ੨।।**

ਅਰਥ - ਰਾਜੇ ਨੇ ਪ੍ਰਸੰਨ ਹੋਕੇ ਮੰਤਰੀ ਨੂੰ ਆਖਿਆ ਕਿ ਸਿਆਣੇ ਇਸਤ੍ਰੀ ਪੁਰਖਾਂ ਦੇ ਚਲਿਤੱਰਾਂ ਦੀ ਕਥਾ ਮੈਨੂੰ ਸੁਣਾਓ।। ੨।।

**ਤੀਰ ਸਤੁੱਦ੍ਰਵ ਕੇ ਹੁਤੋ ਪਰ ਅਨੰਦ ਇਕ ਗਾਂਉ।।**
**ਨੇਤ੍ਰ ਤੁੰਗ ਕੇ ਢਿਗ ਬਸਤ ਕਹਿਲੂਰ ਕੇ ਠਾਉ।। ੩।।**

ਅਰਥ - ਸਤਿਲੁਜ ਦੇ ਕੰਢੇ ਅਨੰਦਪੁਰ ਨਾਂ ਦਾ ਇਕ ਪਿੰਡ ਸੀ, ਉਚਿਆਂ ਭਾਵ ਚੰਗਿਆਂ ਨੇਤ੍ਰਾਂ ਵਾਲੀ ਜਿਹੜੀ ਨੈਣਾਂ ਦੇਵੀ ਹੈ, ਉਹਦੇ ਪਾਸ, ਕਹਿਲੂਰ ਰਿਆਸਤ ਦੀ ਥਾਂ ਵਿਚ ਵੱਸਦਾ ਹੈ।। ੩।।

**************************************************************

ਤਹਾਂ ਸਿੱਖ ਸਾਖਾ ਬਹੁਤ ਆਵਤ ਮੋਦ ਬਢਾਇ।।
ਮਨ ਬਾਂਛਤ ਮੁਖਿ ਮਾਂਗ ਬਰ ਜਾਤ ਗ੍ਰਿਹਨ ਸੁਖ ਪਾਇ।।੪।।

ਅਰਥ – ਉਥੇ ਬਹੁਤ ਸਾਰੇ ਸਿੱਖ – ਸੇਵਕ ਖੁਸ਼ੀ ਨਾਲ ਆਉਂਦੇ ਸਨ ਅਤੇ ਮਨ-ਬਾਂਛਤ ਫਲ ਪ੍ਰਾਪਤ ਕਰਕੇ ਸੁਖ ਨਾਲ ਆਪਣੇ ਘਰਾਂ ਨੂੰ ਵਾਪਸ ਚਲੇ ਜਾਂਦੇ ਸਨ।। ੪।।

ਏਕ ਤ੍ਰਿਯਾ ਧਨਵੰਤ ਕੀ ਤੌਨ ਨਗਰ ਮੈ ਆਨਿ।।
ਹੇਰਿ ਰਾਇ ਪੀੜਤ ਭਈ ਬਿਧੀ ਬਿਰਹ ਕੇ ਬਾਨ।। ੫।।

ਪਦ ਅਰਥ – ਤੌਨ ਨਗਰ = ਉਸ ਨਗਰ ਵਿਚ। ਬਿਧੀ = ਵਿੰਨ੍ਹੀ ਗਈ। ਬਾਨ= ਤੀਰ।

ਅਰਥ – ਇਕ ਧਨਵਾਨ ਦੀ ਇਸਤ੍ਰੀ ਉਸ ਨਗਰ ਦੇ ਰਾਜੇ ਨੂੰ ਵੇਖਕੇ ਉਸ ਉਤੇ ਮੋਹਤ ਹੋ ਗਈ ਅਤੇ ਉਹਦੇ ਵਿਛੋੜੇ ਦੇ ਤੀਰਾਂ ਨਾਲ ਵਿੰਨ੍ਹੀ ਗਈ।। ੫।।

ਮਗਨ ਦਾਸ ਤਾਕੋ ਹੁਤੋ ਸੋ ਤਿਨ ਲਿਯੋ ਬੁਲਾਇ।।
ਕਛੁਕ ਦਰਬ ਤਾਕੋ ਦਿਯੋ ਐਸੇ ਕਹਜੋ ਬਨਾਇ।। ੬।।

ਅਰਥ – ਉਸ ਦਾ ਇਕ ਨੌਕਰ ਮਗਨ ਸੀ, ਉਹਨੇ ਉਸਨੂੰ ਬੁਲਾਇਆ ਅਤੇ ਕੁਝ ਧਨ ਦੇਕੇ ਇਸ ਤਰ੍ਹਾਂ ਸਮਝਾਕੇ ਆਖਿਆ।। ੬।।

ਨਗਰ ਰਾਇ ਤੁਮਰੋ ਬਸਤ ਤਾਹਿ ਮਿਲਾਵਹੁ ਮੋਹਿ।।
ਤਾਹਿ ਮਿਲੇ ਦੈਹੋ ਤੁਝੈ ਅਮਿਤ ਦਰਬ ਲੈ ਤੋਹਿ।। ੭।।

ਅਰਥ – ਤੁਸੀਂ ਮੈਨੂੰ ਆਪਣੇ ਨਗਰ ਦੇ ਰਾਜੇ ਨਾਲ ਮਿਲਾ ਦਿਓ, ਉਹਦੇ ਨਾਲ ਮਿਲਾਪ ਹੋਣ ਤੇ ਤੁਹਾਨੂੰ ਬਹੁਤ ਸਾਰਾ ਧਨ ਦਿਆਂਗੀ।। ੭।।

ਮਗਨ ਲੋਭ ਧਨ ਕੇ ਲਗੇ ਆਨਿ ਰਾਵ ਕੇ ਪਾਸ।।
ਪਰਿ ਪਾਇਨ ਕਰ ਜੋਰਿ ਕਰਿ ਇਹ ਬਿਧਿ ਕਿਯ ਅਰਦਾਸਿ।। ੮।।

ਅਰਥ – ਮਗਨ ਧਨ ਦੇ ਲਾਲਚ ਵਿਚ ਆਕੇ ਰਾਜੇ ਪਾਸ ਆਇਆ, ਅਤੇ ਉਹਦੇ ਚਰਨਾਂ ਤੇ ਡਿਗ ਕੇ ਹੱਥ ਜੋੜਕੇ ਇਸ ਤਰ੍ਹਾ ਬੇਨਤੀ ਕੀਤੀ।। ੮

ਸਿਖਯੋ ਚਹਤ ਜੋ ਮੰਤ੍ਰ ਤੁਮ ਸੋ ਆਯੋ ਮੁਰ ਹਾਥ।।
ਕਹੈ ਤੁਮੈਂ ਸੋ ਕੀਜਿਯਹੁ ਜੁ ਕਛੁ ਤੁਹਾਰੇ ਸਾਥ।। ੯।।

ਪਦ ਅਰਥ – ਆਯੋ ਮੁਰ ਹਾਥ = ਮੇਰੇ ਹੱਥ ਆ ਗਿਆ ਹੈ।।

***********************************************************
ਅਰਥ - ਆਪ ਜੋ ਮੰਤ੍ਰ ਸਿੱਖਣਾ ਚਾਹੁੰਦੇ ਸੀ, ਉਹ ਮੇਰੇ ਹੱਥ ਆ ਗਿਆ ਹੈ, ਉਸਨੂੰ ਸਿੱਖਣ ਲਈ ਜਿਸ ਤਰ੍ਹਾ ਮੈਂ ਕਹਾਂ ਉਸ ਤਰ੍ਹਾਂ ਹੀ ਕਰੋ।। ੯।।

## ਭੁਜੰਗ ਛੰਦ।।

**ਚਲਜੋ ਧਾਰਿ ਆਤੀਤ ਕੋ ਭੇਸ ਰਾਈ।। ਮਨਾਪਨ ਬਿਖੈ ਸ੍ਰੀ ਭਗੌਤੀ ਮਨਾਈ।।**
**ਚਲਜੋ ਸੋਤ ਤਾਕੇ ਫਿਰਜੋ ਨਾਹਿ ਫੇਰੇ।। ਧਸਜੋ ਜਾਇਕੈ ਵਾ ਤ੍ਰਿਯਾ ਕੇ ਸੁ ਡੇਰੇ।। ੧੦।।**

ਪਦ ਅਰਥ - ਸੋਤ = ਸੌਣ ਦਾ ਸਮਾਂ। ਫੇਰੇ = ਮੋੜਿਆਂ ਹੈ।

ਅਰਥ - ਉਹ ਰਾਜਾ ਤਪੱਸਵੀ ਦਾ ਭੇਸ ਧਾਰਕੇ ਆਪਣੇ ਮਨ ਵਿਚ ਭਗਵਤੀ ਦਾ ਸਿਮਰਨ ਕਰਦਾ ਹੋਇਆ ਤੁਰਿਆ। ਉਹ ਤੁਰਦਾ ਹੀ ਚਲਿਆ ਗਿਆ ਅਤੇ ਇਸ ਤਰ੍ਹਾਂ ਬਿਨਾਂ ਮੁੜੇ ਉਹ ਉਸ ਇਸਤ੍ਰੀ ਦੇ ਘਰ ਆ ਪਹੁੰਚਾ।। ੧੦।।

**ਲਖਿ ਤ੍ਰਿਯ ਤਾਹਿ ਸੁ ਭੇਖ ਬਨਾਯੋ।। ਫੂਲ ਪਾਨ ਅਰੁ ਕੈਫ ਮੰਗਾਯੋ।।**
**ਆਗੇ ਟਰਿ ਤਾਕੋ ਤਿਨ ਲੀਨਾ।। ਚਿਤ ਕਾ ਸ਼ੋਕ ਦੂਰਿ ਕਰਿ ਦੀਨਾ।। ੧੧।।**

ਅਰਥ - ਇਸਤ੍ਰੀ ਉਹਨੂੰ ਵੇਖਕੇ ਸਜ-ਧਜ ਗਈ ਅਤੇ ਉਹਨੇ ਉਹਦੇ ਲਈ ਫੁਲ, ਪਾਨ ਅਤੇ ਸ਼ਰਾਬ ਮੰਗਵਾਈ। ਆਪ ਅਗੇ ਹੋਕੇ ਉਸਦਾ ਸਵਾਗਤ ਕੀਤਾ ਅਤੇ ਮਨ ਦਾ ਦੁਖ ਦੂਰ ਕੀਤਾ।। ੧੧।।

**ਦੋਹਰਾ।। ਬਸਤ੍ਰ ਪਹਿਰਿ ਬਹੁ ਮੋਲ ਕੇ ਅਤਿਥੰ ਭੇਸ ਕੋ ਡਾਰਿ।।**
**ਤਵਨ ਸੇਜ ਸੋਭਿਤ ਕਰੀ ਉਤਮ ਭੇਖ ਸੁਧਾਰਿ।। ੧੨।।**

ਅਰਥ - ਰਾਜੇ ਨੇ ਤਪੱਸਵੀਆਂ ਦੇ ਭੇਸ ਨੂੰ ਛੱਡਕੇ ਮੁੜ ਕੀਮਤੀ ਬਸਤ੍ਰ ਪਾ ਲਏ ਅਤੇ ਉਤਮ ਭੇਸ ਧਾਰਕੇ ਉਸਦੀ ਸੇਜ ਨੂੰ ਸੁੰਦਰ ਬਣਾਇਆ।। ੧੨।। (ਦ: ਗ੍ਰੰ: ਪੰਨਾ ੮੩੯।।

**ਤਬ ਤਾਸੋ ਤ੍ਰਿਯ ਯੌ ਕਹੀ ਭੋਗ ਕਰਹੁ ਮੁਹਿ ਸਾਥ।।**
**ਪਸੁ ਪਤਾਰਿ ਦੁਖ ਦੈ ਘਨੋ ਮੈ ਬੇਚੀ ਤਵ ਹਾਥ।। ੧੩।।**

ਅਰਥ - ਤਦ ਇਸਤਰੀ ਨੇ ਕਿਹਾ ਮੇਰੇ ਨਾਲ ਪ੍ਰੇਮ ਕੀਤਾ ਕਰੋ ਕਿਉਂਕਿ ਕਾਮਦੇਵ ਤੋਂ ਦੁਖੀ ਹੋਕੇ ਹੁਣ ਮੈਂ ਤੁਹਾਡੀ ਹੋ ਗਈ ਹਾਂ।। ੧੩।।

**ਰਾਇ ਚਿੱਤ ਚਿੰਤਾ ਕਰੀ ਬੈਠੇ ਤਾਹੀ ਠੌਰ।।**
**ਮੰਤ੍ਰ ਲੈਨਆਯੋ ਹੁਤੋ ਭਈ ਔਰ ਕੀ ਔਰ।।੧੪।।**

ਅਰਥ -ਰਾਜੇ ਨੇ ਸੋਚਿਆ ਕਿ ਮੈਂ ਤਾਂ ਮੰਤਰ ਲੈਣ ਆਇਆਂ ਸੀ, ਇਥੇ ਤਾਂ ਹੋਰ ਦੀ ਹੋਰ

******************************************************************

ਹੀ ਗੱਲ ਬਣ ਗਈ ਏ।। ੧੪।।

**ਅੜਿੱਲ।। ਭਏ ਪੂਜ ਤੋ ਕਹਾ ਗੁਮਾਨ ਨ ਕੀਜਿਯੈ।।**
**ਧਨੀ ਭਏ ਤੋ ਦੁਖਜਨ ਨਿਧਲ ਨ ਦੀਜਿਯੈ।।**
**ਰੂਪ ਭਯੋ ਤੋ ਕਹਾ ਐਂਠ ਨਹਿ ਠਾਨਿਯੈ।।**
**ਹੋ ਧਨ ਜੋਬਨ ਦਿਨ ਚਾਰਿ ਪਾਹੁਨੋ ਜਾਨਿਯੈ।। ੧੫।।**

ਪਦ ਅਰਥ - ਨਿਧਨ = ਗਰੀਬਾਂ ਨੂੰ। ਐਂਠ = ਆਕੜਾਂ। ਪਾਹੁਨੋ - ਪਰਾਹੁੰਣੇ। ਗੁਮਾਨ = ਹੰਕਾਰ।

ਅਰਥ - ਜਦੋਂ ਪੂਜਨੀਕ ਸਮਝੇ ਜਾਓ ਤਾਂ ਮਨ ਵਿਚ ਹੰਕਾਰ ਨਹੀਂ ਕਰਨਾ ਚਾਹੀਦਾ, ਧਨੀ ਹੋਕੇ ਗਰੀਬਾਂ ਨੂੰ ਦੁਖ ਨਹੀਂ ਦੇਣਾ ਚਾਹੀਦਾ, ਰੂਪਵਾਨ ਹੋਕੇ ਆਕੜਨਾ ਨਹੀਂ ਚਾਹੀਦਾ ਅਤੇ ਧਨ ਜੋਬਨ ਨੂੰ ਚਾਰ ਦਿਨਾਂ ਦਾ ਪ੍ਰਾਹੁਣਾ ਸਮਝਣਾ ਚਾਹੀਦਾ।। ੧੫।।

**ਛੰਦ।। ਧਰਮ ਕਰੇ ਸੁਭ ਜਨਮ ਧਰਮ ਤੇ ਰੂਪਹਿ ਪੈਯੈ।।**
**ਧਰਮ ਕੇ ਧਨ ਧਾਮ ਧਰਮ ਤੇ ਰਾਜ ਸੁਹੈਯੈ।।**
**ਕਹਜੋ ਤੁਹਾਰੋ ਮਾਨਿ ਧਰਮ ਕੈਸੇ ਕੈ ਛੋਰੋਂ।।**
**ਮਹਾਂ ਨਰਕ ਕੇ ਬੀਚ ਦੇਹ ਅਪਨੀ ਕਜੋਂ ਬੋਰੋਂ।। ੧੬।।**

ਅਰਥ - ਇਸ ਜਨਮ ਵਿਚ ਧਰਮ ਦਾ ਕੰਮ ਕਰਨ ਲਈ ਸੁੰਦਰ ਸਰੂਪ ਦੀ ਪ੍ਰਾਪਤੀ ਹੁੰਦੀ ਹੈ ਧਰਮ ਵਿਚੋਂ ਹੀ ਧਨ ਘਰ ਤੇ ਰਾਜ ਦੀ ਸੋਭਾ ਵਧਦੀ ਹੈ। ਤੁਹਾਡਾ ਆਖਾ ਮੰਨਕੇ ਮੈਂ ਕਿਸ ਤਰ੍ਹਾਂ ਧਰਮ ਨੂੰ ਛੱਡਾਂ ਅਤੇ ਕਿਹੜੀ ਗਲ ਕਰਕੇ ਮੈ ਆਪਣੇ ਜਿਸਮ ਨੂੰ ਨਰਕ ਕੁੰਡ ਵਿਚ ਸੁੱਟ ਦੇਵਾਂ?।। ੧੬।।

**ਕਹਜੋ ਤੁਮਾਰੋ ਮਾਨਿ ਭੋਗ ਤੋਸੋ ਨਹਿ ਕਰਿਹੋ।।**
**ਕੁਲਿ ਕਲੰਕ ਕੇ ਹੇਤ ਅਧਿਕ ਮਨ ਭੀਤਰ ਡਰਿਹੋ।।**
**ਛੋਰਿ ਬਜਾਹਿਤਾ ਨਾਰਿ ਕੇਲ ਤੋਸੋਂ ਨ ਕਮਾਊਂ।।**
**ਧਰਮਰਾਜ ਕੀ ਸਭਾ ਠੌਰ ਕੈਸੇ ਕਰਿ ਪਾਊਂ।। ੧੭।।**

ਅਰਥ - ਤੇਰਾ ਕਿਹਾ ਮੰਨਕੇ ਮੈਂ ਤੇਰੇ ਨਾਲ ਭੋਗ ਨਹੀਂ ਕਰਾਂਗਾ ਅਤੇ ਕੁਲ ਨੂੰ ਕਲੰਕ ਲਗਣ ਦੇ ਡਰ ਤੋਂ ਮੈਂ ਮਨ ਵਿਚ ਜ਼ਰੂਰ ਡਰਾਂਗਾ। ਆਪਣੀ ਵਿਆਹੁਤਾ ਇਸਤ੍ਰੀ ਨੂੰ ਛੱਡਕੇ ਮੈਂ ਤੇਰੇ ਨਾਲ ਭੋਗ ਨਹੀਂ ਕਰਾਂਗਾ ਅਤੇ ਜੇ ਮੈਂ ਇਸ ਤਰ੍ਹਾਂ ਕਰਾਂਗਾ ਤਾਂ ਧਰਮਰਾਜ ਦੀ ਸਭਾ ਵਿਚ ਮੈਨੂੰ ਥਾਂ ਕਿਸ ਤਰ੍ਹਾਂ ਮਿਲੇਗੀ?।। ੧੭।।

**************************************************************

ਦੋਹਰਾ।। ਕਾਮਾਤੁਰ ਹ੍ਵੈ ਜੋ ਤ੍ਰਿਯਾ ਆਵਤ ਨਰ ਕੇ ਪਾਸ।।
ਮਹਾ ਨਰਕ ਸੋ ਡਾਰਿਯੈ ਦੈ ਜੋ ਜਾਨ ਨਿਰਾਸ।। ੧੮।।

ਅਰਥ - ਕਾਮ ਦੀ ਦੁਖੀ ਕੀਤੀ ਹੋਈ ਇਸਤ੍ਰੀ ਜਦੋਂ ਪੁਰਸ਼ ਦੇ ਪਾਸ ਆਉਂਦੀ ਏ ਅਤੇ ਜੇ ਉਹ ਪੁਰਸ਼ ਉਸਨੂੰ ਨਿਰਾਸ ਭੇਜਦਾ ਹੈ ਤਾਂ ਉਸ ਪੁਰਸ਼ ਨੂੰ ਵੱਡੇ ਨਰਕ ਵਿਚ ਸੁਟਿਆ ਜਾਣਾ ਚਾਹੀਦਾ ਹੈ।। ੧੮।।

ਪਾਇ ਪਰਤ ਮੋਰੇ ਸਦਾ ਪੂਜ ਕਹਤ ਹੈ ਮੋਹਿ।।
ਤਾਸੋ ਰੀਝ ਰਮਜੋ ਚਹਤ ਲਾਜ ਨ ਆਵਤ ਤੋਹਿ।। ੧੯।।

ਅਰਥ - ਲੋਕ ਮੇਰੇ ਪੈਰਾਂ ਤੇ ਡਿਗਦੇ ਨੇ ਅਤੇ ਮੇਰੀ ਪੂਜਾ ਕਰਦੇ ਨੇ ਮੈਂ ਪ੍ਰਸੰਨ ਹੋਕੇ ਤੇਰੇ ਨਾਲ ਭੋਗ ਕਰਾਂ, ਕੀ ਇਸ ਤਰ੍ਹਾਂ ਕਹਿੰਦਿਆਂ ਤੈਨੂੰ ਸ਼ਰਮ ਨਹੀਂ ਆਉਂਦੀ?।। ੧੯।।

ਕ੍ਰਿਸਨ ਪੂਜ ਜਗ ਕੇ ਭਏ ਕੀਨੀ ਰਾਸਿ ਬਨਾਇ।।
ਭੋਗ ਰਾਧਿਕਾ ਸੋ ਕਰੇ ਪਰੇ ਨਰਕ ਨਹਿ ਜਾਇ।। ੨੦।।

ਅਰਥ - ਕ੍ਰਿਸ਼ਨ ਵੀ ਸੰਸਾਰ ਲਈ ਪੂਜਨੀਕ ਸੀ, ਪਰ ਉਸਨੇ ਵੀ ਰਾਸ-ਲੀਲ੍ਹਾ ਕੀਤੀਆਂ। ਉਹਨੇ ਰਾਧਿਕਾ ਨਾਲ ਭੋਗ ਕੀਤਾ, ਫਿਰ ਉਹ ਨਰਕ ਵਿਚ ਨਹੀਂ ਗਏ?।। ੨੦।।

ਪੰਚ ਤੱਤ ਲੈ ਬ੍ਰਹਮ ਕਰ ਕੀਨੀ ਨਰ ਕੀ ਦੇਹ।।
ਕੀਯਾ ਆਪ ਹੀ ਤਿਨ ਬਿਖੈ ਇਸਤ੍ਰੀ ਪੁਰਖ ਸਨੇਹ।। ੨੧।।

ਅਰਥ - ਪ੍ਰਮਾਤਮਾ ਨੇ ਆਪ ਹੀ ਪੰਜਾਂ ਤੱਤਾਂ ਤੋਂ ਪੁਰਸ਼ ਦਾ ਸਰੀਰ ਬਣਾਇਆ ਏ ਅਤੇ ਆਪ ਹੀ ਉਸ ਵਿਚ ਇਸਤ੍ਰੀ-ਪੁਰਸ਼ ਦੇ ਪ੍ਰਸਪਰ ਪਿਆਰ ਦੀ ਸਿਰਜਣਾ ਕੀਤੀ ਹੈ।। ੨੧।।

ਚੌਪਈ।। ਤਾਤੇ ਆਨ ਰਮੋ ਮੋਹਿ ਸੰਗਾ।। ਬਜਾਪਤ ਮੁਰ ਤਨ ਅਧਿਕ ਅਨੰਗਾ।।
ਆਜ ਮਿਲੇ ਤੁਮਰੇ ਬਿਨੁ ਮਰਿਹੋਂ।। ਬਿਰਹਾਨਲ ਕੇ ਭੀਤਰਿ ਜਰਿਹੋਂ।। ੨੨।।

ਪਦ ਅਰਥ - ਮੁਰ = ਮੇਰੇ।। ਬਿਰਹਾਨਲ = ਵਿਛੋੜੇ ਦੀ ਅੱਗ।।

ਅਰਥ - ਇਸ ਲਈ ਮੇਰੇ ਨਾਲ ਭੋਗ ਕਰੋ, ਹੁਣ ਮੇਰੇ ਸਰੀਰ ਵਿਚ ਬਹੁਤ ਕਾਮ-ਵਾਸ਼ਨਾ ਵਧ ਗਈ ਹੈ। ਅਜ ਤੁਹਾਨੂੰ ਮਿਲਣ ਤੋਂ ਬਿਨਾਂ ਮੈਂ ਮਰ ਜਾਵਾਂਗੀ ਅਤੇ ਵਿਛੋੜੇ ਦੀ ਅੱਗ ਵਿਚ ਸੜ ਮਰਾਂਗੀ।। ੨੨।।

ਦੋਹਰਾ।। ਅੰਗ ਤੇ ਭਯੋ ਅਨੰਗ ਤੌ ਦੇਤ ਮੋਹਿ ਦੁਖ ਆਇ।।

************************************************************

ਮਹਾਂ ਰੁੱਦ੍ਰ ਜੂਕੋ ਪਕਰਿ ਤਾਹਿ ਨ ਦਯੋ ਜਰਾਇ॥ ੨੩॥

ਅਰਥ - ਮੇਰੇ ਅੰਗ ਤੋਂ ਕਾਮ ਪ੍ਰਗਟ ਹੋਇਆ ਹੈ, ਇਹ ਮੈਨੂੰ ਆਕੇ ਦੁਖ ਦੇਂਦਾ ਹੈ। ਸ਼ਿਵਜੀ ਮਹਾਰਾਜ ਨੇ ਇਸਨੂੰ ਫੜ੍ਹਕੇ ਸਾੜਿਆ ਕਿਉਂ ਨਹੀਂ ਸੀ?॥ ੨੩॥

ਛੰਦ॥ ਧਰਹੁ ਧੀਰਜ ਮਨ ਬਾਲ ਮਦਨ ਤੁਮਰੋ ਕਸ ਕਰਿ ਹੈ॥
ਮਹਾਂ ਰੁਦ੍ਰ ਕੋ ਧਜਾਨ ਧਰੋ ਮਨ ਬੀਚ ਸੁ ਡਰਿ ਹੈ॥
ਹਮ ਨ ਤੁਮਾਰੇ ਸੰਗ ਭੋਗ ਰੁਚਿ ਮਾਨਿ ਕਰੈਗੇ।
ਤਜਾਗਿ ਧਰਮ ਕੀ ਨਾਰਿ ਤੋਹਿ ਕਬਹੂੰ ਨ ਬਰੈਗੇ॥ ੨੪॥

ਅਰਥ - ਹੇ ਇਸਤ੍ਰੀ! ਮਨ ਵਿਚ ਧੀਰਜ ਰੱਖ, ਕਾਮਦੇਵ ਤੇਰਾ ਕੁਝ ਨਹੀਂ ਕਰ ਸਕੇਗਾ, ਤੂੰ ਸ਼ਿਵਜੀ ਦਾ ਮਨ ਵਿਚ ਧਿਆਨ ਧਰ, ਜੇ ਤੇਰੇ ਮਨ ਵਿਚ ਕੋਈ ਡਰ ਹੈ। ਮੈਂ ਤੁਹਾਡੇ ਨਾਲ ਭੋਗ ਨਹੀਂ ਕਰਾਂਗਾ ਅਤੇ ਆਪਣੀ ਧਰਮ ਪਤਨੀ ਨੂੰ ਛਡਕੇ ਤੁਹਾਨੂੰ ਨਹੀਂ ਵਰਾਂਗਾ॥ ੨੪॥

ਅੜਿੱਲ॥ ਕਹਜੋ ਤਿਹਾਰੋ ਮਾਨਿ ਭੋਗ ਤੋਸੋ ਕਜੋਂ ਕਰਿਯੈ॥
ਘੋਰ ਨਰਕ ਕੇ ਬੀਚ ਜਾਇ ਪਰਬੇ ਤੇ ਡਰਿਯੈ॥
ਤਬ ਆਲਿਗੰਨ ਕਰੇ ਧਰਮ ਅਰਿਕੈ ਮੁਹਿ ਗਹਿ ਹੈ॥
ਹੋ ਅਤਿ ਅਪਜਸ ਕੀ ਕਥਾ ਜਗਤ ਮੋਕੌਂ ਨਿਤਿ ਕਹਿ ਹੈ॥ ੨੫॥

ਪਦ ਅਰਥ - ਆਲਿੰਗਨ = ਸਬੰਧ। ਅਪਜਸ = ਨਿੰਦਾ। ਪਰਬੇ = ਪੈਣ।

ਅਰਥ - ਤੁਹਾਡਾ ਕਹਿਆ ਮੰਨਕੇ ਤੁਹਾਡੇ ਨਾਲ ਭੋਗ ਕਿਉਂ ਕਰਾਂ? ਮੈਨੂੰ ਘੋਰ ਨਰਕ ਵਿਚ ਪੈਣ ਦਾ ਡਰ ਏ। ਤੁਹਾਡੇ ਨਾਲ ਸਬੰਧ ਕਰਨਾ ਧਰਮ ਨੂੰ ਦੁਸ਼ਮਣ ਸਮਝਣ ਦੇ ਬਰਾਬਰ ਹੋਵੇਗਾ ਅਤੇ ਮੇਰੀ ਨਿੰਦਾ ਦੀ ਕਥਾ ਇਸ ਸੰਸਾਰ ਵਿਚ ਸਦਾ ਚਲਦੀ ਰਵ੍ਹੇਗੀ॥ ੨੫॥

ਚਲੈਂ ਨਿੰਦ ਕੀ ਕਥਾ ਬਕੱਤ੍ਰ ਕਸ ਤਿਸੈ ਦਿਖੈਹੌਂ॥
ਧਰਮ ਰਾਜ ਕੀ ਸਭਾ ਜ਼ਾਬ ਕੈਸੇ ਕਰਿ ਦੈਹੌਂ॥
ਛਾਡਿ ਯਾਰਾਨਾ ਬਾਲ ਖਜਾਲ ਹਮਰੇ ਨਹਿ ਪਰਿਯੈ॥
ਕਹੀ ਸੁ ਹਮ ਸੋਂ ਕਹੀ ਬਹੁਰਿ ਯਹ ਕਹਜੋ ਨ ਕਰਿਯੈ॥ ੨੬॥

ਪਦ ਅਰਥ - ਬਕੱਤ੍ਰ= ਮੂੰਹ। ਕਸ = ਕਿਸ ਤਰ੍ਹਾਂ।

ਅਰਥ - ਨਿੰਦਾ ਦੀ ਕਥਾ ਚਲਣ ਤੇ ਮੈਂ ਸੰਸਾਰ ਨੂੰ ਕਿਸ ਤਰ੍ਹਾਂ ਮੂੰਹ ਵਿਖਾਵਾਂਗਾ? ਅਤੇ ਧਰਮਰਾਜ

ਦੀ ਸਭਾ ਵਿਚ ਕਿਸ ਤਰ੍ਹਾਂ ਉੱਤਰ ਦਿਆਂਗਾ? ਹੇ ਸੁੰਦਰੀ! ਇਸ ਦੋਸਤੀ ਦਾ ਤੇ ਮੇਰਾ ਖਿਆਲ ਛਡ ਦੇ। ਹੁਣ ਤੱਕ ਮੈਨੂੰ ਜੋ ਕਹਿਆ ਸੋ ਕਹਿਆ, ਹੋਣ ਹੋਰ ਕੁਝ ਨਾ ਕਹੀਂ।। ੨੬।। (ਦ: ਗ੍ਰੰ: , ਪੰਨਾ ੮੪੦।।)

**ਨ੍ਰਿਪ ਕੁਅਰਿ ਯੌ ਕਹੀ ਭੋਗ ਮੋਸੌ ਪਿਯ ਕਰਿਯੈ।।**
**ਪਰੇ ਨ ਨਰਕ ਕੇ ਬੀਚ ਅਧਿਕ ਚਿਤ ਮਾਹਿ ਨ ਡਰਿਯੈ।।**
**ਨਿੰਦ ਤਿਹਾਰੀ ਲੋਗ ਕਹਾ ਕਰਿਕੈ ਮੁਖ ਕਰਿ ਹੈ।।**
**ਤ੍ਰਾਸਤਿ ਹਾਰੇ ਸੌਂ ਸੁ ਅਧਿਕ ਚਿਤ ਭੀਤਰ ਡਰਿ ਹੈ।। ੨੭।।**

*ਅਰਥ* - ਅਨੂਪ ਕੌਰ ਨੇ ਕਿਹਾ ਕਿ ਹੇ ਪਿਆਰੇ! ਮੇਰੇ ਨਾਲ ਭੋਗ ਕਰੋ, ਆਪ ਨਰਕ ਵਿਚ ਨਹੀਂ ਜਾਓਗੇ ਅਤੇ ਵਿਅਰਥ ਹੀ ਇਸ ਵਿਚਾਰ ਤੋਂ ਨਾ ਡਰੋ। ਤੁਹਾਡੀ ਨਿੰਦਾ ਲੋਕ ਕਿਸ ਤਰ੍ਹਾਂ ਕਰਨਗੇ, ਕਿਉਂਕਿ ਉਹ ਤੁਹਾਡਾ ਬਹੁਤ ਡਰ ਮੰਨਦੇ ਹਨ।। ੨੭।।

**ਤੌ ਕਰਿ ਹੈ ਕੋਊ ਨਿੰਦ ਕਛੂ ਜਬ ਭੇਦ ਲਹੈਂਗੇ।।**
**ਜੌ ਲਖਿ ਹੈ ਕੋਊ ਬਾਤ ਤ੍ਰਾਸ ਤੇ ਮੋਨਿ ਰਹੈਂਗੇ।।**
**ਆਜੁ ਹਮਾਰੇ ਸਾਥ ਮਿੱਤ੍ਰ ਰੁਚਿ ਸੌ ਰਤਿ ਕਰਿਯੈ।।**
**ਹੋ ਨਾ ਤਰ ਛਾਡੌ ਟਾਂਗ ਤਰੇ ਅਬਿ ਹੋਇ ਨਿਕਰਿਯੈ।। ੨੮।।**

*ਅਰਥ* - ਫਿਰ ਤੁਹਾਡੀ ਨਿੰਦਾ ਤਾਂ ਕੋਈ ਤਦੋਂ ਕਰੇਗਾ ਜਦੋਂ ਕੋਈ ਇਸ ਭੇਦ ਨੂੰ ਸਮਝੇਗਾ ਅਤੇ ਫਿਰ ਜੇ ਕੋਈ ਜਾਣ ਵੀ ਲਵੇਗਾ ਤਾ ਮਾਰੇ ਡਰ ਦੇ ਚੁਪ ਰਹੇਗਾ। ਹੇ ਮਿਤਰ! ਅੱਜ ਤੁਸੀਂ ਮਨ ਕਰਕੇ ਮੇਰੇ ਨਾਲ ਭੋਗ ਕਰੋ ਨਹੀਂ ਤਾਂ ਮੇਰੀ ਲੱਤ-ਥਲਿਓਂ ਹੋਕੇ ਨਿਕਲ ਜਾਓ।। ੨੮।।

**ਟਾਂਗ ਤੇ ਸੋ ਜਾਇ ਕੇਲ ਕੈ ਜਾਹਿ ਨ ਆਵੈ।।**
**ਬੈਠਿ ਨਿਫੂੰਸਕ ਰਹੈ ਰੈਨਿ ਸਿਗਰੀ ਨ ਬਜਾਵੈ।।**
**ਬਧੇ ਧਰਮ ਕੇ ਮੈ ਨ ਭੋਗ ਤੁਹਿ ਸਾਥ ਕਰਤ ਹੌਂ।।**
**ਜਗ ਅਪਜਸ ਕੇ ਹੇਤ ਅਧਿਕ ਚਿਤ ਬੀਚ ਡਰਤ ਹੌਂ।। ੨੯।।**

*ਪਦ ਅਰਥ* - ਨਿਫੂੰਸਕ = ਨਿਪੁੰਨਸਿਕ। ਮੈ ਨ = ਮੈਂ ਨਹੀਂ ਕਰਾਂਗਾ।

*ਅਰਥ* - ਲੱਤ ਥੱਲਿਓਂ ਉਹ ਨਿਕਲੇ, ਜਿਹੜਾ ਭੋਗ ਕਰਨਾਂ ਨਾ ਜਾਣਦਾ ਹੋਵੇ ਅਤੇ ਖੁਸਰੇ ਦੀ ਤਰ੍ਹਾ ਬਹਿਕੇ ਸਾਰੀ ਰਾਤ ਭੋਗ ਨ ਕਰ ਸਕਦਾ ਹੋਵੇ। ਮੈਂ ਤਾਂ ਧਰਮ ਦਾ ਬੱਧਾ ਤੁਹਾਡੇ ਨਾਲ ਭੋਗ ਨਹੀਂ ਕਰਾਂਗਾ ਅਤੇ ਸੰਸਾਰ ਦੀ ਨਿੰਦਾ-ਉਸਤਤ ਤੋਂ ਬਹੁਤ ਡਰ ਰਿਹਾ ਹਾਂ।। ੨੯।।

**ਕੋਟਿ ਜਤਨ ਤੁਮ ਕਰੋ ਭਜੇ ਬਿਨੁ ਤੋਹਿ ਨ ਛੋਰੋਂ॥**
**ਗਹਿ ਆਪਨ ਪਰ ਆਜੁ ਸਗਰ ਤੋਕੋਂ ਨਿਸ ਭੋਰੋਂ॥**
**ਮੀਤ ਤਿਹਾਰੇ ਹੇਤ ਕਾਸਿ ਕਰਵਤ ਹੂੰ ਲੈਹੋਂ॥**
**ਹੋ ਧਰਮਰਾਜ ਕੀ ਸਭਾ ਜ਼ਾਬ ਠਾਢੀ ਹ੍ਵੈ ਦੈਹੋਂ॥ ੩੦॥**

ਪਦ ਅਰਥ – ਭਜੇ ਬਿਨੁ = ਭੋਗ ਕੀਤੇ ਬਿਨਾਂ। ਨ ਛੋਰੋਂ = ਨਹੀਂ ਛੱਡਾਂਗੀ। ਗਹਿ = ਫੜਕੇ। ਕਾਸਿ ਕਰਵਤ = ਕਾਂਸ਼ੀ ਦਾ ਆਰਾ।

ਅਰਥ – ਤੁਸੀਂ ਅਨੇਕਾਂ ਜਤਨ ਕਰ ਲੋ, ਪਰ ਅੱਜ ਮੈਂ ਤੁਹਾਨੂੰ ਭੋਗ ਕੀਤਿਆਂ ਬਿਨਾਂ ਨਹੀਂ ਛੱਡਾਂਗੀ। ਅਜ ਮੈਂ ਤੁਹਾਨੂੰ ਆਪਣੇ ਹੱਥ ਨਾਲ ਫੜਕੇ ਸਾਰੀ ਰਾਤ ਚੂਰ ਚੂਰ ਕਰਾਂਗੀ। ਹੇ ਮਿਤਰ! ਮੈਂ ਤੁਹਾਡੇ ਲਈ ਕਾਂਸ਼ੀ ਦੇ ਆਰੇ ਨਾਲ ਚੀਰੀ ਜਾਵਾਂਗੀ ਅਤੇ ਧਰਮ ਰਾਜ ਦੀ ਕਚਹਿਰੀ ਵਿਚ ਖੜੀ ਹੋਕੇ ਜਵਾਬ ਦਿਆਂਗੀ॥ ੩੦॥

**ਆਜੁ ਪਿਯਾ ਤਵ ਸੰਗ ਸੇਜੁ ਰੁਚਿ ਮਾਨ ਸੁਹੈ ਹੋਂ॥**
**ਮਨ ਭਾਵਤ ਕੋ ਭੋਗ ਰੁਚਿਤ ਚਿਤ ਮਾਹਿ ਕਮੈਂ ਹੋਂ॥**
**ਆਜੁ ਸੁ ਰਤਿ ਸਭ ਰੈਨਿ ਭੋਗ ਸੁੰਦਰ ਤਵ ਕਰਿਹੋਂ॥**
**ਸ਼ਿਵ ਬੈਰੀ ਕੋ ਦਰਪ ਸਕਲ ਮਿਲਿ ਤੁਮੈ ਪ੍ਰਹਰਿਹੋਂ॥ ੩੧॥**

ਪਦ ਅਰਥ – ਰੁਚਿਤ = ਰੁਚਿ ਨਾਲ, ਪ੍ਰੇਮ ਨਾਲ। ਸੁਰਤਿ = ਚੰਗੀ ਪ੍ਰੀਤੀ। ਸ਼ਿਵ ਬੈਰੀ = ਕਾਮ । ਦਰਪ = ਹੰਕਾਰ। ਪ੍ਰਹਰਿਹੋਂ = ਨਾਸ ਕਰਾਂਗੀ।

ਅਰਥ – ਹੇ ਪਿਆਰੇ! ਅਜ ਤੁਹਾਡੇ ਨਾਲ ਆਪਣੀ ਮਰਜੀ ਅਨੁਸਾਰ ਸੇਜਾ ਰਮਨ ਕਰਾਂਗੀ ਅਤੇ ਮਨ ਭਾਵਤ ਭੋਗ ਪ੍ਰੇਮ ਭੋਗਾਂਗੀ। ਅਜ ਰਾਤ ਤੁਹਾਡੇ ਨਾਲ ਭੋਗ ਕਰਕੇ ਮੈਂ ਤੁਹਾਡੀ ਸੁੰਦਰਤਾ ਨੂੰ ਹੋਰ ਵਧਾ ਦਿਆਂਗੀ ਅਤੇ ਤੁਹਾਡੇ ਨਾਲ ਮਿਲਕੇ ਕਾਮ ਦਾ ਹੰਕਾਰ ਵੀ ਨਾਸ ਕਰ ਦਿਆਂਗੀ॥ ੩੧॥

**ਰਾਇ ਬਾਚ॥ ਪ੍ਰਥਮ ਛਤ੍ਰਿ ਕੇ ਧਾਮ ਦਿਯੋ ਬਿਧਿ ਜਨਮ ਹਮਾਰੋ॥**
**ਬਹੁਰਿ ਜਗਤ ਕੇ ਬੀਚ ਕਿਯੋ ਕੁਲ ਅਧਿਕ ਉਜਿਯਾਰੋ॥**
**ਬਹੁਰਿ ਸਭਨ ਮੈਂ ਬੈਠਿ ਆਪੁ ਕੋ ਪੂਜ ਕਹਾਊਂ॥**
**ਹੋ ਰਮੋਂ ਤੁਹਾਰੇ ਸਾਥ ਨੀਚ ਕੁਲ ਜਨਮਹਿ ਪਾਊਂ॥ ੩੨॥**

ਅਰਥ – ਰਾਜੇ ਨੇ ਕਿਹਾ ਪਹਿਲਾਂ ਤਾਂ ਪ੍ਰਮੇਸ਼ਰ ਨੇ ਮੈਨੂੰ ਖੱਤਰੀ ਕੁਲ ਵਿਚ ਜਨਮ ਦਿਤਾ ਹੈ, ਅਤੇ ਸਾਡੀ ਕੁਲ ਦਾ ਸੰਸਾਰ ਵਿਚ ਬਹੁਤ ਮਾਣ ਹੈ। ਫਿਰ ਸਾਰਿਆਂ ਵਿਚ ਬਹਿਕੇ ਮੈਂ ਆਪਣੇ

****************************************************************
ਆਪ ਨੂੰ ਪੂਜਨੀਕ ਕਹਾਂਦਾ ਹਾਂ, ਹੁਣ ਜਦ ਮੈਂ ਤੇਰੇ ਨਾਲ ਭੋਗ ਕਰਦਾ ਹਾਂ ਤਾਂ ਮੈਂ ਨੀਚ ਕੁਲ ਵਿਚ ਜਨਮ ਪਾਵਾਂਗਾ।। ੩੨।।

**ਕਹਾ ਜਨਮ ਕੀ ਬਾਤ ਜਨਮ ਸਭ ਕਰੇ ਤਿਹਾਰੇ।।**
**ਰਮੋਂ ਨ ਹਮ ਸੌਂ ਆਜੁ ਐਸ ਘਟਿ ਭਾਗ ਹਮਾਰੇ।।**
**ਬਿਰਹ ਤਿਹਾਰੇ ਲਾਲ ਬੈਠਿ ਪਾਵਕ ਮੌਂ ਬਰਿਯੈ।।**
**ਹੋ ਪੀਵ ਹਲਾਹਲ ਆਜੁ ਮਿਲੇ ਤੁਮਰੇ ਬਿਨੁ ਮਰਿਯੈ।। ੩੩।।**

*ਅਰਥ* – ਜੋ ਤੁਸੀ ਜਨਮ ਦੀ ਗਲ ਕਰਦੇ ਹੋ, ਜਨਮ ਸਭ ਤੁਹਾਡੇ ਹੀ ਬਣਾਏ ਹੋਏ ਹਨ। ਜੇ ਅਜ ਤੁਸੀ ਮੇਰੇ ਨਲ ਪ੍ਰੇਮ ਪਿਆਰ ਨਹੀਂ ਕਰਦੇ ਤਾਂ ਮੇਰੇ ਦੁਰਭਾਗ ਹੋਣਗੇ। ਮੈਂ ਤੁਹਾਡੇ ਵੈਰਾਗ ਵਿਚ ਹੀ ਸੜ ਜਾਵਾਂਗੀ ਅਤੇ ਜ਼ਹਿਰ ਪੀ ਕੇ ਮਰ ਜਾਂਵਾਂਗੀ।। ੩੩।।

**ਦੋਹਰਾ।। ਰਾਇ ਡਰਯੋ ਜਉ ਦੈ ਮੁਝੈ ਸ੍ਰੀ ਭਗਵਤਿ ਕੀ ਆਨ।।**
**ਸੰਕ ਤਯਾਗ ਯਾਂਸੋ ਰਮੋ ਕਰਿਹੌ ਨਰਕ ਪਯਾਨ।। ੩੪।।**

*ਅਰਥ* – ਰਾਜਾ ਡਰ ਗਿਆ ਕਿ ਜੇ ਮੈਨੂੰ ਇਹ ਭਗਵਤੀ ਦੀ ਸੌਂਹ ਦੇ ਦੇਵੇਗੀ ਤਾਂ ਮੈਨੂੰ ਨਿਰ-ਸੰਕੋਚ ਹੋਕੇ ਇਹਦੇ ਨਾਲ ਰਮਣ ਕਰਨਾ ਪਵੇਗਾ ਅਤੇ ਨਰਕ ਵਿਚ ਜਾਣਾ ਪਵੇਗਾ।। ੩੪।।

**ਚਿਤ ਕੇ ਸੋਕ ਨਿਵਰਤ ਕਰਿ ਰਮੋ ਹਮਾਰੇ ਸੰਗ।।**
**ਮਿਲੇ ਤਿਹਾਰੇ ਬਿਨੁ ਅਧਿਕ ਬਯਾਪਤ ਮੋਹਿ ਅਨੰਗ।। ੩੫।।**

*ਅਰਥ* – ਹੇ ਰਾਜਨ! ਮਨ ਦਾ ਸ਼ੱਕ ਦੂਰ ਕਰਕੇ ਮੇਰੇ ਨਾਲ ਰਮਣ ਕਰੋ, ਕਿਉਂਕਿ ਤੁਹਾਨੂੰ ਮਿਲੇ ਬਿਨਾਂ ਕਾਮ ਮੈਨੂੰ ਬਹੁਤ ਦੁਖੀ ਕਰ ਰਿਹਾ ਹੈ।। ੩੫।।

**ਨਰਕ ਪਰਨ ਤੇ ਮੈ ਡਰੋ ਕਰੋ ਨ ਤੁਮ ਸੋ ਸੰਗ।।**
**ਤੋ ਮਨ ਮੋ ਤਨ ਕੈਸਊ ਬਯਾਪਤ ਅਧਿਕ ਅਨੰਗ।। ੩੬।।**

*ਅਰਥ* – ਤੇਰੇ ਅਤੇ ਮੇਰੇ ਸਰੀਰ ਵਿਚ ਭਾਂਵੇ ਕਿੰਨਾ ਹੀ ਅਧਿਕ ਕਾਮ ਕਿਉਂ ਨਾ ਬਿਆਪਤ ਹੋ ਜਾਵੇ, ਮੈਂ ਨਰਕ ਪੈਣ ਦੇ ਡਰ ਤੋਂ ਤੁਹਾਡੇ ਨਾਲ ਭੋਗ ਨਹੀਂ ਕਰਾਂਗਾ।। ੩੬।।

**ਛੰਦ।। ਤਰੁਨ ਕਰਯੋ ਬਿਧਿ ਤੋਹਿ ਤਰੁਨਿ ਹੀ ਦੇਹ ਹਮਾਰੋ।।**
**ਲਖੇ ਤੁਮੈ ਤਨ ਆਜੁ ਮਦਨ ਬਸਿ ਭਯੋ ਹਮਾਰੋ।।**
**ਮਨ ਕੋ ਭਰਮ ਨਿਵਾਰਿ ਭੋਗ ਮੋਰੇ ਸੰਗਿ ਕਰਿਯੈ।।**

**ਨਰਕ ਪਰਨ ਤੇ ਨੈਕ ਅਪਨ ਚਿਤ ਬੀਚ ਨ ਡਰਿਯੈ।। ੩੭।।**

ਪਦ ਅਰਥ - ਤਰੁਨਿ = ਜੁਆਨ। ਮਦਨ = ਕਾਮ। ਨੈਕ = ਥੋੜ੍ਹਾ ਜਿਹਾ।

ਅਰਥ - ਬਿਧਾਤਾ ਨੇ ਤੁਹਾਨੂੰ ਜੁਆਨ ਬਣਾਇਆ ਅਤੇ ਮੇਰਾ ਸਰੀਰ ਵੀ ਜੁਆਨ ਹੈ। ਤੁਹਾਨੂੰ ਵੇਖਕੇ ਮੇਰਾ ਮਨ ਕਾਮ-ਵੱਸ ਹੋ ਗਿਆ ਹੈ। ਮਨ ਦਾ ਭਰਮ ਦੂਰ ਕਰਕੇ ਮੇਰੇ ਨਾਲ ਭੋਗ ਕਰੋ ਅਤੇ ਨਰਕ ਪੈਣ ਦੇ ਡਰ ਨੂੰ ਮਨ ਵਿਚੋਂ ਬਿਲਕੁਲ ਕੱਢ ਦੇਵੋਂ। (ਦ: ਗ੍ਰੰ: ੮੪੧)

**ਦੋਹਰਾ।। ਪੂਜ ਜਾਨਿ ਕਰ ਜੋ ਤਰੁਨਿ ਮੁਰਿ ਕੈ ਕਰਤ ਪਯਾਨ।।**
**ਤਵਨਿ ਤਰੁਨਿ ਗੁਰ ਤਵਨ ਕੀ ਲਾਗਤ ਸੁਤਾ ਸਮਾਨ।। ੩੮।।**

ਅਰਥ - ਜਿਹੜੀ ਇਸਤਰੀ ਮੈਨੂੰ ਪੂਜਨੀਕ ਸਮਝਕੇ ਮੇਰੇ ਪਾਸ ਪੂਜਾ ਕਰਨ ਵਾਸਤੇ ਆਉਂਦੀ ਏ, ਉਹ ਇਸਤ੍ਰੀ ਮੇਰੇ ਗੁਰੂ ਦੀ ਧੀ ਬਰਾਬਰ ਲਗਦੀ ਹੈ।। ੩੮।।

**ਛੰਦ।। ਕਹਾ ਤਰੁਨਿ ਸੋ ਪ੍ਰੀਤਿ ਨੇਹ ਨਹਿ ਓਰ ਨਿਬਾਹਹਿ।।**
**ਏਕ ਪੁਰਖ ਕੌ ਛਾਡਿ ਔਰ ਸੁੰਦਰ ਨਰ ਚਾਹਹਿ।।**
**ਅਧਿਕ ਤਰੁਨਿ ਰੁਚਿ ਮਾਨਿ ਤਰੁਨਿ ਜਾਸੋਂ ਹਿਤ ਕਰਹੀ।।**
**ਹੋ ਤੁਰਤੁ ਮੂੜ੍ਹ ਕੋ ਧਾਮ ਨਗਨ ਆਗੇ ਕਰਿ ਧਰਹੀ।। ੩੯।।**

ਅਰਕ - ਇਸਤ੍ਰੀਆਂ ਨਾਲ ਪ੍ਰੇਮ ਦਾ ਕੀ ਕਹਿਣਾ, ਉਹ ਕਦੀ ਵੀ ਪ੍ਰੇਮ ਨਹੀਂ ਨਿਭਾਉਂਦੀਆਂ। ਇਕ ਪੁਰਸ਼ ਨੂੰ ਛੱਡਕੇ ਹੋਰ ਸੁੰਦਰ ਪੁਰਸ਼ਾਂ ਦੀ ਕਾਮਨਾਂ ਕਰਨ ਲਗਦੀਆਂ ਹਨ। ਜਿਸ ਵੀ ਜੁਆਨ ਆਦਮੀ ਨਾਲ ਇਸਤ੍ਰੀ ਜ਼ਿਆਦਾ ਪਿਆਰ ਵਿਖਾਉਂਦੀ ਏ, ਉਹਦੇ ਸਾਮ੍ਹਣੇ ਤੁਰੰਤ ਹੀ ਨੰਗੀ ਹੋ ਜਾਂਦੀ ਹੈ।। ੩੯।।

**ਦੋਹਰਾ।। ਕਹਾਂ ਕਰੌ ਕੈਸੇ ਬਚੌ ਹ੍ਰਿਦੈ ਨ ਉਪਜਤ ਸਾਂਤ।।**
**ਤੋਹਿ ਮਾਰਿ ਕੈਸੇ ਜਿਯੋ ਬਚਨ ਨੇਹ ਕੇ ਨਾਤ।। ੪੦।।**

ਅਰਥ - ਕੀ ਕਰਾਂ? ਕਿਸ ਤਰ੍ਹਾਂ ਬਚਾਂ? ਹਿਰਦੇ ਵਿਚ ਸ਼ਾਂਤੀ ਨਹੀਂ ਉਪਜ ਰਹੀ, ਤੁਹਾਡੇ ਬਚਨ ਪ੍ਰੇਮ ਦੇ ਪ੍ਰਗਟ ਕਰਨ ਵਾਲੇ ਹਨ, ਤੁਹਾਨੂੰ ਮਾਰਕੇ ਮੈਂ ਕਿਸ ਤਰ੍ਹਾਂ ਜ਼ਿੰਦਾ ਰਵਾਂ?।। ੪੦।।

**ਚੌਪਈ।।**

**ਰਾਇ ਚਿਤ ਇਹ ਭਾਂਤਿ ਬਿਚਾਰੋ।। ਇਹਾਂ ਸਿੱਖ ਕੋਊ ਨ ਹਮਾਰੋ।।**
**ਯਾਹਿ ਭਜੇ ਮੇਰੋ ਧ੍ਰਮੁ ਜਾਈ।। ਭਾਜਿ ਚਲੌ ਤ੍ਰਿਯ ਦੇਤ ਗਹਾਈ।। ੪੧।।**

ਪਦ ਅਰਥ - ਭਜੈ = ਭੋਗਣ ਨਾਲ। ਗਹਾਈ = ਫੜਾ ਦੇਵੇਗੀ।

****************************************************************
ਅਰਥ – ਰਾਜੇ ਨੇ ਮਨ ਵਿਚ ਇਹ ਵਿਚਾਰ ਕੀਤਾ ਕਿ ਏਥੇ ਸਾਡਾ ਸੇਵਕ ਵੀ ਕੋਈ ਨਹੀਂ ਹੈ। ਜੇ ਮੈਂ ਇਹਦੇ ਨਾਲ ਭੋਗ ਕਰਦਾ ਹਾਂ ਤਾਂ ਮੇਰਾ ਧਰਮ ਜਾਂਦਾ ਹੈ ਅਤੇ ਜੇ ਮੈਂ ਭਜਦਾ ਹਾਂ ਤਾਂ ਇਹ ਇਸਤ੍ਰੀ ਮੈਨੂੰ ਫੜਾ ਦੇਵੇਗੀ।। ੪੧।।

**ਤਾਤੇ ਯਾਕੀ ਉਸਤਤਿ ਕਰੋ।। ਚਰਿਤ ਖੇਲਿ ਯਾਕੋ ਪਰਹਰੋ।।**
**ਬਿਨੁ ਰਤਿ ਕਰੈ ਤਰਨਿ ਜਿਯ ਮਾਰੈ।। ਕਵਨ ਸਿੱਖਜ ਮੁਹਿ ਆਨਿ ਉਬਾਰੈ।।੪੨।।**

ਪਦ ਅਰਥ - ਪਰਹਰੋਂ = ਛੱਡ ਦੇਵੇ, ਤਿਆਗ ਦੇਵੇਂ।।

ਅਰਥ – ਇਸ ਲਈ ਇਹਦੀ ਉਪਮਾ ਕਰੋ ਅਤੇ ਚਲਿੱਤਰ ਕਰਕੇ ਇਹਨੂੰ ਤਿਆਗ ਦੇਵੋਂ। ਬਿਨਾ ਭੋਗ ਕੀਤੇ ਇਹ ਇਸਤ੍ਰੀ ਮਾਰ ਦੇਵੇਗੀ, ਕਿੰਨਾ ਚੰਗਾ ਹੋਵੇ ਜੇ ਕੋਈ ਮੇਰਾ ਸਿੱਖ-ਸੇਵਕ ਆਕੇ ਮੈਨੂੰ ਬਚਾ ਲਵੇ। ੪੨।।

## ਅੜਿੱਲ ਛੰਦ।।

**ਧੰਨਜ ਤਰੁਨਿ ਤਵ ਰੂਪ ਧੰਨਜ ਪਿਤੁ ਮਾਤ ਤਿਹਾਰੋ।।**
**ਧੰਨਜ ਤਿਹਾਰੋ ਦੇਸ ਧੰਨਜ ਪ੍ਰਤਿਪਾਲਨ ਹਾਰੋ।।**
**ਧੰਨਜ ਕੁਅਰਿ ਤਵ ਬਕ੍ਰਤ ਅਧਿਕ ਜਾਮੈ ਛਬਿ ਛਾਜੈ।।**
**ਹੋ ਜਲਜ ਸੂਰ ਅਰੁ ਚੰਦ੍ਰ ਦ੍ਰਪ ਕੰਦ੍ਰਪ ਲਖਿ ਭਾਜੈ।। ੪੩।।**

ਅਰਥ - ਰਾਜਾ ਕਹਿਣ ਲੱਗਾ ਹੇ ਇਸਤ੍ਰੀ! ਤੇਰਾ ਰੂਪ ਧੰਨ ਹੈ, ਤੇਰਾ ਮਾਤਾ ਪਿਤਾ ਵੀ ਧੰਨ ਹੈ, ਧੰਨ ਤੇਰਾ ਦੇਸ ਹੈ, ਧੰਨ ਤੇਰਾ ਪਾਲਣਹਾਰ ਹੈ। ਹੇ ਸੁੰਦਰ ਇਸਤ੍ਰੀ! ਧੰਨ ਤੇਰਾ ਮੁਖੜਾ ਹੈ, ਜਿਸਦੇ ਉਤੇ ਬਹੁਤ ਸਾਰੀ ਉਪਮਾ ਬਿਰਾਜਦੀ ਹੈ। ਕੌਲਫੁੱਲ, ਸੂਰਜ, ਚੰਦਰਮਾਂ ਅਤੇ ਕਾਮਦੇਵ ਵਰਗਿਆਂ ਦਾ ਤੇਰੇ ਮੁਖ ਨੂੰ ਵੇਖਕੇ ਹੰਕਾਰ ਦੂਰ ਹੋ ਜਾਂਦਾ ਹੈ।। ੪੩।।

**ਸੁਭ ਸੁਹਾਗ ਤਨ ਭਰੇ ਚਾਰੁ ਚੰਚਲ ਚਖੁ ਸੋਹਹਿ।।**
**ਖਗ ਮ੍ਰਿਗ ਜੱਛ ਭੁਜੰਗ ਅਸੁਰ ਸੁਰ ਨਰ ਮੁਨਿ ਮੋਹਹਿ।।**
**ਸ਼ਿਵ ਸਨਕਾਦਿਕ ਥਕਿਤ ਰਹਿਤ ਲਖਿ ਨੇਤ੍ਰ ਤਿਹਾਰੇ।।**
**ਹੋ ਅਤਿ ਅਸਚਰਜ ਕੀ ਬਾਤ ਚੁਭਤ ਨਹਿ ਹ੍ਰਿਦੈ ਹਮਾਰੇ।। ੪੪।।**

ਅਰਥ –ਤੇਰਾ ਸਰੀਰ ਅਤੇ ਚੰਚਲ ਨੈਣ ਸੋਹਣੇ ਹਨ। ਤੂੰ ਜਾਨਵਰਾਂ, ਹਿਰਨਾਂ, ਦੈਂਤਾਂ, ਦੇਵਤਿਆਂ ਤੇ ਮਨੁਖਾਂ ਸਾਰਿਆਂ ਦਾ ਮਨ ਮੋਹ ਲੈਣ ਵਾਲੀ ਹੈਂ। ਸ਼ਿਵਜੀ ਤੇ ਬ੍ਰਹਮਾ ਦੇ ਚਾਰੇ ਪੁਤਰ ਤੇਰੇ ਨੇਤਰਾਂ ਨੂੰ ਵੇਖ ਵੇਖ ਕੇ ਥੱਕ ਗਏ ਹਨ। ਬੜੇ ਹੀ ਅਸਚਰਜ ਦੀ ਗਲ ਦੇ ਕਿ ਜੇਹੜੇ ਤੇਰੇ ਇਸ ਤਰ੍ਹਾਂ

ਦੇ ਨੇਤਰ ਹਨ, ਜਿਨ੍ਹਾਂ ਨੇ ਸਾਰੇ ਦੇਵਤਿਆਂ ਨੂੰ ਮੋਹ ਲਿਆ ਹੈ, ਪਰ ਇਹ ਨੇਤਰ ਮੇਰੇ ਮਨ ਵਿਚ ਨਹੀਂ ਚੁਭਦੇ।। ੪੪।।

## ਸਵੈਯਾ।।

**ਪੌਢਤੀ ਅੰਕ ਪ੍ਰਜੰਕ ਲਲਾ ਕੋਲੈ ਕਾਹੂ ਸੋਂ ਭੇਦ ਨ ਭਾਖਤ ਜੀ ਕੋ।।**
**ਕੇਲ ਕਮਾਤ ਬਿਹਾਤ ਬਦਾ ਨਿਸਿ ਮੈਨ ਕਲੋਲਨ ਲਾਗਤ ਫੀਕੋ।।**
**ਜਾਗਤ ਲਾਜ ਬਢੀ ਤਹ ਮੈ ਡਰ ਲਾਗਤ ਹੈ ਸਜਨੀ ਸਭ ਹੀ ਕੋ।।**
**ਤਾ ਤੇ ਬਿਚਾਰਤ ਹੌ ਚਿਤ ਮੈ ਇਹ ਜਾਗਨ ਤੇ ਸਖਿ ਸੋਵਨ ਨੀਕੋ।। ੪੫।।**

ਅਰਥ - ਹੇ ਪਿਆਰੇ! ਮੈਂ ਤੇਰੇ ਨਾਲ ਗਲਵੱਕੜੀ ਪਾਕੇ ਮੰਜੇ ਉਤੇ ਲੰਮੀ ਪੈ ਜਾਂਦੀ ਹਾਂ ਅਤੇ ਕਿਸੇ ਨੂੰ ਇਹ ਭੇਦ ਨਹੀਂ ਦੱਸਾਂਗੀ। ਇਸ ਤਰ੍ਹਾਂ ਕਰਦਿਆਂ ਹੀ ਸਾਰੀ ਰਾਤ ਬੀਤ ਜਾਂਦੀ ਹੈ, ਇਸ ਕਲੋਲ ਦੇ ਸਾਮ੍ਹਣੇ ਕਾਮਦੇਵ ਦੇ ਕਲੋਲ ਵੀ ਫਿਕੇ ਲਗਦੇ ਹਨ। ਸੁਪਨੇ ਤੋਂ ਜਾਗ ਕੇ ਸ਼ਰਮਿੰਦੀ ਹੁੰਦੀ ਹਾਂ ਅਤੇ ਡਰ ਵੀ ਲਗਦਾ ਏ। ਇਸ ਲਈ ਮਨ ਵਿਚ ਸੋਚਦੀ ਹਾਂ ਕਿ ਇਸ ਜਾਗਨ ਨਾਲੋਂ ਤਾਂ ਮੁੜ ਸੌਣਾ ਹੀ ਚੰਗਾ ਹੈ।। ੪੫।।

**ਦੋਹਰਾ।। ਬਹੁਰ ਤ੍ਰਿਯਾ ਤਿਹ ਰਾਇ ਸੋ ਯੌ ਬਚ ਕਹਯੋ ਸੁਨਾਇ।।**
**ਆਜ ਭੋਗ ਤੋਸੋ ਕਰੌ ਕੈ ਮਰਿਹੌ ਬਿਖੁ ਖਾਇ।। ੪੬।।**

ਅਰਥ-ਫਿਰ ਉਸ ਇਸਤਰੀ ਨੇ ਰਾਜੇ ਨੂੰ ਸੁਣਾ ਕੇ ਆਖਿਆ ਕਿ ਜਾਂ ਤਾਂ ਮੈਂ ਅਜ ਤੇਰੇ ਨਾਲ ਭੋਗ ਕਰਾਂਗੀ ਜਾਂ ਜ਼ਹਿਰ ਖਾ ਕੇ ਮਰ ਜਾਵਾਂਗੀ।। ੪੬।।

**ਬਿਸਿਖ ਬਰਾਬਰਿ ਨੈਨ ਤਵ ਬਿਧਨਾ ਧਰੇ ਬਨਾਇ।।**
**ਲਾਜ ਕੌਚ ਮੋਕੌ ਦਯੌ ਚੁਭਤ ਨ ਤਾਂਤੇ ਆਇ।। ੪੭।।**

ਅਰਥ - ਹੇ ਸੁੰਦਰੀ! ਤੁਹਾਡੇ ਨੈਣ ਵਿਧਾਤਾ ਨੇ ਤੀਰਾਂ ਦੀ ਤਰ੍ਹਾਂ ਬਣਾਏ ਹਨ, ਪਰੰਤੂ, ਮੈਨੂੰ ਵਿਧਾਤਾ ਨੇ ਸ਼ਰਮ ਰੂਪੀ ਸੰਜੋਅ ਦਿਤੀ ਏ, ਇਸ ਲਈ ਮੈਨੂੰ ਇਹ ਨਹੀਂ ਚੁਭਦੇ।। ੪੭।।

**ਬਨੇ ਠਨੇ ਆਵਤ ਘਨੇ ਹੇਰਤ ਹਰ ਗਯਾਨ।।**
**ਭੋਗ ਕਰਨ ਕੌ ਕਛੁ ਨਹੀ ਡਹਕੂ ਬੇਰ ਸਮਾਨ।। ੪੮।।**

ਅਰਥ - ਤੁਹਾਡੇ ਨੇਤਰ ਸੁੰਦਰ ਹਨ, ਅਤੇ ਵੇਖਦਿਆਂ ਹੀ ਗਿਆਨ ਨੂੰ ਨਾਸ ਕਰ ਦੇਂਦੇ ਹਨ, ਪਰ ਮੇਰੇ ਲਈ ਇਹ ਭੋਗ ਦੀ ਖਿੱਚ ਨਾ ਪਾਕੇ ਇਕ ਮਾਮੂਲੀ ਬੇਰ ਦੀ ਤਰ੍ਹਾ ਹਨ।। ੪੮।।

**ਧੰਨਜ ਬੇਰ ਹਮ ਤੇ ਜਗਤ ਨਿਰਖਿ ਪਥਿਕ ਕੌ ਲੇਤ।।**

*****************************************************************
**ਬਰਬਸ ਖੁਆਵਤ ਫਲ ਪਕਰਿ ਜਾਨ ਥਹੁਰਿ ਘਰ ਦੇਤ।। ੪੯।।**

ਅਰਥ – ਸਾਡੇ ਨਾਲੋਂ ਉਹ ਬੇਰ ਧੰਨ ਹਨ, ਜਿਨ੍ਹਾਂ ਨੂੰ ਸੰਸਾਰ ਦੇ ਲੋਕ ਵੇਖ ਤਾਂ ਲੈਂਦੇ ਹਨ। ਬੇਰੀ ਦਾ ਦਰਖ਼ਤ ਬਦੋਬਦੀ ਰਾਹੀਆਂ ਨੂੰ ਫੜ ਕੇ ਆਪਦਾ ਫਲ ਖੁਆਉਂਦਾ ਹੈ ਤੇ ਫੇਰ ਘਰ ਜਾਣ ਦੇਂਦਾ ਹੈ।। ੪੯।। (ਦ: ਗ੍ਰੰ: ਪੰਨਾ ੮੪੨।।)

**ਅਟਪਟਾਇ ਬਾਤੈਂ ਕਰੈਂ ਮਿਲਜੋ ਚਹਤ ਪਿਯ ਸੰਗ।।**
**ਮੈਨ ਬਾਨ ਬਾਲਾ ਬਿਧੀ ਬਿਰਹ ਬਿਕਲ ਭਜੋ ਅੰਗ।। ੫੦।।**

ਪਦ ਅਰਥ – ਮੈਨ = ਕਾਮ। ਬਾਲਾ = ਇਸਤ੍ਰੀ। ਬਿਧੀ = ਵਿੰਨ੍ਹੀ ਗਈ।

ਅਰਥ – ਇਸ ਤਰ੍ਹਾਂ ਊਟ-ਪਟਾਂਗ ਗੱਲਾਂ ਕਰਦੀ ਹੋਈ ਉਹ ਪਿਆਰੇ ਨੂੰ ਮਿਲਣ ਲਈ ਕਾਹਲੀ ਸੀ। ਉਸ ਇਸਤ੍ਰੀ ਦਾ ਅੰਗ ਅੰਗ ਵਿਆਕੁਲ ਸੀ, ਕਿਉਂਕਿ ਉਹ ਕਾਮ ਦੇ ਕਾਰਨ ਵਿਛੋੜੇ ਦੇ ਤੀਰਾਂ ਨਾਲ ਵਿੰਨ੍ਹੀ ਗਈ ਸੀ।। ੫੦।।

**ਛੰਦ।। ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ।।**
**ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ।।**
**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ।।**
**ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ।। ੫੧।।**

ਅਰਥ – ਜਦੋਂ ਤੋਂ ਮੈਂ ਹੋਸ਼ ਸੰਭਾਲੀ ਹੈ, ਤਦੋਂ ਤੋਂ ਹੀ ਮੇਰੇ ਗੁਰੂ ਨੇ ਮੈਨੂੰ ਸਿਖਿਆ ਦਿਤੀ ਹੈ ਕਿ ਹੇ ਪੁੱਤਰ! ਜਿੰਨਾ ਚਿਰ ਤੇਰੇ ਹਿਰਦੇ ਅੰਦਰ ਪ੍ਰਾਣ ਹਨ, ਉਤਨਾ ਚਿਰ ਤੂੰ ਇਹ ਧਾਰੀ ਰੱਖਣਾ ਹੈ ਕਿ ਆਪਣੀ ਇਸਤ੍ਰੀ ਦੇ ਨਾਲ ਤੂੰ ਸਦਾ ਪ੍ਰੇਮ ਵਧਾ, ਪਰ ਪਰਾਈ ਇਸਤ੍ਰੀ ਦੀ ਸੇਜਾ ਉਤੇ ਭੁੱਲਕੇ ਸੁਪਨੇ ਵਿਚ ਵੀ ਨਹੀਂ ਜਾਣਾ ਹੈ।। ੫੧।।

**ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ।।**
**ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ।।**
**ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ।।**
**ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੌ ਘਾਯੋ।। ੫੨।।**

ਅਰਥ – ਪਰਾਈ ਨਾਰੀ ਨੂੰ ਭੋਗਿਆਂ ਇੰਦ੍ਰ ਨੇ ਹਜ਼ਾਰ ਭਗ ਪਾਏ ਸੀ। ਪਰਾਈ ਨਾਰੀ ਦੇ ਭੋਗਿਆਂ ਚੰਦ੍ਰਮਾਂ ਨੇ ਆਪਣੇ ਆਪ ਨੂੰ ਕੰਲਕ ਲਗਾ ਲਿਆ ਸੀ। ਪਰਾਈ ਨਾਰੀ ਦੇ ਵਾਸਤੇ ਦਸਾਂ ਸਿਰਾਂ ਵਾਲੇ ਰਾਵਣ ਨੇ ਆਪਣੇ ਸਿਰ ਗਵਾ ਲਏ ਸੀ। ਪਰਾਈ ਨਾਰੀ ਦੇ ਵਾਸਤੇ ਕੌਰਵਾਂ ਦਾ ਦਲ

ਮਾਰਿਆ ਗਿਆ ਸੀ।। ੫੨।।

**ਪਰ ਨਾਰੀ ਸੌਂ ਨੇਹੁ ਛੁਰੀ ਪੈਨੀ ਕਰਿ ਜਾਨਹੁ।।**
**ਪਰ ਨਾਰੀ ਕੇ ਭਜੇ ਕਾਲ ਬਜਾਪਜੋ ਤਨ ਮਾਨਹੁ।।**
**ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਹੀ।।**
**ਹੋ ਅੰਤ ਸ੍ਵਾਨ ਕੀ ਮ੍ਰਿਤ ਹਾਥ ਲੇਂਡੀ ਕੇ ਮਰਹੀ।। ੫੩।।**

ਅਰਥ - ਪਰਾਈ ਨਾਰੀ ਨਾਲ ਪ੍ਰੇਮ ਤਿੱਖੀ ਛੁਰੀ ਵਾਂਗ ਜਾਣੋ। ਪਰਾਈ ਨਾਰੀ ਨਾਲ ਪ੍ਰੇਮ ਦਾ ਅਰਥ ਮੌਤ ਦਾ ਆਉਣਾ ਸਮਝੋ। ਆਪਣੇ ਆਪ ਨੂੰ ਬਹੁਤ ਬਲ ਵਾਲੇ ਸਮਝਕੇ ਜੋ ਪਰਾਈ ਨਾਰੀ ਨਾਲ ਭੋਗ ਕਰਦੇ ਨੇ, ਉਹ ਅੰਤ ਨੂੰ ਡਰਪੋਕ ਆਦਮੀ ਹਥੋਂ ਕੁੱਤੇ ਦੀ ਮੌਤ ਮਰਦੇ ਹਨ।। ੫੩।।

**ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰਿਯ ਆਵਹਿ।।**
**ਮਨ ਬਾਂਛਤ ਬਰ ਮਾਂਗਿ ਜਾਨਿ ਗੁਰ ਸੀਸ ਝੁਕਾਵਹਿ।।**
**ਸਿੱਖਜ ਪੁੱਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ।।**
**ਹੋ ਕਹੁ ਸੁੰਦਰਿ ਤਿਹੱ ਸਾਥ ਗਵਨ ਕੈਸੇ ਕਰਿ ਕਰਿਯੈ।। ੫੪।।**

ਅਰਥ— (ਰਾਜੇ ਨੇ ਕਿਹਾ) ਹੇ ਇਸਤ੍ਰੀ! ਸਾਡੇ ਪਾਸ ਦੇਸ-ਦੇਸਾਂਤਰਾਂ ਤੋਂ ਇਸਤ੍ਰੀਆਂ ਆਉਂਦੀਆਂ ਹਨ ਅਤੇ ਮਨਭਾਉਂਦੇ ਵਰ ਮੰਗ ਕੇ ਸਾਨੂੰ ਗੁਰੂ ਜਾਣਕੇ ਸਿਰ ਝੁਕਾਉਂਦੀਆਂ ਹਨ। ਉਹ ਸਿੱਖ ਮੇਰੇ ਪੁਤਰ ਹਨ, ਸਿੱਖਾਂ ਦੀਆਂ ਇਸਤ੍ਰੀਆਂ ਮੇਰੀਆਂ ਧੀਆਂ ਹਨ। ਹੇ ਸੁੰਦਰੀ! ਤੂੰ ਹੀ ਦਸ, ਇਹਨਾਂ ਨਾਲ ਭੋਗ ਕਿਵੇਂ ਕੀਤਾ ਜਾਏ?।। ੫੪।।

## ਚੌਪਈ।।

**ਬਚਨ ਸੁਨਤ ਕ੍ਰੁੱਧਿਤ ਤ੍ਰਿਯ ਭਈ।। ਜਰਿ ਬਰਿ ਆਠ ਟੂਕ ਹ੍ਵੈ ਗਈ।।**
**ਅਬ ਹੀ ਚੋਰਿ ਚੋਰਿ ਕਹਿ ਉਠਿਹੌ। ਤੁਹਿ ਕੋਪ ਕਰਿ ਮਾਰਿ ਹੀ ਸੁਟਿਹੌ।। ੫੫।।**

ਅਰਥ—ਇਹ ਬਚਨ ਸੁਣਕੇ ਇਸਤ੍ਰੀ ਗੁੱਸੇ ਹੋ ਉਠੀ ਅਤੇ ਸੜ ਬਲ ਕੇ ਅੱਠ ਟੋਟੇ ਹੋ ਗਈ। ਉਹ ਆਖਣ ਲੱਗੀ ਕਿ ਹੁਣੇ 'ਚੋਰ ਚੋਰ' ਕਹਿਕੇ ਪੁਕਾਰਦੀ ਹਾਂ ਅਤੇ ਲੋਕ ਗੁਸੇ ਨਾਲ (ਤੈਨੂੰ) ਮਾਰ ਸੁੱਟਣਗੇ।। ੫੫।।

**ਦੋਹਰਾ।। ਹਸਿ ਖੇਲੋ ਸੁਖ ਸੋਂ ਰਮੋ ਕਹਾ ਕਰਤ ਹੋ ਰੋਖ।।**
**ਨੈਨ ਰਹੇ ਨਿਹੁਰਾਇ ਕਜੋਂ ਹੇਰਤ ਲਗਤ ਨ ਦੋਖ।। ੫੬।।**

ਪਦ ਅਰਥ—ਰੋਖ-ਗੁੱਸਾ। ਨਿਹੁਰਾਇ=ਨੀਵੇਂ। ਹੇਰਤ=ਵੇਖਕੇ। ਨੈਨ=ਨੈਣ, ਅੱਖਾਂ।

ਅਰਥ—ਤੁਸੀਂ ਹੱਸ ਖੇਡਕੇ ਅਨੰਦ-ਪੂਰਵਕ ਭੋਗ ਕਰੋ, ਕਿਉਂ ਗੁਸੇ ਹੁੰਦੇ ਓ? ਮੇਰੇ ਨੈਣ ਤੁਹਾਨੂੰ ਬੁਲਾ ਰਹੇ ਹਨ, ਕੀ ਇਹਨਾਂ ਨੂੰ ਵੇਖਕੇ ਤੁਹਾਨੂੰ ਦੁਖ ਨਹੀਂ ਹੁੰਦਾ।। ੫੬।।

ਯਾ ਤੇ ਹਮ ਹੇਰਤ ਨਹੀ ਸੁਨਿ ਸਿਖ ਹਮਾਰੇ ਬੈਨ।।
ਲਖੇ ਲਗਨ ਲਗਿ ਜਾਇ ਜਿਨ ਬਡੇ ਬਿਰਹਿਯਾ ਨੈਨ।। ੫੭।।

ਅਰਥ—(ਰਾਜੇ ਨੇ ਕਿਹਾ) ਇਸ ਲਈ ਹੇ ਸੁੰਦਰੀ! ਸਾਡੇ ਬਚਨ ਸੁਣ, ਮੈਂ ਤੇਰੇ ਵਲ ਨਹੀਂ ਵੇਖ ਰਿਹਾ, ਕਿਉਂਕਿ ਇਹ ਨੈਣ ਬੜੇ ਵਿਛੋੜੇ ਵਾਲੇ ਹੁੰਦੇ ਹਨ, ਕਿਤੇ ਵੇਖਦਿਆਂ ਵੇਖਦਿਆਂ ਲੱਗ ਹੀ ਨਾ ਜਾਣ।। ੫੭।।

ਛਪੈ ਛੰਦ।। ਦਿਜਨ ਦੀਜਿਯਹੁ ਦਾਨ ਦੁਜਨ ਕਹ ਦ੍ਰਿਸ਼ਟਿ ਦਿਖੈਯਹੁ।।
ਸੁਖੀ ਰਾਖਿਯਹੁ ਸਾਥ ਸ਼ਤ੍ਰੁ ਸਿਰ ਖੜਗ ਬਜੈਯਹੁ।।
ਲੋਕ ਲਾਜ ਕਉ ਛਾਡਿ ਕਛੂ ਕਾਰਜ ਨਹਿ ਕਰਿਯਹੁ।।
ਪਰ ਨਾਰੀ ਕੀ ਸੇਜ ਪਾਵ ਸੁਪਨੇ ਹੂੰ ਨ ਧਰਿਯਹੁ।।
ਗੁਰ ਜਬ ਤੇ ਮੁਹਿ ਕਹਜੋ ਇਹੈ ਪ੍ਰਨ ਲਯੋ ਸੁ ਧਾਰੈ।।
ਹੋ ਪਰ ਧਨ ਪਾਹਨ ਤੁੱਲਿ ਤ੍ਰਿਯਾ ਪਰ ਮਾਤ ਹਮਾਰੈ।। ੫੮।।

ਅਰਥ—ਬ੍ਰਾਹਮਣਾਂ ਨੂੰ ਦਾਨ ਦਿਤਾ ਜਾਂਦਾ ਏ ਤੇ ਖੋਟੇ ਆਦਮੀਆਂ ਨੂੰ ਅੱਖਾਂ ਵਿਖਾਈਆਂ ਜਾਂਦੀਆਂ ਹਨ। ਮਿੱਤਰਾਂ ਨੂੰ ਸੁਖ ਦਿੱਤਾ ਜਾਂਦਾ ਏ ਤੇ ਦੁਸ਼ਮਣ ਦੇ ਸਿਰ ਤੇ ਤਲਵਾਰ ਮਾਰ ਕੇ ਵਾਰ ਕੀਤਾ ਜਾਂਦਾ ਹੈ। ਲੋਕ-ਲੱਜਿਆ ਨੂੰ ਛੱਡਕੇ ਕੋਈ ਭੀ ਕੰਮ ਨਹੀਂ ਕੀਤਾ ਜਾਂਦਾ, ਇਸ ਲਈ ਪਰਾਈ ਇਸਤ੍ਰੀ ਦੀ ਸੇਜ ਤੇ ਸੁਪਨੇ ਵਿਚ ਵੀ ਭੁਲਕੇ ਪੈਰ ਨਹੀਂ ਰਖਣਾ ਚਾਹੀਦਾ, ਗੁਰੂ ਨੇ ਜਦੋਂ ਤੋਂ ਮੈਨੂੰ ਇਹ ਸੱਚਾ ਪ੍ਰਣ ਕਰਵਾਇਆ ਹੈ, ਤਦੋਂ ਤੋਂ ਪਰਾਇਆ ਧਨ ਮੇਰੇ ਲਈ ਪਥਰ ਦੇ ਸਮਾਨ ਅਤੇ ਪਰਾਈ ਇਸਤ੍ਰੀ ਮਾਤਾ ਦੇ ਸਮਾਨ ਹੈ।। ੫੮।।

ਦੋਹਰਾ।। ਸੁਨਤ ਰਾਵ ਕੋ ਬਚ ਸ੍ਰਵਨ ਤ੍ਰਿਯ ਮਨਿ ਅਧਿਕ ਰਿਸਾਇ।।
ਚੋਰ ਚੋਰ ਕਹਿਕੈ ਉਠੀ ਸਿੱਖਜਨ ਦਿਯੋ ਜਗਾਇ।। ੫੯।।

ਪਦ ਅਰਥ—ਰਿਸਾਇ=ਗੁਸਾ। ਸਿੱਖਜਨ=ਸੇਵਕਾਂ ਨੂੰ

ਅਰਥ—ਰਾਜੇ ਦੇ ਬਚਨ ਸੁਣਕੇ ਇਸਤ੍ਰੀ ਨੇ ਮਨ ਵਿਚ ਬਹੁਤ ਗੁਸਾ ਕੀਤਾ ਅਤੇ 'ਚੋਰ-ਚੋਰ' ਆਖਕੇ ਉਹਨੇਂ ਸਾਰੇ ਸੇਵਕਾਂ ਨੂੰ ਜਗਾ ਦਿੱਤਾ।। ੫੯।।

************************************************************

**ਸੁਨਤ ਚੋਰ ਕੋ ਬਚ ਸ੍ਰਵਨ ਅਧਿਕ ਡਰਯੋ ਨਰਨਾਹਿ॥**
**ਪਨੀ ਪਾਮਰੀ ਤਜਿ ਭਜਯੋ ਸੁਧਿ ਨ ਰਹੀ ਮਨ ਮਾਹਿ॥੬੦॥੧॥**

ਪਦ ਅਰਥ—ਸ੍ਰਵਨ=ਕੰਨ। ਨਰਨਾਹਿ=ਰਾਜਾ। ਪਨੀ=ਜੁੱਤੀ। ਪਾਮਰੀ=ਰੇਸ਼ਮੀ ਚਾਦਰ॥

ਅਰਥ—ਰਾਜਾ 'ਚੋਰ-ਚੋਰ' ਦੀ ਅਵਾਜ਼ ਕੰਨਾਂ ਨਾਲ ਸੁਣਕੇ ਬਹੁਤ ਡਰਿਆ ਅਤੇ ਸੁਧ-ਬੁਧ ਭੁਲਾਕੇ ਜੁੱਤੀ ਤੇ ਰੇਸ਼ਮੀ ਚਾਦਰ ਛੱਡਕੇ ਭਜ ਗਿਆ॥ ੬੦॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੨੧॥ ੪੩੮॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕੀਵੀਂ ਕਥਾ ਸਮਾਪਤ॥ ੨੧॥ ੪੩੮॥ ਚਲਦਾ॥

## ਚਲਿੱਤਰ ਬਾਈਵਾਂ

## ਕਥਾ ਅਨੂਪ ਕੌਰ

**ਦੋਹਰਾ॥ ਸੁਨਤ ਚੋਰ ਕੇ ਬਚ ਸ੍ਰਵਨ ਉਠਯੋ ਰਾਇ ਡਰ ਧਾਰ॥**
**ਭਜਯੋ ਜਾਇ ਡਰ ਪਾਇ ਮਨ ਪਨੀ ਪਾਮਰੀ ਡਾਰਿ॥ ੧॥**

ਅਰਥ—ਕੰਨਾਂ ਨਾਲ ਚੋਰ ਦੀ ਗੱਲ ਸੁਣਕੇ ਰਾਜਾ ਡਰ ਕੇ ਉਠਿਆ ਅਤੇ ਜੁੱਤੀ ਤੇ ਰੇਸ਼ਮੀ ਚਾਦਰ ਛੱਡ ਕੇ ਭਜ ਗਿਆ॥ ੧॥

**ਚੋਰਿ ਸੁਨਤ ਜਾਗੇ ਸਭੈ ਭਜੈ ਨ ਦੀਨਾ ਰਾਇ॥**
**ਕਦਮ ਪਾਂਚ ਸਾ ਕਤ ਲਗੇ ਮਿਲੋ ਸਿਤਾਬੀ ਆਇ॥ ੨॥**

ਅਰਥ—ਚੋਰ ਦੀ ਪੁਕਾਰ ਸੁਣਕੇ ਸਾਰੇ ਜਾਗ ਪਏ ਤਾਕਿ ਰਾਜਾ ਨਾ ਭਜ ਜਾਏ। ਪੰਜ-ਸੱਤ ਕਦਮਾਂ ਤੇ ਜਾ ਕੇ ਛੇਤੀ ਨਾਲ ਉਹ ਕਿਸੇ ਨੂੰ ਜਾ ਮਿਲੇ ॥ ੨॥

### ਚੌਪਈ॥

**ਚੋਰ ਬਚਨ ਸਭ ਹੀ ਸੁਨਿ ਧਾਏ॥ ਕਾਢੇ ਖੜਗ ਰਾਇ ਪ੍ਰਤਿ ਆਏ॥**
**ਕੂਕਿ ਕਹੈਂ ਤਹਿ ਜਾਨ ਨ ਦੈਹੈਂ॥ ਤੁਹਿ ਤਸਕਰ ਜਮਧਾਮ ਪਠੈ ਹੈਂ॥ ੩॥**

ਪਦ ਅਰਥ—ਤਸਕਰ=ਚੋਰ। ਜਮਧਾਮ=ਜਮਲੋਕ॥

ਅਰਥ—ਚੋਰ ਦੀ ਪੁਕਾਰ ਸੁਣਕੇ ਸਾਰੇ ਭੱਜੇ ਅਤੇ ਉਸ ਆਦਮੀ ਦੇ ਖਿਲਾਫ ਤਲਵਾਰਾਂ ਕਢ ਲਈਆਂ।

******************************************************
ਉਹ ਲੋਕ ਪੁਕਾਰਨ ਲਗੇ ਕਿ ਤੈਨੂੰ ਜਾਨ ਨਹੀਂ ਦਿਆਂਗੇ। ਹੇ ਚੋਰ! ਤੈਨੂੰ ਜਮਲੋਕ ਪਹੁੰਚਾਵਾਂਗੇ।। ੩।।

**ਦੋਹਰਾ।। ਆਗੇ ਪਾਛੇ ਦਾਹਨੇ ਘੇਰਿ ਦਸੋ ਦਿਸ ਲੀਨ।।**
**ਪੈਂਡ ਭਜਨ ਕੌਂ ਨ ਰਹਯੋ ਰਾਇ ਜਤਨ ਯੌਂ ਕੀਨ।। ੪।।**

ਪਦ ਅਰਥ—ਦਾਹਨੇ=ਸੱਜੇ ਪਾਸੇ। ਪੈਂਡ=ਰਸਤਾ।

ਅਰਥ—ਅਗੇ-ਪਿਛੇ ਸੱਜੇ-ਖੱਬੇ ਸਾਰੇ ਪਾਸਿਆਂ ਤੋਂ ਉਹਨੂੰ ਘੇਰ ਲਿਆ। ਉਸ ਜਤਨ ਤਾਂ ਬਹੁਤ ਕੀਤਾ, ਪਰ ਦੌੜਨ ਲਈ ਕੋਈ ਰਾਹ ਨਾ ਰਿਹਾ।। ੪।।

**ਵਾਕੀ ਕਰ ਦ੍ਰਾਰੀ ਧਰੀ ਪਗਿਯਾ ਲਈ ਉਤਾਰਿ।।**
**ਚੋਰ ਚੋਰ ਕਰਿ ਤਿਹ ਗਹਯੋ ਦ੍ਵੈਕ ਮੁਤਹਰੀ ਝਾਰਿ।। ੫।।**

ਅਰਥ—ਲੋਕਾਂ ਨੇ ਹੱਥ ਨਾਲ ਉਹਦੀ ਦਾਹੜੀ ਫੜ ਲਈ ਅਤੇ ਉਹਦੀ ਪੱਗ ਵੀ ਲਾਹ ਦਿੱਤੀ। ਉਸਨੂੰ 'ਚੋਰ ਚੋਰ' ਆਖਕੇ ਦੋ-ਤਿੰਨ ਸੋਟੇ ਮਾਰਕੇ ਫੜ ਲਿਆ।। ੫।।

**ਲਗੇ ਮੁਤਹਰੀ ਕੇ ਗਿਰਯੋ ਭੂਮਿ ਮੂਰਛਨਾ ਖਾਇ।।**
**ਭੇਦ ਨ ਕਾਹੂੰ ਨਰ ਲਹਯੋ ਮੁਸਕੈਂ ਲਈ ਚੜ੍ਹਾਇ।। ੬।।**

ਪਦ ਅਰਥ—ਮੂਰਛਨਾ=ਬੇਹੋਸ਼, ਗਸ਼ ਖਾਕੇ।

ਅਰਥ — ਸੋਟੇ ਲਗਣ ਨਾਲ ਉਹ ਧਰਤੀ ਤੇ ਡਿੱਗ ਪਿਆ ਤੇ ਬੇਹੋਸ਼ ਹੋ ਗਿਆ। ਕਿਸੇ ਵੀ ਅਸਲ ਭੇਦ ਨੂੰ ਨਾ ਸਮਝਿਆ ਅਤੇ ਉਹਨਾਂ ਨੇ ਉਸ ਵਿਅਕਤੀ ਦੀਆਂ ਮੁਸ਼ਕਾਂ ਬੰਨ੍ਹ ਦਿੱਤੀਆਂ।। ੬।।

**ਲਾਤ ਮੁਸਟ ਬਾਜਨ ਲਗੀ ਸਿਖਜ ਪਹੂੰਚੇ ਆਇ।।**
**ਭ੍ਰਾਤ ਭ੍ਰਾਤ ਤ੍ਰਿਯ ਕਹਿ ਰਹੀ ਕੋਊ ਨ ਸਕਯੋ ਛੁਰਾਇ।। ੭।।**

ਪਦ ਅਰਥ—ਮੁਸਟ=ਮੁੱਕੀਆਂ। ਛੁਰਾਇ=ਛੁਡਾ।

ਅਰਥ—ਲੱਤਾਂ ਮੁੱਕੀਆਂ ਚਲਣ ਲਗੀਆਂ ਤੇ ਹੋਰ ਸੇਵਕ ਵੀ ਆ ਪਹੁੰਚੇ। ਇਸਤਰੀ ਕਹਿੰਦੀ ਰਹੀ ਕਿ ਇਹ ਮੇਰਾ ਭਰਾ ਹੈ ਪਰ, ਉਹਨੂੰ ਕੋਈ ਵੀ ਨਾ ਛੁਡਾ ਸਕਿਆ।। ੭।।

**ਚੌਪਈ।। ਜੂਤੀ ਬਹੁ ਤਿਹੱ ਮੂੰਡ ਲਗਾਈ। ਮੁਸਕੈਂ ਤਾ ਕੀ ਐਠ ਚੜ੍ਹਾਈ।।**
**ਬੰਦਸਾਲ ਤਿਹ ਦਿਯਾ ਪਠਾਈ।। ਆਨਿ ਆਪਨੀ ਸੇਜ ਸੁਹਾਈ।। ੮।।**

ਅਰਥ—ਉਹਦੇ ਮੂੰਹ ਤੇ ਬਹੁਤ ਜੁੱਤੀਆਂ ਮਾਰੀਆਂ ਅਤੇ ਉਹਦੇ ਹੱਥ ਖਿੱਚਕੇ ਬੰਨ੍ਹ ਲਏ। ਉਹਨੂੰ ਜੇਹਲ ਭੇਜ ਦਿੱਤਾ ਅਤੇ ਉਹ ਇਸਤ੍ਰੀ ਫਿਰ ਆ ਕੇ ਆਪਣੀ ਸੇਜ ਉਤੇ ਸੌਂ ਗਈ।। ੮।।

++++++++++++++++++++++++++++++++++++++++++++++++++++++++++++++++++++++++++

ਇਹ ਛਲ ਖੇਲਿ ਰਾਇ ਭਜ ਆਯੋ।। ਬੰਦਸਾਲ ਤ੍ਰਿਯ ਭ੍ਰਾਤ ਪਠਾਯੋ।।
ਸਿਖਜਨ ਭੇਦ ਅਭੇਦ ਨ ਪਾਯੋ।। ਵਾਹੀ ਕੌ ਤਸਕਰ ਠਹਰਾਯੋ।। ੯।। ੧।।

ਅਰਥ—ਇਸ ਤਰ੍ਹਾਂ ਇਹ ਛਲ ਖੇਡਕੇ ਰਾਜਾ ਦੌੜ ਆਇਆ ਅਤੇ ਜੇਹਲ ਵਿਚ ਉਸ ਇਸਤ੍ਰੀ ਦਾ ਭਰਾ ਭੇਜ ਦਿੱਤਾ ਗਿਆ। ਕੋਈ ਵੀ ਸੇਵਕ ਇਸ ਭੇਦ ਨੂੰ ਨਾ ਸਮਝ ਸਕਿਆ ਅਤੇ ਉਸਦੇ ਭਰਾ ਨੂੰ ਹੀ ਸਾਰਿਆਂ ਨੇ ਚੋਰ ਠਹਿਰਾ ਦਿੱਤਾ।। ੯।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਈਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੨੨।। ੪੪੭।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਬਾਈਵੀਂ ਕਥਾ ਸਮਾਪਤ।। ੨੨।। ੪੪੭।। ਚਲਦਾ।।

## ਚਲਿੱਤਰ ਤੇਈਵਾਂ

## ਕਥਾ ਅਨੂਪ ਕੌਰ

ਚੌਪਈ।। ਭਯੋ ਪ੍ਰਾਤ ਸਭ ਹੀ ਜਨ ਜਾਗੇ।। ਅਪਨੇ ਅਪਨੇ ਕਾਰਜ ਲਾਗੇ।।
ਰਾਇ ਭਵਨ ਤੇ ਬਾਹਰ ਆਯੋ।। ਸਭਾ ਬੈਠ ਦੀਵਾਨ ਲਗਾਯੋ।। ੧।।

ਅਰਥ—ਸਵੇਰ ਹੁੰਦਿਆਂ ਹੀ ਸਾਰੇ ਲੋਕ ਜਾਗੇ ਅਤੇ ਆਪਣੇ ਕੰਮਾਂ ਤੇ ਲਗ ਗਏ। ਰਾਜਾ ਵੀ ਆਪਣੇ ਭਵਨ ਤੋਂ ਬਾਹਰ ਆਇਆ ਅਤੇ ਸਭਾ ਵਿਚ ਆ ਬੈਠਾ।। ੧।।

ਦੋਹਰਾ।। ਪ੍ਰਾਤ ਭਏ ਤਵਨੈ ਤ੍ਰਿਯਾ ਹਿਤ ਤਜਿ ਰਿਸ ਉਪਜਾਇ।।
ਪਨੀ ਪਾਮਰੀ ਜੋ ਹੁਤੇ ਸਭਹਿਨ ਦਏ ਦਿਖਾਇ।। ੨।।

ਅਰਥ—ਸਵੇਰ ਵੇਲੇ ਉਸ ਇਸਤਰੀ ਨੇ ਪ੍ਰੇਮ ਰਹਿਤ ਹੋਕੇ, ਗੁਸੇ ਨਾਲ ਜੁਤੀ ਤੇ ਰੇਸ਼ਮੀ ਚਾਦਰ ਸਭ ਨੂੰ ਦਿਖਾ ਦਿੱਤੇ।। ੨।।

ਚੌਪਈ।। ਰਾਇ ਸਭਾ ਮਹਿ ਬਚਨ ਉਚਾਰੇ।। ਪਨੀ ਪਾਮਰੀ ਹਰੇ ਹਮਾਰੇ।।
ਤੱਗਹਿ ਸਿਖਜ ਜੋ ਹਮੈਂ ਬਤਾਵੈ।। ਤਾ ਤੇ ਕਾਲ ਨਿਕਟ ਨਹਿ ਆਵੈ।। ੩।।

ਅਰਥ —ਇਧਰ ਰਾਜੇ ਨੇ ਸਭਾ ਵਿਚ ਆਖਿਆ ਕਿ ਕੋਈ ਸਾਡੀ ਜੁੱਤੀ ਤੇ ਰੇਸ਼ਮੀ ਚਾਦਰ ਚੋਰੀ ਕਰਕੇ ਲੈ ਗਿਆ ਹੈ। ਜੋ ਸੇਵਕ ਉਸ ਬਾਰੇ ਸਾਨੂੰ ਦਸੇਗਾ, ਕਾਲ ਉਹਦੇ ਨੇੜੇ ਨਹੀਂ ਆਵੇਗਾ।। ੩।।

ਦੋਹਰਾ।। ਬਚਨ ਸੁਨਤ ਗੁਰ ਬਕ੍ਰਤ ਤੇ ਸਿਖਜ ਨ ਸਕੇ ਦੁਰਾਹਿ।।

ਪਨੀ ਪਾਮਰੀ ਕੇ ਸਹਿਤ ਸੋ ਤ੍ਰਿਯ ਦਈ ਬਤਾਇ।। ੪।।

ਅਰਥ—ਗੁਰੂ ਦੇ ਮੂੰਹ ਤੋਂ ਇਹ ਬਚਨ ਸੁਣਕੇ ਸੇਵਕ ਛੁਪਾ ਨ ਸਕੇ ਅਤੇ ਜੁੱਤੀ ਤੇ ਚਾਦਰ ਸਮੇਤ ਉਸ ਇਸਤ੍ਰੀ ਦੇ ਬਾਰੇ ਦਸ ਦਿੱਤਾ।। ੪।। (ਦ: ਗ੍ਰੰ: ਪੰਨਾ ੮੪੪)

ਚੌਪਈ।। ਤਬੈ ਰਾਇ ਯੌ ਬਚਨ ਉਚਾਰੇ।। ਗਹਿ ਲਜਾਵਹੁ ਤਿਹ ਤੀਰ ਹਮਾਰੇ।।
ਪਨੀ ਪਾਮਰੀ ਸੰਗ ਲੈ ਐਯਹੁ।। ਮੋਰਿ ਕਹੇ ਬਿਨੁ ਤ੍ਰਾਸ ਨ ਦੈਯਹੁ।। ੫।।

ਪਦ ਅਰਥ—ਤੀਰ=ਪਾਸ। ਤ੍ਰਾਸ=ਡਰ।

ਅਰਥ—ਰਾਜੇ ਨੇ ਇੰਝ ਆਖਿਆ ਕਿ ਉਹਨੂੰ ਫੜਕੇ ਸਾਡੇ ਪਾਸੇ ਲੈ ਆਓ। ਚਾਦਰ ਤੇ ਜੁੱਤੀ ਵੀ ਨਾਲ ਹੀ ਲਈ ਆਉਣਾ, ਮੇਰੇ ਕਹੇ ਬਿਨਾਂ ਉਹਨੂੰ ਕੁਝ ਨਹੀਂ ਕਹਿਣਾਂ।। ੫।।

ਦੋਹਰਾ।। ਸੁਨਤ ਰਾਇ ਕੇ ਬਚਨ ਕੋ ਲੋਗ ਪਰੇ ਅਰਰਾਇ।।
ਪਨੀ ਪਾਮਰੀ ਤ੍ਰਿਯ ਸਹਿਤ ਲਜਾਵਤ ਭਏ ਬਨਾਇ।। ੬।।

ਪਦ ਅਰਥ—ਅਰਰਾਇ=ਰੌਲਾ ਪਾਉਂਦੇ।

ਅਰਥ—ਰਾਜੇ ਦੇ ਬਚਨ ਸੁਣਕੇ ਲੋਕ ਪਾਹਰਿਆ ਪਾਹਰਿਆ ਕਰਕੇ ਟੁਟ ਪਏ ਅਤੇ ਚਾਦਰ ਤੇ ਜੁਤੀ ਸਮੇਤ ਉਸ ਇਸਤਰੀ ਨੂੰ ਲੈ ਆਏ।। ੬।।

ਅੜਿੱਲ।। ਕਹੁ ਸੁੰਦਰਿ ਕਿਹ ਕਾਜ ਬਸਤ੍ਰ ਤੈਂ ਹਰੇ ਹਮਾਰੇ।।
ਦੇਖ ਭਟਨ ਕੀ ਭੀਰਿ ਤ੍ਰਾਸ ਉਪਜੇ ਨਹਿ ਥਾਰੇ।।
ਜੋ ਚੋਰੀ ਜਨ ਕਰੈ ਕਹੌ ਤਾਕੌ ਕਜਾ ਕਰਿਯੈ।।
ਹੋ ਨਾਰਿ ਜਾਨਿ ਕੈ ਟਰੌਂ ਨਤਰ ਜਿਯ ਤੇ ਤੁਹਿ ਮਰਿਯੈ।। ੭।।

ਪਦ ਅਰਥ—ਸੁੰਦਰਿ=ਹੇ ਸੁੰਦਰੀ। ਹਰੇ=ਚੁਰਾਏ। ਭਟਨ=ਸੂਰਮੇ। ਥਾਰੇ=ਤੈਨੂੰ।

ਅਰਥ—ਹੇ ਸੁੰਦਰੀ! ਦਸ, ਤੂੰ ਮੇਰੇ ਬਸਤ੍ਰ ਕਿਉਂ ਚੁਰਾਏ? ਇਹਨਾਂ ਸੂਰਮਿਆਂ ਦੀ ਭੀੜ ਵੇਖਕੇ ਵੀ ਤੈਨੂੰ ਡਰ ਨਹੀਂ ਲਗਿਆ। ਇਹ ਦਸ ਕਿ ਜੋ ਚੋਰੀ ਕਰੇ, ਉਹਨੂੰ ਕੀ ਸਜ਼ਾ ਦਿੱਤੀ ਜਾਣੀ ਚਾਹੀਦੀ ਏ? ਤੈਨੂੰ ਇਸਤ੍ਰੀ ਜਾਣਕੇ ਛੱਡ ਦਿੰਦਾ ਹਾਂ, ਨਹੀਂ ਤਾਂ ਤੈਨੂੰ ਜਾਨੋਂ ਮਾਰ ਦੇਣਾ ਸੀ।। ੭।।

ਦੋਹਰਾ।। ਪਰ ਪਿਯਰੀ ਮੁਖ ਪਰ ਗਈ ਨੈਨ ਰਹੀ ਨਿਹੁਰਾਇ।।
ਧਰਕ ਧਰਕ ਛਤਿਯਾ ਕਰੈ ਬਚਨ ਨ ਭਾਖਯੋ ਜਾਇ।। ੮।।

ਅਰਥ—ਉਹਦਾ ਚੇਹਰਾ ਪੀਲਾ ਪੈ ਗਿਆ ਅਤੇ ਅੱਖਾਂ ਪਾੜ ਪਾੜ ਕੇ ਵੇਖਣ ਲਗੀ। ਉਹਦੀ

ਛਾਤੀ ਧੜਕਣ ਲਗੀ ਅਤੇ ਉਹਦੇ ਮੂੰਹ ਤੋਂ ਬੋਲਿਆ ਨਹੀਂ ਜਾ ਰਿਹਾ ਸੀ।। ੮।।

**ਅੜਿੱਲ।। ਹਮ ਪੂਛਹਿਗੇ ਯਾਹਿ ਨ ਤੁਮ ਕਛੁ ਭਾਖਿਯੋ।।**
**ਯਾਹੀ ਕੈ ਘਰ ਮਾਂਹਿ ਭਲੀ ਬਿਧਿ ਰਾਖਿਯੋ।।**
**ਨਿਰਨੌ ਕਰਿ ਹੈਂ ਏਕ ਇਕਾਂਤ ਬੁਲਾਇਕੈ।।**
**ਹੋ ਤਬ ਦੈਹੈਂ ਇਹ ਜਾਨ ਹ੍ਰਿਦੈ ਸੁਖੁ ਪਾਇਕੈ।। ੯।।**

ਅਰਥ—ਅਸੀਂ ਤੇਰੇ ਕੋਲੋਂ ਪੁਛ ਰਹੇ ਹਾਂ, ਪਰ ਤੂੰ ਕੁਝ ਨਹੀਂ ਬੋਲ ਰਹੀ। ਤੈਨੂੰ ਘਰ ਵਿਚ ਚੰਗੀ ਤਰ੍ਹਾਂ ਰਖਾਂਗੇ, ਠੀਕ ਹੈ ਤੇਰਾ ਫੈਸਲਾ ਇਕਾਂਤ ਵਿਚ ਕੀਤਾ ਜਾਏਗਾ ਅਤੇ ਤੈਨੂੰ ਬਿਨਾਂ ਕਿਸੇ ਦੁਖ ਦੇ ਜਾਣ ਦਿੱਤਾ ਜਾਏਗਾ।। ੯।।

**ਚੌਪਈ।।**

**ਪ੍ਰਾਤ ਭਯੋ ਤ੍ਰਿਯ ਬਹੁਰਿ ਬੁਲਾਈ। ਸਕਲ ਕਥਾ ਕਹਿ ਤਾਂਹਿ ਸੁਨਾਈ।।**
**ਤੁਮ ਕੁਪਿ ਹਮ ਪਰਿ ਚਰਿਤ ਬਨਾਯੋ।। ਹਮਹੂੰ ਤੁਮ ਕਹ ਚਰਿਤ ਦਿਖਾਯੋ।।੧੦।।**

ਪਦ ਅਰਥ—ਕੁਪਿ=ਗੁਸੇ ਨਾਲ।।

ਅਰਥ—ਸਵੇਰੇ ਉਸ ਇਸਤਰੀ ਨੂੰ ਫੇਰ ਬੁਲਾਇਆ ਗਿਆ ਅਤੇ ਉਹਨੂੰ ਸਭ ਕੁਝ ਦਸਿਆ ਗਿਆ। ਤੂੰ ਸਾਡੇ ਉਤੇ ਗੁਸੇ ਹੋ ਕੇ ਸਾਨੂੰ ਜਾਲ ਵਿਚ ਫਸਾਇਆ, ਪਰ ਅਸਾਂ ਵੀ ਤੈਨੂੰ ਅਪਣਾਂ ਚਲਿੱਤਰ ਵਿਖਾ ਦਿੱਤਾ।। ੧੦।।

**ਤਾਕੋ ਭ੍ਰਾਤ ਬੰਦਿ ਤੇ ਛੋਰਜੋ।। ਭਾਂਤਿ ਭਾਂਤਿ ਤਿਹ ਤ੍ਰਿਯਹਿ ਨਿਹੋਰਜੋ।।**
**ਬਹੁਰਿ ਐਸ ਜਿਯ ਕਬਹੂੰ ਨ ਧਰਿਯਹੁ।। ਮੋ ਅਪਰਾਧ ਛਿਮਾਪਨ ਕਰਿਯਹੁ।।੧੧।।**

ਪਦ ਅਰਥ—ਛੋਰਜੋ=ਛੱਡ ਦਿਤਾ। ਨਿਹੋਰਜੋ=ਤਰਲੇ ਕੀਤੇ ਜਾਂ ਤਾੜਿਆ।

ਅਰਥ—ਉਹਦੇ ਭਰਾ ਨੂੰ ਜੇਹਲ ਵਿਚੋਂ ਛੱਡ ਦਿੱਤਾ ਅਤੇ ਉਸ ਇਸਤ੍ਰੀ ਨੂੰ ਕਈ ਤਰੀਕਿਆਂ ਨਾਲ ਸਮਝਾਇਆ ਗਿਆ। ਉਹਨੂੰ (ਰਾਜੇ ਨੇ) ਆਖਿਆ ਕਿ ਮੇਰਾ ਦੋਸ਼ ਮਾਫ ਕਰੋ ਅਤੇ ਦੁਬਾਰਾ ਕਦੀ ਇਸ ਤਰ੍ਹਾਂ ਦੀ ਗਲ ਮਨ ਵਿਚ ਨਾ ਲਿਆਉਣਾ।। ੧੧।।

**ਦੋਹਰਾ।। ਛਿਮਾ ਕਰਹੁ ਅਬ ਤ੍ਰਿਯ ਹਮੈਂ ਬਹੁਰਿ ਨ ਕਰਿਯਹੁ ਰਾਂਧਿ।।**
**ਬੀਸ ਸੰਹਸਰ ਟਕਾ ਤਿਸ ਦਈ ਛਿਮਾਹੀ ਬਾਂਧਿ।।੧੨।।੧।।**

ਪਦ ਅਰਥ—ਰਾਂਧਿ=ਛਲ।

**************************************************************

ਅਰਥ—ਹੇ ਇਸਤਰੀ! ਹੁਣ ਮੈਨੂੰ ਮਾਫ ਕਰ, ਮੈਂ ਵੀ ਇਸ ਝਗੜੇ ਨੂੰ ਹੋਰ ਵਧਾਣਾ ਨਹੀਂ ਚਾਹੁੰਦਾ, ਇਸ ਪਿਛੋਂ ਉਸ ਇਸਤਰੀ ਨੂੰ ਵੀਹ ਹਜ਼ਾਰ ਟਕੇ ਛਿਮਾਹੀ ਦੇ ਬੰਨ੍ਹ ਦਿੱਤੇ ਗਏ॥ ੧੨॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੇਈਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੨੩॥ ੪੫੮॥ ਅਫਜੂੰ॥

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਤੇਈਵੀਂ ਕਥਾ ਸਮਾਪਤ॥ ੨੩॥ ੪੫੮॥ ਚਲਦਾ॥

# ਚਲਿੱਤਰ ਚਵੀਵਾਂ

## ਕਥਾ ਸੁਮੇਰ ਕੌਰ

**ਸੋਰਠਾ॥ ਦੀਨੋ ਬਹੁਰਿ ਪਠਾਇ ਬੰਦਸਾਲ ਪਿਤ ਪੂਤ ਕਉ॥**
**ਲੀਨੋ ਬਹੁਰਿ ਬੁਲਾਇ ਭੋਰ ਹੋਤ ਆਪੁਨੇ ਨਿਕਿਟ॥ ੧॥**

ਅਰਥ—ਪਿਤਾ ਨੇ ਪੁੱਤਰ ਨੂੰ ਫਿਰ ਜੇਲ ਭੇਜ ਦਿੱਤਾ ਅਤੇ ਸਵੇਰ ਹੁੰਦਿਆਂ ਹੀ ਉਹਨੂੰ ਫਿਰ ਆਪਣੇ ਕੋਲ ਬੁਲਾ ਲਿਆ॥ ੧॥

**ਚੌਪਈ॥ ਪੁਨਿ ਮੰਤ੍ਰੀ ਇਕ ਕਥਾ ਉਚਾਰੀ॥ ਸੁਨਹੁ ਰਾਇ ਇਕ ਬਾਤ ਹਮਾਰੀ॥**
**ਏਕ ਚਰਿਤ ਤ੍ਰਿਯ ਤੁਮਹਿ ਸੁਨਾਊਂ॥ ਤਾਤੇ ਤੁਮ ਕੌ ਅਧਿਕ ਰਿਝਾਊਂ॥ ੨॥**

ਅਰਥ—ਫਿਰ ਮੰਤਰੀ ਨੇ ਇਕ ਕਥਾ ਸੁਣਾਈ ਕਿ ਹੇ ਰਾਜਨ! ਤੁਸੀਂ ਮੇਰੀ ਇਕ ਗੱਲ ਸੁਣੋ! ਮੈਂ ਤੁਹਾਨੂੰ ਇਕ ਇਸਤ੍ਰੀ ਦਾ ਚਲਿੱਤਰ ਸੁਣਾ ਕੇ ਬੜਾ ਪ੍ਰਸੰਨ ਕਰਾਂਗਾ॥ ੨॥

**ਉਤਰ ਦੇਸ ਨ੍ਰਿਪਤਿ ਇਕ ਭਾਰੋ॥ ਸੂਰਜ ਬੰਸ ਮਾਹਿ ਉਜਿਯਾਰੋ॥**
**ਚੰਦ੍ਰਮਤੀ ਤਾ ਕੀ ਪਟਰਾਨੀ॥ ਮਾਨਹੁ ਛੀਰ ਸਿੰਧ ਮਥਿਆਨੀ॥ ੩॥**

ਅਰਥ—ਉਤਰ ਦੇਸ਼ ਦਾ ਇਕ ਮਹਾਂਬਲੀ ਸੂਰਜ-ਵੰਸ਼ੀ ਪ੍ਰਤਾਪੀ ਰਾਜਾ ਸੀ। ਉਸ ਦੀ ਪਟਰਾਣੀ ਚੰਦ੍ਰਮਤੀ ਸੀ, ਮਾਨੋ ਜਿਸ ਨੂੰ ਦੁਧ ਰੂਪੀ ਸਮੁੰਦਰ ਨੂੰ ਰਿੜਕ ਕੇ ਕਢਿਆ ਗਿਆ ਸੀ॥ ੩॥

**ਏਕ ਸੁਤਾ ਤਾਕੇ ਭਵ ਲਯੋ॥ ਜਾਨਕ ਡਾਰਿ ਗੋਦ ਰਵਿ ਦਯੋ॥**
**ਜੋਬਨ ਜੇਬ ਅਧਿਕ ਤਿਹ ਬਾਢੀ॥ ਮਾਨਹੁ ਚੰਦ੍ਰ ਸਾਰ ਮਥਿ ਕਾਢੀ॥ ੪॥**

ਪਦ ਅਰਥ-ਸੁਤਾ=ਪੁੱਤਰੀ। ਭਵ ਲਯੋ=ਜਨਮ ਲਿਆ। ਜੇਬ=ਸੋਭਾ।

ਅਰਥ—ਉਹਨਾਂ ਦੇ ਇਕ ਪੁੱਤਰੀ ਨੇ ਜਨਮ ਲਿਆ, ਜੋ ਸੂਰਜ ਨੇ ਆਪ ਉਹਨਾਂ ਦੀ ਗੋਦੀ ਵਿਚ ਪਾਈ ਸੀ। ਉਹਦਾ ਜੋਬਨ ਵੀ ਇਸ ਤਰ੍ਹਾਂ ਸੋਭਾ ਪਾਉਂਦਾ ਸੀ, ਜਿਸ ਤਰ੍ਹਾਂ ਚੰਦਰਮਾ ਦੀ ਸ਼ਕਤੀ

******************************************************************
ਸਮੁੰਦਰ ਰਿੜਕ ਕੇ ਪੈਦਾ ਕੀਤੀ ਗਈ ਹੋਵੇ।। ੪।।

**ਧਰਜੋ ਸੁਮੇਰ ਕੁਅਰਿ ਤਿਹ ਨਾਮਾ।। ਜਾਂ ਸਮ ਔਰ ਨ ਜਗ ਮੈ ਬਾਮਾ।।**
**ਸੁੰਦਰਿ ਤਿਹੂੰ ਭਵਨ ਮਹਿ ਭਈ।। ਜਾਨੁਕ ਕਲਾ ਚੰਦ੍ਰ ਕੀ ਵਈ।। ੫।।**

ਪਦ ਅਰਥ—ਚੰਦ੍ਰ ਕੀ ਵਈ=ਮਾਨੋਂ ਚੰਦਰਮਾ ਦੀ ਸ਼ਕਤੀ ਪੈਦਾ ਹੋਈ।

ਅਰਥ—ਉਹਦਾ ਨਾਂ ਸੁਮੇਰ ਕੌਰ ਰਖਿਆ ਗਿਆ, ਉਹਦੇ ਵਰਗੀ ਸੰਸਾਰ ਵਿਚ ਹੋਰ ਕੋਈ ਇਸਤ੍ਰੀ ਨਹੀਂ ਸੀ। ਉਹ ਤਿੰਨਾਂ ਲੋਕਾਂ ਦੀ ਸੁੰਦਰੀ ਸੀ ਅਤੇ ਇਸ ਤਰ੍ਹਾਂ ਲਗਦੀ ਸੀ ਮਾਨੋ ਚੰਦ੍ਰਮਾ ਦੀ ਸ਼ਕਤੀ ਪੈਦਾ ਹੋਈ ਹੋਵੇ।। ੫।।

**ਜੋਬਨ ਜੇਬ ਅਧਿਕ ਤਿਹ ਧਰੀ।। ਮੈਨ ਸੁ ਨਾਰ ਭਰਨੁ ਜਨੁ ਭਰੀ।।**
**ਵਾਕੀ ਪ੍ਰਭਾ ਜਾਤ ਨਹਿ ਕਹੀ।। ਜਾਨਕ ਫੂਲ ਮਾਲਤੀ ਰਹੀ।। ੬।।**

ਅਰਥ—ਉਹ ਬਹੁਤ ਸੁੰਦਰ ਸੀ ਅਤੇ ਕਾਮਦੇਵ ਵੀ ਉਹਦੇ ਸਾਮ੍ਹਣੇ ਪਾਣੀ ਭਰਦਾ ਸੀ। ਉਹਦੀ ਸੋਭਾ ਦੱਸੀ ਨਹੀਂ ਜਾ ਸਕਦੀ ਸੀ ਅਤੇ ਉਹ ਮਾਲਤੀ ਦੇ ਫੂਲ ਸਮਾਨ ਲਗ ਰਹੀ ਸੀ।। ੬।।

**ਦੋਹਰਾ।। ਜਗੈ ਜੁਬਨ ਕੀ ਜੇਬ ਕੇ ਝਲਕਤ ਗੋਰੇ ਅੰਗ।।**
**ਜਨੁ ਕਰਿ ਛੀਰ ਸਮੁੰਦ੍ਰ ਮੈ ਦਮਕਤ ਛੀਰ ਤਰੰਗ।। ੭।।**

ਪਦ ਅਰਥ—ਦਕਮਤ ਛੀਰ ਤਰੰਗ=ਦੁੱਧ ਦੇ ਚਿੱਟੇ ਚਿੱਟੇ ਬੁਲਬੁਲੇ ਚਮਕਦੇ ਹਨ।

ਅਰਥ—ਜੁਆਨੀ ਆਉਣ ਨਾਲ ਉਹਦੇ ਗੋਰੇ ਗੋਰੇ ਅੰਗ ਇਸ ਤਰ੍ਹਾਂ ਝਲਕ ਰਹੇ ਸਨ, ਜਿਸ ਤਰ੍ਹਾਂ ਦੁੱਧ ਦੇ ਸਮੁੰਦਰ ਵਿਚੋਂ ਦੁਧ ਦੀਆਂ ਚਿੱਟੀਆਂ ਚਿੱਟੀਆਂ ਲਹਿਰਾਂ ਉਠ ਰਹੀਆਂ ਹੋਣ।। ੭।।

**ਚੌਪਈ।।**

**ਦੱਛਿਨ ਦੇਸ ਨ੍ਰਿਪਤ ਵਹ ਬਰੀ।। ਭਾਂਤਿ ਭਾਂਤਿ ਕੇ ਭੋਗਨ ਭਰੀ।।**
**ਦੋਇ ਪੁੱਤ੍ਰ ਕੰਨਜਾ ਇਕ ਭਈ।। ਜਾਨੁਕ ਰਾਸਿ ਰੂਪਿ ਕੀ ਵਈ।। ੮।।**

ਅਰਥ—ਉਹ ਦੱਖਣ ਦੇਸ਼ ਦੇ ਰਾਜੇ ਨਾਲ ਵਿਆਹੀ ਗਈ ਅਤੇ ਕਈ ਪ੍ਰਕਾਰ ਦੇ ਭੋਗ ਭੋਗਣ ਲਗੀ। ਉਹਦੇ ਦੋ ਪੁੱਤਰ ਤੇ ਇਕ ਲੜਕੀ ਹੋਈ, ਉਹ ਮਾਨੋਂ ਰੂਪ ਦੀ ਖਾਨ ਪ੍ਰਗਟ ਹੋਈ ਹੈ।। ੮।।

**ਕਿਤਕਿ ਦਿਨਨ ਰਾਜਾ ਵਹੁ ਮਰਯੋ।। ਤਿਹ ਸਿਰ ਛਤ੍ਰ ਪੂਤ ਬਿਧਿ ਧਰਯੋ।।**
**ਕੋ ਆਗਜਾ ਤਾ ਕੀ ਤੇ ਟਰੈ।। ਜੋ ਭਾਵੈ ਚਿਤ ਮੈ ਸੋ ਕਰੈ।। ੯।।**

ਅਰਥ—ਕੁਛ ਦਿਨਾਂ ਬਾਅਦ ਉਹ ਰਾਜਾ ਮਰ ਗਿਆ, ਪ੍ਰਮੇਸ਼ਰ ਨੇ ਪੁਤਰ ਦੇ ਸਿਰ ਉਤੇ

**************************************************
ਛੱਤਰ ਧਰਿਆ ਅਤੇ ਉਹ ਰਾਜਾ ਬਣ ਗਿਆ। ਉਹਦੇ ਹੁਕਮ ਨੂੰ ਭਲਾ ਕੌਣ ਟਾਲ ਸਕਦਾ ਸੀ. ਉਹ ਜੋ ਚਾਹੁੰਦਾ ਸੀ, ਸੋ ਕਰਦਾ ਸੀ।। ੯।।

**ਐਸ ਭਾਂਤਿ ਬਹੁ ਕਾਲ ਬਿਹਨਾਨੋ।। ਚੜਯੋ ਬਸੰਤ ਸਭਨ ਜਿਯ ਜਾਨ੍ਯੋ।।**
**ਤਾਤੇ ਪਿਯ ਬਿਨੁ ਰਹ੍ਯੋ ਨ ਪਰੈ।। ਬਿਰਹ ਬਾਨ ਭਏ ਹਿਯਰਾ ਜਰੈ।। ੧੦।।**

ਅਰਥ—ਇਸ ਤਰ੍ਹਾਂ ਬਹੁਤ ਸਮਾਂ ਬੀਤਿਆ ਤੇ ਬਸੰਤ ਰੁਤ ਦਾ ਮੌਸਮ ਆ ਗਿਆ। ਉਸ ਤੋਂ ਹੁਣ ਪ੍ਰੀਤਮ ਬਿਨਾਂ ਰਿਹਾ ਨਹੀਂ ਜਾਂਦਾ ਸੀ ਤੇ ਵਿਛੋੜੇ ਦੇ ਤੀਰਾਂ ਨਾਲ ਉਹਦਾ ਦਿਲ ਸੜਦਾ ਰਹਿੰਦਾ ਸੀ।। ੧੦।।

**ਦੋਹਰਾ।। ਬਿਰਹ ਬਾਨ ਗਾੜੇ ਲਗੇ ਕੈਸਕ ਬੰਧੈ ਧੀਰ।।**
**ਮੁਖ ਫੀਕੀ ਬਾਤੈ ਕਰੈ ਪੇਟ ਪਿਯਾ ਕੀ ਪੀਰ।। ੧੧।।**

ਪਦ ਅਰਥ—ਕੈਸਕ=ਕਿਸ ਤਰ੍ਹਾਂ। ਬੰਧੈ=ਬੰਨ੍ਹੇ। ਪੀਰ=ਪੀੜ। ਬਿਰਹ ਬਾਨ=ਵਿਛੋੜੇ ਦੇ ਤੀਰ।

ਅਰਥ—ਵਿਛੋੜੇ ਦੇ ਡੂੰਘੇ ਤੀਰ ਲਗਣ ਨਾਲ ਉਹ ਹੁਣ ਧੀਰਜ ਕਿਸ ਤਰ੍ਹਾਂ ਬੰਨ੍ਹੇ ਉਹ ਮੂੰਹ ਤੋਂ ਫਿੱਕੀਆਂ ਫਿੱਕੀਆਂ ਗੱਲਾਂ ਕਰਦੀ ਸੀ, ਪਰ ਉਹਦੇ ਮਨ ਵਿਚ ਪ੍ਰੀਤਮ ਲਈ ਤੜਪ ਸੀ।। ੧੧।।

**ਸਰ ਅਨੰਗ ਕੇ ਤਨ ਗਡੇ ਕਢੇ ਦਸਊਅਲਿ ਫੂਟਿ।।**
**ਲੋਕ ਲਾਜ ਕੁਲ ਕਾਨਿ ਸਭ ਗਈ ਤਰਕ ਦੈ ਤੂਟਿ।। ੧੨।।**

ਅਰਥ—ਉਹਦੇ ਸਰੀਰ ਵਿਚ ਕਾਮ ਦੇ ਤੀਰ ਗਡੇ ਸਨ, ਜੋ ਸਰੀਰ ਨੂੰ ਵਿੰਨ੍ਹ ਕੇ ਪਾਰ ਨਿਕਲ ਗਏ ਸਨ। ਇਸ ਲਈ ਲੋਕ-ਲਜਿਆ ਤੇ ਕੁਲ ਦੀ ਮਰਿਆਦਾ ਦਾ ਬੰਧਨ ਸਭ ਛੇਤੀ ਹੀ ਤਿੜਕ ਕੇ ਟੁੱਟ ਗਏ।। ੧੨।।

**ਏਕ ਪੁਰਖ ਸੁੰਦਰ ਹੁਤੋ ਤਾਕੌ ਲਯੋ ਬੁਲਾਇ।।**
**ਮੈਨ ਭੋਗ ਤਾ ਸੌ ਕਿਯੋ ਹਿਰਦੈ ਹਰਖ ਉਪਜਾਇ।। ੧੩।।**

ਅਰਥ—ਉਹਨੇ ਇਕ ਸੁੰਦਰ ਪੁਰਸ਼ ਨੂੰ ਬੁਲਾਇਆ ਤੇ ਉਹਦੇ ਨਾਲ ਪ੍ਰਸੰਨਤਾ-ਪੂਰਬਕ ਭੋਗ-ਬਿਲਾਸ ਕਰਨ ਲਗੀ।। ੧੩।।

**ਚੌਪਈ।। ਤਾਸੌਂ ਭੋਗ ਕਰਤ ਤ੍ਰਿਯ ਰਸੀ।। ਜਨ ਹੈ ਨਾਰਿ ਭਵਨ ਤਿਹ ਬਸੀ।।**
**ਨਿੱਤ ਨਿਸਾ ਕਹ ਤਾਹਿ ਬੁਲਾਵੈ।। ਮਨ ਭਾਵਤ ਕੇ ਭੋਗ ਕਮਾਵੈ।। ੧੪।।**

ਅਰਥ—ਉਹ ਉਹਦੇ ਨਾਲ ਇਸ ਤਰ੍ਹਾਂ ਅਨੰਦ ਵਿਚ ਭੋਗ-ਬਿਲਾਸ ਕਰਨ ਲਗੀ, ਜਿਸ ਤਰ੍ਹਾਂ ਉਹਦੀ ਇਸਤ੍ਰੀ ਹੋਵੇ। ਉਹਨੂੰ ਰੋਜ਼ ਰਾਤ ਨੂੰ ਬੁਲਾਉਣ ਲਗੀ ਤੇ ਉਸ ਨਾਲ ਮਨ-ਭਾਉਂਦੀ ਪ੍ਰੇਮ ਕ੍ਰੀੜਾ ਕਰਨ ਲੱਗੀ।। ੧੪।।

ਆਵਤ ਤਾਹਿ ਲੋਗ ਸਭ ਰੋਕੈ।। ਚੋਰ ਪਛਾਨਿ ਪਾਹਰੂ ਟੋਕੈ।।
ਜਬ ਚੇਰੀ ਤਿਨ ਬਚਨ ਸੁਨਾਵੈ।। ਤਬ ਗ੍ਰਿਹ ਜਾਰ ਸੁ ਪੈਠੈ ਪਾਵੈ।। ੧੫।।

ਅਰਥ—ਉਸ ਪੁਰਸ਼ ਨੂੰ ਆਉਂਦਿਆਂ ਵੇਖਕੇ ਸਾਰੇ ਉਹਨੂੰ ਰੋਕਦੇ ਤੇ ਚੋਰ ਜਾਣਕੇ ਪਹਿਰੇਦਾਰ ਟੋਕਦੇ ਸਨ। ਜਦੋਂ ਦਾਸੀ ਆਕੇ ਉਹਦੇ ਬਾਰੇ ਵਿਚ ਕਹਿੰਦੀ ਤਾਂ ਉਹ ਪ੍ਰੇਮੀ ਆਪਣੀ ਪ੍ਰੇਮਕਾ ਨੂੰ ਮਿਲ ਪੈਂਦਾ ਸੀ।। ੧੫।।

ਭੋਗ ਜਾਰ ਸੋ ਤ੍ਰਿਯ ਅਤਿ ਕਰੈ।। ਭਾਂਤਿ ਭਾਂਤਿ ਕੇ ਭੋਗਨ ਭਰੈ।।
ਅਧਿਕ ਕਾਮ ਕੋ ਤ੍ਰਿਯ ਉਪਜਾਵੈ।। ਲਪਟਿ ਲਪਟਿ ਕਰਿ ਭੋਗ ਕਮਾਵੈ।। ੧੬।।

ਅਰਥ—ਉਹ ਇਸਤ੍ਰੀ ਆਪਣੇ ਪ੍ਰੇਮੀ ਨਾਲ ਕਈ ਪ੍ਰਕਾਰ ਦੇ ਪ੍ਰੇਮ ਵਿਲਾਸ ਕਰਨ ਲਗੀ। ਉਹ ਇਸਤ੍ਰੀ ਬਹੁਤ ਕਾਮ-ਵੱਸ ਹੋ ਕੇ ਉਹਦੇ ਨਾਲ ਲਿਪਟ ਲਿਪਟ ਕੇ ਵਿਲਾਸ ਕਰਨ ਲਗੀ।। ੧੬।।

ਦੋਹਰਾ।। ਜਬ ਚੇਰੀ ਪਹਰੂਨ ਕੋ ਉੱਤਰ ਦੇਤ ਬਨਾਇ।।
ਤਬ ਵਹੁ ਪਾਵਤ ਪੈਨਬੋ ਮੀਤ ਮਿਲਤ ਤਿਹ ਆਇ।। ੧੭।।

ਅਰਥ—ਜਦੋਂ ਦਾਸੀ ਪਹਿਰੇਦਾਰਾਂ ਨੂੰ ਸਮਝਾਂਦੀ ਸੀ ਤਾਂ ਉਹ ਪ੍ਰੇਮੀ ਉਹਨੂੰ ਮਿਲਣ ਲਈ ਅੰਦਰ ਆ ਜਾਂਦਾ ਸੀ।। ੧੭।।

ਚੌਪਈ।। ਰੈਨਿ ਭਈ ਤ੍ਰਿਯ ਮਿੱਤ੍ਰ ਬੁਲਾਯੋ।। ਤ੍ਰਿਯ ਕੋ ਭੇਸ ਧਾਰਿ ਸੋ ਆਯੋ।।
ਇਹ ਬਿਧਿ ਤਾਂਸੋਂ ਬਚਨ ਉਚਰੇ।। ਹਮ ਸੋਂ ਭੋਗ ਅਧਿਕ ਤੁਮ ਕਰੇ।। ੧੮।।

ਅਰਥ—ਇਕ ਰਾਤ ਦੇ ਸਮੇਂ ਉਸ ਇਸਤਰੀ ਨੇ ਆਪਣੇ ਪ੍ਰੇਮੀ ਨੂੰ ਬੁਲਾਇਆ ਅਤੇ ਉਹ ਵੀ ਇਸਤਰੀ ਦਾ ਭੇਸ ਧਾਰ ਕੇ ਆ ਗਿਆ। ਉਸ ਇਸਤਰੀ ਨੇ ਕਿਹਾ ਹੇ ਮਿੱਤਰ! ਤੂੰ ਮੇਰੇ ਨਾਲ ਬਹੁਤ ਜ਼ਿਆਦਾ ਭੋਗ-ਬਿਲਾਸ ਕਰ ਲਿਆ ਹੈ।। ੧੮।।

ਨਾਰਿ ਕਹਿਯੋ ਸੁਨਿ ਮਿੱਤ੍ਰ ਹਮਾਰੇ।। ਕਹੋ ਬਾਤ ਸੋ ਕਰਹੁ ਪਯਾਰੇ।।
ਮੰਤ੍ਰ ਮੋਰ ਕਾਨਨ ਧਰਿ ਲੀਜਹੁ।। ਅਵਰ ਕਿਸੂ ਤਨ ਭੇਦ ਨ ਦੀਜਹੁ।। ੧੯।।

ਅਰਥ—ਇਸਤਰੀ ਨੇ ਆਖਿਆ ਕਿ ਹੇ ਮਿੱਤਰ! ਸੁਣੋ ਤੇ ਜੋ ਗਲ ਮੈਂ ਕਹਿੰਦੀ ਹਾਂ, ਉਹ ਕਰੋ। ਮੇਰੀ ਗੱਲ ਕੰਨਾਂ ਨਾਲ ਸੁਣੋ ਤੇ ਇਸਦਾ ਭੇਤ ਕਿਸੇ ਹੋਰ ਨੂੰ ਨਾ ਦੇਣਾਂ।। ੧੯।।

(ਦ: ਗ੍ਰੰ: ਪੰਨਾ ੮੪੬)

ਏਕ ਦਿਵਸ ਤੁਮ ਬਨ ਮੈ ਜੈਯਹੁ।। ਏਕ ਬਾਵਰੀ ਭੀਤਰਿ ਨੈਯਹੁ।।
ਮੋਹਿ ਮਿਲੇ ਜਦੁਪਤਿ ਯੌ ਕਹਿਯਹੁ।। ਏ ਬਚ ਭਾਖਿ ਮੌਨ ਹ੍ਵੈ ਰਹਿਯਹੁ।। ੨੦।।

*************************************************************

ਪਦ ਅਰਥ—ਜਦੁਪਤਿ=ਕ੍ਰਿਸ਼ਨ। ਮੋਨ=ਚੁਪ।

ਅਰਥ—ਇਕ ਦਿਨ ਤੁਸੀਂ ਜੰਗਲ ਵਿਚ ਜਾਓ ਅਤੇ ਇਕ ਬਾਉਲੀ ਵਿਚ ਇਸ਼ਨਾਨ ਕਰੋ, ਤੁਸੀਂ ਇਹ ਆਖੋ ਕਿ ਮੈਨੂੰ ਸ੍ਰੀ ਕ੍ਰਿਸ਼ਨ ਜੀ ਮਿਲੇ ਹਨ, ਇਹ ਆਖਕੇ ਫੇਰ ਸਮਾਧੀ ਦਾ ਬਹਾਨਾ ਕਰਕੇ ਮੌਨ ਧਾਰ ਲੈਣਾਂ।। ੨੦।।

**ਤੁਮ ਜੋ ਲੋਗ ਦੇਖ ਹੈਂ ਆਈ।। ਯੌਂ ਕਹਿਯਹੁ ਤਿਨ ਬਚਨ ਸੁਨਾਈ।।**
**ਆਂਨਿ ਗਾਂਵ ਤੇ ਬਚਨ ਕਹੈਂਗੇ।। ਸੁਨ ਬਤਿਯਾਂ ਹਮ ਚ੍ਰਕਿਤ ਰਹੈਂਗੇ।।੨੧।।**

ਅਰਥ—ਤੁਹਾਨੂੰ ਜੋ ਲੋਕ ਭੀ ਵੇਖਣ ਲਈ ਆਉਣ, ਉਹਨਾਂ ਨੂੰ ਵੀ ਇਹੋ ਕਹਿਣਾ। ਪਿੰਡ ਦੇ ਲੋਕ ਸਾਡੇ ਪਾਸ ਵੀ ਗੱਲਾਂ ਕਰਨਗੇ, ਜਿਨ੍ਹਾਂ ਨੂੰ ਸੁਣਕੇ ਅਸੀਂ ਦੰਗ ਰਹਿ ਜਾਵਾਂਗੇ।। ੨੧।।

**ਚੜਿ ਝੰਪਾਨ ਸੁ ਤਹਾਂ ਹਮ ਐਹੈਂ।। ਗੁਰੂ ਭਾਖਿ ਤਵ ਸੀਸ ਝੁਕੈ ਹੈਂ।।**
**ਲੈ ਤੋਕੋ ਅਪਨੇ ਘਰ ਜੈਹੋਂ।। ਭਾਂਤਿ ਭਾਂਤਿ ਕੇ ਭੋਗ ਕਮੈਹੋਂ।। ੨੨।।**

ਅਰਥ—ਪਾਲਕੀ ਵਿਚ ਚੜ੍ਹਕੇ ਅਸੀਂ ਤੇਰੇ ਕੋਲ ਆਵਾਂਗੇ ਅਤੇ ਤੈਨੂੰ ਗੁਰੂ ਮੰਨਕੇ ਤੇਰੇ ਸਾਮ੍ਹਣੇ ਸਿਰ ਝੁਕਾਵਾਂਗੇ। ਫਿਰ ਤੈਨੂੰ ਲੈਕੇ ਆਪਣੇ ਘਰ ਆ ਜਾਵਾਂਗੇ ਅਤੇ ਕਈ ਪ੍ਰਕਾਰ ਨਾਲ ਭੋਗ-ਬਿਲਾਸ ਕਰਾਂਗੇ।। ੨੨।।

**ਤਵਨੈ ਜਾਰ ਤੈਸ ਹੀ ਕਿਯੋ।। ਜਵਨ ਭਾਂਤਿ ਅਬਲਾ ਕਹਿ ਦਿਯੋ।।**
**ਭਯੋ ਪ੍ਰਾਤ ਬਨ ਮਾਂਹਿ ਸਿਧਾਰਯੋ।। ਏਕ ਬਾਵਰੀ ਮਾਹਿ ਬਿਹਾਰਯੋ।।੨੩।।**

ਅਰਥ—ਉਸਦੇ ਮਿੱਤਰ ਨੇ ਉਸੇ ਤਰ੍ਹਾਂ ਹੀ ਕੀਤਾ, ਜਿਸ ਤਰ੍ਹਾਂ ਕਿ ਉਸ ਇਸਤ੍ਰੀ ਨੇ ਕਿਹਾ ਸੀ। ਉਹ ਸਵੇਰ ਹੁੰਦਿਆਂ ਹੀ ਜੰਗਲ ਵਿਚ ਗਿਆ ਅਤੇ ਇਕ ਬਾਉਲੀ ਉਤੇ ਜਾ ਬੈਠਾ।। ੨੩।।

**ਦੋਹਰਾ।। ਮੱਜਨ ਕਰਿ ਬਾਪੀ ਬਿਖੈ ਬੈਠਯੋ ਧਯਾਨ ਲਗਾਇ।।**
**ਕਹਯੋ ਆਨਿ ਮੁਹਿ ਦੈ ਗਏ ਦਰਸ਼ਨ ਸ੍ਰੀ ਜਦੁਰਾਇ।। ੨੪।।**

ਪਦ ਅਰਥ—ਮੱਜਨ=ਇਸ਼ਨਾਨ। ਬਾਪੀ=ਬਾਉਲੀ। ਸ੍ਰੀ ਜਦੁਰਾਇ=ਸ੍ਰੀ ਕ੍ਰਿਸ਼ਨ ਜੀ।

ਅਰਥ—ਇਸ਼ਨਾਨ ਕਰਕੇ ਉਹ ਬਾਉਲੀ ਉਤੇ ਸਮਾਧੀ ਲਾਕੇ ਬੈਠ ਗਿਆ ਅਤੇ ਆਖਣ ਲਗਾ ਕਿ ਮੈਨੂੰ ਸ੍ਰੀ ਕ੍ਰਿਸ਼ਨ ਜੀ ਦਰਸ਼ਨ ਦੇ ਗਏ ਹਨ।। ੨੪।।

**ਚੌਪਈ।। ਯੌਂ ਸੁਨਿ ਲੋਕ ਸਕਲ ਹੀ ਧਾਏ।। ਛੇਰਾ ਸਕਰ ਕੁਚਾਰੂ ਲਜਾਏ।।**
**ਦੂਧ ਭਾਤ ਆਗੇ ਲੈ ਧਰਹੀਂ।। ਭਾਂਤਿ ਭਾਂਤਿ ਸੌ ਪਾਇਨ ਪਰਹੀਂ।। ੨੫।।**

ਪਦ ਅਰਥ—ਇਹ ਸੁਣਕੇ ਸਾਰੇ ਲੋਕ ਆ ਗਏ ਅਤੇ ਉਹਦੇ ਲਈ ਸੇਵੀਆਂ, ਸ਼ੱਕਰ, ਕਚਾਲੂ

****************************************************************
ਤੇ ਹੋਰ ਕਈ ਪ੍ਰਕਾਰ ਦੇ ਭੋਜਨ ਲੈਕੇ ਪਹੁੰਚ ਗਏ। ਉਹਦੇ ਅਗੇ ਦੁਧ-ਚੌਲ ਆਦਿ ਲਿਆਕੇ ਰਖੇ ਅਤੇ ਲੋਕ ਕਈ ਤਰ੍ਹਾਂ ਨਾਲ ਉਹਦੇ ਪੈਰੀਂ ਪੈਣ ਲਗੇ।। ੨੫।।

**ਦਰਸ ਦਯੋ ਤੁਮ ਕੌ ਜਦੁਰਾਈ।। ਗੁਰੂ ਭਾਖਿ ਦੈ ਗਯੋ ਬਡਾਈ।।**
**ਤਾਂਤੇ ਸਭ ਉਸਤਤਿ ਹਮ ਕਰਹੀਂ।। ਮਹਾਂ ਕਾਲ ਕੀ ਬੰਦ ਨ ਪਰਹੀਂ।। ੨੬।।**

ਅਰਥ—ਲੋਕ ਆਖਣ ਲਗੇ ਕਿ ਭਗਵਾਨ ਕ੍ਰਿਸ਼ਨ ਜੀ ਤੁਹਾਨੂੰ ਦਰਸ਼ਨ ਦੇ ਗਏ ਹਨ ਅਤੇ ਤੁਸੀਂ ਗੁਰੂ ਬਣ ਗਏ ਹੋ, ਇਸ ਲਈ ਅਸੀਂ ਤੁਹਾਡੀ ਪੂਜਾ ਕਰ ਰਹੇ ਹਾਂ, ਇਸ ਤਰ੍ਹਾਂ ਕਰਕੇ ਅਸੀਂ ਮੌਤ ਦੇ ਬੰਧਨ ਤੋਂ ਮੁਕਤ ਹੋ ਜਾਂਵਾਂਗੇ।। ੨੬।।

**ਦੋਹਰਾ।। ਮਹਾਂ ਕਾਲ ਕੀ ਬੰਦ ਤੇ ਸਭ ਕੋ ਲੇਹੁ ਛੁਰਾਇ।।**
**ਤਵ ਪ੍ਰਸਾਦਿ ਬਿਚਰਹਿ ਸੁਰਗ ਪਰਹਿ ਨਰਕ ਨਹਿ ਜਾਇ।। ੨੭।।**

ਪਦ ਅਰਥ—ਛੁਰਾਇ=ਛੁਡਾ ਲਵਾਂਗੇ। ਤਵ ਪ੍ਰਸਾਦਿ=ਤੇਰੀ ਕ੍ਰਿਪਾ ਨਾਲ।

ਅਰਥ—ਹੇ ਗੁਰਦੇਵ! ਸਾਨੂੰ ਸਾਰਿਆਂ ਨੂੰ ਮੌਤ ਦੇ ਬੰਧਨ ਤੋਂ ਛੁਡਾ ਲਵੋ, ਅਸੀਂ ਸਾਰੇ ਤੁਹਾਡੀ ਕ੍ਰਿਪਾ ਨਾਲ ਸੁਰਗ ਵਿਚ ਵਾਸਾ ਕਰੀਏ ਤੇ ਨਰਕ ਤੋਂ ਬਚ ਜਾਈਏ।। ੨੭।।

**ਚੌਪਈ।।**

**ਚਲੀ ਕਥਾ ਪੁਰਿ ਭੀਤਰਿ ਆਈ।। ਤਿਨ ਰਾਨੀ ਸ੍ਰਵਨਨ ਸੁਨਿ ਪਾਈ।।**
**ਚੜਿ ਝੰਪਾਨ ਤਹਾਂ ਕਹੱ ਚਲੀ।। ਲੀਨੇ ਬੀਸ ਪਚਾਸਿਕ ਅਲੀ।। ੨੮।।**

ਪਦ ਅਰਥ—ਝੰਪਾਨ=ਪਾਲਕੀ। ਅਲੀ=ਸਹੇਲੀਆਂ।

ਅਰਥ—ਉਹਦੀ ਕਥਾ ਚਲਦੀ ਚਲਦੀ ਸ਼ਹਿਰ ਵਿਚ ਪੁਜੀ ਤੇ ਉਸ ਰਾਣੀ ਨੇ ਉਸ ਨੂੰ ਕੰਨਾਂ ਨਾਲ ਸੁਣਿਆ। ਉਹ ਵੀਹ-ਪੰਜੀ ਸਹੇਲੀਆਂ ਨੂੰ ਲੈ ਕੇ ਪਾਲਕੀ ਤੇ ਸਵਾਰ ਹੋ ਕੇ ਉਸ ਪਾਸੇ ਤੁਰ ਪਈ।। ੨੮।।

**ਚਲੀ ਚਲੀ ਆਈ ਤਹਾਂ ਜਹਾਂ ਹੁਤੇ ਨਿਜੁ ਮੀਤ।।**
**ਭਾਖਿ ਗੁਰੂ ਪਾਇਨ ਪਰੀ ਅਧਿਕ ਮਾਨ ਸੁਖ ਚੀਤ।। ੨੯।।**

ਪਦ ਅਰਥ—ਪਾਇਨ ਪਰੀ=ਪੈਰਾਂ ਤੇ ਪਈ। ਸੁਖ ਚੀਤ=ਪ੍ਰਸੰਨ ਮਨ ਨਾਲ।

ਅਰਥ—ਤੁਰਦਿਆਂ ਤੁਰਦਿਆਂ ਉਹ ਉਥੇ ਪਹੁੰਚੀ ਜਿਥੇ ਉਸਦਾ ਮਿੱਤਰ ਸੀ। ਉਹ ਉਹਨੂੰ ਗੁਰਦੇਵ ਕਹਿੰਦੀ ਹੋਈ ਪ੍ਰਸੰਨ ਮਨ ਨਾਲ ਉਹਦੇ ਪੈਰਾਂ ਤੇ ਆ ਪਈ।। ੨੯।।

**ਚੌਪਈ।। ਕਿਹੱ ਬਿਧਿ ਦਰਸੁ ਸਜਾਮ ਤੁਹਿ ਦੀਨੋ।। ਕਵਨ ਕ੍ਰਿਪਾ ਕਰਿ ਕੈ ਗੁਰ ਕੀਨੋ।।**

**************************************************************

**ਸਕਲ ਕਥਾ ਵਹੁ ਹਮੈ ਸੁਨਾਵਹੁ।। ਮੋਰੇ ਚਿਤ ਕੋ ਤਾਪ ਮਿਟਾਵਹੁ।। ੩੦।।**

ਅਰਥ—(ਰਾਣੀ ਪੁੱਛਣ ਲਗੀ) ਆਪ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਕਿਸ ਤਰ੍ਹਾਂ ਦਰਸ਼ਨ ਦਿਤੇ ਅਤੇ ਕਿਸ ਤਰ੍ਹਾਂ ਕ੍ਰਿਪਾ ਕਰਕੇ ਤੁਹਾਨੂੰ ਗੁਰੂ ਬਣਾਇਆ। ਇਹ ਸਾਰੀ ਕਥਾ ਮੈਨੂੰ ਦਸੋ ਅਤੇ ਮੇਰੇ ਦਿਲ ਦਾ ਸੰਤਾਪ ਦੂਰ ਕਰੋ।। ੩੦।।

**ਦੋਹਰਾ।। ਜੋ ਕਛੁ ਕਥਾ ਤੁਮ ਪੇ ਭਈ ਸੁ ਕਛੁ ਕਹੌ ਤੁਮ ਮੋਹਿ।।**
**ਤੁਹਿ ਜਦੁਪਤਿ ਕੈਸੇ ਮਿਲੇ ਕਹਾ ਦਯੋ ਬਰ ਤੋਹਿ।। ੩੧।।**

ਅਰਥ—ਜੋ ਜੋ ਤੁਹਾਡੇ ਨਾਲ ਬੀਤਿਆ, ਉਹ ਆਪ ਮੈਨੂੰ ਕਹੋ ਅਤੇ ਦਸੋ ਕਿ ਸ੍ਰੀ ਕ੍ਰਿਸ਼ਨ ਜੀ ਆਪ ਨੂੰ ਕਿਸ ਤਰ੍ਹਾਂ ਮਿਲੇ ਅਤੇ ਤੁਹਾਨੂੰ ਕੀ ਵਰ ਦਿੱਤਾ।। ੩੧।।

**ਚੌਪਈ।। ਮੱਜਨ ਹੇਤ ਇਹਾਂ ਮੈਂ ਆਯੋ।। ਨ੍ਹਾਇ ਧੋਇ ਕਰਿ ਧ੍ਯਾਨ ਲਗਾਯੋ।।**
**ਇਕ ਚਿਤ ਹ੍ਵੈ ਦ੍ਰਿੜ ਜਪੁ ਜਬ ਕਿਯੋ।। ਤਬ ਜਦੁਪਤਿ ਦਰਸਨ ਮੁਹਿ ਦਿਯੋ।। ੩੨।।**

ਅਰਥ—ਉਸ ਮਨੁੱਖ ਨੇ ਦਸਿਆ ਮੈਂ ਇਥੇ ਇਸ਼ਨਾਨ ਕਰਨ ਲਈ ਆਇਆ ਸੀ, ਨਹਾ ਧੋ ਕੇ ਮੈਂ ਸਮਾਧੀ ਲਾਈ ਅਤੇ ਇਕਾਗਰ ਹੋ ਕੇ ਦ੍ਰਿੜ ਮਨ ਨਾਲ ਜਦੋਂ ਮੈਂ ਜਾਪ ਕੀਤਾ ਤਾਂ ਮੈਨੂੰ ਸ੍ਰੀ ਕ੍ਰਿਸ਼ਨ ਜੀ ਨੇ ਦਰਸ਼ਨ ਦਿੱਤੇ।। ੩੨।।

**ਸੁਨੁ ਅਬਲਾ ਮੈ ਕਛੂ ਨ ਜਾਨੋ।। ਕਹਾ ਦਯੋ ਮੁਹਿ ਕਹਾਂ ਬਖਾਨੋ।।**
**ਮੈ ਲਖਿ ਰੂਪ ਅਚਰਜ ਤਬ ਭਯੋ।। ਮੋ ਕਹੱ ਬਿਸਰਿ ਸਭੈ ਕਿਛੁ ਗਯੋ।। ੩੩।।**

ਅਰਥ—ਹੇ ਨਾਰੀ! ਮੈਂ ਕੁਝ ਨਹੀਂ ਜਾਣਦਾ ਕਿ ਉਹਨੇ ਮੈਨੂੰ ਕੀ ਕੀ ਦਿੱਤਾ। ਮੈਂ ਤਾਂ ਉਹਦਾ ਰੂਪ ਵੇਖਕੇ ਅਸਚਰਜ ਰਹਿ ਗਿਆ ਅਤੇ ਮੈਨੂੰ ਤਾਂ ਉਸ ਵੇਲੇ ਸਭ ਕੁਝ ਹੀ ਭੁਲ ਗਿਆ।। ੩੩।।

**ਦੋਹਰਾ।। ਬਨਮਾਲਾ ਉਰ ਮੈਂ ਧਰੀ ਪੀਤ ਬਸਨ ਫਹਰਾਇ।।**
**ਨਿਰਖ ਦਿਪਤ ਦਾਮਿਨ ਲਜੈ ਪ੍ਰਭਾ ਨ ਬਰਨੀ ਜਾਇ।। ੩੪।।**

ਪਦ ਅਰਥ—ਉਰ=ਗਲ। ਪੀਤ=ਪੀਲੇ। ਦਿਪਤ=ਪ੍ਰਕਾਸ਼ ਨੂੰ। ਦਾਮਿਨ=ਬਿਜਲੀ।

ਅਰਥ—ਉਹਨੇ ਬਨਮਾਲਾ ਗਲ ਵਿਚ ਪਾਈ ਹੋਈ ਸੀ ਅਤੇ ਪੀਲੇ ਕੱਪੜੇ ਲਹਿਰਾ ਰਹੇ ਸਨ। ਉਹਦੇ ਪ੍ਰਕਾਸ਼ ਨੂੰ ਵੇਖਕੇ ਬਿਜਲੀ ਵੀ ਸ਼ਰਮਾ ਰਹੀ ਸੀ, ਮੈਂ ਉਹਦੀ ਸੋਭਾ ਦਾ ਵਰਣਨ ਨਹੀਂ ਕਰ ਸਕਦਾ।। ੩੪।। (ਦ: ਗ੍ਰੰ: ਪੰਨਾ ੮੪੭)

**ਚੌਪਈ।। ਅਧਿਕ ਜੋਤਿ ਜਦੁਪਤਿ ਕੀ ਸੋਹੈ।। ਖਗ ਮ੍ਰਿਗ ਜੱਛ ਭੁਜੰਗਨ ਮੋਹੈ।।**
**ਲਹਿ ਨੈਨਨ ਕੋ ਮ੍ਰਿਗ ਸਕੁਚਾਨੇ।। ਕਮਲ ਜਾਨਿ ਅਲਿ ਫਿਰਤ ਦਿਵਾਨੇ।। ੩੫।।**

ਅਰਥ—ਉਹਦੀ ਜੋਤ ਬੜੀ ਸੁੰਦਰ ਸੀ, ਪੰਛੀ, ਹਿਰਣ, ਜੱਛ ਤੇ ਸੱਪ ਆਦਿ ਸਭ ਦਾ ਮਨ ਮੋਹ ਰਹੀ ਸੀ। ਹਿਰਣ ਉਹਦੀਆਂ ਅੱਖਾਂ ਨੂੰ ਵੇਖਕੇ ਸ਼ਰਮਾ ਰਹੇ ਸਨ ਅਤੇ ਭੌਰੇ ਉਹਦੇ ਨੇਤਰਾਂ ਨੂੰ ਕਮਲ ਫੂਲ ਜਾਣਕੇ ਮਸਤ ਹੋ ਕੇ ਘੁੰਮ ਰਹੇ ਸਨ।। ੩੫।।

**ਛੰਦ।। ਪੀਤ ਬਸਨ ਬਨਮਾਲ ਮੋਰ ਕੋ ਮੁਕਟ ਸੁਧਾਰੈ।।**
**ਮੁਖ ਮੁਰਲੀ ਅਤਿ ਫਬਤ ਹਿਯੇ ਕੌਸਤਕ ਮਨਿ ਧਾਰੈ।।**
**ਸਾਰੰਗ ਸੁਦਰਸ਼ਨ ਗਦਾ ਹਾਥ ਨੰਦਗ ਅਸਿ ਛਾਜੈ।।**
**ਲਖੇ ਸਾਵਕੀ ਦੇਹ ਸਘਨ ਘਨ ਸਾਵਨ ਲਾਜੈ।। ੩੬।।**

ਪਦ ਅਰਥ—ਕੌਸਤਕ ਮਨਿ=ਕੌਸਤਕ ਮਣੀ। ਸਾਰੰਗ=ਧਨੁਖ। ਨੰਦਗ=ਖੰਡਾ। ਅਸਿ=ਤਲਵਾਰ।

ਅਰਥ—ਪੀਲੇ ਬਸਤਰ, ਬਨਮਾਲਾ, ਮੋਰ ਮੁਕਟ, ਮੂੰਹ ਵਿਚ ਮੁਰਲੀ ਅਤੇ ਹਿਰਦੇ ਵਿਚ ਕੌਸਤਕ ਮਣੀ ਸੁਭਾਇਮਾਨ ਹੋ ਰਹੀ ਸੀ। ਸਾਰੰਗ, ਸੁਦਰਸ਼ਨ ਚੱਕ੍ਰ, ਖੰਡਾ, ਤਲਵਾਰ ਹੱਥ ਵਿਚ ਫੜੇ ਹੋਏ ਸਨ ਅਤੇ ਉਹਨਾਂ ਦੀ ਸਾਂਵਲੇ ਸਰੀਰ ਨੂੰ ਵੇਖਕੇ ਸਾਵਣ ਦੇ ਸੰਘਣੇ ਬੱਦਲ ਵੀ ਸ਼ਰਮਾ ਰਹੇ ਸਨ।। ੩੬।।

**ਦੋਹਰਾ।। ਚਤੁਰ ਕਾਨ ਆਯੁਧ ਚਤੁਰ ਚਹੂੰ ਬਿਰਾਜਤ ਹਾਥ।।**
**ਦੋਖ ਹਰਨ ਦੀਨੋ ਧਰਨ ਸਭ ਨਾਥਨ ਕੇ ਨਾਥ।। ੩੭।।**

ਅਰਥ—ਸੁੰਦਰ ਕ੍ਰਿਸ਼ਨ ਦੇ ਚੌਹਾਂ ਹੱਥਾਂ ਵਿਚ ਸੁੰਦਰ ਚਾਰ ਸ਼ਸਤ੍ਰ ਬਿਰਾਜ ਰਹੇ ਹਨ। ਉਹ ਦੁਖਾਂ ਦਾ ਨਾਸ ਕਰਨ ਵਾਲੇ ਸਾਰੇ ਮਾਲਕਾਂ ਦੇ ਵੀ ਮਾਲਕ ਹਨ।। ੩੭।।

**ਨਵਲ ਕਾਨ ਗੋਪੀ ਨਵਲ ਨਵਲ ਸਖਾ ਲਿਯੇ ਸੰਗ।।**
**ਨਵਲ ਬਸਤ੍ਰ ਜਾ ਮੈ ਧਰੇ ਰੰਗਿਤ ਨਾਨਾ ਰੰਗ।। ੩੮।।**

ਅਰਥ—ਸੁੰਦਰ ਕ੍ਰਿਸ਼ਨ ਦੇ ਨਾਲ ਸੁੰਦਰ ਗੋਪੀਆਂ ਅਤੇ ਸੁੰਦਰ ਸਖੀਆਂ ਸਨ। ਉਹਨਾਂ ਸਾਰਿਆਂ ਨੇ ਰੰਗ-ਬਰੰਗੇ ਸੁੰਦਰ ਤੇ ਨਵੇਂ ਬਸਤਰ ਪਹਿਣ ਰਖੇ ਸਨ।। ੩੮।।

**ਇਹੈ ਭੇਖ ਭਗਵਾਨ ਕੋ ਯਾ ਮੈ ਕਛੂ ਨ ਭੇਦ।।**
**ਇਹੈ ਉਚਾਰਤ ਸ਼ਾਸਤ੍ਰ ਸਭ ਇਹੈ ਬਖਾਨਤ ਬੇਦ।। ੩੯।।**

ਅਰਥ—ਇਹਦੇ ਵਿਚ ਕੋਈ ਸੰਸਾ ਨਹੀਂ ਭਗਵਾਨ ਦਾ ਇਹੀ ਵੇਸ ਸੀ ਅਤੇ ਇਹੀ ਸਾਰੇ ਵੇਦ-ਸ਼ਾਸਤ੍ਰ ਆਦਿ ਵੀ ਦਸਦੇ ਹਨ।। ੩੯।।

**ਇਹੈ ਭੇਖ ਪੰਡਿਤ ਕਹੈਂ ਇਹੈ ਕਹਤ ਸਭ ਕੋਇ।।**

************************************************************

ਦਰਸੁ ਦਯੋ ਜਦੁਪਤਿ ਤੁਮੈ ਯਾ ਮੈ ਭੇਦ ਨ ਹੋਇ।। ੪੦।।

ਅਰਥ—ਪੰਡਿਤ ਤੇ ਹੋਰ ਲੋਕ ਵੀ ਇਹੋ ਭੇਸ ਬਿਆਨ ਕਰਦੇ ਹਨ। ਤੁਹਾਨੂੰ ਭਗਵਾਨ ਨੇ ਦਰਸ਼ਨ ਦਿੱਤੇ ਹਨ, ਇਹਦੇ ਵਿਚ ਹੁਣ ਕੋਈ ਸ਼ਕ ਨਹੀਂ ਰਹਿ ਗਿਆ ਹੈ।

ਚੌਪਈ।। ਸਭ ਬਨਿਤਾ ਪਾਇਨ ਪਰ ਪਰੀ।। ਭਾਂਤਿ ਭਾਂਤਿ ਸੋਂ ਬਿਨਤੀ ਕਰੀ।।
ਨਾਥ ਹਮਾਰੇ ਧਾਮ ਪਧਾਰਹੁ।। ਸ੍ਰੀ ਜਦੁਪਤਿ ਕੋ ਨਾਮ ਉਚਾਰਹੁ।। ੪੧।।

ਪਦ ਅਰਥ—ਬਨਿਤਾ=ਇਸਤ੍ਰੀਆਂ। ਪਾਇਨ=ਪੈਰਾਂ। ਪਧਾਰਹੁ=ਚਲੋ।

ਅਰਥ—ਸਾਰੀਆਂ ਇਸਤ੍ਰੀਆਂ ਪੈਰਾਂ ਤੇ ਪਈਆਂ ਅਤੇ ਕਈ ਪ੍ਰਕਾਰ ਦੀਆਂ ਬੇਨਤੀਆਂ ਕਰਨ ਲੱਗੀਆਂ ਕਿ ਸਾਡੇ ਘਰ ਚਲੋ ਅਤੇ ਸ੍ਰੀ ਕ੍ਰਿਸ਼ਨ ਜੀ ਦੇ ਨਾਂ ਦੇ ਗੁਣ ਗਾ ਕੇ ਸਾਨੂੰ ਸੁਣਾਓ।। ੪੧।।

ਦੋਹਰਾ।। ਧਾਮ ਚਲੋ ਹਮਰੇ ਪ੍ਰਭੂ ਕਰਿ ਕੈ ਕ੍ਰਿਪਾ ਅਪਾਰ।।
ਹਮ ਠਾਢੀ ਸੇਵਾ ਕਰੈਂ ਏਕ ਚਰਨ ਨਿਰਧਾਰ।। ੪੨।।

ਅਰਥ—(ਰਾਣੀ ਨੇ ਕਿਹਾ) ਹੇ ਪ੍ਰਭੂ! ਕ੍ਰਿਪਾ ਕਰਕੇ ਸਾਡੇ ਘਰ ਚਲੋ, ਸਾਨੂੰ ਭਾਵੇਂ ਪਰਖ ਲਵੋ. ਅਸੀਂ ਸਾਰੇ ਇਕ ਪੈਰ ਤੇ ਖਲੋਕੇ ਤੁਹਾਡੀ ਸੇਵਾ ਕਰਾਂਗੇ।। ੪੨।।

ਰਾਨੀ ਸੁਤ ਤੁਮਰੇ ਜਿਯੈ ਸੁਖੀ ਬਸੈ ਤਬ ਦੇਸ।।
ਹਮ ਅਤੀਤ ਬਨ ਹੀਂ ਭਲੇ ਧਰੇ ਜੋਗ ਕੋ ਭੇਸ।। ੪੩।।

ਪਦ ਅਰਥ—ਸੁਤ=ਪੁੱਤਰ। ਅਤੀਤ=ਫਕੀਰ।

ਅਰਥ—(ਸਾਧੂ ਨੇ ਕਿਹਾ) ਹੇ ਰਾਣੀ! ਤੇਰਾ ਪੁੱਤਰ ਜੀਉਂਦਾ ਰਹੇ ਤੇ ਤੇਰਾ ਦੇਸ਼ ਵੀ ਸੁਖੀ ਵਸੇ। ਅਸੀਂ ਫਕੀਰ ਤਾਂ ਜੋਗੀ ਭੇਸ ਵਿਚ ਜੰਗਲ ਵਿਚ ਹੀ ਚੰਗੇ ਹਾਂ।। ੪੩।।

ਚੌਪਈ।। ਕ੍ਰਿਪਾ ਕਰਹੁ ਗ੍ਰਿਹ ਚਲਹੁ ਹਮਾਰੇ।। ਲਗੀ ਪਾਇ ਮੈਂ ਰਹੋ ਤਿਹਾਰੇ।।
ਜੋ ਕਛੁ ਕਹੋ ਕਰਿਹੋਂ ਅਬ ਸੋਈ।। ਤਵ ਆਗਜਾ ਫੇਰਿਹੈ ਨ ਕੋਈ।। ੪੪।।

ਅਰਥ—ਕ੍ਰਿਪਾ ਕਰਕੇ ਸਾਡੇ ਘਰ ਚਲੋ, ਮੈਂ ਤੁਹਾਡੇ ਚਰਨਾਂ ਦੀ ਦਾਸੀ ਬਣੀ ਰਵ੍ਹਾਂਗੀ। ਆਪ ਜੋ ਕਹੋਗੇ, ਉਹੀ ਕਰਾਂਗੀ ਅਤੇ ਆਪ ਦੇ ਹੁਕਮ ਨੂੰ ਕੋਈ ਨਹੀਂ ਮੋੜੇਗਾ।। ੪੪।।

ਦੋਹਰਾ।। ਮੈਂ ਯਾ ਸੋ ਗੋਸ਼ਟਿ ਕਰੌਂ ਕਹਿ ਅਲਿ ਦਈ ਉਠਾਇ।।
ਆਪੁ ਆਇ ਤਾ ਸੋਂ ਰਮੀ ਹ੍ਰਿਦੈ ਹਰਖ ਉਪਜਾਇ।। ੪੫।।

ਪਦ ਅਰਥ—ਅਲਿ=ਸਖੀਆਂ। ਹਰਖ=ਅਨੰਦ, ਖੁਸ਼ੀ।

ਅਰਥ—ਮੈਂ ਇਹਨਾਂ ਨਾਲ ਵੱਖ ਗੱਲ ਬਾਤ ਕਰਾਂਗੀ, ਇਹ ਕਹਿੰਦੇ ਹੋਏ ਉਹਨੇ ਸਾਰੀਆਂ ਸਖੀਆਂ ਨੂੰ ਉਠਾ ਦਿਤਾ ਅਤੇ ਆਪ ਆਪਣੇ ਜੋਗੀ ਰੂਪ ਮਿੱਤਰ ਨਾਲ ਖੁਸ਼ੀ-ਖੁਸ਼ੀ ਪ੍ਰੇਮ ਕ੍ਰੀੜਾ ਕਰਨ ਲਗੀ।। ੪੬।।

**ਚੌਪਈ।। ਤਵਨ ਜਾਰ ਕੋ ਸੰਗ ਲੈ ਚਲੀ। ਲੀਨੇ ਸਾਥਿ ਪਚਾਸਿਕ ਅਲੀ।।**
**ਗੋਸ਼ਟਿ ਹੇਤ ਧਾਮ ਤਿਹੱ ਆਵੈ।। ਸ਼ੰਕ ਤਜਾਗਿ ਕਰਿ ਭੋਗ ਕਮਾਵੈ।। ੪੭।।**

ਅਰਥ—ਉਹ ਪੰਜਾਹ ਦੇ ਕਰੀਬ ਸਖੀਆਂ ਦੇ ਨਾਲ ਆਪਣੇ ਪ੍ਰੇਮੀ ਨੂੰ ਲੈਕੇ ਤੁਰ ਪਈ। ਗਿਆਨ - ਗੋਸ਼ਟੀ ਦੇ ਬਹਾਨੇ ਉਹਨੂੰ ਘਰ ਲੈ ਆਈ ਅਤੇ ਸ਼ੰਕੇ ਨੂੰ ਤਿਆਗ ਕੇ ਉਹਦੇ ਨਾਲ ਭੋਗ ਕਰਨ ਲਗੀ।। ੪੭।।

**ਦੋਹਰਾ।। ਤਵਨ ਜਾਰ ਸੌ ਯੌ ਰਹੈ ਨਿਜੁ ਨਾਰੀ ਜਜੋਂ ਹੋਇ।।**
**ਲੋਗ ਗੁਰੂ ਕਹਿ ਪਗ ਪਰੈ ਭੇਦ ਨ ਪਾਵੈ ਕੋਇ।। ੪੮।।**

ਪਦ ਅਰਥ—ਨਿਜੁ ਨਾਰੀ=ਆਪਣੀ ਇਸਤ੍ਰੀ। ਪਗ ਪਰੈ=ਪੈਰੀਂ ਪੈਂਦੇ ਹਨ।

ਅਰਥ—ਉਹ ਪ੍ਰੇਮੀ ਇਸ ਤਰ੍ਹਾਂ ਰਹਿਣ ਲੱਗ, ਕਿ ਜਿਸ ਤਰ੍ਹਾਂ ਉਹ ਆਪਣੀ ਇਸਤ੍ਰੀ ਨਾਲ ਰਹਿ ਰਿਹਾ ਹੋਵੇ। ਲੋਕ ਉਸ ਪ੍ਰੇਮੀ ਨੂੰ ਗੁਰੂ ਮੰਨਕੇ ਉਹਦੇ ਪੈਰੀ ਪੈਂਦੇ ਸਨ, ਪਰ ਕੋਈ ਵੀ ਅਸਲ ਇਸ ਭੇਦ ਨੂੰ ਨਾ ਪਾ ਸਕਿਆ।। ੪੮।। (ਦ. ਗ੍ਰੰ: ਪੰਨਾ ੮੪੮)

**ਚੰਚਲਾਨ ਕੋ ਚਰਿਤ੍ਰ ਕੋ ਸਕਤ ਨ ਕੋਊ ਪਾਇ।।**
**ਚੰਦ੍ਰ ਸੂਰ ਸੁਰ ਅਸੁਰ ਸਭ ਬ੍ਰਹਮ ਬਿਸ਼ਨ ਸੁਰ ਰਾਇ।। ੪੯।। ੧।।**

ਅਰਥ-ਇਸਤ੍ਰੀਆਂ ਦੇ ਚਲਿੱਤਰਾਂ ਨੂੰ ਕੋਈ ਨਹੀਂ ਸਮਝ ਸਕਿਆ। ਚੰਦ੍ਰ, ਸੂਰਜ, ਦੇਵਤੇ, ਦੈਂਤ, ਬ੍ਰਹਮਾ, ਵਿਸ਼ਨੂੰ ਅਤੇ ਇੰਦਰ ਵੀ ਇਹਨਾਂ ਦੇ ਭੇਦ ਨੂੰ ਨਹੀਂ ਸਮਝ ਸਕੇ ਹਨ।। ੪੯।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਬੀਸਮੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੨੪।। ੫੦੮।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਚੌਵੀਵੀਂ ਕਥਾ ਸਮਾਪਤ।। ੨੪।। ੫੦੮।। ਚਲਦਾ।।

## ਚਲਿੱਤਰ ਪੰਜੀਵਾਂ

## ਕਥਾ ਪ੍ਰੇਮ ਕੁਮਾਰੀ

**ਦੋਹਰਾ।। ਗੰਗ ਜਮੁਨ ਭੀਤਰ ਬਸੈ ਕੈਲਾਖਰ ਦੀ ਦੂਨ।।**

****************************************************************

ਤਿਹ ਠਾਂ ਲੋਗ ਬਸੈ ਘਣੈ ਪ੍ਰਤਛ ਪਸ਼ੂ ਕੀ ਜੂਨ।। ੧।।

ਪਦ ਅਰਥ—ਕੈਲਾਖਰ=ਦੇਸ। ਦੂਨ=ਦੋ ਪਹਾੜਾਂ ਦਾ ਵਿਚਕਾਰਲਾ ਮੈਦਾਨ। ਘਨੈ=ਬਹੁਤੇ।

ਅਰਥ—ਗੰਗਾ ਜਮੁਨਾ ਦੇ ਵਿਚਕਾਰ ਕੈਲਾਖਰ ਦੀ ਘਾਟੀ ਸੀ, ਜਿਥੋਂ ਦੇ ਬਹੁਤੇ ਲੋਕ ਪਸ਼ੂਆਂ ਵਰਗਾ ਜੀਵਨ ਬਤੀਤ ਕਰਦੇ ਸਨ।। ੧।।

ਚੌਪਈ।। ਬਹੁਰਿ ਸੁ ਮੰਤ੍ਰੀ ਬਚਨ ਉਚਾਰੇ।। ਸੁਨਹੁ ਨ੍ਰਿਪਤਿ ਪ੍ਰਾਨਨ ਤੇ ਪਜਾਰੇ।।
ਏਕ ਕਥਾ ਤ੍ਰਿਯ ਤੁਮਹਿ ਸੁਨਾਊਂ।। ਤਾਂ ਤੇ ਤੁਮਰੋ ਤਾਪ ਮਿਟਾਊਂ।। ੨।।

ਅਰਥ—ਫਿਰ ਮੰਤਰੀ ਨੇ ਆਖਿਆ ਕਿ ਪ੍ਰਾਣਾਂ ਤੋਂ ਪਿਆਰੇ ਰਾਜਨ! ਤੁਸੀਂ ਸੁਣੋ, ਮੈਂ ਤੁਹਾਨੂੰ ਇਕ ਕਥਾ ਸੁਣਾਂਦਾ ਹਾਂ ਅਤੇ ਤੁਹਾਡੇ ਮਨ ਦਾ ਸੰਤਾਪ ਦੂਰ ਕਰਦਾ ਹਾਂ।। ੨।।

ਦੋਹਰਾ।। ਕੈਲਾਖਰ ਕੇ ਰਾਵ ਕੀ ਏਕ ਹੁਤੀ ਬਰਨਾਰਿ।।
ਰਾਜ ਨਸ਼ਟ ਕੇ ਹੇਤੁ ਤਿਨ ਚਿਤ ਮੈ ਕਿਯਾ ਬਿਚਾਰਿ।। ੩।।

ਪਦ ਅਰਥ—ਬਰਨਾਰਿ=ਚੰਗੀ ਇਸਤ੍ਰੀ। ਨਸਟ=ਨਾਸ। ਹੇਤੁ=ਵਾਸਤੇ।

ਅਰਥ—ਕੈਲਾਖਰ ਘਾਟੀ ਦੇ ਰਾਜੇ ਦੀ ਇਕ ਸੁੰਦਰ ਇਸਤ੍ਰੀ ਸੀ। ਜਿਸਨੇ ਰਾਜ ਨੂੰ ਨਸ਼ਟ ਕਰਨ ਦਾ ਵਿਚਾਰ ਕੀਤਾ।। ੩।।

ਚੌਪਈ।। ਪ੍ਰੇਮ ਕੁਅਰਿ ਤਾਕੀ ਇਕ ਰਾਨੀ।। ਬਿਰਧ ਰਾਵ ਲਖਿ ਕਰਿ ਡਰਪਾਨੀ।।
ਯਾ ਕੇ ਧਾਮ ਏਕ ਸੁਤ ਨਾਹੀ।। ਇਹ ਚਿੰਤਾ ਤਾ ਕੇ ਚਿਤ ਮਾਹੀ।। ੪।।

ਅਰਥ—ਉਹਦੀ ਇਕ ਪ੍ਰੇਮ ਕੁਮਾਰੀ ਨਾਂ ਦੀ ਰਾਣੀ ਸੀ, ਉਹ ਰਾਜੇ ਨੂੰ ਬੁਢਾ ਵੇਖਕੇ ਬਹੁਤ ਡਰ ਗਈ। ਉਹਦੇ ਮਨ ਵਿਚ ਇਹੀ ਚਿੰਤਾ ਸੀ ਕਿ ਰਾਜੇ ਦੇ ਘਰ ਵਿਚ ਇਕ ਵੀ ਪੁੱਤਰ ਨਹੀਂ ਹੈ।। ੪।।

ਦੋਹਰਾ।। ਪੁੱਤ੍ਰ ਨ ਗ੍ਰਿਹ ਯਾ ਕੇ ਭਯੋ ਬਿਰਧ ਗਯੋ ਹ੍ਵੈ ਰਾਇ।।
ਕੇਲ ਕਲਾ ਤੇ ਥਕਿ ਗਯੋ ਸਕਤ ਨ ਸੁਤ ਉਪਜਾਇ।। ੫।।

ਅਰਥ—ਉਸ ਸੋਚਿਆ ਰਾਜੇ ਦੇ ਘਰ ਪੁੱਤਰ ਨਹੀਂ ਹੈ ਅਤੇ ਇਹ ਬੁੱਢਾ ਹੋ ਗਿਆ ਹੈ, ਇਹਦੇ ਵਿਚ ਹੁਣ ਭੋਗ ਕਰਨ ਦੀ ਸ਼ਕਤੀ ਵੀ ਨਹੀਂ ਰਹੀ ਹੈ ਅਤੇ ਬੱਚਾ ਪੈਦਾ ਨਹੀਂ ਕਰ ਸਕਦਾ।। ੫।।

ਚੌਪਈ।। ਗਰਭਵਤੀ ਇਕ ਤ੍ਰਿਯ ਹੁਤੀ ਲੀਨੀ ਨਿਕਟਿ ਬੁਲਾਇ।।
ਰਨਿਯਹਿ ਰਹਯੋ ਅਧਾਨ ਜਗ ਐਸੇ ਦਈ ਉਡਾਇ।। ੬।।

ਪਦ ਅਰਥ—ਰਨਿਯਹਿ=ਰਾਣੀ ਨੂੰ। ਅਧਾਨ=ਗਰਭ। ਉਡਾਇ=ਫੈਲਾ ਦਿੱਤੀ।

ਅਰਥ—ਇਕ ਗਰਭਵਤੀ ਇਸਤਰੀ ਸੀ, ਉਹਨੂੰ ਰਾਣੀ ਨੇ ਆਪਣੇ ਕੋਲ ਸਦਿਆ ਅਤੇ ਇਹ ਗਲ ਉਡਾ ਦਿੱਤੀ ਕਿ ਰਾਣੀ ਗਰਭਵਤੀ ਹੈ।। ੭।।

**ਅਧਿਕ ਦਰਬ ਤਾ ਕੌ ਦਯੋ ਮੋਲ ਪੁੱਤ੍ਰ ਤਿਹ ਲੀਨ।।**
**ਸੁਤ ਉਪਜਯੋ ਗ੍ਰਿਹ ਰਾਇ ਕੇ ਯੌ ਕਹਿ ਉਤਸਵ ਕੀਨ।। ੮।।**

ਅਰਥ—ਉਸ ਇਸਤ੍ਰੀ ਨੂੰ ਬਹੁਤ ਸਾਰਾ ਧਨ ਦਿੱਤਾ ਅਤੇ ਉਸਦਾ ਪੁੱਤਰ ਮੁੱਲ ਲੈ ਲਿਆ। ਰਾਜੇ ਦੇ ਘਰ ਪੁੱਤਰ ਪੈਦਾ ਹੋਇਆ ਹੈ, ਇਹ ਕਹਿਕੇ ਬੜਾ ਉਤਸ਼ਾਹ ਤੇ ਅਨੰਦ ਕੀਤਾ।। ੮।।

**ਡੋਮ ਭਾਟ ਢਾਢੀਨ ਕੌ ਦੀਨਾ ਦਰਬੁ ਅਪਾਰ।।**
**ਸ਼ੇਰ ਸਿੰਘ ਤਾ ਕੌ ਧਰਯੋ ਸਭਹਿਨ ਨਾਮ ਸੁਧਾਰ।। ੯।।**

ਪਦ ਅਰਥ—ਡੋਮ=ਮਿਰਾਸੀ। ਭਾਟ=ਭੱਟ।

ਅਰਥ—ਮਿਰਾਸੀਆਂ, ਭਟਾਂ ਅਤੇ ਢਾਢੀਆਂ ਨੂੰ ਬਹੁਤ ਧਨ ਵੰਡਿਆ ਗਿਆ ਅਤੇ ਉਸ ਲੜਕੇ ਦਾ ਨਾਂ ਸ਼ੇਰ ਸਿੰਘ ਧਰਿਆ ਗਿਆ।। ੯।।

**ਚੌਪਈ।। ਕਿਤਕ ਦਿਨਨ ਰਾਜਾ ਮਰਿ ਗਯੋ।। ਰਾਵ ਸੁ ਸ਼ੇਰ ਸਿੰਘ ਤਹ ਭਯੋ।।**
**ਰਾਵ ਰਾਵ ਸਭ ਲੋਗ ਬਖਾਨੈ।। ਤਾ ਕੋ ਭੇਦ ਨ ਕੋਊ ਜਾਨੈ।। ੧੦।।**

ਅਰਥ—ਕੁਝ ਸਮੇਂ ਬਾਅਦ ਰਾਜਾ ਮਰ ਗਿਆ, ਤਾਂ ਸ਼ੇਰ ਸਿੰਘ ਰਾਜਾ ਬਣ ਗਿਆ। ਸਾਰੇ ਉਹਨੂੰ ਰਾਜੇ ਦੇ ਰੂਪ ਵਿਚ ਜਾਨਣ ਲਗੇ, ਪਰ ਅਸਲ ਭੇਦ ਨੂੰ ਕੋਈ ਨਾ ਜਾਣ ਸਕਿਆ।। ੧੦।।

**ਦੋਹਰਾ।। ਕਰਮ ਰੇਖ ਕੀ ਗਤਿ ਹੁਤੇ ਭਏ ਰੰਕ ਤੇ ਰਾਇ।।**
**ਰਾਵਤ ਤੇ ਰਾਜਾ ਕਰੇ ਤ੍ਰਿਯਾ ਚਰਿਤ੍ਰ ਬਨਾਇ।। ੧੧।। ੧।।**

ਅਰਥ—ਭਾਗਾਂ ਦੇ ਲੇਖ ਕਰਕੇ ਗਰੀਬ ਤੋਂ ਰਾਜਾ ਬਣ ਗਿਆ। ਇਸਤ੍ਰੀ ਨੇ ਚਲਿੱਤਰ ਕਰਕੇ ਸਾਧਾਰਣ ਜਿਹੇ ਆਦਮੀ ਤੋਂ ਰਾਜਾ ਬਣਾ ਲਿਆ।। ੧੧।। ੧।।

ਇਤਿ ਸ੍ਰੀ ਚਰਿੱਤ੍ਰ ਪਖ੍ਯਾਨੇ ਤ੍ਰਿਯਾ ਚਰਿੱਤ੍ਰੇ ਮੰਤ੍ਰੀ ਭੂਪ ਸੰਬਾਦੇ ਪਚੀਸਮੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੨੫।। ੫੧੯।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਪੰਜੀਵੀਂ ਕਥਾ ਸਮਾਪਤ ।। ੨੫।। ੫੧੯।। ਚਲਦਾ।।

# ਚਲਿੱਤਰ ਛਬੀਵਾਂ

## ਕਥਾ ਨਿਰਤਮਤੀ

**ਦੋਹਰਾ।। ਕਥਾ ਸੁਨਾਊਂ ਬਨਿਕ ਕੀ ਸੁਨ ਨ੍ਰਿਪਬਰ ਤੁਹਿ ਸੰਗ।।**
**ਇਕ ਤ੍ਰਿਯਾ ਤਾ ਕੀ ਬਨ ਬਿਖੈ ਬੁਰਿ ਪਰ ਖੁਦਜੋ ਬਿਹੰਗ।। ੧।।**

ਪਦ ਅਰਥ—ਬੁਰਿ=ਗੁਦਾ ਉਤੇ। ਬਿਹੰਗ=ਪੰਛੀ।

ਅਰਥ—ਹੇ ਰਾਜਨ! ਤੁਹਾਨੂੰ ਇਕ ਬਾਣੀਏ ਦੀ ਕਥਾ ਸੁਣਾਉਂਦਾ ਹਾਂ ਕਿ ਕਿਸ ਤਰ੍ਹਾਂ ਉਹਦੀ ਇਸਤ੍ਰੀ ਨੇ ਜੰਗਲ ਵਿਚ ਜਾਕੇ ਉਸਦੀ ਗੁਦਾ ਉਤੇ ਪੰਛੀ ਖੁਦਵਾਇਆ।। ੧।। (ਦ: ਗ੍ਰੰ: ਪੰਨਾ ੮੪੯)

**ਚੌਪਈ।। ਜਬ ਹੀ ਬਨਿਕ ਬਨਿਜ ਤੇ ਆਵੈ।। ਬੀਸ ਚੋਰ ਅਬ ਹਨੇ ਸੁਨਾਵੈ।।**
**ਪ੍ਰਾਤ ਆਨਿ ਇਮਿ ਬਚਨ ਉਚਾਰੇ।। ਤੀਸ ਚੋਰ ਮੈਂ ਆਜੁ ਸੰਘਾਰੇ।। ੨।।**

ਅਰਥ—ਜਦੋਂ ਇਹ ਬਾਣੀਆ ਵਪਾਰ ਕਰਕੇ ਵਾਪਸ ਆਉਂਦਾ ਤਾਂ ਹਰ ਵਾਰ ਆਪਣੀ ਇਸਤ੍ਰੀ ਨੂੰ ਦਸਦਾ ਕਿ ਇਸ ਵਾਰੀ ਉਹਨੇ ਵੀਹ ਚੋਰ ਮਾਰੇ ਹਨ, ਫਿਰ ਜਾਂਦਾ ਤੇ ਵਾਪਸ ਆ ਕੇ ਕਹਿੰਦਾ ਕਿ ਅਜ ਮੈਂ ਤੀਹ ਚੋਰਾਂ ਨੂੰ ਮਾਰ ਸੁਟਿਆ ਹੈ।। ੨।।

**ਐਸੀ ਭਾਂਤਿ ਨਿੱਤ ਵਹੁ ਕਹੈ।। ਸੁਨਿ ਤ੍ਰਿਯ ਬੈਨ ਮੋਨ ਹ੍ਵੈ ਰਹੈ।।**
**ਤਾ ਕੇ ਮੁਖ ਪਰ ਕਛੂ ਨ ਭਾਖੈ।। ਏ ਸਭ ਬਾਤ ਚਿੱਤ ਮੈ ਰਾਖੈ।। ੩।।**

ਅਰਥ—ਜਦੋਂ ਉਹ ਰੋਜ਼ ਇਸ ਤਰ੍ਹਾਂ ਕਹਿੰਦਾ ਤਾਂ ਇਸਤ੍ਰੀ ਸੁਣਕੇ ਚੁੱਪ ਹੋ ਜਾਂਦੀ। ਉਹ ਅਪੇ ਮੂੰਹ ਤੇ ਕੁਝ ਨਾ ਬੋਲਦੀ ਪਰ ਉਹ ਇਹ ਸਾਰੀ ਗੱਲ ਆਪਣੇ ਦਿਲ ਵਿਚ ਰਖਦੀ।। ੩।।

**ਨਿਰਤਮਤੀ ਇਹ ਬਿਧਿ ਤਬ ਕਿਯੋ।। ਬਾਜਸਾਲ ਤੇ ਹੈ ਇਕ ਲਿਯੋ।।**
**ਬਾਂਧਿ ਪਾਗ ਸਿਰ ਖੜਗਨ ਚਾਯੋ।। ਸਕਲ ਪੁਰਖ ਕੋ ਭੇਸ ਬਨਾਯੋ।। ੪।।**

ਅਰਥ—ਨਿਰਤਮਤੀ ਨਾਂ ਦੀ ਇਸਤ੍ਰੀ ਨੇ ਇਸ ਤਰ੍ਹਾਂ ਕੀਤਾ ਕਿ ਤਬੇਲੇ ਵਿਚੋਂ ਇਕ ਘੋੜਾ ਮੰਗਵਾਇਆ। ਸਿਰ ਤੇ ਪੱਗ ਬੰਨ੍ਹਕੇ, ਹੱਥ ਵਿਚ ਤਲਵਾਰ ਫੜ ਕੇ ਹਰ ਤਰ੍ਹਾਂ ਨਾਲ ਪੁਰਸ਼ਾਂ ਦਾ ਭੇਸ ਬਣਾ ਲਿਆ।। ੪।।

**ਦਹਿਨੇ ਹਾਥ ਸੈਹਥੀ ਸੋਹੈ।। ਜਾ ਕੇ ਤੀਰ ਸਿਪਾਹੀ ਕੋਹੈ।।**
**ਸਭ ਹੀ ਸਾਜ ਪੁਰਖ ਕੇ ਬਨੀ।। ਜਾਨੁਕ ਮਹਾਰਾਜ ਪਤਿ ਅਨੀ।। ੫।।**

ਅਰਥ—ਉਹਦੇ ਸੱਜੇ ਹੱਥ ਵਿਚ ਕ੍ਰਿਪਾਨ ਸੋਭਦੀ ਸੀ ਅਤੇ ਉਹ ਇਸ ਤਰ੍ਹਾਂ ਲਗਦੀ ਜਾਂ

**************************************************************

ਕਿ ਮਾਨੋਂ ਕੋਈ ਸਿਪਾਹੀ ਹੈ। ਹਰ ਪ੍ਰਕਾਰ ਨਾਲ ਆਦਮੀ ਬਣਕੇ ਉਹ ਮਹਾਰਾਜੇ ਦੀ ਸੈਨਾ ਦੀ ਸੈਨਾਪਤੀ ਲਗਣ ਲਗੀ।। ੫।।

**ਦੋਹਰਾ।। ਸਿਪਰ ਸਰੋਹੀ ਸੈਹਥੀ ਧੁਜਾ ਰਹੀ ਫਹਰਾਇ।।**
**ਮਹਾਂਬੀਰ ਸੀ ਜਾਨਿਯੈ ਤ੍ਰਿਯਾ ਨ ਸਮਝੀ ਜਾਇ।। ੬।।**

ਪਦ ਅਰਥ—ਸਿਪਰ=ਢਾਲ, ਤਲਵਾਰ, ਬਰਛੀ। ਧੁਜਾ=ਝੰਡੀ।

ਅਰਥ—ਢਾਲ, ਤਲਵਾਰ, ਬਰਛੀ ਤੇ ਝੰਡੇ ਨਾਲ ਉਹ ਮਹਾਂਬੀਰ ਸਮਝੀ ਜਾ ਰਹੀ ਸੀ ਤੇ ਉਹ ਇਸਤ੍ਰੀ ਬਿਲਕੁਲ ਨਹੀਂ ਲਗ ਰਹੀ ਸੀ।। ੬।।

**ਬਨਿਜ ਹੇਤ ਬਨਿਯਾ ਚਲਜੋ ਅਤਿ ਹਰਖਤ ਸਭ ਅੰਗ।।**
**ਗਾਵਤ ਗਾਵਤ ਗੀਤ ਸੁਭ ਬਨ ਮੈ ਧਸਜੋ ਨਿਸ਼ੰਗ।। ੭।।**

ਅਰਥ—ਬਾਣੀਆਂ ਵਪਾਰ ਲਈ ਪ੍ਰਸੰਨ ਹੋ ਕੇ ਤੁਰਿਆ ਅਤੇ ਮਸਤੀ ਵਿਚ ਗੀਤ ਗਾਂਦਾ ਹੋਇਆ ਉਹ ਜੰਗਲ ਵਿਚ ਚਲਾ ਗਿਆ।। ੭।।

**ਚੌਪਈ।। ਬਨਿਕ ਜਾਤ ਏਕਲੌ ਨਿਹਾਰਜੋ।। ਛਲੌਂ ਯਾਹਿ ਯੌਂ ਬਾਲ ਬਿਚਾਰਜੋ।।**
**ਮਾਰਿ ਮਾਰਿ ਕਰਿ ਸਾਮੁਹਿ ਧਾਈ।। ਕਾਢਿ ਕ੍ਰਿਪਾਨ ਪਹੂੰਚੀ ਆਈ।। ੮।।**

ਪਦ ਅਰਥ—ਨਿਹਾਰਜੋ=ਵੇਖਿਆ। ਬਾਲ=ਇਸਤ੍ਰੀ। ਸਾਮੁਹਿ=ਸਾਮ੍ਹਣੇ।

ਅਰਥ।। ਬਾਣੀਏ ਨੂੰ ਇਕੱਲਿਆਂ ਜਾਂਦੇ ਵੇਖਕੇ ਉਸ ਇਸਤ੍ਰੀ ਨੇ ਉਸਨੂੰ ਛਲਣ ਦਾ ਵਿਚਾਰ ਕੀਤਾ ਅਤੇ ਮਾਰੋ ਮਾਰੋ ਚਿਲਾਂਦੀ ਹੋਈ ਕ੍ਰਿਪਾਨ ਕੱਢਕੇ ਉਹਦੇ ਸਾਮ੍ਹਣੇ ਆ ਪਹੁੰਚੀ।। ੮।।

**ਦੋਹਰਾ।। ਕਹਾ ਜਾਤ ਰੇ ਮੂੜ ਮਤਿ ਜੁੱਧ ਕਰਹੁ ਡਰ ਡਾਰਿ।।**
**ਮਾਰਤ ਹੌਂ ਨਹਿ ਆਜੁ ਤੁਹਿ ਪਗਿਯਾ ਬਸਤ੍ਰ ਉਤਾਰਿ।। ੯।।**

ਅਰਥ—ਉਹਨੇ ਆਖਿਆ ਕਿ ਐ ਮੂਰਖ! ਕਿਥੇ ਜਾ ਰਿਹਾ ਏਂ, ਮੇਰੇ ਨਾਲ ਜੁੱਧ ਕਰ, ਨਹੀਂ ਤੇ ਮੈਂ ਤੈਨੂੰ ਤੇਰੀ ਪੱਗ ਤੇ ਕਪੜੇ ਲਾਹਕੇ ਮਾਰ ਦਿਆਂਗੀ।। ੯।।

**ਚੌਪਈ।।ਬਨਿਕ ਬਚਨ ਸੁਨਿ ਬਸਤ੍ਰ ਉਤਾਰੇ।। ਘਾਸ ਦਾਂਤ ਗਹਿ ਰਾਮ ਉਚਾਰੇ।।**
**ਸੁਨ ਤਸਕਰ ਮੈ ਦਾਸ ਤਿਹਾਰੋ।।ਜਾਨਿ ਆਪਨੋ ਆਜੁ ਉਬਾਰੋ।।੧੦।।**

ਅਰਥ—ਬਾਣੀਏਂ ਨੇ ਇਹ ਬਚਨ ਸੁਣਕੇ ਕਪੜੇ ਉਤਾਰ ਦਿੱਤੇ ਅਤੇ ਦੰਦਾਂ ਵਿਚ ਘਾਹ ਫੜਕੇ ਰਾਮ ਰਾਮ ਪੁਕਾਰਨ ਲੱਗਾ ਤੇ ਆਖਣ ਲਗਾ ਕਿ ਹੇ ਚੋਰ! ਸੁਣ, ਮੈਂ ਤੇਰਾ ਦਾਸ ਹਾਂ, ਮੈਨੂੰ ਆਪਣਾ ਜਾਣਕੇ ਅੱਜ ਕਿਸੇ ਤਰਾਂ ਬਚਾ ਲਵੇਂ।। ੧੦।।

**************************************************************

ਦੋਹਰਾ॥ ਜੌ ਆਪਨੀ ਤੈਂ ਗੁਦਾ ਪਰ ਖੋਦਨ ਦੇਇ ਬਿਹੰਗ॥
ਤੌ ਤੁਮ ਅਬ ਜੀਵਤ ਰਹੋ ਬਚੈ ਤਿਹਾਰੋ ਅੰਗ॥ ੧੧॥

ਅਰਥ—ਉਸ ਇਸਤ੍ਰੀ ਨੇ ਆਖਿਆ ਕਿ ਜੇਕਰ ਆਪਣੀ ਗੁਦਾ ਉਤੇ ਪੰਛੀ ਛਾਪਣ ਦੇਵੇਂ ਤੂੰ ਜਿੰਦਾ ਬਚ ਸਕਦਾ ਹੈਂ॥ ੧੧॥

ਤਬੈ ਬਨਿਕ ਤੈਸੈ ਕਿਯਾ ਜਯੋਂ ਤ੍ਰਿਯ ਕਹਯੋ ਰਿਸਾਇ॥
ਥਰਹਰਿ ਕਰਿ ਛਿਤ ਪਰ ਗਿਰਯੋ ਬਚਨ ਨ ਭਾਖਯੋ ਜਾਇ॥ ੧੨॥

ਅਰਥ—ਤਦ ਬਾਣੀਏ ਨੇ ਉਸੇ ਤਰ੍ਹਾਂ ਹੀ ਕੀਤਾ ਜਿਸ ਤਰ੍ਹਾਂ ਇਸਤ੍ਰੀ ਨੇ ਗੁਸੇ ਨਾਲ ਆਖਿਆ ਸੀ, ਉਹ ਕੰਬਦਾ ਹੋਇਆ ਧਰਤੀ ਉਤੇ ਡਿੱਗ ਪਿਆ ਤੇ ਉਹਦਾ ਮੂੰਹ ਬੰਦ ਹੋ ਗਿਆ ਅਤੇ ਉਸ ਪਾਸੋਂ ਬੋਲਿਆ ਨਾ ਜਾਏ॥ ੧੨॥

ਤਬ ਤਰੁਨੀ ਹੈ ਤੇ ਉਤਰਿ ਇਕ ਛੁਰਕੀ ਕੇ ਸੰਗ॥
ਰਾਮ ਭਨੈ ਤਿਹ ਬਨਿਕ ਕੀ ਬੁਰਿ ਪਰ ਖੁਦਯੋ ਬਿਹੰਗ॥ ੧੩॥ ੧॥

ਪਦ ਅਰਥ—ਤਰੁਨੀ=ਇਸਤ੍ਰੀ। ਹੈ=ਘੋੜਾ। ਛੁਰਕੀ=ਛੁਰੀ ਨਾਲ। ਰਾਮ ਭਨੈ=ਕਵੀ ਜੀ।

ਅਰਥ—ਤਦ ਇਸਤ੍ਰੀ ਨੇ ਘੋੜੇ ਤੋਂ ਉਤਰਕੇ ਹੱਥ ਵਿਚ ਇਕ ਛੁਰੀ ਫੜੀ ਤੇ ਰਾਮ ਕਵੀ ਦੇ ਕਹਿਣ ਅਨੁਸਾਰ ਉਸ ਬਾਣੀਏ ਦੀ ਗੁਦਾ ਉਤੇ ਪੰਛੀ ਦਾ ਨਿਸ਼ਾਨ ਖੋਦ ਦਿੱਤਾ॥ ੧੩॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛੱਬੀਸਮੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੨੬॥ ੫੩੨॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਛਬੀਵੀਂ ਕਥਾ ਸਮਾਪਤ॥ ੨੬। ੫੩੨॥ ਚਲਦਾ॥

## ਚਲਿੱਤਰ ਸਤਾਈਵਾਂ

## ਕਥਾ ਬਿਓਮ ਕਲਾ

ਚੌਪਈ॥ ਕੰਕ ਨਾਮ ਦਿਜਬਰ ਇਕ ਸੁਨਾ॥ ਪੜ੍ਹੇ ਪੁਰਾਨ ਸ਼ਾਸਤ੍ਰ ਬਹੁ ਗੁਨਾ॥
ਅਤਿ ਸੁੰਦਰ ਤਿਹ ਰੂਪ ਅਪਾਰਾ॥ ਸੂਰ ਲਯੋ ਜਾਤੇ ਉਜਿਆਰਾ॥ ੧॥

ਪਦ ਅਰਥ—ਕੰਕ=ਬ੍ਰਾਹਮਣ ਦਾ ਨਾਂ। ਸੂਰ=ਸੂਰਜ।

ਅਰਥ—ਕੰਕ ਨਾਂ ਦਾ ਇਕ ਬ੍ਰਾਹਮਣ ਸੀ ਜੋ ਕਿ ਪੁਰਾਣਾਂ ਤੇ ਸ਼ਾਸਤ੍ਰਾਂ ਦਾ ਗਿਆਤਾ ਸੀ। ਉਹ ਏਨਾਂ ਸੁੰਦਰ ਸੀ ਕਿ ਮਾਨੋ ਸੂਰਜ ਵੀ ਉਸਤੋਂ ਰੌਸ਼ਨੀ ਲੈਂਦਾ ਹੋਵੇ।

**ਦਿਜ ਕੋ ਰੂਪ ਅਧਿਕ ਤਬ ਸੋਹੈ।। ਸੁਰ ਨਰ ਨਾਗ ਅਸੁਰ ਮਨ ਮੋਹੈ।।**
**ਲਾਂਬੇ ਕੇਸ ਛਕੇ ਘੁੰਘਰਾਰੇ।। ਨੈਨ ਜਾਨੁ ਦੋਊ ਬਨੇ ਕਟਾਰੇ।। ੨।।**

ਅਰਥ—ਬ੍ਰਾਹਮਣ ਦੀ ਸੁੰਦਰਤਾ ਬਹੁਤ ਸੀ, ਉਹ ਦੇਵਤੇ, ਮਨੁੱਖ, ਸੱਪ ਅਦੇ ਦੈਂਤ ਆਦਿ ਸਾਰਿਆਂ ਦਾ ਮਨ ਮੋਹਨ ਵਾਲਾ ਸੀ। ਉਹਦੇ ਘੁੰਘਰਾਲੇ ਤੇ ਲੰਮੇ ਵਾਲ ਸਨ, ਉਹਦੀਆਂ ਦੋਵੇਂ ਅੱਖਾਂ ਕਟੋਰੀ ਸਮਾਨ ਸਨ।। ੨।। (ਦ: ਗ੍ਰੰ: ਪੰਨਾ ੮੫੦)

**ਬਜੋਮ ਕਲਾ ਰਾਨੀ ਰਸ ਭਰੀ।। ਖਿਰਧ ਰਾਇ ਸੁਤ ਹਿਤ ਜਰੀ।।**
**ਤਿਨ ਤ੍ਰਿਯ ਭੋਗ ਕੰਕ ਸੌ ਚਹਾ।। ਲਏ ਕਪੂਰ ਆਵਤੋ ਗਹਾ।। ੩।।**

ਅਰਥ—ਬਿਓਮ ਕਲਾ ਨਾਂ ਦੀ ਇਕ ਜੁਆਨ ਰਾਣੀ ਸੀ, ਜੋ ਰਾਜੇ ਦੇ ਬੁਢਾ ਹੋਣ ਤੇ ਪੁੱਤਰ ਨਾ ਹੋਣ ਦੇ ਦੁੱਖ ਵਿਚ ਸੜ ਰਹੀ ਸੀ। ਉਹ ਕੰਕ ਨਾਮੇ ਬ੍ਰਾਹਮਣ ਦੇ ਨਾਲੇ ਭੋਗ ਕਰਨਾ ਚਾਹੁੰਦੀ ਸੀ. ਉਹਨੇ ਉਹਨੂੰ ਮੁਸ਼ਕਪੂਰ ਲਈ ਆਉਂਦੇ ਨੂੰ ਵੇਖਕੇ ਫੜ ਲਿਆ।। ੩।।

**ਤ੍ਰਿਯ ਦਿਜਬਰ ਸੋ ਬਚਨ ਉਚਾਰੇ।। ਭਜਹੁ ਆਜੁ ਤੁਮ ਹਮੈ ਪਿਯਾਰੇ।।**
**ਕੰਕ ਨ ਤਾ ਕੀ ਮਾਨੀ ਕਹੀ।। ਰਾਨੀ ਬਾਂਹਿ ਜੋਰ ਤਨ ਗਹੀ।। ੪।।**

ਅਰਥ—ਉਸ ਇਸਤ੍ਰੀ ਨੇ ਬ੍ਰਾਹਮਣ ਨੂੰ ਆਖਿਆ ਕਿ ਹੇ ਪਿਆਰੇ! ਅੱਜ ਤੁਸੀਂ ਮੇਰੇ ਨਾਲ ਭੋਗ ਕਰੋ। ਕੰਕ ਨੇ ਉਹਦੀ ਗੱਲ ਨਾ ਮੰਨੀ, ਤਾਂ ਰਾਣੀ ਨੇ ਉਹਨੂੰ ਆਪਣੀਆਂ ਬਾਹਾਂ ਦੇ ਜ਼ੋਰ ਨਾਲ ਗਲ੍ਹ ਤੋਂ ਫੜ ਲਿਆ।। ੪।।

**ਦੋਹਰਾ।। ਗਹਿ ਚੁੰਬਨ ਲਾਗੀ ਕਰਨ ਨ੍ਰਿਪਤ ਨਿਕਸਯਾ ਆਇ।।**
**ਤਬ ਤ੍ਰਿਯ ਕਿਯਾ ਚਰਿਤ੍ਰ ਇਕ ਅਧਿਕ ਹ੍ਰਿਦੈ ਸਕੁਚਾਇ।। ੫।।**

ਪਦ ਅਰਥ—ਗਹਿ=ਫੜਕੇ। ਸਕੁਚਾਇ=ਸੰਕੋਚ ਕਰਕੇ, ਸ਼ਰਮ ਕਰਕੇ।

ਅਰਥ—ਉਹਨੂੰ ਫੜਕੇ ਜਦੋਂ ਉਹ ਉਹਦੇ ਚੁੰਮਨ ਲੈਣ ਲਗੀ ਤਾਂ ਓਧਰੋਂ ਰਾਜਾ ਆ ਨਿਕਲਿਆ। ਉਸ ਸਮੇਂ ਉਸ ਇਸਤ੍ਰੀ ਨੇ ਬਹੁਤ ਸ਼ਰਮਿੰਦੀ ਹੋ ਕੇ ਇਕ ਚਲਿੱਤਰ ਖੇਡਿਆ।। ੫।।

**ਯਾ ਦਿਜਬਰ ਤੇ ਮੈਂ ਭ੍ਰਮੀ ਸੁਨੁ ਰਾਜਾ ਮਮ ਸੂਰ।।**
**ਜਿਨਿ ਇਨ ਚੋਰਿ ਭਖਜੋ ਕਛੂ ਸੁੰਘਨ ਹੁਤੀ ਕਪੂਰ।। ੬।।**

ਅਰਥ—ਉਹ ਆਖਣ ਲਗੀ-ਹੇ ਸੂਰਮੇ ਰਾਜਾ! ਮੈਨੂੰ ਇਸ ਬ੍ਰਾਹਮਣ ਤੇ ਕੁੱਝ ਸ਼ੱਕ ਹੋ ਗਿਆ

ਏ ਕਿ ਇਸਨੇ ਚੋਰੀ ਨਾਲ ਮੁਸ਼ਕਪੂਰ ਖਾਧਾ ਏ, ਇਸ ਲਈ ਮੈਂ ਇਹਦੇ ਮੂੰਹ ਤੋਂ ਮੁਸ਼ਕਪੂਰ ਦੀ ਬੋ ਲੈ ਰਹੀ ਸਾਂ।। ੬।।

**ਸੂਰ ਨਾਮ ਸੁਨਿ ਮੂਰਿ ਮਤਿ ਅਤਿ ਹਰਖਤ ਭਜੋ ਜੀਯ।।**
**ਸੀਂਘਤ ਹੁਤੀ ਕਪੂਰ ਕਹ ਧੰਨਜ ਧੰਨਜ ਇਹ ਤ੍ਰੀਯ।। ੭।। ੧।।**

ਅਰਥ—ਇਹ ਸੁਣਕੇ ਉਹ ਮੂਰਖ ਰਾਜਾ ਮਨ ਵਿਚ ਬਹੁਤ ਪ੍ਰਸੰਨ ਹੋ ਉਠਿਆ ਅਤੇ ਮੁਸ਼ਕਪੂਰ ਸੁੰਘ ਰਹੀ ਇਸਤ੍ਰੀ ਨੂੰ ਧੰਨ ਧੰਨ ਆਖਣ ਲਗਾ।। ੭।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਈਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੨੭।। ੫੩੯।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਸਤਾਈਵੀਂ ਕਥਾ ਸਮਾਪਤ ਸਤੁ ਸ਼ੁਭ ਸਤੁ।। ੨੭।। ੫੩੯।। ਚਲਦਾ।।

## ਚਲਿੱਤਰ ਅਠਾਈਵਾਂ

## ਕਥਾ ਸੂਰਛਟ

**ਚੌਪਈ।। ਅਨਤ ਕਥਾ ਮੰਤ੍ਰੀ ਇਕ ਕਹੀ।। ਸੁਨਿ ਸਭ ਸਭਾ ਮੋਨਿ ਹ੍ਵੈ ਰਹੀ।।**
**ਏਕ ਅਹੀਰ ਨਦੀ ਤਟ ਰਹਈ।। ਅਤਿ ਸੁੰਦਰਿ ਤਿਹ ਤ੍ਰਿਯ ਜਗਕਹਈ।। ੧।।**

ਅਰਥ—ਵਜ਼ੀਰ ਨੇ ਇਕ ਹੋਰ ਕਥਾ ਆਖੀ, ਜਿਸਨੂੰ ਸੁਣਕੇ ਸਾਰੀ ਸਭਾ ਮੋਨ ਹੋ ਗਈ। ਇਕ ਅਹੀਰ ਨਦੀ ਕਿਨਾਰੇ ਰਹਿੰਦਾ ਸੀ, ਉਹਦੀ ਇਸਤ੍ਰੀ ਬੜੀ ਸੁੰਦਰ ਮੰਨੀ ਜਾਂਦੀ ਸੀ।। ੧।।

**ਦੋਹਰਾ।। ਰੂਪ ਕੁਰੂਪ ਅਹੀਰ ਕੋ ਸੁੰਦਰ ਤਾ ਕੀ ਨਾਰਿ।।**
**ਵਹੁ ਤਰੁਨੀ ਇਕ ਰਾਵ ਕੋ ਅਟਕੀ ਰੂਪ ਨਿਹਾਰਿ।। ੨।।**

ਅਰਥ—ਕੋਝੇ ਰੂਪ ਵਾਲੇ ਅਹੀਰ ਦੀ ਉਹ ਸੁੰਦਰ ਇਸਤ੍ਰੀ ਸੀ ਤੇ ਉਸ ਇਸਤ੍ਰੀ ਦਾ ਇਕ ਰਾਜੇ ਦਾ ਰੂਪ ਵੇਖਕੇ ਉਸ ਨਾਲ ਪ੍ਰੇਮ ਲਗ ਪਿਆ।। ੨।।

**ਚੌਪਈ।। ਦੁਖਤ ਅਹੀਰ ਨਾਰਿ ਕੋ ਰਾਖੈ।। ਕਟੁ ਕਟੁ ਬਚਨ ਰੈਨ ਦਿਨ ਭਾਖੈ।**
**ਗੋਰਸ ਬੇਚਨ ਜਾਨ ਨ ਦੇਈ।। ਛੀਨਿ ਬੇਚਿ ਗਹਨਨ ਕਹੱਲਈ।। ੩।।**

ਅਰਥ—ਅਹੀਰ ਇਸਤ੍ਰੀ ਨੂੰ ਦੁੱਖੀ ਰਖਦਾ ਸੀ ਅਤੇ ਰਾਤ ਦਿਨ ਕੌੜੇ ਕੌੜੇ ਬਚਨ ਬੋਲਦਾ ਸੀ। ਉਹ ਉਹਨੂੰ ਦੁਧ ਵੇਚਣ ਵੀ ਨਹੀਂ ਜਾਣ ਦੇਂਦਾ ਸੀ ਅਤੇ ਉਹਦੇ ਗਹਿਣੇ ਵੀ ਖੋਹਕੇ ਵੇਚ ਦਿੱਤੇ ਸਨ।। ੩।।

**************************************************************

ਅੜਿੱਲ।। ਸੂਰਛਟ ਤਿਹ ਨਾਮ ਤਰੁਨਿ ਕੋ ਜਾਨਿਯੈ।।
ਛੱਤ੍ਰਕੇਤ ਨ੍ਰਿਪ ਭਏ ਅਧਿਕ ਹਿਤ ਮਾਨਿਯੈ।।
ਚੰਦ੍ਰਭਗਾ ਸਰਿਤਾ ਤਟ ਭੈਸ ਚਰਾਵਈ।।
ਹੋ ਜਹੀ ਰਾਵ ਨਾਵਨ ਹਿਤ ਨਿਤਪ੍ਰਤਿ ਆਵਈ।। ੪।।

ਪਦ ਅਰਥ—ਸੂਰਛਟ—ਇਸਤ੍ਰੀ ਦਾ ਨਾਂ। ਛੱਤ੍ਰਕੇਤ=ਰਾਜੇ ਦਾ ਨਾਂ। ਚੰਦ੍ਰਭਗਾ=ਨਦੀ ਦਾ ਨਾਂ। ਤਟ=ਕਿਨਾਰੇ। ਭੈਸ=ਮਹੀਆਂ। ਤਰੁਨਿ=ਇਸਤਰੀ।

ਅਰਥ—ਸੂਰਛਟਾਂ ਉਸ ਇਸਤ੍ਰੀ ਦਾ ਨਾਂ ਸੀ ਅਤੇ ਛੱਤ੍ਰਕੇਤ ਉਹ ਰਾਜਾ ਸੀ, ਜਿਸਦੇ ਨਾਲ ਉਹ ਪ੍ਰੇਮ ਕਰਦੀ ਸੀ। ਚੰਦ੍ਰਭਗਾ ਨਦੀ ਦੇ ਕਿਨਾਰੇ ਮਝੀਆਂ ਚਾਰਿਆ ਕਰਦੀ ਸੀ ਅਤੇ ਓਥੇ ਹੀ ਉਹ ਰਾਜਾ ਰੋਜ਼ ਇਸ਼ਨਾਨ ਕਰਨ ਲਈ ਆਉਂਦਾ ਹੁੰਦਾ ਸੀ।। ੪।।

ਚੌਪਈ।। ਗੋਰਸ ਦੁਹਨ ਤ੍ਰਿਯਹਿ ਤਹੱ ਲਜਾਵੈ।। ਸਮੈ ਪਾਇ ਰਾਜਾ ਤਹੱ ਜਾਵੈ।।
ਦੁਹਤ ਛੀਰਿ ਕਟਿਯਾ ਦੁਖ ਦੇਈ।। ਤ੍ਰਿਯ ਕਹੱ ਭਾਖਿ ਤਾਹਿ ਗਹਿ ਲੇਈ।। ੫।।

ਪਦ ਅਰਥ—ਦੁਹਤ=ਚੋਣ ਲਗਿਆਂ। ਛੀਰ=ਦੁਧ। ਕਟਿਯਾ=ਕੱਟੀ।

ਅਰਥ—ਦੁਧ ਚੋਣ ਸਮੇਂ ਉਹ ਮਝਾਂ ਉਥੇ ਲਿਆਉਂਦੀ ਸੀ ਅਤੇ ਕੁਝ ਸਮੇਂ ਬਾਅਦ ਰਾਜਾ ਵੀ ਉਥੇ ਪਹੁੰਚ ਜਾਂਦਾ ਸੀ, ਦੁਧ ਚੋਣ ਸਮੇਂ ਕੱਟੀ ਤੰਗ ਕਰਦੀ ਸੀ ਤਾਂ ਅਹੀਰ ਉਹਨੂੰ ਫੜਨ ਲਈ ਇਸਤ੍ਰੀ ਨੂੰ ਬੁਲਉਂਦਾ ਸੀ।। ੫।।

ਦੋਹਰਾ।। ਜਬ ਵਹੁ ਚੋਵਤ ਭੈਸ ਕੋ ਕਰਿ ਕੈ ਨੀਚਾ ਸੀਸ।।
ਤੁਰਤੁ ਆਨਿ ਤ੍ਰਿਯ ਕੋ ਭਜੈ ਬਹੁ ਪੁਰਖਨ ਕੋ ਈਸ।। ੬।।

ਪਦ ਅਰਥ—ਭਜੈ=ਵਿਭਚਾਰ ਕਰਦਾ ਸੀ। ਈਸ=ਰਾਜਾ।

ਅਰਥ—ਜਦੋਂ ਉਹ ਸਿਰ ਨੀਵਾਂ ਕਰਕੇ ਮੱਝ ਚੋਂਦਾ ਤਾਂ ਰਾਜਾ ਤੁਰੰਤ ਪਹੁੰਚ ਕੇ ਉਸ ਇਸਤ੍ਰੀ ਨਾਲ ਭੋਗ-ਬਿਲਾਸ ਕਰਦਾ ਸੀ।। ੬।।

ਭਾਂਤਿ ਭਾਂਤਿ ਰਾਜਾ ਭਜੈ ਤਾ ਕਹੱ ਮੋਦ ਬਢਾਇ।।
ਚਿਮਟਿ ਚਿਮਟਿ ਸੁੰਦਰ ਰਮੈ ਲਪਟਿ ਲਪਟਿ ਤ੍ਰਿਯ ਜਾਇ।। ੭।।

ਅਰਥ—ਰਾਜਾ ਪ੍ਰਸੰਨਤਾ ਪੂਰਬਕ ਕਈ ਪ੍ਰਕਾਰ ਨਾਲ ਉਹਦੇ ਨਾਲ ਭੋਗ ਕਰਦਾ ਤਾਂ ਉਹ ਸੁੰਦਰ ਇਸਤ੍ਰੀ ਵੀ ਲਿਪਟ ਲਿਪਟ ਕੇ ਉਹਦੇ ਨਾਲ ਭੋਗ ਕਰਦੀ।। ੭।।

************************************************************

**ਚੋਟ ਲਗੇ ਮਹਿਖੀ ਕੰਪੈ ਦੁਘਦ ਪਰਤ ਛਿਤ ਆਇ॥**
**ਸੰਗ ਅਹੀਰ ਅਹੀਰਨੀ ਬੋਲਤ ਕੋਪ ਬਢਾਇ॥ ੮॥**

ਪਦ ਅਰਥ—ਕੰਪੈ=ਟੱਪਦੀ ਸੀ। ਦੁਘਦ=ਦੁਧ। ਛਿਤ=ਧਰਤੀ। ਕੋਪ=ਗੁਸੇ ਨਾਲ।

ਅਰਥ—ਸੱਟ ਲੱਗਣ ਨਾਲ ਮੱਝ ਟੱਪਦੀ ਸੀ ਤੇ ਦੁਧ ਧਰਤੀ ਉਤੇ ਆ ਡਿੱਗਦਾ ਸੀ। ਤਾਂ ਉਹ ਅਹੀਰ ਇਸਤਰੀ ਨੂੰ ਗੁੱਸੇ ਨਾਲ ਕਹਿੰਦਾ॥ ੮॥

**ਅੜਿੱਲ॥ ਸੁਨਹੁ ਅਹੀਰਨ ਬੈਨ ਕਹਾ ਤੁਮ ਕਰਤ ਹੋ॥**
**ਭੂਮਿ ਗਿਰਾਵਤ ਦੂਧ ਨ ਮੋ ਤੇ ਡਰਤ ਹੋ॥**
**ਕਹਜੋ ਤ੍ਰਿਯਾ ਪਿਯ ਸਾਥ ਬਾਤ ਸੁਨਿ ਲੀਜਿਯੈ॥**
**ਹੋ ਕਟੀ ਦੁਖਾਵਤ ਯਾਹਿ ਪਿਯਨ ਪੈ ਦੀਜਿਯੈ॥ ੯॥**

ਅਰਥ—ਹੇ ਅਹੀਰਨ! ਸੁਣ ਤੂੰ ਕੀ ਕਰਦੀ ਏਂ? ਤੈਨੂੰ ਮੇਰੇ ਕੋਲੋਂ ਡਰ ਨਹੀਂ ਲਗਦਾ ਕਿ ਤੂੰ ਦੁਧ ਡਿੱਗਣ ਦੇ ਰਹੀ ਏਂ। ਇਸਤ੍ਰੀ ਆਖਣ ਲਗੀ-ਹੇ ਪਿਆਰੇ! ਮੇਰੀ ਗੱਲ ਸੁਣੋ, ਮੱਝ ਦਾ ਕੱਟਾ ਦੁਖੀ ਕਰ ਰਿਹਾ ਹੈ ਇਹ ਭੁੱਖਾ ਹੈ, ਇਹਨੂੰ ਦੁੱਧ ਚੁੰਘ ਲੈਣ ਦਿਉ॥੯॥ (ਦ. ਗ੍ਰੰ. ਪੰਨਾਂ ੮੫੧)

**ਦੋਹਰਾ॥ ਰਾਵ ਅਹੀਰਨਿ ਦੁਇ ਤਰੁਨ ਭੋਗ ਕਰਹਿ ਸੁਖ ਪਾਇ॥**
**ਲਪਟਿ ਲਪਟਿ ਰਾਜਾ ਰਮੈਂ ਚਿਮਟਿ ਚਿਮਟਿ ਤ੍ਰਿਯ ਜਾਇ॥ ੧੦॥**

ਅਰਥ—ਰਾਜਾ ਅਤੇ ਇਸਤ੍ਰੀ ਦੋਵੇਂ ਜੁਆਨ ਸੁਖ ਅਨੰਦ ਨਾਲ ਭੋਗ ਕਰਦੇ। ਰਾਜਾ ਤੇ ਇਸਤ੍ਰੀ ਇਕ ਦੂਜੇ ਨਾਲ ਚਿੰਬੜ ਚਿੰਬੜ ਕੇ ਲਿਪਟੇ ਰਹਿੰਦੇ॥ ੧੦॥

**ਡੋਲਤ ਮਹਿਖੀ ਨਾਰ ਹੈ ਬੋਲਜੋ ਬਚਨ ਅਹੀਰ॥**
**ਕਹਾ ਕਰਤ ਹੋ ਗ੍ਵਾਰਨੀ ਬ੍ਰਿਥਾ ਗਵਾਵਤ ਛੀਰ॥ ੧੧॥**

ਅਰਥ—ਜਦੋਂ ਮੱਝ ਜ਼ਿਆਦਾ ਹਿੱਲਣ ਲੱਗੀ ਤਾਂ ਅਹੀਰ ਫਿਰ ਬੋਲਿਆ ਕਿ ਹੇ ਗਵਾਰਨ! ਕੀ ਕਰਦੀ ਏਂ? ਕਿਉਂ ਬੇਕਾਰ ਦੁੱਧ ਗੁਆ ਰਹੀ ਏਂ॥ ੧੧॥

**ਹੋ ਅਹੀਰ ਮੈ ਕਜਾ ਕਰੋ ਕਟਿਯਾ ਮੁਹਿ ਦੁਖ ਦੇਤ॥**
**ਯਾ ਕਹੱ ਚੂੰਘਨ ਦੀਜਿਯੈ ਦੁਗਧ ਜਿਯਨ ਕੇ ਹੇਤ॥ ੧੨॥**

ਅਰਥ—ਅਹੀਰ! ਮੈਂ ਕੀ ਕਰਾਂ! ਮੱਝ ਦਾ ਕੱਟਾ ਮੈਨੂੰ ਦੁਖ ਦੇ ਰਿਹਾ ਹੈ। ਮੇਰੇ ਵਿਚਾਰ ਨਾਲ ਤਾਂ ਇਹਨੂੰ ਦੁੱਧ ਚੁੰਘਨ ਦਿਓ, ਕਿਉਂਕਿ ਦੁਧ ਇਹਨਾਂ ਜੀਆਂ ਵਾਸਤੇ ਹੀ ਬਣਿਆਂ ਹੈ॥ ੧੨॥

**ਅਧਿਕ ਮਾਨਿ ਸੁਖ ਘਰ ਗਯੋ ਰਾਵ ਅਹੀਰ ਨਿਸ਼ੰਗ॥**
**ਯੋ ਕਹਿ ਮੰਤ੍ਰੀ ਨ੍ਰਿਪਤਿ ਪਤਿ ਪੂਰਨ ਕੀਯੋ ਪ੍ਰਸੰਗ॥ ੧੩॥**

ਅਰਥ—ਇਸ ਤਰ੍ਹਾਂ ਅਹੀਰ ਅਤੇ ਰਾਜਾ ਦੋਵੇਂ ਪ੍ਰਸੰਨ ਹੋ ਕੇ ਆਪਣੇ ਆਪਣੇ ਘਰ ਗਏ। ਇਸ ਤਰ੍ਹਾਂ ਰਾਜੇ ਨੂੰ ਸੁਣਾਈ ਜਾ ਰਹੀ ਕਥਾ ਵਜ਼ੀਰ ਨੇ ਸਮਾਪਤ ਕੀਤੀ॥ ੧੩॥

**ਭੇਦ ਅਹੀਰ ਨ ਕਛੂ ਲਹਯੋ ਆਯੋ ਅਪਨੇ ਗ੍ਰੇਹ॥**
**ਰਾਮ ਭਨੈ ਤਿਨ ਤ੍ਰਿਯ ਭਏ ਅਧਿਕ ਬਢਾਯੋ ਨੇਹ॥ ੧੪॥ ੧॥**

ਅਰਥ—ਅਹੀਰ ਬਿਨਾਂ ਭੇਦ ਸਮਝੇ ਆਪਣੇ ਘਰ ਆ ਗਿਆ ਅਤੇ ਕਵੀ ਰਾਮ ਆਖਦਾ ਹੈ ਕਿ ਉਹ ਆਪਣੀ ਇਸਤ੍ਰੀ ਨਾਲ ਹੋਰ ਪ੍ਰੇਮ ਕਰਨ ਲਗਾ॥ ੧੪॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਈਸਮੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੨੮॥ ੫੫੩॥ ਅਫਜੂੰ॥

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਰਾਜਾ ਮੰਤਰੀ ਵਾਰਤਾਲਾਪ ਅਠਾਈਵੀਂ ਕਥਾ ਸਮਾਪਤ॥ ੨੮॥ ੫੫੩॥ ਚਲਦਾ॥

## ਚਲਿੱਤਰ ਉਨੱਤੀਵਾਂ

## ਕਥਾ ਮਦਨ ਮਤੀ

**ਸੋਰਠਾ॥ ਬੰਦਸਾਲ ਕੇ ਮਾਂਹ ਨ੍ਰਿਪਬਰ ਦਿਯਾ ਉਠਾਇ ਸੁਤ॥**
**ਬਹੁਰੋ ਲਿਯਾ ਬੁਲਾਇ ਭੋਰ ਹੋਤ ਅਪਨੇ ਨਿਕਟਿ॥ ੧॥**

ਅਰਥ – ਰਾਜੇ ਨੇ ਫਿਰ ਪੁੱਤਰ ਨੂੰ ਜੇਹਲ ਭੇਜ ਦਿੱਤਾ ਅਤੇ ਸਵੇਰ ਹੁੰਦਿਆਂ ਹੀ ਮੁੜ ਉਹਨੂੰ ਆਪਣੇ ਕੋਲ ਸੱਦ ਲਿਆ॥ ੧॥

**ਦੋਹਰਾ॥ ਦੁਤਿਯਾ ਮੰਤ੍ਰੀ ਬੁਧਿ ਬਰ ਰਾਜ ਰੀਤਿ ਕੀ ਖਾਨਿ॥**
**ਚਿਤ੍ਰ ਸਿੰਘ ਰਾਜਾ ਨਿਕਟ ਕਥਾ ਬਖਾਨੀ ਆਨਿ॥ ੨॥**

ਅਰਥ – ਵਿਦਵਾਨ ਮੰਤਰੀ ਜੋ ਰਾਜਨੀਤੀ ਨੂੰ ਚੰਗੀ ਤਰ੍ਹਾਂ ਜਾਣਦਾ ਸੀ, ਨੇ ਰਾਜਾ ਚਿਤ੍ਰ ਸਿੰਘ ਨੂੰ ਮੁੜ ਕਥਾ ਸੁਣਾਈ॥ ੨॥

**ਚੌਪਈ॥ ਸਰਿਤਾ ਨਿਕਟਿ ਗਾਵ ਇਕ ਰਹੈ॥ ਮਦਨ ਕੇਤ ਨਾਮਾ ਜਗ ਕਹੈ॥**
**ਮਦਨਮਤੀ ਤ੍ਰਿਯ ਤਹ ਇਕ ਬਸੀ॥ ਸੰਗ ਸੁ ਤਵਨ ਗਾਇ ਕੇ ਰਸੀ॥ ੩॥**

****************************************************
ਅਰਥ – ਨਦੀ ਦੇ ਨੇੜੇ ਇਕ ਰਾਜਾ ਰਹਿੰਦਾ ਸੀ, ਜਿਸ ਦਾ ਨਾਂ ਮਦਨ ਕੇਤ ਕਰਕੇ ਜਾਣਿਆ ਜਾਂਦਾ ਸੀ। ਉਥੇ ਇਕ ਮਦਨ ਮਤੀ ਨਾਂ ਦੀ ਇਸਤ੍ਰੀ ਰਹਿੰਦੀ ਸੀ, ਜੋ ਰਾਜੇ ਨਾਲ ਪ੍ਰੇਮ ਵਿਚ ਫਸੀ ਹੋਈ ਸੀ।। ੩।।

**ਦੋਹਰਾ।। ਪੈਰਿ ਨਦੀ ਕੋ ਪਾਰ ਕੋ ਉਠਿ ਨ੍ਰਿਪ ਤਿਹ ਪ੍ਰਤਿ ਜਾਇ।।**
**ਭਾਂਤਿ ਭਾਂਤਿ ਤਿਹ ਨਾਰਿ ਕੋ ਭਜਤ ਅਧਿਕ ਸੁਖ ਪਾਇ।। ੪।।**

ਅਰਥ – ਰਾਜਾ ਨਦੀ ਨੂੰ ਪਾਰ ਕਰਕੇ ਉਸ ਇਸਤ੍ਰੀ ਕੋਲ ਜਾਂਦਾ ਸੀ ਅਤੇ ਕਈ ਤਰ੍ਹਾਂ ਨਾਲ ਸੁਖ-ਪੂਰਬਕ ਉਸ ਇਸਤਰੀ ਨਾਲ ਭੋਗ ਬਿਲਾਸ ਅਤੇ ਰੰਗ ਰਲੀਆਂ ਮੰਨਾਉਂਦਾ ਸੀ।। ੪।।

**ਚੌਪਈ।। ਕਬਹੂੰ ਪੈਰਿ ਨਦੀ ਨ੍ਰਿਪ ਜਾਵੈ।। ਕਬਹੂੰ ਤਰਿ ਤਾ ਕੋ ਤ੍ਰਿਯ ਆਵੈ।।**
**ਆਪੁ ਬਿਖੈ ਅਤਿ ਹਿਤ ਉਪਜਾਵੈ।। ਭਾਂਤਿ ਭਾਂਤਿ ਸੋ ਭੋਗ ਕਮਾਵੈ।। ੫।।**

ਅਰਥ – ਕਦੀ ਰਾਜਾ ਨਦੀ ਪਾਰ ਕਰਕੇ ਜਾਂਦਾ ਸੀ ਅਤੇ ਕਦੀ ਇਸਤ੍ਰੀ ਉਸ ਪਾਸੇ ਤਰ ਕੇ ਆ ਜਾਂਦੀ ਸੀ। ਉਹ ਬਹੁਤ ਪਿਆਰ ਕਰਦੀ ਸੀ ਅਤੇ ਕਈ ਤਰ੍ਹਾਂ ਨਾਲ ਭੋਗ ਕਰਦੀ ਸੀ।। ੫।।

**ਕੋਕ ਸ਼ਾਸਤ੍ਰ ਕੀ ਰੀਤਿ ਉਚਰੈ।। ਭਾਂਤਿ ਅਨਿਕ ਰਸਿ ਰਸਿ ਰਤਿ ਕਰੈ।।**
**ਲਪਟਿ ਲਪਟਿ ਕਰਿ ਖੇਲ ਕਮਾਵੈ।। ਵੈਸੇ ਹੀ ਪੈਰਿ ਨਦੀ ਘਰਿ ਆਵੈ।। ੬।।**

ਅਰਥ – ਉਹ ਕੋਕ ਸ਼ਾਸਤ੍ਰ ਦੀਆਂ ਵਿਧੀਆਂ ਦਾ ਉਚਾਰਣ ਕਰਦੀ ਸੀ ਅਤੇ ਮਸਤ ਹੋਕੇ ਕਈ ਪ੍ਰਕਾਰ ਨਾਲ ਭੋਗ ਕਰਦੀ ਸੀ, ਲਿਪਟ ਲਿਪਟ ਕੇ ਉਹ ਕਈ ਖੇਡਾਂ ਕਰਦੀ ਸੀ ਅਤੇ ਫਿਰ ਉਸੇ ਤਰ੍ਹਾਂ ਹੀ ਨਦੀ ਤਰ ਕੇ ਘਰ ਆ ਜਾਂਦੀ।। ੬।।

**ਐਸੀ ਬਿਧਿ ਦੋਊ ਨਿੱਤ ਬਿਹਾਰੈ।। ਤਾਪ ਚਿੱਤ ਕੇ ਸਕਲ ਨਿਵਾਰੈ।।**
**ਕਾਮ ਕੇਲ ਬਹੁ ਬਿਧਿ ਉਪਜਾਵੈ।। ਵੈਸੇ ਹੀ ਪੈਰਿ ਨਦੀ ਘਰ ਆਵੈ।। ੭।।**

ਅਰਥ – ਇਸ ਤਰ੍ਹਾਂ ਦੋਵੇਂ ਸਦਾ ਪ੍ਰੇਮ ਪਿਆਰ ਕਰਦੇ ਸਨ ਅਤੇ ਮਨ ਦਾ ਸਾਰਾ ਦੁਖ ਦੂਰ ਕਰ ਲੈਂਦੇ ਸਨ। ਕਈ ਤਰ੍ਹਾਂ ਨਾਲ ਕਾਮ-ਕਲੋਲਾਂ ਕਰਕੇ ਉਸੇ ਤਰ੍ਹਾਂ ਹੀ ਨਦੀ ਪਾਰ ਕਰਕੇ ਉਹ ਘਰ ਆ ਜਾਂਦੇ ਸਨ।।। ੭।।

**ਦੋਹਰਾ।। ਤਰੀ ਤਰੁਨਿ ਆਵਤ ਹੁਤੀ ਹ੍ਰਿਦੈ ਹਰਖ ਉਪਜਾਇ।।**
**ਤਬ ਲੌ ਲਹਿਰ ਸਮੁੰਦ੍ਰ ਸੀ ਨਿਕਟ ਪਹੂੰਚੀ ਆਇ।। ੮।।**

ਅਰਥ – ਇਕ ਵਾਰੀ ਉਹ ਜਵਾਨ ਇਸਤ੍ਰੀ ਪ੍ਰਸੰਨ ਮਨ ਨਾਲ ਤਰਦੀ ਹੋਈ ਆ ਰਹੀ ਸੀ ਕਿ ਸਮੁੰਦਰ ਦੀ ਲਹਿਰ ਵਰਗੀ ਇਕ ਸੁੰਦਰ ਲਹਿਰ ਉਹਦੇ ਕੋਲ ਆ ਪਹੁੰਚੀ।। ੮।।

****************************************************************

ਅਪਨੋ ਸੋ ਬਲ ਕਰਿ ਥਕੀ ਪਾਰ ਨ ਭਈ ਬਨਾਇ॥
ਲਹਰਿ ਨਦੀ ਕੀ ਆਇ ਤਹੱ ਲੈ ਗਈ ਕਹੂੰ ਬਹਾਇ॥ ੯॥

ਅਰਥ - ਉਹ ਆਪਣੇ ਜ਼ੋਰ ਨਾਲ ਵੀ ਉਸ ਲਹਿਰ ਨੂੰ ਪਾਰ ਨ ਕਰ ਸਕੀ ਅਤੇ ਨਦੀ ਦੀ ਉਹ ਲਹਿਰ ਉਸਨੂੰ ਰੋੜ੍ਹ ਕੇ ਲੈ ਗਈ॥ ੯॥

ਚੌਪਈ॥ ਬਹਤ ਬਹਤ ਕੋਸਨ ਬਹੁ ਗਈ। ਲਾਗਤ ਏਕ ਕਿਨਾਰੇ ਭਈ॥
ਏਕ ਅਹੀਰ ਦ੍ਰਿਸ਼ਟਿ ਤਿਹ ਆਯੋ॥ ਹਾਂਕ ਮਾਰ ਤ੍ਰਿਯ ਤਾਹਿ ਬੁਲਾਯੋ॥ ੧੦॥

ਅਰਥ - ਉਹ ਕਈ ਕੋਹਾਂ ਤਕ ਰੁੜ੍ਹਦੀ ਰੁੜ੍ਹਦੀ ਇਕ ਕਿਨਾਰੇ ਜਾ ਲਗੀ। ਉਥੇ ਉਹਨੂੰ ਇਕ ਅਹੀਰ ਨਜ਼ਰੀਂ ਆਇਆ, ਉਹਨੂੰ ਉਸ ਇਸਤ੍ਰੀ ਨੇ ਆਵਾਜ਼ ਮਾਰਕੇ ਬੁਲਾਇਆ॥ ੧੦॥

(ਦ: ਗ੍ਰੰ: ਪੰਨਾ ੮੫੨)

ਦੋਹਰਾ॥ ਹੇ ਅਹੀਰ ਹੌ ਜਾਤ ਹੌ ਬਹਤ ਨਦੀ ਕੇ ਮਾਹਿ॥
ਜੋ ਹਯਾਂ ਤੇ ਕਾਢੈ ਮੁਝੈ ਵਹੈ ਹਮਾਰੋ ਨਾਹਿ॥ ੧੧॥

ਅਰਥ - ਹੇ ਅਹੀਰ! ਮੈਂ ਨਦੀ ਵਿਚ ਡੁੱਬਦੀ ਜਾ ਰਹੀ ਹਾਂ, ਜੋ ਵੀ ਮੈਨੂੰ ਇਥੋਂ ਕੱਢੇਗਾ ਉਹੀ ਮੇਰਾ ਖਸਮ ਹੋਵੇਗਾ॥ ੧੧॥

ਚੌਪਈ॥ ਧਾਵਤ ਸੁਨਿ ਅਹੀਰ ਬਚ ਆਯੋ॥ ਐਂਚਿ ਤ੍ਰਿਯਾ ਕਹੱ ਤੀਰ ਲਗਾਯੋ॥
ਬਹੁਰਿ ਭੋਗ ਤਿਹ ਸੌ ਤਿਨ ਕਰਜੋ॥ ਘਰ ਲੈ ਜਾਇ ਘਰਨਿ ਤਿਹਕਰਜੋ॥ ੧੨॥

ਪਦ ਅਰਥ - ਧਾਵਤ = ਦੌੜਦਾ॥ ਐਂਚਿ = ਖਿੱਚਕੇ। ਤੀਰ = ਕੰਢੇ। ਘਰਨਿ = ਘਰਵਾਲੀ॥

ਅਰਥ - ਇਹ ਸੁਣਕੇ ਅਹੀਰ ਦੌੜਦਾ ਆਇਆ ਅਤੇ ਉਸ ਇਸਤ੍ਰੀ ਨੂੰ ਖਿੱਚਕੇ ਕੰਢੇ ਲੈ ਆਇਆ। ਫਿਰ ਉਹਨੇ ਉਹਦੇ ਨਾਲ ਭੋਗ ਕੀਤਾ ਅਤੇ ਘਰ ਲਿਜਾਕੇ ਉਹਨੂੰ ਆਪਣੀ ਘਰਵਾਲੀ ਬਣਾ ਲਿਆ॥ ੧੨॥

ਦੋਹਰਾ॥ ਪ੍ਰਾਨ ਬਚਾਯੋ ਆਪਨੋ ਰਤਿ ਅਹੀਰ ਸੌ ਠਾਨਿ॥
ਬਹੁਰ ਰਾਵ ਕੀ ਰੁਚਿ ਬਢੀ ਅਧਿਕ ਤਰੁਨਿ ਕੀ ਆਨ॥ ੧੩॥

ਅਰਥ - ਅਹੀਰ ਨਾਲ ਭੋਗ ਕਰਕੇ ਉਸ ਇਸਤ੍ਰੀ ਨੇ ਆਪਣੇ ਪ੍ਰਾਣ ਤਾਂ ਬਚਾ ਲਏ ਪਰੰਤੂ ਉਹਦੇ ਮਨ ਵਿਚ ਮੁੜ ਰਾਜੇ ਨੂੰ ਮਿਲਣ ਦੀ ਇੱਛਾ ਵਧੀ॥ ੧੩॥

ਚੌਪਈ॥ ਸੁਨੁ ਅਹੀਰ ਮੈਂ ਤ੍ਰਿਯਾ ਤਿਹਾਰੀ॥ ਤੁਮ ਪਜਾਰੋ ਮੁਹਿ ਮੈਂ ਤੁਹਿ ਪਜਾਰੀ॥

************************************************************

ਗਾਇ ਨਗਰ ਮੈ ਨਹਿਨ ਨਿਹਾਰੋ।। ਤਿਹ ਦੇਖਨ ਕਹੱਹਿਯਾ ਹਮਾਰੋ।। ੧੪।।

ਅਰਥ - ਹੇ ਅਹੀਰ! ਸੁਣੋ, ਮੈਂ ਤੁਹਾਡੀ ਇਸਤਰੀ ਹਾਂ, ਮੈਂ ਤੁਹਾਨੂੰ ਪਿਆਰੀ ਹਾਂ ਅਤੇ ਤੁਸੀਂ ਮੈਨੂੰ ਪਿਆਰੇ ਹੋ। ਮੈਂ ਇਸ ਨਗਰ ਦਾ ਰਾਜਾ ਨਹੀਂ ਵੇਖਿਆ, ਮੇਰੀ ਇੱਛਾ ਉਹਦੇ ਦਰਸ਼ਨ ਕਰਨ ਦੀ ਹੋ ਰਹੀ ਹੈ।। ੧੪।।

ਦੋਹਰਾ।। ਚਲਹੁ ਅਬੈ ਉਠਿ ਕੈ ਦੋਊ ਤਵਨ ਨਗਰ ਮੈਂ ਜਾਇ।।
ਭਾਂਤਿ ਭਾਂਤਿ ਕੇ ਸੁਖ ਕਰੈਂ ਹ੍ਰਿਦੈ ਹਰਖ ਉਪਜਾਇ।। ੧੫।।

ਅਰਥ - ਚਲੋ, ਹੁਣੇ ਉਠਕੇ ਦੋਵੇਂ ਉਸ ਨਗਰ ਵਲ ਚਲਦੇ ਹਾਂ ਅਤੇ ਖੁਸ਼ੀ ਖੁਸ਼ੀ ਕਈ ਪ੍ਰਕਾਰ ਦੇ ਸੁਖਾਂ ਵਿਚ ਲੀਨ ਹੁੰਦੇ ਹਾਂ।। ੧੫।।

ਤਵਨ ਨਗਰ ਆਵਤ ਭਈ ਲੈ ਗੂਜਰ ਕੋ ਸਾਥ।।
ਤਿਵੱਹੀ ਤਰਿ ਭੇਟਤ ਭਈ ਉਹੀ ਨ੍ਰਿਪਤਿ ਕੇ ਸਾਥ।। ੧੬।।

ਪਦ ਅਰਥ - ਭੇਟਤ = ਮਿਲਣ। ਨ੍ਰਿਪਤਿ = ਰਾਜਾ।

ਅਰਥ - ਉਸ ਨਗਰ ਵਿਚ ਉਹ ਉਸ ਅਹੀਰ ਨੂੰ ਨਾਲ ਲੈ ਕੇ ਗਈ, ਜਿਸ ਤਰ੍ਹਾਂ ਨਦੀ ਤਰਕੇ ਰਾਜੇ ਨੂੰ ਮਿਲਣ ਗਈ ਸੀ।। ੧੬।।

ਚੌਪਈ।। ਤੈਸਿਯ ਭਾਂਤਿ ਨਦੀ ਤਰਿ ਗਈ।। ਵੈਸਿਯ ਭੇਟ ਨ੍ਰਿਪਤਿ ਸੌ ਭਈ।।
ਭੂਪ ਕਹਜੋ ਬਹੁਤੇ ਦਿਨ ਆਈ।। ਆਜੁ ਹਮਾਰੀ ਸੇਜ ਸੁਹਾਈ।। ੧੭।।

ਅਰਥ - ਉਹ ਉਸੇ ਤਰ੍ਹਾਂ ਹੀ ਨਦੀ ਪਾਰ ਕਰਕੇ ਰਾਜੇ ਨੂੰ ਮਿਲੀ। ਰਾਜੇ ਨੇ ਆਖਿਆ - ਤੂੰ ਬਹੁਤ ਦਿਨਾਂ ਪਿਛੋਂ ਆਈ ਏਂ, ਅੱਜ ਮੇਰੀ ਸੇਜ ਸੋਹਣੀ ਹੋਈ ਏ।। ੧੭।।

ਦੋਹਰਾ।। ਸੁਨੁ ਰਾਜਾ ਤੁਮ ਬਿਨੁ ਅਧਿਕ ਤ੍ਰਿਯ ਪਾਯੋ ਤਨ ਦੁੱਖਜ।।
ਤੁਮ ਹਮ ਪੈ ਕੋਊ ਨਾ ਪਠਜੋ ਪੂਛਨ ਕੁਸਲ ਮਨੁੱਖਜ।। ੧੮।।

ਅਰਥ - ਹੇ ਰਾਜਾ! ਸੁਣੋ, ਤੁਹਾਡੇ ਬਿਨਾਂ ਮੈਂ ਬਹੁਤ ਦੁਖ ਪਾਇਆ ਹੈ ਪਰ ਤੁਸਾਂ ਮੇਰੀ ਸੁਖ-ਸਾਂਦ ਪੁਛਣ ਲਈ ਕਿਸੇ ਆਦਮੀ ਨੂੰ ਵੀ ਭੇਜਿਆ ਤੱਕ ਨਹੀਂ ਕਿ ਮੇਰਾ ਕੀ ਹਾਲ ਹੈ।। ੧੮।।

ਚੌਪਈ।। ਜਬ ਤ੍ਰਿਯ ਅਧਿਕ ਦੁਖਜ ਤਨ ਪਾਯੋ।। ਪ੍ਰਾਨਾਕੁਲ ਹਮ ਕੂਕ ਸੁਨਾਯੋ।।
ਜੋ ਯਾ ਦੁਖ ਤੇ ਬੈਦ ਉਬਾਰੈ।। ਸੋ ਹਮਰੋ ਹ੍ਵੈ ਨਾਥ ਬਿਹਾਰੈ।। ੧੯।।

ਅਰਥ - ਜਦੋਂ ਮੈਂ ਬਹੁਤ ਦੁਖੀ ਹੋ ਗਈ ਤਾਂ ਵਿਆਕੁਲ ਹੋਕੇ ਮੈਂ ਬਹੁਤ ਕੁਰਲਾਈ, ਜੋ ਮੈਨੂੰ ਇਸ ਦੁਖ ਤੋਂ ਬਚਾਵੇਗਾ, ਉਹੀ ਮੇਰਾ ਮਾਲਕ ਬਣਕੇ ਮੇਰੇ ਨਾਲ ਭੋਗ ਕਰੇਗਾ।। ੧੯।।

**ਦੋਹਰਾ।। ਇਕ ਅਹੀਰ ਉਪਚਾਰ ਕਰਿ ਮੋਕੌ ਲਿਯੋ ਉਬਾਰਿ।।**
**ਅਬ ਮੋ ਸੌ ਐਸੇ ਕਹਤ ਹੋਹਿ ਹਮਾਰੀ ਨਾਰਿ।। ੨੦।।**

ਅਰਥ - ਇਕ ਅਹੀਰ ਨੇ ਇਲਾਜ ਕਰਕੇ ਮੈਨੂੰ ਬਚਾ ਲਿਆ ਅਤੇ ਹੁਣ ਉਹ ਮੈਨੂੰ ਕਹਿ ਰਿਹਾ ਹੈ ਕਿ ਮੈਂ ਉਸਦੀ ਪਤਨੀ ਬਣਾਂ।। ੨੦।।

**ਚੌਪਈ।। ਦੁਖਿਤ ਹੋਇ ਤੁਹਿ ਮੈ ਯੌ ਕਹੀ।। ਮੋ ਕਰ ਤੇ ਬਤਿਯਾਂ ਅਬ ਰਹੀ।।**
**ਕਹੁ ਰਾਜਾ ਮੋ ਕਹੱ ਕਾ ਕਰਿਯੈ।। ਤੋ ਸੌ ਛਾਡਿ ਰੰਕ ਕਹੱ ਬਰਿਯੈ।। ੨੧।।**

ਅਰਥ - ਮੈਂ ਦੁਖੀ ਹੋਕੇ ਤੁਹਾਨੂੰ ਆਖ ਰਹੀ ਹਾਂ, ਕਿ ਹੁਣ ਗੱਲ ਮੇਰੇ ਹੱਥ ਵਿਚ ਨਹੀਂ ਰਹੀ। ਹੇ ਰਾਜਨ! ਹੁਣ ਦਸੋ ਮੈਂ ਕੀ ਕਰਾਂ? ਅਤੇ ਕੀ ਤੁਹਾਨੂੰ ਛੱਡ ਕੇ ਉਸ ਸਾਧਾਰਣ ਆਦਮੀ ਨੂੰ ਵਰ ਲਵਾਂ।। ੨੧।।

**ਦੋਹਰਾ।। ਸੁਨਤ ਬਚਨ ਤਾ ਕੋ ਨ੍ਰਿਪਤ ਲਯੋ ਅਹੀਰ ਬੁਲਾਇ।।**
**ਤੁਰਤੁ ਬਾਂਧਿ ਤਾਂ ਕੋ ਦਿਯਾ ਸਰਿਤਾ ਬਿਖੈ ਬਹਾਇ।। ੨੨।।**

ਅਰਥ - ਰਾਜੇ ਨੇ ਉਹਦੀ ਗੱਲ ਸੁਣਕੇ ਅਹੀਰ ਨੂੰ ਬੁਲਾਇਆ ਅਤੇ ਉਹਦੇ ਹੱਥ ਪੈਰ ਬੰਨ ਕੇ ਝੱਟ ਨਦੀ ਵਿਚ ਰੋੜ੍ਹ ਦਿੱਤਾ।। ੨।।

**ਪ੍ਰਾਨ ਉਬਾਰਯੋ ਸੁਖ ਦੀਆ ਜਮ ਤੇ ਲੀਆ ਬਚਾਇ।।**
**ਨ੍ਰਿਪ ਹਿਤ ਤੇ ਮਾਰਯੋ ਤਿਸੈ ਐਸੋ ਚਰਿਤ੍ਰ ਦਿਖਾਇ।। ੨੩।। ੧।।**

ਅਰਥ - ਉਸ ਅਹੀਰ ਨੇ ਉਹਦੀ ਜਾਨ ਬਚਾਈ ਸੁਖ ਦਿੱਤਾ ਅਤੇ ਉਹਨੂੰ ਜਮਰਾਜ ਤੋਂ ਬਚਾਇਆ, ਪਰ ਉਸ ਇਸਤ੍ਰੀ ਨੇ ਰਾਜੇ ਲਈ ਚਲਿੱਤਰ ਕਰਕੇ ਉਹਨੂੰ ਮਰਵਾ ਦਿੱਤਾ।। ੨੩।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨੱਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੨੯।। ੫੭੫।। ਅਫਜੂੰ।।

ਚਲਿਤਰ ਪ੍ਰਸੰਗ, ਤਿਰੀਆ ਚਲਿਤਰ ਮੰਤਰੀ ਰਾਜਾ ਵਾਰਤਾਲਾਪ ਉਣੱਤੀਵੀਂ ਕਥਾ ਸਮਾਪਤ।। ੨੯।। ੫੭੫।। ਚਲਦਾ।।

## ਚਲਿੱਤਰ ਤੀਹਵਾਂ

## ਕਥਾ ਚਾਚਰ ਮਤੀ

**ਚੌਪਈ।। ਚਿਤ੍ਰ ਸਿੰਘ ਮੰਤ੍ਰੀ ਸੌ ਕਹੀ।। ਹਮ ਤੇ ਸਕਲ ਕੁਕ੍ਰਿਯਾ ਰਹੀ।।**

******************************************************************

**ਤੁਮ ਜੋ ਹਮ ਸੌ ਬਚਨ ਉਚਾਰੇ।। ਜਾਨਕੁ ਸੁਧਾ ਸ੍ਰਵਨ ਭਰਿ ਡਾਰੇ।। ੧।।**

ਅਰਥ – ਰਾਜਾ ਚਿੱਤ੍ਰ ਸਿੰਘ ਨੇ ਵਜ਼ੀਰ ਨੂੰ ਆਖਿਆ ਕਿ ਮੇਰੇ ਕੋਲੋ ਸਾਰੀ ਖੋਟੀ ਕਿਰਿਆ ਛੁਟ ਗਈ ਹੈ। ਤੂੰ ਜਿਹੜੇ ਬਚਨ ਮੈਨੂੰ ਉਚਾਰ ਕੇ ਸੁਣਾਏ ਹਨ, ਮਾਨੋਂ ਇਹ ਮੇਰੇ ਕੰਨਾਂ ਵਿਚ ਅੰਮ੍ਰਿਤ ਭਰ ਦਿੱਤਾ ਹੈ।। ੧।।

**ਦੋਹਰਾ।। ਮਨ ਕ੍ਰਮ ਬਚ ਕਰਿ ਮੰਤ੍ਰ ਬਰਿ ਇਹੈ ਬਚਨ ਮੁਰ ਤੋਹਿ।।**
**ਜੋ ਕਛੁ ਚਰਿਤ ਇਸਤ੍ਰਿਨ ਕਰੇ ਸੁ ਕਛੁ ਕਹੋ ਸਭ ਮੋਹਿ।। ੨।।**

ਅਰਥ – ਮਨ ਕਰਮ, ਬਾਣੀ ਕਰਕੇ ਹੇ ਚੰਗੇ ਮੰਤਰੀ! ਮੇਰੀ ਇਹ ਬਿਨੈ ਹੈ ਕਿ ਇਸਤ੍ਰੀਆਂ ਦੇ ਜਿੰਨੇ ਵੀ ਚਲਿੱਤਰ ਹਨ, ਉਹ ਸਾਰੇ ਮੈਨੂੰ ਸੁਣਾਉ।। ੨।।

**ਏਕ ਰਾਵ ਕਾਨੋ ਹੁਤੋ ਤਾਹਿ ਕੁਕ੍ਰਿਯਾ ਨਾਰ।**
**ਰਮੀ ਜਾਰ ਸੌ ਰਾਇ ਕੀ ਆਂਖ ਅੰਬੀਰਹ ਡਾਰਿ।। ੩।।**

ਪਦ ਅਰਥ – ਕੁਕ੍ਰਿਯਾ = ਮਾੜੀ ਕਿਰਿਆ ਵਾਲੀ। ਅੰਬੀਰਹ = ਗੁਲਾਲ।

ਅਰਥ – ਇਕ ਕਾਣਾ ਰਾਜਾ ਅਤੇ ਉਹਦੀ ਇਕ ਮਾੜੇ ਕੰਮ ਕਰਨ ਵਾਲੀ ਵਿਭਚਾਰਨ ਇਸਤ੍ਰੀ ਸੀ। ਰਾਜੇ ਦੀਆਂ ਅੱਖਾਂ ਵਿਚ ਗੁਲਾਲ (ਰੰਗ) ਪਾਕੇ ਉਹਨੇ ਆਪਣੇ ਪ੍ਰੇਮੀ ਨਾਲ ਭੋਗ ਬਿਲਾਸ ਕੀਤਾ ਸੀ।। ੩।।

**ਚੌਪਈ।।**

**ਜਬਹੀ ਮਾਸ ਫਾਗੁ ਕੋ ਆਯੋ।। ਨਰ ਨਾਰਿਨ ਆਨੰਦ ਬਢਾਯੋ।।**
**ਘਰ ਘਰ ਹੋਤ ਕੁਲਾਹਲ ਭਾਰੀ।। ਗਾਵਤ ਗੀਤ ਬਜਾਵਤ ਤਾਰੀ।। ੪।।**

ਪਦ ਅਰਥ – ਫਾਗੁ = ਫੱਗਣ। ਕੁਲਾਹਲ = ਅਨੰਦ। ਤਾਰੀ = ਤਾੜੀ।।

ਅਰਥ – ਜਦੋਂ ਫੱਗਣ ਦਾ ਮਹੀਨਾ ਆਇਆ ਤਾਂ ਨਰ ਨਾਰੀਆਂ ਦੇ ਹਿਰਦੇ ਵਿਚ ਅੰਨਦ ਭਰ ਗਿਆ। ਘਰ ਘਰ ਖੁਸ਼ੀਆਂ ਭਰੇ ਰੰਗ ਤਮਾਸ਼ੇ ਹੋਣ ਲਗੇ ਅਤੇ ਲੋਕ ਤਾੜੀਆਂ ਗਿਧਾ ਪਾਕੇ ਗੀਤ ਗਾਉਣ ਲਗੇ।। ੪।।

**ਚਾਚਰ ਮਤੀ ਨਾਮ ਤ੍ਰਿਯ ਤਾ ਕੌ।। ਅਤਿ ਸੁੰਦਰ ਬਿਧ ਬਪੁ ਕਿਯ ਵਾ ਕੋ।।**
**ਮਾਨੀ ਸੈਨ ਨ੍ਰਿਪਤ ਕੋ ਨਾਮਾ।। ਚਾਚਰ ਮਤੀ ਜਵਨ ਕੀ ਬਾਮਾ।। ੫।।**

ਅਰਥ – ਉਹਦਾ ਨਾਂ ਚਾਚਰ ਮਤੀ ਸੀ ਅਤੇ ਪ੍ਰਮੇਸ਼ਰ ਨੇ ਉਹਦਾ ਸਰੀਰ ਬਹੁਤ ਸੁੰਦਰ ਬਣਾਇਆ ਸੀ। ਰਾਜੇ ਦਾ ਨਾਂ ਮਾਨੀ ਸੈਨ ਸੀ ਤੇ ਉਹਦੀ ਇਸਤ੍ਰੀ ਦਾ ਨਾਂ ਚਾਚਰ ਮਤੀ ਸੀ।। ੫।।

ਰੂਪ ਵੰਤ ਨਟ ਤਵਨ ਨਿਹਾਰਜੋ॥ ਮਦਨ ਤਬੈ ਤਨ ਬਿਸਿਖ ਪ੍ਰਹਾਰਜੋ॥
ਮਨ ਕ੍ਰਮ ਬਚ ਕਰਿਕੈ ਬਸਿ ਭਈ॥ ਜਾਨੁਕ ਦਾਸ ਮੋਲ ਕੀ ਲਈ॥ ੬॥

ਅਰਥ - ਉਹਨੇ ਇਕ ਸੁੰਦਰ ਨਟ ਨੂੰ ਵੇਖਿਆ ਅਤੇ ਕਾਮਦੇਵ ਦੇ ਤੀਰਾਂ ਨਾਲ ਵਿੰਨ੍ਹੀ ਗਈ। ਉਹ ਮਨ, ਬਚਨ ਅਤੇ ਕਰਮ ਨਾਲ ਉਹਦੇ ਵੱਸ ਹੋ ਗਈ ਮਾਨੋ ਉਹਦੀ ਮੁੱਲ ਲਈ ਹੋਈ ਦਾਸੀ ਹੋਵੇ॥ ੬॥

ਦੋਹਰਾ॥ ਘਰ ਘਰ ਚਾਚਰਿ ਖੇਲ ਹੀ ਘਰ ਘਰ ਗੈਯਹਿ ਗੀਤ॥
ਘਰ ਘਰ ਹੋਤ ਮ੍ਰਿਦੰਗ ਧੁਨ ਘਰ ਘਰ ਨਚਤ ਸੰਗੀਤ॥ ੭॥

ਅਰਥ - ਘਰ ਘਰ ਵਿਚ ਖੇਲ ਤਮਾਸ਼ੇ ਤੇ ਗੀਤ ਗਾਏ ਜਾ ਰਹੇ ਸਨ। ਘਰ ਘਰ ਵਿਚ ਮ੍ਰਿਦੰਗ ਦੀ ਧੁਨੀ ਉਤੇ ਸੰਗੀਤ ਨਾਚ ਹੋ ਰਿਹਾ ਸੀ॥ ੭॥

ਤਿਹ ਠਾ ਏਕ ਪ੍ਰਬੀਨ ਨਟ ਸਭ ਨਟੂਅਨ ਕੋ ਰਾਇ॥
ਮਦਨ ਛਪਾਏ ਕਾਢੀਐ ਮਦਨ ਕਿ ਨਵਰੰਗ ਰਾਇ॥ ੮॥

ਅਰਥ - ਉਥੇ ਇਕ ਪ੍ਰਬੀਨ ਨਟ ਸੀ, ਜੋ ਸਾਰੇ ਨਟਾਂ ਦਾ ਰਾਜਾ ਸੀ ਅਤੇ ਕਾਮਦੇਵ ਵਾਂਗ ਸੁੰਦਰ ਸੀ, ਉਹਦਾ ਨਾਂ ਨਵਰੰਗ ਰਾਏ ਸੀ॥ ੮॥

ਚੌਪਈ॥ ਚਾਚਰ ਪਰੀ ਨਗਰ ਮੈ ਭਾਰੀ॥ ਗਾਵਤ ਗੀਤ ਸਭੈ ਨਰ ਨਾਰੀ॥
ਨਵਲਾਸਿਨ ਹਾਥਣ ਲਹਕਾਵੈ॥ ਚਤੁਰਨ ਕੇ ਚਤੁਰਾ ਤਨ ਲਾਵੈ॥ ੯॥

ਅਰਥ - ਨਗਰ ਵਿਚ ਹੋਲੀ ਦੀ ਧੁੰਮ ਮਚੀ ਹੋਈ ਸੀ ਅਤੇ ਸਾਰੇ ਨਰ ਨਾਰੀ ਹੋਲੀ ਦੇ ਗੀਤ ਗਾ ਰਹੇ ਸਨ। ਸਿਆਣੀਆਂ ਇਸਤ੍ਰੀਆਂ ਸਿਆਣੇ ਆਦਮੀਆਂ ਨੂੰ ਫੂਲ ਮਾਰਦੀਆਂ ਹਨ॥ ੯॥

ਦੋਹਰਾ॥ ਘਰ ਘਰ ਚਾਚਰ ਗਾਵਹੀ ਘਰ ਘਰ ਬਜਤ ਮ੍ਰਿਦੰਗ॥
ਹਰਿ ਦਰ ਰਾਗ ਅਲਾਪਿਯਤ ਘਰ ਘਰ ਬਜਤ ਮੁਚੰਗ॥ ੧੦॥

ਅਰਥ - ਘਰ ਘਰ ਹੋਲੀ ਗਾਈ ਜਾ ਰਹੀ ਸੀ ਤੇ ਘਰ ਘਰ ਵਿਚ ਮ੍ਰਿਦੰਗ ਵਜ ਰਹੇ ਸਨ। ਹਰ ਦਰਵਾਜ਼ੇ ਉਤੇ ਸੰਗੀਤ ਹੋ ਰਿਹਾ ਸੀ ਤੇ ਮਧੁਰ ਵਾਜੇ ਵਜ ਰਹੇ ਸਨ॥ ੧੦॥

ਘਰ ਘਰ ਅਬਲਾ ਗਾਵਹੀ ਮਿਲਿ ਮਿਲਿ ਗੀਤ ਬਚਿਤ੍ਰ॥
ਮੁਰਲੀ ਮੁਰਜ ਮ੍ਰਿਦੰਗ ਧੁਨ ਜਹੱ ਤਹੱ ਬਜਤ ਬਜਿਤ੍ਰ॥ ੧੧॥

ਅਰਥ—ਘਰ ਘਰ ਵਿਚ ਇਸਤ੍ਰੀਆਂ ਮਿਲ ਕੇ ਅਸਚਰਜ ਗੀਤ ਗਾ ਰਹੀਆਂ ਸਨ ਤੇ ਮੁਰਲੀ, ਮੁਰਜ, ਮ੍ਰਿਦੰਗ ਆਦਿ ਸੁੰਦਰ ਵਾਜੇ ਵਜ ਰਹੇ ਸਨ॥ ੧੧॥

*****************************************************************

**ਚੌਪਈ।। ਨਰ ਨਾਰਿਨ ਮਿਲ ਖੇਲ ਰਚਾਯੋ।। ਫੂਲ ਪਾਨ ਕੈਫਾਨ ਮੰਗਾਯੋ।।**
**ਦੁਹੂੰ ਓਰ ਨਵਲਾਸਿਨ ਮਾਰੈਂ।। ਮਧੁਰ ਮਧੁਰ ਧੁਨਿ ਗੀਤ ਉਚਾਰੈਂ।। ੧੨।।**

**ਅਰਥ** - ਇਸਤ੍ਰੀ-ਪੁਰਸ਼ਾਂ ਨੇ ਮਿਲਕੇ ਖੇਲ ਬਣਾਇਆ। ਗੁਲਾਬ ਆਦਿਕ ਦੇ ਫੂਲ ਪਾਨ ਅਤੇ ਸ਼ਰਾਬ ਮੰਗਵਾਈ। ਦੋਵਾਂ ਪਾਸਿਆਂ ਤੋਂ ਰੰਗ ਮਾਰੇ ਜਾਣ ਲਗੇ ਅਤੇ ਮਧੁਰ ਮਧੁਰ ਗੀਤਾਂ ਦਾ ਉਚਾਰਣ ਹੋਣ ਲਗਾ।। ੧੨।।

**ਦੋਹਰਾ।। ਛੈਲ ਛਬੀਲੀ ਖੇਲ ਹੀ ਨਰ ਨਾਰਿਨ ਕੀ ਭੀਰ।।**
**ਜਿਤ ਜਿਤ ਦ੍ਰਿਸ਼ਟ ਪਸਾਰਿਯੈ ਤਿਤਹਿ ਕਿਸਰਿਯਾ ਚੀਰ।। ੧੩।।**

**ਅਰਥ** - ਨਰ ਨਾਰੀਆਂ ਤੇ ਸੁੰਦਰ ਇਸਤ੍ਰੀਆਂ ਦੀ ਭੀੜ ਵਿਚ ਜਿਸ ਪਾਸੇ ਵੀ ਨਜ਼ਰ ਮਾਰੋ ਉਧਰ ਹੀ ਕੇਸਰੀ ਰੰਗ ਦੇ ਕੱਪੜੇ ਅਤੇ ਚੁੰਨੀਆਂ ਦਿਖਾਈ ਦੇ ਰਹੀਆਂ ਸਨ।। ੧੩।।

**ਘਰ ਘਰ ਚਾਚਰ ਖੇਲੀਯਹਿ ਹਸਿ ਹਸਿ ਗੈਯਹਿ ਗੀਤ।।**
**ਘਰ ਘਰ ਹੋਤ ਮ੍ਰਿਦੰਗ ਧੁਨਿ ਘਰ ਘਰ ਨਚਤ ਸੰਗੀਤ।। ੧੪।।**

**ਅਰਥ** - ਘਰ ਘਰ ਵਿਚ ਹੋਲੀ ਖੇਡੀ ਜਾ ਰਹੀ ਸੀ ਅਤੇ ਹੱਸ ਹੱਸ ਕੇ ਗੀਤ ਗਾਏ ਜਾ ਰਹੇ ਸਨ। ਘਰ ਘਰ ਮ੍ਰਿਦੰਗ ਆਦਿ ਦੀ ਧੁਨੀ ਤੇ ਸੰਗੀਤ ਉਤੇ ਨਾਚ ਹੋ ਰਹੇ ਸਨ।। ੧੪।।

**ਨਿਰਖਿ ਰੂਪ ਤਾ ਕੋ ਸਕਲ ਉਰਝਿ ਰਹਯੋ ਸੁ ਕੁਮਾਰ।।**
**ਰਾਨੀ ਹੂੰ ਚਟਪਟ ਅਟਕ ਨਟ ਸੌਂ ਕਿਯੋ ਪਯਾਰ।। ੧੫।।**

**ਅਰਥ** - ਉਹ ਨੌਜੁਆਨ ਉਹਦੇ ਰੂਪ ਨੂੰ ਵੇਖਕੇ ਉਸ ਵਿਚ ਉਲਝ ਗਿਆ ਤੇ ਰਾਣੀ ਵੀ ਝਟਪਟ ਉਹਦੇ ਪ੍ਰੇਮ-ਜਾਲ ਵਿੱਚ ਫਸ ਗਈ।। ੧੫।।

**ਖੇਲਤ ਫਾਗੁ ਬਚਿਤ੍ਰੰ ਗਤਿ ਨਰ ਨਾਰੀ ਸੁਖ ਪਾਇ।।**
**ਅਲਤਾ ਕੀ ਆਂਧੀ ਚਲੀ ਮਨੁਖ ਨ ਨਿਰਖਜੋ ਜਾਇ।। ੧੬।।**

**ਅਰਥ** - ਸਾਰੇ ਨਰ ਨਾਰੀ ਵਚਿਤਰ ਰੂਪ ਵਿਚ ਹੋਲੀ ਖੇਡ ਰਹੇ ਸਨ ਅਤੇ ਗੁਲਾਲ ਦੀ ਐਸੀ ਹਨੇਰੀ ਝੁਲੀ ਕਿ ਮਨੁਖ ਵੀ ਨਜ਼ਰ ਨਹੀਂ ਆ ਰਹੇ ਸਨ।। ੧੬।। (ਦ: ਗ੍ਰੰ: ਪੰਨਾ ੮੫੪।।)

**ਕ੍ਰੂਮ ਕ੍ਰੂਮ ਬਜੈ ਬਜੰਤ੍ਰ ਬਹੁ ਰੁਨ ਝੁਨ ਮੁਰਲਿ ਮੁਚੰਗ।।**
**ਝਿਮਿ ਝਿਮਿ ਬਰਸਯੋ ਨੇਹ ਰਸ ਦ੍ਰਿਮ ਦ੍ਰਿਮ ਦਾਜ਼ਾ ਮ੍ਰਿਦੰਗ।। ੧੭।।**

**ਅਰਥ** - ਸਹਿਜੇ ਸਹਿਜੇ ਧੁਨ ਵਿਚ ਮੁਰਲੀ, ਮੁਚੰਗ ਆਦਿ ਵਾਜੇ ਲਗਾਤਾਰ ਵਜ ਰਹੇ ਸਨ। ਪ੍ਰੇਮ-ਰਸ ਛਮ ਛਮ ਵੱਸਣ ਲਗਾ ਅਤੇ ਮ੍ਰਿਦੰਗ ਦੀ ਦ੍ਰਮ ਦ੍ਰਮ ਦੀ ਅਵਾਜ਼ ਆਉਣ ਲਗੀ।। ੧੭।।

*****************************************************************

ਚੌਪਈ।।ਅਲਤਾ ਸਾਥ ਭਯੋ ਅੰਧਯਾਰੋ।।ਦ੍ਰਿਸ਼ਟਿ ਪਰਤ ਨਹਿ ਹਾਥ ਪਸਾਰੋ।।
ਰਾਨੀ ਪਤਿ ਅੰਬੀਰ ਦ੍ਰਿਗ ਪਾਰਾ।। ਜਾਨੁਕ ਨ੍ਰਿਪਹਿ ਅੰਧ ਕੈ ਡਾਰਾ।। ੧੮।।

ਅਰਥ – ਗੁਲਾਲ ਦੇ ਕਾਰਣ ਹਨੇਰਾ ਹੋ ਗਿਆ ਅਤੇ ਹੱਥ ਪਸਾਰਿਆਂ ਵੀ ਵਿਖਾਈ ਨਹੀਂ ਦੇਂਦਾ ਸੀ। ਰਾਣੀ ਨੇ ਆਪਣੀ ਪਤੀ ਦੀਆਂ ਅੱਖੀਆਂ ਵਿਚ ਗੁਲਾਲ ਪਾਕੇ ਲਗਪਗ ਉਹਨੂੰ ਅੰਨ੍ਹਿਆਂ ਕਰ ਦਿੱਤਾ ਸੀ।। ੧੮।।

ਦੋਹਰਾ।। ਏਕ ਆਂਖਿ ਕਾਨਾ ਹੁਤੋ ਦੁਤਿਯੋ ਪਰਾ ਅੰਬੀਰ।।
ਗਿਰਜੋ ਅੰਧ ਜਿਮਿ ਹ੍ਵੈ ਨ੍ਰਿਪਤਿ ਦ੍ਰਿਗ ਜੁਤ ਭਯੋ ਅਸੀਰ।। ੧੯।।

ਅਰਥ – ਰਾਜਾ ਇਕ ਅੱਖ ਤੋਂ ਕਾਣਾ ਸੀ ਅਤੇ ਦੂਜੀ ਵਿਚ ਗੁਲਾਲ ਪੈ ਗਿਆ ਰਾਜਾ ਮਾਨੋਂ ਅੰਨ੍ਹਾਂ ਹੋਕੇ ਧਰਤੀ ਤੇ ਡਿੱਗ ਪਿਆ।। ੧੯।।

ਰਾਨੀ ਨਵਰੰਗ ਰਾਇ ਕੌ ਤਬ ਹੀ ਲਿਯਾ ਬੁਲਾਇ।
ਆਲਿੰਗਨ ਚੁੰਬਨ ਕਰੈ ਦ੍ਰਿੜ ਰਤਿ ਕਰੀ ਮਚਾਇ।। ੨੦।।

ਅਰਥ – ਰਾਣੀ ਨੇ ਓਸੇ ਵੇਲੇ ਨਵਰੰਗ ਰਾਮ ਨੂੰ ਬੁਲਾਇਆ ਤੇ ਉਹਦੇ ਨਾਲ ਪ੍ਰੇਮ ਆਦਿ ਕਰਕੇ ਬੜਾ ਰੰਗ ਮਾਣਿਆਂ।। ੨੦।।

ਜਬ ਲਗਿ ਨ੍ਰਿਪ ਦ੍ਰਿਗ ਪੋਛਿ ਕਰਿ ਦੇਖਨ ਲਗ੍ਯੋ ਬਨਾਇ।।
ਤਬ ਲਗਿ ਰਾਨੀ ਮਾਨਿ ਰਤਿ ਨਟੂਆ ਦਿਯਾ ਉਠਾਇ।।੨੧।।੧।।

ਅਰਥ – ਜਦੋਂ ਤਕ ਰਾਜਾ ਅੱਖਾਂ ਪੂੰਝ ਕੇ ਉਠਿਆ ਤਦੋਂ ਤਕ ਰਾਣੀ ਨੇ ਉਹਦੇ ਨਾਲ ਪਿਆਰ ਕਰਕੇ ਉਸ ਨਟ ਨੂੰ ਉਠਾ ਕੇ ਭਜਾ ਦਿੱਤਾ।। ੨੧।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੩੦।। ੫੯੬।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਤੀਹਵੀਂ ਕਥਾ ਸਮਾਪਤ।। ੩੦।। ੫੯੬।। ਚਲਦਾ।।

## ਚਲਿੱਤਰ ਇਕੱਤੀਵਾਂ

## ਕਥਾ ਮਾਨ ਮੰਜਰੀ

ਦੋਹਰਾ।। ਬਹੁਰਿ ਰਾਵ ਐਸੇ ਕਹਾ ਬਿਹਸ ਸੁ ਮੰਤ੍ਰੀ ਸੰਗ।।

************************************************************
ਚਰਿਤ ਚਤੁਰ ਚਤੁਰਾਨ ਕੇ ਮੋਸੌ ਕਹੌ ਪ੍ਰਸੰਗ।। ੧।।

ਅਰਥ – ਫਿਰ ਰਾਜੇ ਨੇ ਹੱਸਕੇ ਮੰਤਰੀ ਨੂੰ ਆਖਿਆ ਕਿ ਸਿਆਣੀਆਂ ਇਸਤ੍ਰੀਆਂ ਦੇ ਚਲਿਤਰ ਮੈਨੂੰ ਸੁਣਾਓ।। ੧।।

ਚੌਪਈ।। ਏਕ ਬਨਿਕ ਕੀ ਬਾਲ ਬਖਾਨਿਯ।। ਅਧਿਕ ਦਰਬੁ ਜਿਹ ਧਾਮ ਪ੍ਰਮਾਨਿਯ।।
ਤਿਨਿਕ ਪੁਰਖ ਸੌ ਹੇਤੁ ਲਖਾਯੋ।। ਭੋਗ ਕਾਜ ਗਹਿ ਗ੍ਰੇਹ ਮੰਗਾਯੋ।। ੨।।

ਅਰਥ – ਇਕ ਬਾਣੀਏਂ ਦੀ ਇਕ ਇਸਤ੍ਰੀ ਸੀ, ਉਹਦੇ ਘਰ ਵਿਚ ਬੜਾ ਧਨ ਸੀ, ਉਹਦੇ ਇਕ ਹੋਰ ਆਦਮੀ ਨਾਲ ਪ੍ਰੇਮ ਹੋ ਗਿਆ, ਉਹਨੇ ਉਹਨੂੰ ਵਿਭਚਾਰ ਲਈ ਘਰ ਮੰਗਵਾਇਆ।। ੨।।

ਦੋਹਰਾ।। ਮਾਨ ਮੰਜਰੀ ਸ਼ਾਹੁ ਕੀ ਬਨਿਤਾ ਸੁੰਦਰ ਦੇਹ।।
ਬਿੱਦਯਾ ਨਿਧਿ ਇਕ ਬਾਲ ਸੌ ਅਧਿਕ ਬਢਾਯੋ ਨੇਹ।। ੩।।

ਪਦ ਅਰਥ – ਬਨਿਤਾ=ਇਸਤ੍ਰੀ। ਬਿੱਦਯਾ ਨਿਧਿ = ਇਕ ਆਦਮੀ ਦਾ ਨਾਂ

ਅਰਥ – ਉਸ ਸ਼ਾਹੂਕਾਰ ਦੀ ਸੁੰਦਰ ਇਸਤ੍ਰੀ ਦਾ ਨਾਂ ਮਾਨ ਮੰਜਰੀ ਸੀ, ਉਹਦਾ ਵਿਦਿਆ ਨਿਧੀ ਨਾਂ ਦੇ ਇਕ ਵਿਅਕਤੀ ਨਾਲ ਬਹੁਤ ਪ੍ਰੇਮ ਹੋ ਗਿਆ।। ੩।।

ਚੌਪਈ।। ਤਬ ਤਾਸੌ ਤ੍ਰਿਯ ਬਚਨ ਉਚਾਰੇ।। ਆਜੁ ਭਜਹੁ ਮੁਹਿ ਆਨਿ ਪਯਾਰੇ।।
ਤਿਨ ਵਾ ਤ੍ਰਿਯ ਸੌ ਭੋਗ ਨ ਕਰਜੋ।। ਰਾਮ ਨਾਮ ਲੈ ਉਰ ਮੈ ਧਰਜੋ।। ੪।।

ਅਰਥ – ਫਿਰ ਉਸ ਇਸਤ੍ਰੀ ਨੇ ਉਹਨੂੰ ਆਖਿਆ – ਹੇ ਪਿਆਰੇ! ਅਜ ਮੇਰੇ ਨਾਲ ਭੋਗ ਕਰੋ, ਪਰ ਉਸ ਆਦਮੀ ਨੇ ਉਸ ਨਾਲ ਭੋਗ ਕਰਨ ਤੋਂ ਨਾਂ ਕਰ ਦਿੱਤੀ ਅਤੇ ਰਾਮ ਨਾਮ ਨੂੰ ਹਿਰਦੇ ਵਿਚ ਧਾਰਣ ਕਰ ਲਿਆ।। ੪।।

ਦੋਹਰਾ।। ਰਾਮ ਨਾਮ ਲੈ ਉਠਿ ਚਲਾ ਜਾਤ ਨਿਹਾਰਾ ਨਾਰਿ।।
ਚੋਰ ਚੋਰ ਕਹਿ ਕੈ ਉਠੀ ਅਤਿ ਚਿਤ ਕੋਪ ਬਿਚਾਰ।। ੫।।

ਅਰਥ–ਉਹ ਰਾਮ ਨਾਮ ਕਹਿੰਦਾ ਉਠ ਤੁਰਿਆ, ਉਹਨੂੰ ਜਾਂਦਿਆਂ ਉਸ ਇਸਤਰੀ ਨੇ ਵੇਖ ਲਿਆ, ਉਹ ਗੱਸੇ ਨਾਲ ਚੋਰ ਚੋਰ ਕਹਿਣ ਲੱਗੀ।। ੫।।

ਸੁਨਤ ਚੋਰ ਕੇ ਬਚ ਸ੍ਰਵਨ ਲੋਕ ਪਹੂੰਚੈ ਆਇ।।
ਬੰਦਸਾਲ ਭੀਤਰ ਤਿਸੈ ਤਦਹੀ ਦਿਯਾ ਪਠਾਇ।। ੬।।

ਅਰਥ – ਜਦ ਲੋਕਾਂ ਚੋਰ ਚੋਰ ਦੀ ਆਵਾਜ ਸੁਣੀਂ ਤਾਂ ਉਹ ਭੱਜੇ ਆਏ ਅਤੇ ਉਸਨੂੰ ਫੜਕੇ ਜੇਲ ਵਿਚ ਭੇਜ ਦਿੱਤਾ।। ੬।।

ਤਦ ਲੌ ਤ੍ਰਿਯ ਕੁਟਵਾਰ ਕੇ ਭਈ ਪਕਾਰੂ ਜਾਇ।।
ਧਨ ਬਲ ਤੇ ਤਿਹੱ ਸਾਧ ਕਹ ਜਮ ਪੁਰਿ ਦਯੋ ਪਠਾਇ।। ੭।। ੧।।

ਅਰਥ—ਤਦ ਤਕ ਇਸਤ੍ਰੀ ਨੇ ਕੋਤਵਾਲ ਪਾਸ ਪਹੁੰਚ ਕੇ ਪੁਕਾਰ ਕੀਤੀ ਅਤੇ ਧਨ ਦੇ ਜ਼ੋਰ ਨਾਲ ਉਸ ਸਾਧੂ ਨੂੰ ਜਮ ਲੋਕ ਭਿਜਵਾ ਦਿੱਤਾ।। ੭।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕੱਤਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੩੧।। ੬੦੩।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ ਇਕੱਤੀਵਾਂ ਚਲਿੱਤਰ ਸਮਾਪਤ।। ੩੧।। ੬੦੩।। ਚਲਦਾ।।

## ਚਲਿੱਤਰ ਬਤੀਵਾਂ

## ਕਥਾ ਰਸ ਮੰਜਰੀ

ਚੌਪਈ।।ਸੁਨਹੁ ਨ੍ਰਿਪਤਿ ਇਕ ਕਥਾ ਸੁਨਾਊਂ।। ਤਾਤੇ ਤੁਮ ਕਹੱ ਅਧਿਕ ਰਿਝਾਊਂ।।
ਏਕ ਪੰਜਾਬ ਏਕ ਬਰਨਾਰੀ।। ਚੰਦ੍ਰ ਲਈ ਜਾ ਤੇ ਉਜਿਯਾਰੀ।। ੧।।

ਅਰਥ—ਹੇ ਰਾਜਨ! ਸੁਣੋ! ਤੁਹਾਨੂੰ ਇਕ ਕਥਾ ਸੁਣਾਂਦਾ ਹਾਂ ਅਤੇ ਤੁਹਾਨੂੰ ਅਧਿਕ ਪ੍ਰਸੰਨ ਕਰਦਾ ਹਾਂ। ਪੰਜਾਬ ਦੇਸ ਵਿਚ ਇਕ ਸੁੰਦਰ ਇਸਤ੍ਰੀ ਸੀ, ਮਾਨੋ ਚੰਦ੍ਰਮਾਂ ਨੇ ਵੀ ਜਿਸ ਤੋਂ ਚਾਨਣੀ ਲਈ ਹੋਵੇ।। ੧।। (ਦ: ਗ੍ਰੰ: ਪੰਨਾ ੮੫੫)

ਰਸ ਮੰਜਰੀ ਨਾਮ ਤਿਹੱ ਤ੍ਰਿਯ ਕੋ।। ਨਿਰਖਿ ਪ੍ਰਭਾ ਲਾਗਤ ਸੁਖ ਜਿਯ ਕੋ।।
ਤਾ ਕੋ ਨਾਥ ਬਿਦੇਸ ਸਿਧਾਰੋ।। ਤਿਹੱ ਜਿਯ ਸ਼ੋਕ ਤਵਨ ਕੌ ਭਾਰੋ।। ੨।।

ਅਰਥ—ਉਸਦਾ ਨਾਂ ਰਸ ਮੰਜਰੀ ਸੀ ਤੇ ਉਹਦੀ ਸੁੰਦਰਤਾ ਨੂੰ ਵੇਖ ਕੇ ਮਨ ਨੂੰ ਬੜਾ ਸੁਖ ਪ੍ਰਾਪਤ ਹੁੰਦਾ ਸੀ। ਉਹਦਾ ਪਤੀ ਵਿਦੇਸ਼ ਗਿਆ, ਜਿਸਦਾ ਉਹਦੇ ਮਨ ਨੂੰ ਬੜਾ ਧੱਕਾ ਲਗਾ।। ੨।।

ਦੋਹਰਾ।। ਅਮਿਤ ਦਰਬ ਤਾ ਕੇ ਸਦਨ ਚੋਰਨ ਸੁਨੀ ਸੁਧਾਰਿ।।
ਰੈਨਿ ਪਰੀ ਤਾ ਕੇ ਪਰੇ ਅਮਿਤ ਮਸਾਲੈਂ ਜਾਰਿ।। ੩।।

ਪਦ ਅਰਥ- ਰੈਨੀ ਪਰੀ = ਰਾਤ ਪੈ ਗਈ। ਮਸਾਲੈਂ = ਮਸਾਲਾਂ।

ਅਰਥ – ਚੋਰਾਂ ਨੇ ਉਹਦੇ ਘਰ ਵਿਚ ਬਹੁਤ ਧਨ ਹੋਣ ਦੀ ਗੱਲ ਸੁਣੀ ਜਦੋਂ ਰਾਤ ਪੈ ਗਈ ਤਾਂ ਕਈ ਮਸਾਲਾਂ ਬਾਲਕੇ ਆ ਗਏ।। ੩।।

***************************************************

ਚੋਰ ਆਵਤ ਅਤਿ ਨਾਰਿ ਨਿਹਾਰੇ॥ ਐਸ ਭਾਂਤਿ ਸੋ ਬਚਨ ਉਚਾਰੇ।
ਸੁਨੁ ਤਸਕਰ ਮੈਂ ਨਾਰਿ ਤਿਹਾਰੀ॥ ਅਪਨੀ ਜਾਨ ਕਰਹੁ ਰਖਵਾਰੀ॥ ੪॥

ਅਰਥ – ਇਸਤ੍ਰੀ ਨੇ ਚੋਰਾਂ ਨੂੰ ਆਉਂਦਿਆਂ ਵੇਖਿਆ ਤਾਂ ਉਹ ਇਸ ਤਰ੍ਹਾਂ ਆਖਣ ਲੱਗੀ- ਹੇ ਚੋਰੋ! ਮੈਂ ਤੁਹਾਡੀ ਇਸਤਰੀ ਹਾਂ, ਮੈਨੂੰ ਆਪਣੀ ਜਾਣ ਕੇ ਮੇਰੀ ਰਖਿਆ ਕਰੋ॥ ੪॥

ਦੋਹਰਾ॥ ਸਭ ਗ੍ਰਿਹ ਕੋ ਧਨੁ ਹਰਹੁ ਹਮਹੂੰ ਸੰਗ ਲੈ ਜਾਹੁ॥
ਭਾਂਤਿ ਭਾਂਤਿ ਕੇ ਰੈਨਿ ਦਿਨ ਮੋਸੌ ਕੇਲ ਕਮਾਹੁ॥ ੫॥

ਅਰਥ—ਤੁਸੀਂ ਸਾਰੇ ਘਰ ਦਾ ਧਨ ਚੁਰਾ ਲਓ ਅਤੇ ਮੈਨੂੰ ਵੀ ਨਾਲ ਲੈ ਚਲੋ ਤੇ ਕਈ ਭਾਂਤ ਨਾਲ ਮੇਰੇ ਨਾਲ ਰੰਗ ਰਲੀਆਂ ਮਨਾਓ॥ ੫॥

ਪ੍ਰਥਮ ਹਮਾਰੇ ਧਾਮ ਕੋ ਭੋਜਨ ਕਰਹੁ ਬਨਾਇ॥
ਪਾਛੇ ਮੁਹਿ ਲੈ ਜਾਇਯਹੁ ਹ੍ਰਿਦੈ ਹਰਖ ਉਪਜਾਇ॥ ੬॥

ਅਰਥ—ਪਹਿਲਾਂ ਸਾਡੇ ਘਰ ਵਿਚ ਭੋਜਨ ਬਣਾਕੇ ਛਕੋ ਅਤੇ ਫਿਰ ਖੁਸ਼ੀ ਨਾਲ ਮੈਨੂੰ ਆਪਣੇ ਨਾਲ ਲੈ ਚਲਣਾ॥ ੬॥

ਚੌਪਈ॥ ਚੋਰ ਕਹਜੋ ਤ੍ਰਿਯ ਭਲੀ ਉਚਾਰੀ॥ ਅਬ ਨਾਰੀ ਤੈਂ ਭਈ ਹਮਾਰੀ॥
ਪ੍ਰਥਮ ਭੱਛ ਕੈ ਹਮਹਿ ਖਵਾਵਹੁ॥ ਤਾਂ ਪਾਛੇ ਮੁਰਿ ਨਾਰਿ ਕਹਾਵਹੁ॥ ੭॥

ਅਰਥ—ਚੋਰਾਂ ਨੇ ਆਖਿਆ ਕਿ ਇਸਤ੍ਰੀ ਨੇ ਠੀਕ ਹੀ ਆਖਿਆ ਹੈ, ਹੁਣ ਇਹ ਸਾਡੀ ਹੋ ਗਈ ਹੈ। ਪਹਿਲਾਂ ਸਾਨੂੰ ਭੋਜਨ ਖਵਾ ਤੇ ਪਿਛੋਂ ਸਾਡੀ ਇਸਤ੍ਰੀ ਕਹਾਵੀਂ॥ ੭॥

ਦੋਹਰਾ॥ ਚੌਛੱਤਾ ਪਰ ਤਬ ਤਰੁਨਿ ਚੋਰਨ ਦਿਯੋ ਚਰ੍ਹਾਇ॥
ਆਪਿ ਕਰਾਹੀ ਚਾਰਿ ਕੈ ਲੀਨੇ ਬਰੇ ਪਕਾਇ॥ ੮॥

ਪਦ ਅਰਥ—ਤਦ ਇਸਤ੍ਰੀ ਨੇ ਚੋਰਾਂ ਨੂੰ ਚੁਬਾਰੇ ਉਤੇ ਚੜ੍ਹਾ ਦਿੱਤਾ ਅਤੇ ਆਪ ਕੜਾਹੀ ਰਖਕੇ ਵੜੇ ਪਕਾਉਣ ਲਗ ਗਈ॥ ੮॥

ਚੌਪਈ॥ ਚੋਰ ਮਹਲ ਪਰ ਦਏ ਚੜ੍ਹਾਈ॥ ਆਪੁ ਮਾਰਿ ਤਾਲੋ ਉਠਿ ਆਈ॥
ਬੈਠਿ ਤੇਲ ਕੋ ਭੋਜ ਪਕਾਯੋ॥ ਅਧਿਕ ਬਿਖੈ ਭੇ ਤਾਂਹਿ ਮਿਲਾਯੋ॥ ੯॥

ਅਰਥ—ਚੋਰਾਂ ਨੂੰ ਚਬਾਰੇ ਉਤੇ ਚੜ੍ਹਾ ਦਿੱਤਾ ਅਤੇ ਆਪ ਜੰਦਰਾ ਮਾਰਕੇ ਆ ਗਈ। ਬਹਿਕੇ ਤੇਲ ਵਿਚ ਭੋਜਨ ਤਿਆਰ ਕੀਤਾ ਅਤੇ ਉਹਦੇ ਵਿਚ ਜ਼ਹਿਰ ਮਿਲਾ ਦਿੱਤਾ॥ ੯॥

**ਦੋਹਰਾ।। ਡਾਰਿ ਮਹੁਰਾ ਭੋਜ ਮੈਂ ਚੋਰਨ ਦਯੋ ਖਵਾਇ।।**
**ਨਿਕਸਿ ਆਪਿ ਆਵਤ ਭਈ ਤਾਲੋ ਦ੍ਰਿੜ ਕਰਿ ਲਾਇ।। ੧੦।।**

ਅਰਥ—ਭੋਜਨ ਵਿਚ ਜ਼ਹਿਰ ਮਿਲਾਕੇ ਚੋਰਾਂ ਨੂੰ ਖੁਆ ਦਿੱਤਾ ਅਤੇ ਆਪ ਨਿਸਚੇ ਨਾਲ ਤਾਲਾ ਮਾਰ ਕੇ ਥੱਲੇ ਆ ਗਈ।। ੧੦।।

**ਚੌਪਈ।। ਹਸਿ ਹਸਿ ਬੈਨ ਚੋਰ ਸੋਂ ਕਹੈ।। ਤਾਕੋ ਹਾਥ ਹਾਥ ਸੋਂ ਗਹੈ।।**
**ਬਾਤਨ ਸੋਂ ਤਾ ਕੋ ਬਿਰਮਾਵੈ।। ਬੈਠੀ ਆਪਿ ਤੇਲ ਅਵਟਾਵੈ।। ੧੧।।**

ਪਦ ਅਰਥ—ਗਹੈ=ਫੜਕੇ। ਬਿਰਮਾਵੈ=ਪਰਚਾਵੈ। ਅਵਟਾਵੈ=ਕਾਹੜਦੀ ਹੈ।

ਅਰਥ—ਉਹ ਹੱਸ ਹੱਸ ਕੇ ਉਸ ਚੋਰ ਨਾਲ ਗੱਲਾਂ ਕਰਨ ਲੱਗੀ ਅਤੇ ਉਹਨੇ ਉਹਦਾ ਹੱਥ ਆਪਣੇ ਹੱਥ ਵਿਚ ਫੜ ਲਿਆ। ਗੱਲਾਂ ਨਾਲ ਉਹਨੂੰ ਪਰਚਾਉਂਦੀ ਰਹੀ ਤੇ ਆਪ ਬੈਠੀ ਤੇਲ ਕਾਹੜਦੀ ਰਹੀ।। ੧੧।।

**ਦੋਹਰਾ।। ਤੇਲ ਜਬੈ ਤਾਤੋ ਭਯੋ ਤਾਕੀ ਦ੍ਰਿਸ਼ਟਿ ਬਚਾਇ।।**
**ਡਾਰਿ ਸੀਸ ਤਾ ਕੇ ਦਯੋ ਮਾਰਜੈ ਚੋਰ ਜਰਾਇ।। ੧੨।।**

ਅਰਥ—ਜਦੋਂ ਤੇਲ ਗਰਮ ਹੋ ਗਿਆ ਤਾਂ ਉਹਨੇ ਅੱਖ ਬਚਾਕੇ ਉਹਦੇ ਸਿਰ ਉਤੇ ਪਾ ਦਿੱਤਾ ਤੇ ਚੋਰ ਨੂੰ ਸਾੜਕੇ ਮਾਰ ਦਿੱਤਾ।। ੧੨।।

**ਚੋਰ ਰਾਜ ਜਰਿ ਕੈ ਮਰਯੋ ਚੋਰ ਮਰਯੋ ਬਿਖੁ ਖਾਇ।।**
**ਪ੍ਰਾਤ ਭਏ ਕੁਟਵਾਰ ਕੇ ਸਭ ਹੀ ਦਏ ਬੰਧਾਇ।। ੧੩।। ੧।।**

ਅਰਥ—ਚੋਰਾਂ ਦਾ ਰਾਜਾ ਸਾੜਕੇ ਮਾਰ ਦਿਤਾ ਅਤੇ ਬਾਕੀ ਚੋਰ ਜ਼ਹਿਰ ਖਾ ਕੇ ਮਰ ਗਏ। ਸਵੇਰੇ ਉਹਨੇ ਕੋਤਵਾਲ ਨੂੰ ਸਾਰੀ ਗੱਲ ਦਸਕੇ ਉਹਦੇ ਹਵਾਲੇ ਕਰ ਦਿੱਤੇ।। ੧੩।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬੱਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੩੨।। ੬੧੬।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਬਤੀਵੀਂ ਕਥਾ ਸਮਾਪਤ।। ੩੨।। ੬੧੬।। ਚਲਦਾ।।

**************************************************************

# ਚਲਿੱਤਰ ਤੇਤੀਵਾਂ

## ਕਥਾ ਛੱਤਰ ਮੰਜਰੀ

**ਚੌਪਈ।। ਉੱਤਰ ਦੇਸ ਰਾਵ ਇਕ ਕਹਿਯੈ।। ਅਧਿਕ ਰੂਪ ਜਾ ਕੋ ਜਗ ਲਹਿਯੈ।।**
**ਛੱਤ੍ਰਕੇਤ ਰਾਜਾ ਕੋ ਨਾਮਾ।। ਨਿਰਖਿ ਥਕਿਤ ਰਹਈ ਜਿਹ ਬਾਮਾ।। ੧।।**

ਅਰਥ—ਉਤਰ ਦੇਸ ਵਿਚ ਇਕ ਰਾਜਾ ਬਹੁਤ ਸੁੰਦਰ ਮੰਨਿਆ ਜਾਂਦਾ ਸੀ। ਉਹਦਾ ਨਾਂ ਛੱਤ੍ਰਕੇਤ ਸੀ ਅਤੇ ਉਹਦੀ ਇਸਤ੍ਰੀ ਉਹਨੂੰ ਵੇਖਦਿਆਂ ਥੱਕਦੀ ਨਹੀਂ ਸੀ।। ੧।।

**ਛੱਤ੍ਰ ਮੰਜਰੀ ਨਾਮ ਤਵਨ ਕੋ।। ਅਧਿਕ ਰੂਪ ਜਗ ਸੁਨਤ ਜਵਨ ਕੋ।।**
**ਭਵਨ ਚਤੁਰ ਦਸ ਮਾਂਝਿ ਉਜਿਯਾਰੀ।। ਰਾਜਾ ਛੱਤ੍ਰ ਕੇਤ ਕੀ ਨਾਰੀ।। ੨।।**

ਅਰਥ—ਉਸ ਇਸਤਰੀ ਦਾ ਨਾਂ ਛੱਤਰ ਮੰਜਰੀ ਸੀ ਅਤੇ ਉਹ ਸੰਸਾਰ ਵਿਚ ਸਭ ਦੋਂ ਸੁਦੰਰ ਕਹੀ ਜਾਂਦੀ ਸੀ, ਰਾਜਾ ਛੱਤਰਕੇਤ ਦੀ ਇਸਤਰੀ ਚੌਦਾ ਲੋਕਾਂ ਵਿਚ ਸੋਹਣੀ ਸੀ।। ੨।।

**ਛੱਤ੍ਰ ਮੰਜਰੀ ਤਾ ਕੀ ਪਜਾਰੀ।। ਅੰਗ ਉਤੰਗ ਨ੍ਰਿਪਤਿ ਤੇ ਭਾਰੀ।।**
**ਬਹੁਤ ਜਤਨ ਆਗਮ ਕੋ ਕਰੈ।। ਕੈਸੇ ਰਾਜ ਹਮਾਰੋ ਸਰੈ।। ੩।।**

ਅਰਥ—ਛੱਤ੍ਰ ਮੰਜਰੀ ਉਹਦੀ ਪਿਆਰੀ ਇਸਤ੍ਰੀ ਸੀ, ਉਹਦੇ ਅੰਗ ਰਾਜੇ ਤੋਂ ਵੀ ਸੁੰਦਰ ਸਨ, ਉਹ ਅੱਗੇ ਦਾ ਵਿਚਾਰ ਕਰਦੀ ਸੋਚਦੀ ਰਹਿੰਦੀ ਸੀ ਕਿ ਕਿਸ ਤਰ੍ਹਾਂ ਸਾਡਾ ਰਾਜ-ਕਾਜ ਠੀਕ ਠਾਕ ਚਲਦਾ ਰਹੇ।। ੩।। (ਦਃ ਗ੍ਰੰਃ ਪੰਨਾ ੮੫੬)

**ਕੰਨਜਾ ਹ੍ਵੈ ਤਾਕੇ ਮਰਿ ਜਾਹੀਂ।। ਪੂਤ ਆਨਿ ਪ੍ਰਗਟੈ ਕੋਊ ਨਾਹੀਂ।।**
**ਤ੍ਰਿਯ ਕੌ ਸ਼ੋਕ ਅਧਿਕ ਜਿਯ ਭਾਰੋ।। ਚਰਿਤ ਏਕ ਤਿਯ ਚਿੱਤ ਬਿਚਾਰੋ।। ੪।।**

ਅਰਥ—ਉਹਦੇ ਕੰਨਿਆਂ ਹੋ ਕੇ ਮਰ ਜਾਂਦੀ ਸੀ ਤੇ ਪੁੱਤਰ ਪੈਦਾ ਨਹੀਂ ਹੋਇਆ ਸੀ, ਉਹਦੇ ਮਨ ਵਿਚ ਬਹੁਤ ਦੁੱਖ ਸੀ ਤੇ ਮਨ ਵਿਚ ਇਕ ਚਲਿੱਤਰ ਕਰਨ ਦਾ ਵਿਚਾਰ ਬਣਾਇਆ।। ੪।।

**ਸੁਤ ਬਿਨੁ ਤ੍ਰਿਯਚਿੱਤ ਬਿਚਾਰੀ।। ਕਜੋ ਨ ਦੈਵਗਤਿ ਕਰੀ ਹਮਾਰੀ।।**
**ਦਿਜ ਮੁਰਿ ਹਾਥ ਦਾਨ ਨਹਿ ਲੇਹੀਂ ।। ਗ੍ਰਿਹ ਕੇ ਲੋਗ ਉਰਾਂਭੇ ਦੇਹੀਂ।। ੫।।**

ਅਰਥ - ਉਹ ਮਨ ਵਿਚ ਸੋਚਣ ਲਗੀ ਕਿ ਪੁੱਤਰ ਤੋਂ ਬਿਨਾਂ ਪ੍ਰਮੇਸ਼ਰ ਸਾਡੀ ਗਤੀ ਨਹੀਂ ਕਰੇਗਾ। ਬ੍ਰਾਹਮਣ ਵੀ ਮੇਰੇ ਹੱਥ ਤੋਂ ਦਾਨ ਨਹੀਂ ਲੈਣਗੇ ਤੇ ਘਰ ਦੇ ਲੋਕ ਮੈਨੂੰ ਉਲਾਂਭੇ ਦੇਣਗੇ।। ੫।।

**ਤਾਤੇ ਦੁਰਾਚਾਰ ਕਛੂ ਕਰਿਯੈ।। ਪੁਤ੍ਰ ਰਾਵ ਕੋ ਬਦਨ ਉਚਰਿਯੈ।।**

***********************************************************

ਏਕ ਪੁਤ੍ਰ ਲੀਜੈ ਉਪਜਾਈ।। ਨ੍ਰਿਪ ਕੋ ਕਵਨ ਨਿਰਖਿ ਹੈ ਆਈ।। ੬।।

ਅਰਥ - ਇਸ ਲਈ ਕੁਝ ਮਾੜਾ ਕੰਮ ਕਰਕੇ ਪੁਤ੍ਰ ਪੈਦਾ ਕਰ ਲੈਣਾ ਚਾਹੀਦਾ ਹੈ। ਇਕ ਪੁੱਤਰ ਪੈਦਾ ਕਰ ਲਿਆ ਜਾਵੇ, ਕਿਹੜਾ ਰਾਜਾ ਵੇਖਣ ਲਈ ਆ ਰਿਹਾ ਹੈ।। ੬।।

ਸਵਤਿ ਏਕ ਤਿਹ ਨ੍ਰਿਪਤਿ ਬੁਲਾਈ।। ਇਹ ਬਜਾਹਹੁ ਇਹ ਜਗਤ ਉਡਾਈ।।
ਯੌ ਸੁਨਿ ਨਾਰਿ ਅਧਿਕ ਅਕੁਲਾਈ।। ਸੇਵਕਾਨ ਸੌ ਦਰਬੁ ਲੁਟਾਈ।। ੭।।

ਪਦ ਅਰਥ - ਸਵਤਿ=ਸੌਕਣ। ਅਕੁਲਾਈ=ਦੁਖੀ। ਸੇਵਕਾਨ=ਦਾਸੀਆਂ।

ਅਰਥ-ਰਾਜੇ ਨੇ ਉਹਦੀ ਇਕ ਸੌਕਣ ਰਖ ਲਈ ਅਤੇ ਆਪਣੇ ਵਿਆਹ ਦੀ ਗੱਲ ਸੰਸਾਰ ਵਿਚ ਉਡਾ ਦਿੱਤੀ। ਇਹ ਸੁਣਕੇ ਰਾਣੀ ਬੜੀ ਦੁਖੀ ਹੋ ਗਈ ਅਤੇ ਆਪਣੀਆਂ ਦਾਸੀਆਂ ਨੂੰ ਧਨ ਲੁਟਾਉਣ ਲਗੀ।। ੭।।

ਦੋਹਰਾ।। ਸਵਤਿ ਤ੍ਰਾਸ ਰਾਨੀ ਅਧਿਕ ਲੋਗਨ ਦਰਬੁ ਲੁਟਾਇ।।
ਤੇ ਵਾਕੀ ਸਵਤਿਹ ਚਹੈ ਸਕੈ ਨ ਮੂਰਖ ਪਾਇ।। ੮।।

ਅਰਥ - ਸੌਕਣ ਦੇ ਡਰ ਤੋਂ ਰਾਣੀ ਸੇਵਕਾਂ ਨੂੰ ਬਹੁਤ ਧਨ ਲੁਟਾਣ ਲਗੀ ਲੋਕ ਉਹਦੀ ਸੌਕਣ ਨੂੰ ਹੀ ਚਾਹੁੰਦੇ ਸਨ, ਪਰ ਇਸ ਮੂਰਖ ਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ ਸੀ।। ੮।।

ਚੌਪਈ।। ਲੋਗ ਸਵਤਿ ਤਾਕੀ ਕਹੱ ਚਹੈ।। ਵਾਕੀ ਉਸਤਤਿ ਨ੍ਰਿਪ ਸੋ ਕਹੈ।।
ਕਹੈ ਜੁ ਇਹ ਪ੍ਰਭੁ ਬਰੈ ਸੁ ਮਾਰੋ।। ਅਧਿਕ ਟੂਕਰੋ ਚਲੈ ਹਮਾਰੋ।। ੯।।

ਅਰਥ - ਲੋਕ ਉਹਦੀ ਸੌਕਣ ਨੂੰ ਹੀ ਚਾਹੁੰਦੇ ਸਨ, ਉਹਦੀ ਸੋਭਾ ਰਾਜੇ ਕੋਲ ਕਰਦੇ ਸਨ, ਰਾਣੀ ਇਹ ਚਾਹੁੰਦੀ ਸੀ ਕਿ ਰਾਜਾ ਉਹਨੂੰ ਮਾਰ ਦੇਵੇ ਤਾਂ ਕਿ ਸਾਡਾ ਖਰਚਾ ਪਾਣੀ ਹੋਰ ਚੰਗੀ ਤਰ੍ਹਾਂ ਚਲਦਾ ਰਵ੍ਹੇ।। ੯।।

ਸਵਤਿ ਤ੍ਰਾਸ ਅਤਿ ਤ੍ਰਿਯਹਿ ਦਿਖਾਵੈ।। ਤਾਕੋ ਮੂੰਡ ਤੂੰਡ ਕਰਿ ਖਾਵੈ।।
ਤਾਕਹੱ ਦਰਬੁ ਨ ਦੇਖਨ ਦੇਹੀਂ।। ਲੂਟਿ ਕੂਟਿ ਬਾਹਰ ਤੇ ਲੇਹੀਂ।। ੧੦।।

ਅਰਥ-ਉਹ ਸੌਕਣ ਦਾ ਡਰ ਉਹਨੂੰ ਵਿਖਾਂਦੀ ਰਹਿੰਦੀ ਸੀ ਅਤੇ ਉਹਨੂੰ ਲੁਟ ਲੁਟ ਕੇ ਖਾਂਦੀ ਜਾਂਦੀ ਸੀ। ਰੁਪਿਆ ਪੈਸਾ ਉਹਨੂੰ ਵੇਖਣ ਨਹੀਂ ਦੇਂਦੀ ਸੀ, ਬਾਹਰੋਂ ਹੀ ਝਪਟ ਲੈਂਦੀ ਸੀ।। ੧੦।।

ਪੁਨਿ ਤਿਹਮਿਲਿਹਿ ਸਵਤਿ ਸੌ ਜਾਈ।।। ਭਾਂਤਿ ਭਾਂਤਿ ਤਿਨ ਕਰਹਿ ਬਡਾਈ।।
ਤੁਮ ਕਹੱ ਬਰਿਹੈਂ ਨ੍ਰਿਪਤਿ ਹਮਾਰੋ।। ਹ੍ਵੈਹੈ ਅਧਿਕ ਪ੍ਰਤਾਪ ਤੁਮਾਰੋ।। ੧੧।।

ਅਰਥ - ਪਰ ਉਹ ਸੌਕਣ ਨੂੰ ਵੀ ਮਿਲਦੀ ਸੀ ਅਤੇ ਉਸਦੀ ਪ੍ਰਸੰਸਾ ਵੀ ਕਰਦੀ ਸੀ।

***************************************************
ਉਹਨੂੰ ਕਹਿੰਦੀ ਸੀ ਕਿ ਸਾਡਾ ਰਾਜਾ ਤੈਨੂੰ ਅਪਨਾ ਲਏਗਾ, ਤੁਹਾਡਾ ਬਹੁਤ ਪ੍ਰਤਾਪ ਫੈਲੇਗਾ।। ੧੧।।

**ਯੌ ਕਹਿਕੈ ਤਾਕੌਂ ਧਨ ਲੂਟਹਿ।। ਬਹੁਰਿ ਆਨਿ ਵਾ ਤ੍ਰਿਯਾ ਕਹੱ ਕੂਟਹਿ।।**
**ਇਹ ਬਿਧ ਤ੍ਰਾਸ ਤਿਨੈ ਦਿਖਰਾਵੈ।। ਦੁਹੂੰਅਨ ਮੂੰਡ ਮੂੰਡਿਕੈ ਖਾਵੈ।। ੧੨।।**

ਅਰਥ – ਇਹ ਆਖਕੇ ਉਹਦਾ ਧਨ ਲੁਟਦੀ ਸੀ ਅਤੇ ਫੇਰ ਉਹਨੂੰ ਆਕੇ ਕੁਟਦੀ ਸੀ, ਇਸ ਤਰ੍ਹਾਂ ਇਹ ਉਹਨੂੰ ਡਰਾਉਂਦੀ ਸੀ ਅਤੇ ਉਹਨਾਂ ਦੋਹਾਂ ਨੂੰ ਲੁਟ ਲੁਟ ਖਾਈ ਜਾ ਰਹੀ ਸੀ।। ੧੨।।

**ਦੋਹਰਾ।। ਅਨਿਕ ਭਾਂਤਿ ਤਿਹ ਨ੍ਰਿਪਤਿ ਕੋ ਦੁਹੂੰਅਨ ਤ੍ਰਾਸ ਦਿਖਾਇ।।**
**ਦਰਬੁ ਜੜਨਿ ਕੇ ਧਾਮ ਕੌਂ ਇਹ ਛਲ ਛਲਹਿ ਬਨਾਇ।। ੧੩।।**

ਅਰਥ – ਇਸ ਤਰ੍ਹਾਂ ਦੂਹਾਂ ਨੇ ਰਾਜੇ ਨੂੰ ਕਈ ਤਰ੍ਹਾਂ ਦੇ ਡਰ ਦਿਖਾਏ ਤੇ ਵਲ ਛਲ ਕਰਕੇ ਉਹਦੇ ਧਨ ਨੂੰ ਖੂਬ ਲੁਟਿਆ।। ੧੩।।

**ਚੌਪਈ।। ਸਵਤਿ ਤ੍ਰਾਸ ਜੜ ਦਰਬੁ ਲੁਟਾਵੈ।। ਦੁਰਾਚਾਰ ਸੁਤ ਹੇਤ ਕਮਾਵੈ।।**
**ਅਧਿਕ ਪ੍ਰੀਤਿ ਤਿਨ ਕੇ ਸੰਗ ਠਾਨੈ।। ਮੂਰਖ ਨਾਰਿ ਭੇਦ ਨਹਿ ਜਾਨੈ।। ੧੪।।**

ਅਰਥ – ਸੌਕਣ ਦੇ ਡਰ ਤੋਂ ਉਹ ਮੂਰਖ ਧਨ ਲੁਟਾਣ ਲਗੀ ਅਤੇ ਪੁੱਤਰ ਵਾਸਤੇ ਖੋਟੇ ਕੰਮ ਕਰਨ ਲਗੀ। ਉਹ ਮੂਰਖ ਆਪਣੇ ਪ੍ਰੇਮੀਆਂ ਨਾਲ ਬਹੁਤ ਪ੍ਰੇਮ ਕਰਦੀ ਸੀ ਤੇ ਅਸਲ ਪ੍ਰੇਮ ਦੇ ਭੇਦ ਨੂੰ ਨਹੀਂ ਸਮਝਦੀ ਸੀ।। ੧੪।।

**ਦੋਹਰਾ।। ਤੇ ਰਮਿ ਔਰਨ ਸੋਂ ਕਹੈ ਇਹੱ ਕੁਤਿਯਾ ਕਿਹ ਕਾਜ।।**
**ਏਕ ਦਰਬੁ ਹਮੈ ਚਾਹਿਯੈ ਜੌਂ ਦੈ ਸ੍ਰੀ ਜਦੁਰਾਜ।। ੧੫।।**

ਅਰਥ – ਉਹ ਹੋਰਨਾਂ ਨਾਲ ਭੋਗ ਕਰਦੀ ਹੋਈ ਉਸ ਸੌਕਣ ਨੂੰ ਕੁਤੀ ਕਰਕੇ ਸੰਬੋਧਨ ਕਰਦੀ ਹੋਈ ਆਖਦੀ ਸੀ ਕਿ ਮੈਨੂੰ ਸਿਰਫ ਇਕ ਪੁੱਤਰ ਰੂਪੀ ਧਨ ਚਾਹੀਦਾ ਹੈ, ਜੋ ਭਗਵਾਨ ਕ੍ਰਿਪਾ ਕਰਨ ਤਾਂ ਮੈਨੂੰ ਦੇ ਦੇਣ।। ੧੫।।

**ਚੌਪਈ।। ਯਹ ਸਭ ਭੇਦ ਨ੍ਰਿਪਤਿ ਜਿਯ ਜਾਨੈ।। ਮੂਰਖ ਨਾਰਿ ਨ ਬਾਤ ਪਛਾਨੈ।।**
**ਰਾਜਾ ਅਵਰ ਤ੍ਰਿਯਾਨ ਬੁਲਾਵੈ।। ਭਾਂਤਿ ਭਾਂਤਿ ਕੇ ਭੋਗ ਕਮਾਵੈ।। ੧੬।।**

ਅਰਥ – ਇਸ ਸਾਰੇ ਭੇਦ ਨੂੰ ਰਾਜਾ ਮਨ ਵਿਚ ਜਾਣਦਾ ਸੀ, ਪਰ ਉਹ ਮੂਰਖ ਇਸਤ੍ਰੀ ਇਸ ਗੱਲ ਨੂੰ ਨਹੀਂ ਜਾਣਦੀ ਸੀ। ਰਾਜਾ ਵੀ ਹੋਰ ਇਸਤ੍ਰੀਆਂ ਨੂੰ ਬੁਲਾਂਦਾ ਸੀ ਤੇ ਕਈ ਵਾਰ ਉਹਨਾਂ ਨਾਲ ਭੋਗ ਕਰਦਾ ਸੀ।। ੧੬।।

**ਦੋਹਰਾ।। ਧ੍ਰਿਗ ਤਾ ਤ੍ਰਿਯ ਕਹੱ ਭਾਖਿਯੈ ਜਾਕਹੱ ਪਿਯ ਨ ਬੁਲਾਇ।।**

ਤਿਹੱ ਦੇਖਤ ਤ੍ਰਿਯ ਅਨਤ ਕੀ ਸੇਜ ਬਿਹਾਰਨ ਜਾਇ॥ ੧੭॥

ਅਰਥ – ਉਸ ਇਸਤ੍ਰੀ ਨੂੰ ਧ੍ਰਿਕਾਰ ਹੈ, ਜਿਸਨੂੰ ਪਤੀ ਸੇਜਾ ਤੇ ਨਾ ਬੁਲਾਏ ਅਤੇ ਉਸ ਪੁਰਸ਼ ਨੂੰ ਵੀ ਧ੍ਰਿਕਾਰ ਹੈ ਜਿਸਦੀ ਇਸਤ੍ਰੀ ਹੋਰ ਪੁਰਸ਼ਾ ਦੀ ਸੇਜਾ ਤੇ ਵਿਭਚਾਰ ਕਰਨ ਲਈ ਜਾਵੇ॥ ੧੭॥

(ਦ: ਗ੍ਰੰ: ਪੰਨਾ ੮੫੭)

ਚੌਪਈ॥ ਮੂਰਖ ਨਾਰਿ ਭੇਦ ਨਹਿ ਪਾਵੈ॥ ਸਵਤਿ ਤ੍ਰਾਸ ਤੇ ਦਰਬੁ ਲੁਟਾਵੈ॥
ਤੇ ਵਾਕੀ ਕਛੁ ਪ੍ਰੀਤਿ ਨ ਮਾਨੈ॥ ਨ੍ਰਿਪਤਿ ਭਏ ਕਛੁ ਔਰ ਬਖਾਨੈ॥ ੧੮॥

ਅਰਥ – ਮੂਰਖ ਇਸਤ੍ਰੀ ਇਸ ਭੇਦ ਨੂੰ ਨਹੀਂ ਸਮਝ ਰਹੀ ਸੀ ਅਤੇ ਸੌਕਣ ਦੇ ਡਰ ਤੋਂ ਉਹ ਧਨ ਲੁਟਾਈ ਜਾ ਰਹੀ ਸੀ। ਉਹ ਉਹਨੂੰ ਕੁਝ ਵੀ ਨਹੀਂ ਸਮਝਦੀ ਸੀ ਤੇ ਰਾਜੇ ਸਾਮ੍ਹਣੇ ਜਾਕੇ ਉਹ ਕੁਝ ਹੋਰ ਹੀ ਗੱਲਾਂ ਕਰਦੀ ਸੀ॥ ੧੮॥

ਅੜਿੱਲ॥ ਸੁਨੋ ਰਾਇ ਇਕ ਤ੍ਰਿਯਾ ਸੁਭ ਤਾਂਹਿ ਬੁਲਾਇਯੈ॥
ਤਾ ਸੌ ਮੈਨ ਬਿਹਾਰ ਬਿਸੇਖ ਕਮਾਇਯੈ॥
ਐਸੀ ਤ੍ਰਿਯ ਕਰ ਪਰੈ ਜਾਨ ਨਹਿ ਦੀਜਿਯੈ॥
ਹੋ ਨਿਜੁ ਨਾਰੀ ਸੋਂ ਨੇਹੁ ਨ ਕਬਹੂੰ ਕੀਜਿਯੈ॥ ੧੯॥

ਅਰਥ–ਹੇ ਰਾਜਨ! ਸੁਣੋ, ਇਕ ਇਸਤ੍ਰੀ ਬਹੁਤ ਚੰਗੀ ਹੈ, ਉਹਦੇ ਨਾਲ ਭੋਗ ਕਰਕੇ ਸੁਖ ਪ੍ਰਾਪਤ ਕਰੋ। ਐਸੀ ਇਸਤ੍ਰੀ ਹੱਥ ਲਗੇ ਤਾਂ ਜਾਣ ਨਹੀਂ ਦੇਣੀ ਚਾਹੀਦੀ ਤੇ ਤਦ ਤੋਂ ਆਪਣੀ ਇਸਤ੍ਰੀ ਨਾਲ ਵੀ ਪ੍ਰੇਮ ਕਦੇ ਨਹੀਂ ਕਰਨਾ ਚਾਹੀਦਾ॥ ੧੯॥

ਚੌਪਈ॥ ਭਲੌ ਵਹੈ ਜੋ ਭੋਗ ਕਮਾਵੈ॥ ਭਾਂਤਿ ਭਾਂਤਿ ਸੋ ਦਰਬੁ ਲੁਟਾਵੈ॥
ਨਿਜੁ ਤ੍ਰਿਯ ਸਾਥ ਨ ਨੇਹ ਲਗੈਯੈ॥ ਜੋ ਜਿਤ ਜਗ ਆਪਨ ਨ ਕਹੈਯੈ॥ ੨੦॥

ਅਰਥ–ਭਲਾ ਉਹੀ ਏ ਜੋ ਭੋਗ ਕਰਦਾ ਤੇ ਕਈ ਪ੍ਰਕਾਰ ਨਾਲ ਧਨ ਲੁਟਾਂਦਾ ਹੈ, ਜਦੋਂ ਤਕ ਸੰਸਾਰ ਦੀਆਂ ਹੋਰ ਇਸਤ੍ਰੀਆਂ ਨੂੰ ਨਾ ਜਿਤ ਲਵੇ, ਆਪਣੀ ਇਸਤ੍ਰੀ ਨਾਲ ਭੋਗ ਕਰਨਾ ਵਿਅਰਥ ਹੈ॥ ੨੦॥

ਦੋਹਰਾ॥ ਤੁਮ ਰਾਜਾ ਸਮ ਭਵਰ ਕੀ ਫੂਲੀ ਤ੍ਰਿਯਹਿ ਨਿਹਾਰਿ॥
ਬਿਨੁ ਰਸ ਲੀਨੇ ਕਜੋਂ ਰਹੋ ਤ੍ਰਿਯ ਕੀ ਸ਼ੰਕ ਬਿਚਾਰਿ॥ ੨੧॥

ਅਰਥ–ਹੇ ਰਾਜਨ! ਤੁਸੀਂ ਭੌਰੇ ਦੇ ਸਮਾਨ ਹੋ ਅਤੇ ਇਸਤ੍ਰੀਆਂ ਫੁਲਾਂ ਦੇ ਸਮਾਨ ਫੁਲੀਆਂ ਹੋਈਆਂ ਨੇ। ਤੁਸੀਂ ਆਪਣੀ ਇਸਤ੍ਰੀ ਦਾ ਸ਼ੱਕ ਤਿਆਗ ਕੇ ਰਸ ਪਾਨ ਕਰੋ॥ ੨੧॥

******************************************************************

ਚੌਪਈ।।

ਜਿਹ ਤੁਮ ਚਾਹਹੁ ਤਿਸੈ ਲੈ ਆਵਹਿਂ।।ਅਬ ਹੀ ਤੁਹਿ ਸੌਂ ਆਨਿ ਮਿਲਾਵਹਿਂ।।
ਤਾ ਸੌਂ ਭੋਗ ਮਾਨਿ ਰੁਚਿ ਕੀਜੈ।। ਮਧੁਰ ਬਚਨ ਸ੍ਰਵਨਨ ਸੁਨਿ ਲੀਜੈ।।੨੨।।

ਅਰਥ – ਤੁਸੀਂ ਜਿਸਨੂੰ ਚਾਹੋ ਉਹਨੂੰ ਲਿਆਕੇ ਹੁਣੇ ਤੁਹਾਡੇ ਨਾਲ ਮਿਲਾ ਦੇਂਦੇ ਹਾਂ। ਉਹਦੇ ਨਾਲ ਮਨ ਕਰਕੇ ਭੋਗ ਕਰੋ ਅਤੇ ਸਾਡੇ ਅੰਮ੍ਰਿਤ ਬਚਨਾਂ ਨੂੰ ਕੰਨਾਂ ਨਾਲ ਸੁਣੋ।। ੨੨।।

ਯੌਂ ਰਾਜਾ ਸੌਂ ਬੈਨ ਸੁਨਾਵਹਿ।। ਬਹੁਰਿ ਜਾਇ ਰਾਨੀਯਹਿ ਭੁਲਾਵਹਿ।।
ਜੌ ਹਮ ਤੈ ਨਿਕਸਨ ਪ੍ਰਭੁ ਪਾਵੈ।। ਅਨਿਕ ਤ੍ਰਿਯਨ ਸੋ ਭੋਗ ਕਮਾਵੈ।। ੨੩।।

ਅਰਥ – ਇਸ ਤਰ੍ਹਾਂ ਰਾਜੇ ਨਾਲ ਗੱਲਾਂ ਕਰਦੀ ਸੀ ਤੇ ਉਹ ਰਾਣੀ ਨੂੰ ਭੁਲੇਖੇ ਵਿਚ ਪਾ ਦੇਂਦੀ ਸੀ। ਉਹਨੂੰ ਆਖਦੀ ਸੀ ਕਿ ਜੇ ਰਾਜਾ ਸਾਡੀ ਫਾਹੀ ਚੋਂ ਨਿਕਲੇਗਾ ਤਾਂ ਹੀ ਉਹ ਕਿਸੇ ਹੋਰ ਇਸਤ੍ਰੀ ਨਾਲ ਭੋਗ ਕਰ ਸਕੇਗਾ।। ੨੩।।

ਦੋਹਰਾ।। ਐਸ ਭਾਂਤਿ ਨਿਤ ਭ੍ਰਿਤਨ ਕੇ ਨਿਸਦਿਨ ਸੋਚ ਬਿਹਾਇ।।
ਨ੍ਰਿਪਤਿ ਸਮਝਿ ਕਛੁ ਦੈ ਨਹੀ ਰਾਨੀ ਧਨਹਿ ਲੁਟਾਇ।। ੨੪।।

ਅਰਥ-ਇਸ ਤਰ੍ਹਾਂ ਨੌਕਰ ਰਾਤ ਦਿਨ ਇਸ ਚਿੰਤਾ ਵਿਚ ਲਗੇ ਰਹਿੰਦੇ ਕਿ ਰਾਜਾ ਤਾਂ ਅਜ ਕਲ ਕੁਝ ਦੇਂਦਾ ਨਹੀਂ, ਪਰ ਰਾਣੀ ਧਨ ਲੁਟਾਈ ਜਾ ਰਹੀ ਹੈ।। ੨੪।।

ਚੌਪਈ।। ਨ੍ਰਿਪ ਇਕ ਦਿਨ ਰਾਨਿਯਹਿ ਬੁਲਾਯੋ।। ਭੱਛ ਭੋਜ ਅਰੁ ਮਦਹਿ ਮੰਗਾਯੋ।।
ਅਧਿਕ ਮਦਹਿ ਰਾਜਾ ਲੈ ਪਿਯੋ।। ਥੋਰਿਕ ਸੋ ਰਾਨੀ ਤਿਨ ਲਿਯੋ।। ੨੫।।

ਅਰਥ – ਰਾਜੇ ਨੇ ਇਕ ਦਿਨ ਰਾਣੀ ਨੂੰ ਸੱਦਿਆ ਖਾਣ ਪੀਣ ਲਈ ਭੋਜਨ ਤੇ ਸ਼ਰਾਬ ਮੰਗਵਾਈ। ਰਾਜੇ ਨੇ ਬਹੁਤ ਸ਼ਰਾਬ ਪੀਤੀ ਅਤੇ ਥੋੜ੍ਹੀ ਕੁ ਰਾਣੀ ਨੇ ਵੀ ਪੀ ਲਈ।। ੨੫।।

ਨ੍ਰਿਪ ਕਹ ਭਯੋ ਮੱਦਾ ਮਦ ਭਾਰੋ।। ਸੋਇ ਰਹਯੋ ਨਹਿ ਸੁਧਹਿ ਸੰਭਾਰੋ।।
ਪਤਿ ਸੋਯੋ ਲਹਿ ਤ੍ਰਿਯ ਮਨ ਮਾਹੀ।। ਭੇਦ ਅਭੇਦ ਪਛਾਨਯੋ ਨਾਹੀ।।੨੬।।

ਅਰਥ – ਰਾਜਾ ਬਹੁਤ ਸ਼ਰਾਬ ਪੀਕੇ ਮਸਤ ਹੋ ਗਿਆ ਅਤੇ ਬੇਸੁਰਤ ਹੋ ਕੇ ਸੋਂ ਗਿਆ। ਪਤੀ ਨੂੰ ਸੁਤਾ ਵੇਖਕੇ ਇਸਤ੍ਰੀ ਨੇ ਭੇਦ ਅਭੇਦ ਦੀ ਪਛਾਨ ਗਵਾ ਲਈ।। ੨੬।।

ਦੋਹਰਾ।। ਤ੍ਰਿਯ ਜਾਨਯੋ ਸੋਯੋ ਨ੍ਰਿਪਤਿ ਗਈ ਜਾਰਿ ਪਹਿ ਧਾਇ।।
ਜਾਗਤ ਕੋ ਸੋਵਤ ਸਮਝਿ ਭੇਦ ਨ ਲਹਾ ਕੁਕਾਇ।। ੨੭।।

****************************************************************

ਅਰਥ-ਰਾਜੇ ਨੂੰ ਸੁਤਾ ਹੋਇਆ ਸਮਝਕੇ ਉਹ ਦੌੜਕੇ ਆਪਣੇ ਪ੍ਰੇਮੀ ਕੋਲ ਪਹੁੰਚ ਗਈ। ਜਾਗੇ ਹੋਏ ਨੂੰ ਵੀ ਉਸ ਨੇ ਸੁਤਾ ਮੰਨ ਲਿਆ ਤੇ ਉਹ ਖੋਟੀ ਭੇਦ ਨਾ ਸਮਝ ਸਕੀ।। ੨੭।।

**ਚੌਪਈ।। ਰਾਨੀ ਗਈ ਭੂਪ ਤਬ ਜਾਗਜੋ।। ਹ੍ਰਿਦੈ ਕੁਅਰਿ ਕੋ ਹਿਤ ਅਨੁਰਾਗਜੋ।।**
**ਬਹੁਰੋ ਤਿਨਕੋ ਪਾਛੋ ਗਹਜੋ।। ਕੇਲ ਕਮਾਤ ਸੁੰਨਜ ਗ੍ਰਿਹ ਲਹਜੋ।। ੨੮।।**

ਅਰਥ - ਜਦੋਂ ਰਾਣੀ ਗਈ ਤਾਂ ਰਾਜਾ ਜਾਗਿਆ ਤੇ ਉਹਦੇ ਮਨ ਵਿਚ ਵੀ ਰਾਣੀ ਲਈ ਪ੍ਰੀਤ ਜਾਗੀ। ਉਹ ਉਹਦੇ ਪਿਛੇ ਗਿਆ ਅਤੇ ਉਹਨੇ ਇਕ ਸੁੰਨਸਾਨ ਘਰ ਵਿਚ ਉਹਨੂੰ ਭੋਗ ਕਰਦਿਆਂ ਵੇਖਿਆ।। ੨੮।।

**ਦੋਹਰਾ।। ਨਿਰਖਿ ਰਾਇ ਤ੍ਰਿਯ ਕੋ ਰਮਤ ਸਰ ਤਨਿ ਕਾਨ ਪ੍ਰਮਾਨ।।**
**ਅਬ ਇਨ ਦੁਹੂੰਅਨ ਕੋ ਹਨੋ ਯੋਂ ਕਹਿ ਕਸੀ ਕਮਾਨ।। ੨੯।।**

ਅਰਥ - ਇਸਤ੍ਰੀ ਨੂੰ ਭੋਗ ਕਰਦਿਆਂ ਵੇਖਕੇ ਰਾਜੇ ਨੇ ਤੀਰ ਕੰਨਾਂ ਤੱਕ ਖਿਚਿਆ ਅਤੇ ਇਹ ਸੋਚਕੇ ਧਨੁਖ ਨੂੰ ਖਿਚਿਆ ਕਿ ਹੁਣੇ ਇਹਨਾਂ ਦੁਹਾਂ ਨੂੰ ਮਾਰ ਦਿਆਂਗਾ।। ੨੯।।

**ਚੌਪਈ।। ਬਹੁਰਿ ਨ੍ਰਿਪਤਿ ਕੇ ਯੌ ਮਨਿ ਆਈ।। ਸੰਕਿ ਰਹਾ ਨਹਿ ਚੋਟ ਚਲਾਈ।।**
**ਯਹ ਬਿਚਾਰ ਮਨ ਮਾਹਿ ਬਿਚਾਰਾ।। ਜਾਰ ਸਹਿਤ ਤ੍ਰਿਯ ਕੌ ਨਹਿ ਮਾਰਾ।। ੩੦।।**

ਅਰਕ - ਫਿਰ ਰਾਜੇ ਦੇ ਮਨ ਵਿਚ ਇਹ ਗੱਲ ਆਈ ਤੇ ਕੁਝ ਸੋਚਕੇ ਉਹਨੇ ਤੀਰ ਨਹੀਂ ਚਲਾਇਆ। ਉਹਨੇ ਮਨ ਵਿਚ ਇਹ ਵਿਚਾਰ ਕੀਤਾ ਅਤੇ ਉਸ ਪ੍ਰੇਮੀ ਸਮੇਤ ਇਸਤ੍ਰੀ ਨੂੰ ਨਹੀਂ ਮਾਰਿਆ।। ੩੦।।

**ਦੋਹਰਾ।। ਜੌ ਇਨ ਕਹਂ ਅਬ ਮਾਰਿ ਹੌ ਇਮਿ ਬਾਹਰਿ ਉਡਿ ਜਾਇ।।**
**ਆਨ ਪੁਰਖ ਸੌ ਗਹਿ ਤ੍ਰਿਯਾ ਜਮ ਪੁਰ ਦਈ ਪਠਾਇ।। ੩੧।।**

ਅਰਥ - ਜੇ ਹੁਣੇ ਇਹਨੂੰ ਮਾਰਦਾ ਹਾਂ ਤਾਂ ਬਾਹਰ ਤੁਰਤ ਇਹ ਗਲ ਫੈਲ ਜਾਵੇਗੀ ਕਿ ਇਸਤ੍ਰੀ ਨੂੰ ਦੂਜੇ ਪੁਰਸ਼ ਨਾਲ ਭੋਗ ਕਰਦਿਆਂ ਵੇਖਕੇ ਰਾਜੇ ਨੇ ਇਹਨੂੰ ਮਾਰ ਦਿੱਤਾ ਹੈ।। ੩੧।।

**ਚੌਪਈ।। ਤਿਨ ਦੁਹੂੰਅਨ ਨਹਿ ਬਾਨ ਚਲਾਯੋ।। ਤਹ ਤੇ ਉਲਟਿ ਬਹੁਰਿ ਘਰ ਆਯੋ।।**
**ਹ੍ਰਿਦੈ ਮਤੀ ਸੌ ਭੋਗ ਕਮਾਨੋ।। ਪੌਢਿ ਰਹਾ ਸੋਵਤ ਸੋ ਜਾਨੋ।। ੩੨।।**

ਅਰਥ - ਇਸ ਲਈ ਉਹਨੇ ਦੋਹਾਂ ਉਤੇ ਤੀਰ ਨਹੀਂ ਚਲਾਇਆ ਤੇ ਵਾਪਸ ਘਰ ਆ ਗਿਆ, ਹਿਰਦੇ ਮਤੀ ਨਾਲ ਉਹਨੇ ਭੋਗ ਕੀਤਾ ਅਤੇ ਸੌਂ ਗਿਆ।। ੩੨।।

**ਤ੍ਰਿਯ ਆਈ ਤਾ ਸੌ ਰਤਿ ਕਰਿ ਕੈ।। ਅਧਿਕ ਚਿੱਤ ਕੇ ਭੀਤਰ ਡਰਿ ਕੈ।।**
**ਪੌਢਿ ਰਹੀ ਤਜੋਂ ਹੀ ਲਪਟਾਈ।। ਸੋਵਤ ਜਾਨ ਨ੍ਰਿਪਤਿ ਹਰਖਾਈ।। ੩੩।।**

***************************************************************

ਪਦ ਅਰਥ—ਪੌਢਿ=ਲੰਮੀ ਪੈ ਗਈ। ਹਰਖਾਈ=ਬੜੀ ਪ੍ਰਸੰਨ ਹੋਈ।

ਅਰਥ—ਇਸਤ੍ਰੀ ਉਹਦੇ ਨਾਲ ਭੋਗ ਕਰਕੇ ਆਈ, ਉਹ ਮਨ ਵਿਚ ਬੜੀ ਡਰੀ ਹੋਈ ਸੀ। ਉਹ ਉਸੇ ਤਰ੍ਹਾਂ ਹੀ ਲਿਪਟ ਕੇ ਸੌਂ ਗਈ ਅਤੇ ਰਾਜੇ ਨੂੰ ਸੁਤਿਆਂ ਵੇਖ ਕੇ ਪ੍ਰਸੰਨ ਹੋਈ।। ੩੩।।

**ਸੋਵਤ ਸੋ ਨ੍ਰਿਪ ਲਖਿ ਹਰਖਾਨੀ।। ਮੂਰਖ ਨਾਰਿ ਬਾਤ ਨਹਿੱ ਜਾਨੀ।।**
**ਜਾਗਤ ਪਤਿ ਸੋਵਤ ਪਹਿਚਾਨਾ।। ਮੋਰ ਭੇਦ ਇਨ ਕਛੂ ਨ ਜਾਨਾ।। ੩੪।।**

ਅਰਥ—ਉਹ ਮੂਰਖ ਇਸਤ੍ਰੀ ਬਿਨਾਂ ਕੁਝ ਸਮਝੇ ਰਾਜੇ ਨੂੰ ਸੁੱਤਾ ਸਮਝਕੇ ਪ੍ਰਸੰਨ ਹੋਈ। ਜਾਗਦੇ ਪਤੀ ਨੂੰ ਸੁੱਤਾ ਦੇਖਕੇ ਖੁਸ਼ ਹੋਈ ਕਿ ਇਹਨੇ ਮੇਰਾ ਭੇਦ ਕੁਝ ਨਹੀਂ ਸਮਝਿਆ।। ੩੪।।

**ਰਾਵ ਬਚਨ ਤਬ ਤ੍ਰਿਯਹਿ ਸੁਨਾਯੋ।। ਕਹੱ ਗਈ ਥੀ ਤੈ ਹਮੈ ਬਤਾਯੋ।।**
**ਤਬ ਰਾਨੀ ਇਮਿ ਬੈਨ ਉਚਾਰੇ।। ਸੁਨੁ ਰਾਜਾ ਪ੍ਰਾਨਨ ਤੇ ਪਿਆਰੇ।। ੩੫।।**

ਅਰਥ—ਰਾਜੇ ਨੇ ਰਾਣੀ ਤੋਂ ਪੁਛਿਆ ਕਿ ਮੈਨੂੰ ਦਸ ਤੂੰ ਕਿਥੇ ਗਈ ਸੀ? ਤਾਂ ਰਾਣੀ ਨੇ ਆਖਿਆ ਕਿ ਹੇ ਪ੍ਰਾਣਾਂ ਤੋਂ ਪਿਆਰੇ ਰਾਜਾ! ਸੁਣੋ।। ੩੫।।

**ਸੁਨਿ ਨ੍ਰਿਪਬਰ ਇਕ ਟਕ ਮੁਹਿ ਪਰੀ।। ਸੋ ਤੁਮਰੇ ਸੋਵਤ ਹਮ ਕਰੀ।।**
**ਪੁਤ੍ਰ ਏਕ ਬਿਧਿ ਦਿਯਾ ਹਮਾਰੇ।। ਤੇ ਮੋਕਹੱ ਪ੍ਰਾਨਨ ਤੇ ਪਿਜਾਰੇ।। ੩੬।।**

ਅਰਥ—ਹੇ ਰਾਜਾ! ਇਕ ਭੁਲ ਮੇਰੇ ਕੋਲੋਂ ਹੋ ਗਈ ਏ ਅਤੇ ਉਹ ਵੀ ਸੁਤਿਆ ਸੁਤਿਆਂ ਹੀ ਹੋਈ ਏ ਕਿ ਮੇਰਾ ਮੂੰਹ ਦੂਜੇ ਪਾਸੇ ਹੋ ਗਿਆ ਹੈ। ਪ੍ਰਮੇਸ਼ਰ ਨੇ (ਸੁਪਨੇ ਵਿਚ) ਮੈਨੂੰ ਇਕ ਪੁੱਤਰ ਦਿਤਾ ਹੈ ਜੋ ਮੈਨੂੰ ਪ੍ਰਾਣਾਂ ਤੋਂ ਵੀ ਪਿਆਰਾ ਹੈ।। ੩੬।।

**ਦੋਹਰਾ।। ਪੁਤ੍ਰ ਸੇਜ ਕੇ ਚਹੂੰ ਦਿਸਿ ਲੇਤ ਭਵਰਿਯਾ ਨਿੱਤ।।**
**ਵਹੈ ਜਾਨੁ ਤੁਮਰੇ ਫਿਰੀ ਸੱਤਿ ਸਮਝਿਯਹੁ ਚਿੱਤ।। ੩੭।।**

ਅਰਥ—ਇਹ ਪੁੱਤਰ ਸੇਜ ਤੇ ਚਾਰੋਂ ਪਾਸੇ ਘੁੰਮ ਰਿਹਾ ਸੀ, ਇਸ ਕਰਕੇ ਮੈਂ ਤੁਹਾਡੇ ਵਲੋਂ ਘੁੰਮ ਗਈ ਸੀ, ਇਹ ਸੱਚ ਜਾਣੋਂ।। ੩੭।।

**ਪਿਯ ਤ੍ਰਿਯ ਕੌ ਹਨਿ ਨ ਸਕਯੋ ਮਨ ਤੇ ਖੁਰਕ ਨ ਜਾਇ।।**
**ਤਾ ਦਿਨ ਤੇ ਤਿਹ ਨਾਰਿ ਸੌ ਰਮਯੋ ਨ ਰੁਚਿ ਉਪਜਾਇ।। ੩੮।।**

ਅਰਥ—ਰਾਜਾ ਇਸਤ੍ਰੀ ਨੂੰ ਮਾਰ ਤਾਂ ਨਾ ਸਕਿਆ, ਪਰ ਉਹਦੇ ਮਨ ਦਾ ਸ਼ੱਕ ਨਾ ਗਿਆ ਅਤੇ ਉਸ ਦਿਨ ਤੋਂ ਉਹਨੇ ਕਦੀ ਵੀ ਮਨ ਕਰਕੇ ਉਹਦੇ ਨਾਲ ਰਮਨ ਨਹੀਂ ਕੀਤਾ।। ੩੮।।

**ਭਾਂਤਿ ਭਾਂਤਿ ਨ੍ਰਿਪ ਨਾਰਿ ਕਹ ਭਜਤ ਹੁਤੋ ਸੁਖੁ ਪਾਇ।।**

ਬਾਤ ਆਇ ਚਿਤ ਜਾਇ ਜਬ ਘਰੀ ਨ ਭੋਗਾ ਜਾਇ॥ ੩੯॥

ਅਰਥ—ਕਈ ਤਰੀਕਿਆਂ ਨਾਲ ਕਈ ਵਾਰੀ ਉਹ ਉਹਦੇ ਨਾਲ ਭੋਗ ਬਿਲਾਸ ਵਿਚ ਮਗਨ ਹੋਇਆ, ਪਰ ਉਹਦੇ ਮਨ ਵਿਚ ਜਦ ਉਹੀ ਗੱਲ ਯਾਦ ਆਉਂਦੀ ਸੀ ਤਾਂ ਉਹਦਾ ਮਨ ਭੋਗ ਵਲੋਂ ਬਿਲਕੁਲ ਉਪਰਾਮ ਹੋ ਜਾਂਦਾ ਸੀ॥ ੩੯॥

ਚੌਪਈ॥ ਇਹ ਰਾਨੀ ਜੀਯ ਭੀਤਰ ਜਾਨੈ॥ ਲਜਤ ਨ੍ਰਿਪਤ ਸੌ ਕਛੁ ਨ ਬਖਾਨੈ॥
ਬਾਤਨ ਸੌ ਤਾ ਕਹਂ ਬਿਰਮਾਵੈ॥ ਕਰਿ ਕਰਿ ਅਧਿਕ ਕਟਾਛ ਦਿਖਾਵੈ॥ ੪੦॥

ਅਰਥ—ਰਾਣੀ ਵੀ ਮਨ ਵਿਚ ਸਮਝ ਰਹੀ ਸੀ, ਪਰ ਸ਼ਰਮਿੰਦੀ ਹੋ ਕੇ ਉਹ ਰਾਜੇ ਨੂੰ ਕੁਝ ਨਹੀਂ ਕਹਿੰਦੀ ਸੀ। ਉਹ ਗੱਲਾਂ ਗੱਲਾਂ ਵਿਚ ਹੀ ਉਹਨੂੰ ਪਰਚਾਉਂਦੀ ਰਹਿੰਦੀ ਅਤੇ ਕਈ ਤਰ੍ਹਾਂ ਖੇਖਨ ਕਰਕੇ ਦਿਖਾਉਂਦੀ ਸੀ॥ ੪੦॥

ਦੋਹਰਾ॥ ਸਭ ਕਛੁ ਟੂਟੇ ਜੁਰਤ ਹੈਂ ਜਾਨਿ ਲੇਹੁ ਮਨ ਮਿੱਤ॥
ਏ ਦ੍ਵੈ ਟੂਟੇ ਨਾ ਜੁਰਹਿ ਏਕੁ ਸੀਸ ਅਰੁ ਚਿੱਤ॥ ੪੧॥

ਅਰਥ—ਹੇ ਮਿੱਤਰ! ਇਹ ਜਾਣ ਲਓ ਕਿ ਸਾਰਾ ਕੁਝ ਟੁੱਟਾ ਹੋਇਆ ਜੁੜ ਜਾਂਦਾ ਹੈ, ਪਰੰਤੂ ਸਿਰ ਅਤੇ ਦਿਲ ਟੁੱਟੇ ਹੋਏ ਫਿਰ ਕਦੀ ਨਹੀਂ ਜੁੜਦੇ॥ ੪੧॥

ਚਾਕਰ ਕੀ ਅਰੁ ਨਾਰਿ ਕੀ ਏਕੈ ਬਡੀ ਸਜਾਇ॥
ਜਿਯ ਤੇ ਕਬਹ ਨ ਮਾਰਿਯਹਿ ਮਨ ਤੇ ਮਿਲਹਿ ਭੁਲਾਇ॥ ੪੨॥ ੧॥

ਅਰਥ—ਨੌਕਰ ਅਤੇ ਇਸਤ੍ਰੀ ਦੀ ਇਕੋ ਹੀ ਵੱਡੀ ਸਜ਼ਾ ਹੈ ਕਿ ਇਨ੍ਹਾਂ ਨੂੰ ਜਾਨ ਤੋਂ ਮਾਰਨ ਦੀ ਥਾਂ, ਦਿਲ 'ਚੋਂ ਕਢ ਦੇਣਾ ਚਾਹੀਦਾ ਹੈ॥ ੪੨॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੇਤੀਸਵੋਂ ਚਰਿੱਤ੍ਰ ਸਮਾਪਤਮ ਸਤੁ ਸੁਭਮ ਸਤੁ॥ ੩੩॥ ੬੫੮॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਤੇਤੀਵੀਂ ਕਥਾ ਸਮਾਪਤ॥ ੩੩॥ ੬੫੮॥ ਚਲਦਾ॥

## ਚਲਿੱਤਰ ਚੌਂਤੀਵਾਂ

## ਕਥਾ ਮਾਨਮਤੀ

ਚੌਪਈ॥ ਸੁਨਹੁ ਨ੍ਰਿਪਤਿ ਇਕ ਕਥਾ ਉਚਰਿਹੌ॥ ਤੁਮਰੇ ਚਿਤ ਕੋ ਭਰਮੁ ਨਿਵਰਿਹੌ॥
ਤ੍ਰਿਯ ਚਰਿਤ੍ਰ ਇਕ ਤੁਮੈ ਸਨੈਹੌ॥ ਤਾਤੇ ਤੁਮ ਕਹ ਅਧਿਕ ਰਿਝੈਹੌ॥ ੧॥

**********************************************************

ਅਰਥ—ਹੇ ਰਾਜਾ! ਸੁਣੋ, ਇਕ ਕਥਾ ਸੁਣਾਉਂਦਾ ਹਾਂ ਅਤੇ ਤੁਹਾਡੇ ਮਨ ਦਾ ਭਰਮ ਦੂਰ ਕਰਦਾ ਹਾਂ। ਤੁਹਾਨੂੰ ਇਕ ਇਸਤ੍ਰੀ ਦਾ ਚਲਿੱਤਰ ਸੁਣਾਉਂਦਾ ਹਾਂ ਤਾਕਿ ਤੁਸੀਂ ਅਧਿਕ ਪ੍ਰਸੰਨ ਹੋ ਸਕੋ।। ੧।।

**ਸ਼ਹਰ ਸਿਰੰਦ ਬਿਖੈ ਇਕ ਜੋਗੀ।। ਕਾਮ ਕੇਲ ਭੀਤਰ ਅਤਿ ਭੋਗੀ।।**
**ਏਕ ਗ੍ਰਿਹਸਤੀ ਕੇ ਗ੍ਰਿਹ ਆਵੈ।। ਤਾਕੀ ਤ੍ਰਿਯ ਸੋ ਭੋਗ ਕਮਾਵੈ।।੨।।**

ਅਰਥ—ਸਰਹਿੰਦ ਸ਼ਹਿਰ ਵਿਚ ਇਕ ਜੋਗੀ ਸੀ, ਜੋ ਅਸਲ ਵਿਚ ਅੰਦਰੋਂ ਇਕ ਵਡਾ ਭੋਗੀ ਤੇ ਵਿਭਚਾਰੀ ਸੀ। ਉਹ ਇਕ ਗ੍ਰਿਹਸਤੀ ਦੇ ਘਰ ਆਉਂਦਾ ਸੀ ਤੇ ਉਹਦੀ ਇਸਤ੍ਰੀ ਨਾਲ ਭੋਗ ਕਰਦਾ ਸੀ।। ੨।। (ਦ: ਗ੍ਰੰ: ਪੰਨਾ ੮੫੯)

**ਸੁਰਗ ਨਾਥ ਜੋਗੀ ਕਾ ਨਾਮਾ।। ਸ੍ਰੀ ਛਬਿ ਮਾਨ ਮਤੀ ਵਹ ਬਾਮਾ।।**
**ਵਾਸੌ ਨਿਸੁ ਦਿਨ ਭੋਗ ਕਮਾਵੈ।। ਤਾਕੋ ਨਾਹੱ ਨਾਹਿ ਕਛੁ ਪਾਵੈ।। ੩।।**

ਅਰਥ—ਜੋਗੀ ਦਾ ਨਾਂ ਸਵਰਗ ਨਾਥ ਸੀ ਤੇ ਇਸਤ੍ਰੀ ਦਾ ਨਾਂ ਮਾਨਮਤੀ ਸੀ। ਉਹ ਉਸ ਇਸਤ੍ਰੀ ਨਾਲ ਰਾਤ ਦਿਨ ਭੋਗ-ਬਿਲਾਸ ਕਰਦਾ ਸੀ, ਪਰ ਉਹਦੇ ਪਤੀ ਨੂੰ ਇਸਦਾ ਪਤਾ ਨਹੀਂ ਸੀ ਲਗ ਰਿਹਾ।। ੩।।

**ਦੋਹਰਾ।। ਇਕ ਦਿਨ ਜੋਗੀ ਘਰ ਹੁਤੋ ਗ੍ਰਿਹਸਤੀ ਪਹੁੰਚਜਾ ਆਇ।।**
**ਤਾ ਸੌ ਕਹਾ ਬਨਾਇ ਤ੍ਰਿਯ ਏਕ ਚਰਿਤ .ਸਮਝਾਇ।। ੪।।**

ਅਰਥ—ਇਕ ਦਿਨ ਜਦੋਂ ਜੋਗੀ ਘਰ ਵਿਚ ਹੀ ਸੀ ਤਾਂ ਘਰ ਦਾ ਮਾਲਕ ਆ ਗਿਆ। ਉਹਨੂੰ ਉਸ ਇਸਤ੍ਰੀ ਨੇ ਇਕ ਚਲਿੱਤਰ ਵਾਲੀ ਕਹਾਣੀ ਬਣਾ ਕੇ ਸੁਣਾ ਦਿੱਤੀ।। ੪।।

**ਚੌਪਈ।। ਕਾਢੇ ਖੜਗ ਹਾਥ ਤੁਮ ਧੈਯਹੁ।। ਦੌਰਤ ਨਿਕਟੁ ਸੁ ਯਾਕੇ ਜੈਯਹੁ।।**
**ਤਾਹਿ ਸੁਨਾਇ ਬਚਨ ਇਮ ਪਾਖਜੋ।। ਮੋਰੋ ਚੋਰ ਚੋਰਿ ਇਨ ਰਾਖਜੋ।। ੫।।**

ਅਰਥ—ਤੁਸੀਂ ਹੱਥ ਵਿਚ ਤਲਵਾਰ ਲੈ ਕੇ ਦੌੜਕੇ ਜਾਓ ਅਤੇ ਮੇਰੇ ਪਤੀ ਦੇ ਕੋਲ ਪਹੁੰਚੋ। ਉਹਨੂੰ ਸੁਣਾਉਂਦੇ ਹੋਏ ਆਖੋ ਕਿ ਇਸ ਇਸਤ੍ਰੀ ਨੇ ਮੇਰੇ ਚੋਰ ਨੂੰ ਛੁਪਾ ਰਖਿਆ ਹੈ।। ੫।।

**ਦੋਹਰਾ।। ਭ੍ਰਿਤਜੁ ਤੁਹਾਰੋ ਨਾਥ ਇਹ ਤਾ ਕਹੁ ਜਾਹੁ ਦੁਰਾਇ।।**
**ਤਾ ਕੌ ਬਹੁਰਿ ਨਿਕਾਰਿ ਹੌ ਕਛੂ ਚਰਿਤ੍ਰ ਬਨਾਇ।। ੬।।**

ਅਰਥ—ਹੇ ਸੇਵਕ! ਤੁਸੀਂ ਆਪਣੇ ਮਾਲਕ ਨੂੰ ਛੁਪਾ ਜਾਓ। ਮੈਂ ਫਿਰ ਕੁਝ ਚਲਿੱਤਰ ਕਰਕੇ ਇਹਨੂੰ ਕੱਢਾਂਗੀ।। ੬।।

**ਚੌਪਈ।। ਕਹਿ ਐਸੇ ਆਇਸਹਿ ਪਠਾਯੋ।। ਆਪੋ ਤਵਨ ਸੌਂ ਭੋਗ ਕਮਾਯੋ।।**

ਆਵਤ ਪਤਿਹਿ ਦੁਰਾਯੋ ਤਾ ਕੋ॥ ਆਪ ਬਚਨ ਭਾਖਜੋ ਇਮਿ ਵਾ ਕੋ॥ ੭॥

ਅਰਥ—ਇਹ ਆਗਿਆ ਦੇਕੇ ਸੇਵਕ ਨੂੰ ਭੇਜ ਦਿੱਤਾ ਅਤੇ ਆਪ ਉਸ ਜੋਗੀ ਨਾਲ ਭੋਗ ਕਰਨ ਲਗੀ। ਪਤੀ ਦੇ ਆਉਂਦਿਆਂ ਹੀ ਉਹਨੂੰ ਛੁਪਾ ਦਿੱਤਾ ਤੇ ਪਤੀ ਨੂੰ ਆਖਣ ਲਗੀ॥ ੭॥

ਸੁਨੋ ਨਾਥ ਇਕ ਕਥਾ ਉਚਰੋਂ॥ ਤੁਮ ਤੇ ਅਧਿਕ ਚਿੱਤ ਮੇ ਡਰੋਂ॥
ਕੋਪ ਏਕ ਜੋਗੀ ਕਹ ਜਾਗਜੋ॥ ਨਿਜੁ ਚੇਲਾ ਕਹੱ ਮਾਰ੍ਨ ਲਾਗਜੋ॥ ੮॥

ਪਦ ਅਰਥ—ਨਾਥ=ਮਾਲਕ। ਕੋਪ=ਗੁੱਸਾ। ਜਾਗਜੋ=ਜਾਗਿਆ।

ਅਰਥ—ਹੇ ਨਾਥ! ਸੁਣੋ, ਮੈਂ ਡਰਦਿਆਂ ਡਰਦਿਆਂ ਤੁਹਾਨੂੰ ਇਕ ਕਥਾ ਸੁਣਾਉਣਾ ਚਾਹੁੰਦੀ ਹਾਂ। ਇਕ ਜੋਗੀ ਬੜੇ ਗੁੱਸੇ ਨਾਲ ਆਪਣੇ ਚੇਲੇ ਨੂੰ ਮਾਰਨ ਲੱਗਾ॥ ੮॥

ਮੈਂ ਜੁਗਿਯਾ ਕਹੱ ਦਯੋ ਹਟਾਈ॥ ਵਾ ਚੇਲਾ ਕਹੱ ਲਯੋ ਛਪਾਈ॥
ਚਲਹੁ ਨਾਥ ਉਠਿ ਤੁਮੈਂ ਦਿਖਾਊਂ॥ ਤਾਂ ਤੇ ਤੁਮਰੋ ਹ੍ਰਿਦੈ ਸਿਰਾਊਂ॥ ੯॥

ਅਰਥ—ਮੈਂ ਜੋਗੀ ਨੂੰ ਤਾਂ ਹਟਾ ਦਿੱਤਾ, ਪਰ ਚੇਲੇ ਨੂੰ ਛੁਪਾ ਲਿਆ ਹੈ। ਹੇ ਨਾਥ! ਆਓ, ਮੈਂ ਤੁਹਾਨੂੰ ਵਿਖਾਂਦੀ ਹਾਂ ਅਤੇ ਤੁਹਾਡਾ ਮਨ ਪ੍ਰਸੰਨ ਕਰਦੀ ਹਾਂ॥ ੯॥

ਦੋਹਰਾ॥ ਭਲਾ ਕਿਯਾ ਤੈਂ ਰਾਖਯਾ ਸੁਖਿਤ ਕਿਯਾ ਮੁਰ ਚੀਤਿ॥
ਸ਼ਰਨਾਗਤ ਦੀਜਤ ਨਹੀ ਇਹੈ ਬਡਨ ਕੀ ਰੀਤਿ॥ ੧੦॥

ਅਰਥ—ਪਤੀ ਬੋਲਿਆ ਕਿ ਤੂੰ ਅੱਛਾ ਕੀਤਾ ਹੈ ਮੇਰੇ ਮਨ ਨੂੰ ਪ੍ਰਸੰਨ ਕੀਤਾ ਹੈ, ਜੋ ਇਹਨੂੰ ਛੁਪਾ ਕੇ ਰਖ ਲਿਆ ਹੈ। ਵਡੇ ਆਦਮੀਆਂ ਦੀ ਇਹੀ ਰੀਤ ਏ ਕਿ ਉਹ ਸ਼ਰਨ ਆਏ ਨੂੰ ਦੁਸ਼ਮਣ ਦੇ ਹਵਾਲੇ ਨਹੀਂ ਕਰਦੇ॥ ੧੦॥

ਸੁਨਤ ਮਨੋਹਰ ਬਾਤ ਜੜ ਰੀਝਿ ਗਯੋ ਮਨ ਮਾਹਿ॥
ਅਧਿਕ ਪ੍ਰੀਤਿ ਤਾਸੋਂ ਕਰੀ ਭੇਦ ਪਛਾਨਾ ਨਾਹਿ॥ ੧੧॥ ੧॥

ਅਰਥ—ਇਹ ਸੁੰਦਰ ਗੱਲ ਸੁਣਕੇ ਉਹ ਮੂਰਖ ਮਨ ਹੀ ਮਨ ਪ੍ਰਸੰਨ ਹੋ ਗਿਆ ਅਤੇ ਭੇਦ ਸਮਝੇ ਬਿਨਾਂ ਆਪਣੀ ਪਤਨੀ ਨਾਲ ਹੋਰ ਵੀ ਜ਼ਿਆਦਾ ਪ੍ਰੇਮ ਕਰਨ ਲਗ॥ ੧੧॥ ੧॥

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਤਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੩੪॥ ੬੬੯॥ ਅਫਜੂੰ॥

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਰਾਜਾ ਅਤੇ ਮੰਤਰੀ ਵਾਰਤਾਲਾਪ ਚੌਤੀਵੀਂ ਕਥਾ ਸਮਾਪਤ॥ ੩੪॥ ੬੬੯॥ ਚਲਦਾ॥

******************************************************

# ਚਲਿੱਤਰ ਪੈਂਤੀਵਾਂ

## ਕਥਾ ਦੱਖਣ ਦੇਸ਼ ਦਾ ਰਾਜਾ

**ਚੌਪਈ।। ਨਰ ਚਰਿਤ੍ਰ ਨ੍ਰਿਪ ਨਿਕਟਿ ਉਚਾਰੋ।। ਕਹਜੋ ਨਾਥ ਸੁਨੁ ਬਚਨ ਹਮਾਰੋ।।**
**ਦੱਛਿਨ ਦੇਸ ਰਾਇ ਇਕ ਰਹੈ।। ਅਤਿ ਸੁੰਦਰ ਜਾ ਕੋ ਜਗ ਕਹੈ।। ੧।।**

ਅਰਥ—ਇਸ ਤਰ੍ਹਾਂ ਆਦਮੀਆਂ ਦੇ ਚਰਿਤ੍ਰਾਂ ਦਾ ਉਚਾਰਨ ਕਰਦੇ ਹੋਏ ਮੰਤਰੀ ਨੇ ਰਾਜੇ ਨੂੰ ਆਖਿਆ ਕਿ ਹੇ ਨਾਥ! ਮੇਰੀ ਗੱਲ ਸੁਣੋ, ਦੱਖਣ ਦੇਸ਼ ਵਿਚ ਇਕ ਰਾਜਾ ਰਹਿੰਦਾ ਸੀ, ਜਿਸ ਨੂੰ ਦੁਨੀਆਂ ਵਿਚ ਬੜਾ ਸੁੰਦਰ ਮੰਨਿਆ ਜਾਂਦਾ ਸੀ।। ੧।।

**ਅੜਿੱਲ।। ਤਾ ਕੋ ਰੂਪ ਅਨੂਪ ਲਹਨ ਤ੍ਰਿਯ ਆਵਹੀ।।**
**ਨਿਰਖਿ ਪ੍ਰਭਾ ਬਲਿ ਜਾਹਿ ਸਭੈ ਸੁਖ ਪਾਵਹੀ।।**
**ਪਿਯ ਪਿਯ ਤਾਕਹੱ ਬੈਨ ਸਦਾ ਮੁਖ ਭਾਖਹੀ।।**
**ਹੋ ਅਧਿਕ ਪ੍ਰੀਤਿ ਰਾਜਾ ਸੋ ਨਿਤਿ ਪ੍ਰਤਿ ਰਾਖਹੀ।। ੨।।**

ਪਦ ਅਰਥ—ਭਾਖਹੀ=ਆਖਦੀਆਂ ਹਨ। ਲਹਨ=ਵੇਖਣ।

ਅਰਥ—ਉਹਦਾ ਰੂਪ ਵੇਖਣ ਲਈ ਇਸਤ੍ਰੀਆਂ ਆਉਂਦੀਆਂ ਸਨ ਅਤੇ ਉਹਦੀ ਸੁੰਦਰਤਾ ਵੇਖਕੇ ਅਨੰਦਮਈ ਹੋ ਜਾਂਦੀਆਂ ਸਨ। ਉਹਦੇ ਲਈ ਪਿਆਰੇ ਪਿਆਰੇ ਦਾ ਉਚਾਰਣ ਸਦਾ ਕਰਦੀਆਂ ਰਹਿੰਦੀਆਂ ਸਨ ਅਤੇ ਉਸ ਰਾਜੇ ਨਾਲ ਬਹੁਤ ਪ੍ਰੇਮ ਕਰਦੀਆਂ ਸਨ।। ੨।।

**ਦੋਹਰਾ।। ਦ੍ਵੈ ਇਸਤ੍ਰੀ ਤਾ ਕੇ ਰਹੈਂ ਅਮਿਤ ਰੂਪ ਕੀ ਖਾਨਿ।।**
**ਏਕ ਸੰਗ ਰਾਜਾ ਰਮੈ ਅਧਿਕ ਪ੍ਰੀਤਿ ਜੀਯ ਜਾਨਿ।। ੩।।**

ਅਰਥ—ਉਹਦੇ ਕੋਲ ਦੋ ਬਹੁਤ ਹੀ ਸੁੰਦਰ ਇਸਤ੍ਰੀਆਂ ਰਹਿੰਦੀਆਂ ਸਨ ਅਤੇ ਉਹਨਾਂ ਵਿਚੋਂ ਇਕ ਨਾਲ ਰਾਜਾ ਬੜੇ ਪ੍ਰੇਮ ਨਾਲ ਰਮਨ ਕਰਦਾ ਸੀ।। ੩।।

**ਏਕ ਦਿਵਸ ਦੋਊ ਤ੍ਰਿਯਾ ਨ੍ਰਿਪਬਰ ਲਈ ਬੁਲਾਇ।।**
**ਆਂਖਿ ਮੀਚਨ ਖੇਲਤ ਭਯੋ ਅਧਿਕ ਨੇਹ ਉਪਜਾਇ।। ੪।।**

ਪਦ ਅਰਥ—ਨ੍ਰਿਪਬਰ=ਚੰਗੇ ਰਾਜੇ ਨੇ। ਆਂਖਿ ਮੀਚਨ=ਲੁੱਕਣ ਮੀਟੀ। ਨੇਹ=ਪ੍ਰੇਮ।

ਅਰਥ—ਇਕ ਦਿਨ ਰਾਜੇ ਨੇ ਦੋਵਾਂ ਇਸਤ੍ਰੀਆਂ ਨੂੰ ਬੁਲਾਇਆ ਅਤੇ ਪ੍ਰੇਮ ਨਾਲ ਲੁਕਣ-ਮੀਟੀ ਦੀ ਖੇਡ ਖੇਡਣ ਲਗਾ।। ੪।।

ਆਂਖਿ ਮੂੰਦਿ ਤ੍ਰਿਯ ਏਕ ਕੀ ਦੂਜੀ ਲਈ ਬੁਲਾਇ।।
ਅਧਿਕ ਭੋਗ ਤਾ ਸੋਂ ਕਿਯਾ ਇਮਿ ਕਹਿ ਦਈ ਉਠਾਇ।।੫।।

ਅਰਥ—ਇਕ ਇਸਤ੍ਰੀ ਦੀ ਅੱਖ ਬੰਦ ਕਰਕੇ ਦੂਜੀ ਨੂੰ ਸਦਿਆ ਅਤੇ ਆਖਿਆ ਕਿ ਮੈਂ ਤੁਹਾਡੇ ਨਾਲ ਹੀ ਬਹੁਤ ਪਿਆਰ ਕਰਦਾ ਹਾਂ।। ੫।।

ਐ ਰੁਚਿ ਸੋ ਤੋ ਸੈ ਰਮੋਂ ਰਮੇਂ ਨ ਯਾ ਕੇ ਸੰਗ।।
ਕੋਟਿ ਕਸ਼ਟ ਤਨ ਪੈ ਸਹੋਂ ਕੈਸੋ ਈ ਦਹੈ ਅਨੰਗ।। ੬।।

ਅਰਥ—ਮੈਂ ਮਨ ਕਰਕੇ ਤੁਹਾਡੇ ਨਾਲ ਹੀ ਰਮਨ ਕਰਦਾ ਹਾਂ ਅਤੇ ਉਹਦੇ ਨਾਲ ਰਮਨ ਨਹੀਂ ਕਰਦਾ, ਭਾਵੇਂ ਕਾਮ ਮੈਨੂੰ ਕਿੰਨਾ ਹੀ ਕਿਉਂ ਨਾ ਸਤਾਵੇ।। ੬।।

ਅੜਿੱਲ।। ਸ੍ਰੀ ਅਸਮਾਨ ਕਲਾ ਭਜਿ ਦਈ ਉਠਾਇਕੈ।।
ਰੁਕਮਕੇਤ ਨ੍ਰਿਪ ਐਸੋ ਚਰਿਤ ਦਿਖਾਇਕੈ।।
ਮੂਰਖ ਰਾਨੀ ਦੁਤਿਯ ਨ ਕਛੁ ਜਾਨਤ ਭਈ।।
ਹੋ ਲੁਕ ਮੀਚਨ ਕੀ ਖੇਲ ਜਾਨ ਜਿਯ ਮੈ ਲਈ।। ੭।।

ਅਰਥ—ਇਸ ਤਰ੍ਹਾਂ ਰੁਕਮਕੇਤ ਰਾਜੇ ਨੇ ਪਖੰਡ ਕਰਕੇ ਅਸਮਾਨ ਕਲਾ ਨੂੰ ਉਠਾ ਕੇ ਭਜਾ ਦਿੱਤਾ। ਦੂਜੀ ਮੂਰਖ ਰਾਣੀ ਕੁਝ ਨਹੀਂ ਜਾਂਣਦੀ ਸੀ ਤੇ ਉਹਨੂੰ ਲੁਕਣ-ਮੀਟੀ ਦੀ ਖੇਡ ਹੀ ਮਨ ਵਿਚ ਸਮਝਦੀ ਰਹੀ।। ੭।।

ਚੌਪਈ।। ਰਤਿ ਕਰਿਕੈ ਤ੍ਰਿਯ ਦਈ ਉਠਾਈ।। ਪੁਨਿ ਵਾਂ ਕੀ ਦੋਊ ਆਖਿ ਛੁਰਾਈ।।
ਅਧਿਕ ਨੇਹ ਤਿਹ ਸੰਗ ਉਪਜਾਯੋ।। ਮੂਰਖ ਨਾਰਿ ਭੇਦ ਨਹਿ ਪਾਯੋ।। ੮।। ੧।।

ਅਰਥ—ਭੋਗ ਕਰਨ ਪਿਛੋਂ ਉਹਨੇ ਉਸ ਇਸਤ੍ਰੀ ਨੂੰ ਉਠਾ ਦਿਤਾ ਅਤੇ ਫਿਰ ਉਹਦੀ ਅੱਖਾਂ ਦੀ ਪੱਟੀ ਖੋਲ੍ਹ ਦਿੱਤੀ। ਫਿਰ ਉਹਨੇ ਦੂਜੀ ਨਾਲ ਬਹੁਤ ਪ੍ਰੇਮ ਪ੍ਰਗਟਾਇਆ, ਜਿਸ ਭੇਦ ਨੂੰ ਮੂਰਖ ਇਸਤ੍ਰੀਆਂ ਨਾ ਸਮਝ ਸਕੀਆਂ।। ੮।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਸ਼ ਚਿਰਤ੍ਰੇ ਮੰਤ੍ਰੀ ਭੂਪ ਸੰਬਾਦੇ ਪੈਂਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੩੫।। ੬੭੭।। ਅਫਜੂੰ।।

ਚਲਿੱਤਰ ਪ੍ਰਸੰਗ ਪੁਰਖ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਪੈਂਤੀਵੀਂ ਕਥਾ ਸਮਾਪਤ।। ੩੫।। ੬੭੭।। ਚਲਦਾ।।

****************************************************

# ਚਲਿੱਤਰ ਛਤੀਵਾਂ

## ਕਥਾ ਫਤਹਿਮਤੀ

**ਚੌਪਈ।। ਸੁਨੋ ਰਾਇ ਇਕ ਕਥਾ ਪ੍ਰਕਾਸੋਂ।। ਤੁਮਰੇ ਚਿਤ ਕੇ ਭ੍ਰਮਹਿ ਬਿਨਾਸੋਂ।।**
**ਗੈਂਡੇ ਮਾਂ ਡੋਗਰ ਤਹ ਰਹੈ।। ਫਤੇ ਮਤੀ ਤਿਹ ਤ੍ਰਿਯ ਜਗ ਕਹੈ।। ੧।।**

ਅਰਥ—ਹੇ ਰਾਜਨ! ਸੁਣੋ, ਇਕ ਕਥਾ ਕਹਿੰਦਾ ਹੈ ਅਤੇ ਤੁਹਾਡੇ ਮਨ ਦਾ ਭਰਮ ਨਾਸ ਕਰਦਾ ਹਾਂ। ਗੈਂਡੇ ਖਾਂ ਨਾਂ ਦਾ ਇਕ ਡੋਗਰਾ ਸੀ, ਜਿਸ ਦੀ ਇਸਤ੍ਰੀ ਦਾ ਨਾਂ ਸੰਸਾਰ ਵਿਚ ਫਤਹਿ ਮਤੀ ਕਰਕੇ ਜਾਣਿਆ ਜਾਂਦਾ ਸੀ।। ੧।।

**ਤਾ ਕੇ ਮਹਿਖ ਧਾਮ ਧਨ ਭਾਰੀ।। ਤਿਨ ਕੀ ਕਰਤਿ ਅਧਿਕ ਰਖਵਾਰੀ।।**
**ਚਰਵਾਰੇ ਬਹੁ ਤਿਨੈ ਚਰਾਵਹਿ।। ਸਾਂਝ ਪਰੈ ਘਰ ਕੋ ਲੈ ਆਵਹਿ।। ੨।।**

ਅਰਥ—ਉਹਦੇ ਕੋਲ ਮੱਝਾਂ ਦੇ ਰੂਪ ਵਿਚ ਬਹੁਤ ਧਨ ਸੀ, ਜਿਨ੍ਹਾਂ ਦੀ ਉਹ ਬਹੁਤ ਰਖਵਾਲੀ ਕਰਦੀ ਸੀ। ਚਰਵਾਹੇ ਉਹਨਾਂ ਮੱਝਾਂ ਨੂੰ ਚਾਰਦੇ ਸਨ ਸ਼ਾਮ ਹੋਣ ਤੇ ਮੱਝਾਂ ਨੂੰ ਘਰ ਵਾਪਸ ਲੈ ਆਉਂਦੇ ਸਨ।। ੨।।

**ਇਕ ਚਰਵਾਰਾ ਸੌ ਤ੍ਰਿਯ ਅਟਕੀ।। ਭੂਲਿ ਗਈ ਸਭਹੀ ਸੁਧਿ ਘਟਕੀ।।**
**ਨਿਤਿਪ੍ਰਤਿ ਤਾ ਸੌਂ ਭੋਗ ਕਮਾਵੈ।। ਨਦੀ ਪੈਰਿ ਬਹੁਰੋ ਘਰ ਆਵੈ।। ੩।।**

ਪਦ ਅਰਥ—ਘਟ ਕੀ=ਦਿਲ ਦੀ। ਪੈਰਿ=ਤਰ ਕੇ। ਚਰਵਾਰਾ=ਵਾਗੀ।

ਅਰਥ—ਉਹ ਇਸਤਰੀ ਇਕ ਵਾਗੀ ਦੇ ਪ੍ਰੇਮ ਵਿਚ ਫਸ ਗਈ, ਉਹਨੂੰ ਆਪਣੇ ਦਿਲ ਦੀ ਸਾਰੀ ਸੁਧ ਬੁਧ ਹੀ ਭੁਲ ਗਈ। ਉਹ ਰੋਜ਼ ਨਦੀ ਪਾਰ ਕਰਕੇ ਉਸ ਵਾਗੀ ਨਾਲ ਭੋਗ-ਬਿਲਾਸ ਕਰਕੇ ਫਿਰ ਵਾਪਸ ਘਰ ਆ ਜਾਂਦੀ ਸੀ।। ੩।।

**ਚੌਪਈ।। ਡੋਗਰ ਸੋਧ ਏਕ ਦਿਨ ਲਹਜੋ।। ਤੁਰਤੁ ਤ੍ਰਿਯਾ ਕੋ ਪਾਛੋ ਗਹਜੌ।।**
**ਕੇਲ ਕਰਤ ਨਿਰਖੇ ਤਹ ਜਾਈ।। ਬੈਠ ਰਹਾ ਜਿਯ ਕੋਪ ਬਢਾਈ।। ੪।।**

ਅਰਥ—ਡੋਗਰੇ ਨੂੰ ਇਕ ਦਿਨ ਇਹਦੀ ਖਬਰ ਮਿਲ ਗਈ ਅਤੇ ਉਹਨੇ ਤੁਰੰਤ ਉਸ ਇਸਤ੍ਰੀ ਨੂੰ ਪਿੱਛਾ ਕਰਕੇ ਜਾ ਫੜਿਆ। ਉਹਨੇ ਉਸਨੂੰ ਭੋਗ=ਬਿਲਾਸ ਕਰਦਿਆਂ ਵੇਖਿਆ ਅਤੇ ਉਹ ਮਨ ਵਿਚ ਬਹੁਤ ਗੁੱਸਾ ਕਰਕੇ ਬੈਠਾ ਰਿਹਾ।। ੪।।

**ਕਰਿ ਕਰਿ ਕੇਲਿ ਸੋਇ ਤੇ ਗਏ।। ਬੇ ਸੰਭਾਰ ਨਿਜੁ ਤਨ ਤੇ ਭਏ।।**

**************************************************************

**ਸੋਵਤ ਦੁਹੂੰਅਨ ਨਾਥ ਨਿਹਾਰ੍ਯੋ।। ਕਾਢਿ ਕ੍ਰਿਪਾਨ ਮਾਰਹੀ ਡਾਰ੍ਯੋ।। ੫।।**

ਪਦ ਅਰਥ—ਉਹ ਭੋਗ-ਬਿਲਾਸ ਕਰਕੇ ਸੌਂ ਗਏ ਅਤੇ ਸਰੀਰ ਕਰਕੇ ਬੇ-ਸੁਰਤ ਹੋ ਗਏ। ਉਹਦੇ ਮਾਲਕ ਨੇ ਉਹਨਾਂ ਦੋਹਾਂ ਨੂੰ ਸੁਤਿਆਂ ਵੇਖਿਆ ਤੇ ਕ੍ਰਿਪਾਨ ਕੱਢਕੇ ਵਾਗੀ ਦਾ ਸਿਰ ਵੱਢ ਦਿੱਤਾ।। ੫।।

**ਦੋਹਰਾ।। ਕਾਟਿ ਮੂੰਡ ਤਾ ਕੋ ਤੁਰਤੁ ਤਹੀ ਬੈਠ ਛਪਿ ਜਾਇ।।**
**ਤਨਿਕ ਤਾਤ ਲੋਹੂ ਲਗੇ ਬਾਲ ਜਗੀ ਅਕੁਲਾਇ।। ੬।।**

ਅਰਥ—ਉਸ ਵਾਗੀ ਦਾ ਸਿਰ ਵਢਕੇ ਉਹ ਛੋਤੀ ਨਾਲ ਲੁਕਕੇ ਬਹਿ ਗਿਆ। ਜਦੋਂ ਇਸਤ੍ਰੀ ਨੂੰ ਗਰਮ ਲਹੂ ਲੱਗਾ ਤਾ ਉਹ ਘਬਰਾਈ ਹੋਈ ਜਾਗ ਪਈ।। ੬।।

**ਚੌਪਈ।। ਮੂੰਡ ਬਿਨਾ ਨਿਜੁ ਮੀਤ ਨਿਹਾਰ੍ਯੋ।। ਅਧਿਕ ਕੋਪ ਚਿਤ ਭੀਤਰ ਧਾਰ੍ਯੋ।।**
**ਦਸੌਂ ਦਿਸਨ ਕਾਢੇ ਅਸਿ ਧਾਵੈ।। ਹਾਥਿ ਪਰੈ ਤਿਹ ਮਾਰਿ ਗਿਰਾਵੈ।। ੭।।**

ਅਰਥ—ਉਹਨੇ ਆਪਣੇ ਮਿੱਤਰ ਨੂੰ ਬਿਨਾਂ ਸਿਰ ਤੋਂ ਵੇਖਿਆ ਤੇ ਮਨ ਵਿਚ ਬਹੁਤ ਗੁਸਾ ਕੀਤਾ। ਉਹ ਹੱਥ ਵਿਚ ਕ੍ਰਿਪਾਨ ਲੈਕੇ ਚਾਰੇ ਪਾਸੇ ਭਜਣ ਲੱਗੀ ਤਾਂ ਕਿ ਜੋ ਕੋਈ ਵੀ ਲੱਭ ਪਵੇ, ਉਹਨੂੰ ਮਾਰ ਦੇਵੇ।। ੭।।

**ਡੋਗਰ ਛਪ੍ਯੋ ਹਾਥ ਨਹਿ ਆਯੋ।। ਢੂੰਢਿ ਰਹੀ ਤ੍ਰਿਯ ਨਾ ਦਰਸਾਯੋ।।**
**ਵੈਸੇ ਹੀ ਪੈਰਿ ਨਦੀ ਕਹੱ ਆਈ।। ਤਹਾਂ ਮਿਤ੍ਰ ਕ਼ਹੱ ਦਿਯਾ ਬਹਾਈ।। ੮।।**

ਪਦ ਅਰਥ—ਪੈਰਿ=ਤਰ ਕੇ। ਬਹਾਈ=ਰੋੜ੍ਹ ਦਿੱਤਾ।

ਅਰਥ—ਡੋਗਰਾ ਛੁਪਿਆ ਹੋਇਆ ਸੀ, ਇਸ ਲਈ ਹੱਥ ਨਹੀਂ ਆਇਆ ਅਤੇ ਲੱਭਣ ਤੇ ਵੀ ਇਸਤਰੀ ਨੂੰ ਨਹੀਂ ਮਿਲਿਆ। ਉਹ ਉਸ ਤਰ੍ਹਾਂ ਹੀ ਫਿਰ ਨਦੀ ਤਰ ਕੇ ਆਈ ਅਤੇ ਉਹਨੇ ਆਪਣੇ ਮਿੱਤ੍ਰ ਨੂੰ ਉਸ ਨਦੀ ਵਿਚ ਰੋੜ੍ਹ ਦਿੱਤਾ।। ੮।।

**ਪੈਰਿ ਧਾਮ ਸਰਿਤਾ ਕਹ ਆਈ।। ਪੌਢਿ ਰਹੀ ਜਨੁ ਸਾਂਪ ਚਬਾਈ।।**
**ਪਾਛੇ ਤਰਿ ਡੋਗਰ ਹੂੰ ਆਯੋ।। ਮੂਰਖ ਨਾਰਿ ਭੇਦ ਨਹਿ ਪਾਯੋ।। ੯।।**

ਅਰਥ—ਨਦੀ ਤਰਕੇ ਉਹ ਘਰ ਨੂੰ ਆ ਗਈ ਅਤੇ ਇਸ ਤਰ੍ਹਾਂ ਲੰਮੀ ਪੈ ਗਈ ਜਿਵੇਂ ਸਪ ਸੁੰਘ ਗਿਆ ਹੋਵੇ ਡੋਗਰਾ ਵੀ ਤਰਕੇ ਆ ਗਿਆ ਪਰ ਉਹ ਭੇਦ ਨਾ ਸਮਝ ਸਕੀ।। ੯ ।।

**ਐਸ ਭਾਂਤ ਸੋ ਕਾਲ ਬਿਹਾਨ੍ਯੋ।। ਬੀਤਾ ਬਰਖ ਏਕ ਦਿਨ ਜਾਨਿਯੋ।।**
**ਤਬ ਡੋਗਰ ਇਹ ਭਾਂਤ ਉਚਾਰੋ।। ਕਰੋ ਨਾਰ ਇਕ ਕਾਜ ਹਮਾਰੋ।। ੧੦।।**

************************************************************

ਅਰਥ—ਇਸ ਤਰ੍ਹਾਂ ਸਮਾਂ ਗੁਜਰਦਾ ਗਿਆ ਅਤੇ ਇਕ ਸਾਲ ਲੰਘਣ ਪਿਛੋਂ ਡੋਗਰ ਨੇ ਆਖਿਆ ਹੇ ਸੁਆਣੀ ਮੇਰਾ ਇਕ ਕੰਮ ਕਰ।। ੧੦।।

**ਏਕ ਤ੍ਰਿਯਾ ਕਾਰਜ ਮੁਰ ਕੀਜਹੁ।। ਮਖਨੀ ਕਾਢ ਧਾਮ ਤੇ ਦੀਜਹੁ।।**
**ਜਾਤ ਕਹਜੋ ਤਹੱ ਤ੍ਰਿਯ ਮੈ ਨਾਹੀ।। ਹੇਰਿ ਅੰਧੇਰ ਡਰੋਂ ਮਨ ਮਾਹੀ।। ੧੧।।**

ਅਰਥ—ਹੇ ਇਸਤ੍ਰੀ! ਇਸ ਤਰਾਂ ਕਰ, ਮੈਨੂੰ ਘਰ ਤੋਂ ਮੱਖਣ ਲਿਆ ਦੇ। ਤਦ ਇਸਤ੍ਰੀ ਨੇ ਆਖਿਆ- ਕਿ ਮੈਂ ਨਹੀਂ ਜਾਵਾਂਗੀ, ਕਿਉਂਕਿ ਮੈਨੂੰ ਹਨੇਰਾ ਵੇਖਕੇ ਮਨ ਵਿਚ ਡਰ ਲਗਦਾ ਏ।। ੧੧।।

**ਡੋਗਰ ਕਹਾ ਲਗਤ ਦੁਖੁ ਮੋਕੋ।। ਭੂਲਿ ਗਯੋ ਵਹ ਦਿਨ ਤ੍ਰਿਯ ਤੋਕੋ।।**
**ਨਦੀ ਪੈਰਿ ਕਰਿ ਪਾਰ ਪਰਾਈ।। ਜਾਰ ਬਹਾਇ ਬਹੁਰਿ ਘਰ ਆਈ।। ੧੨।।**

ਅਰਥ—ਡੋਗਰੇ ਨ ਆਖਿਆ ਮੈਨੂੰ ਬੜਾ ਦੁਖ ਹੋਇਆ ਏ, ਉਹ ਦਿਨ ਤੈਨੂੰ ਭੁਲ ਗਿਆ ਹੈ, ਜਦੋਂ ਤੂੰ ਨਦੀ ਤਰਕੇ ਪਾਰ ਗਈ ਸੀ ਤੇ ਆਪਣੇ ਮਿੱਤ੍ਰ ਨੂੰ ਰੋੜ੍ਹਕੇ ਫਿਰ ਘਰ ਆ ਗਈ ਸੀ।। ੧੨।।

**ਚਮਕਿ ਉਠੀ ਜਬ ਬਚਨ ਉਚਾਰੇ।। ਮੋਰ ਭੇਦ ਇਨ ਸਕਲ ਨਿਹਾਰੇ।।**
**ਤਾਂ ਤੇ ਅਬ ਹੀ ਯਾਹਿ ਸੰਘਾਰੋਂ।। ਮਾਰਿ ਚੋਰ ਇਹ ਗਏ ਉਚਾਰੋਂ।। ੧੩।।**

ਅਰਥ—ਇਹ ਗੱਲ ਸੁਣ ਭੜਕ ਪਈ ਕਿ ਇਹਨੇ ਮੇਰੇ ਸਾਰੇ ਭੇਦ ਨੂੰ ਸਮਝ ਲਿਆ ਹੈ, ਇਸ ਲਈ ਮੈਂ ਇਹਨੂੰ ਹੁਣੇ ਮਾਰ ਦਿਆਂਗੀ ਅਤੇ ਆਖਾਂਗੀ ਕਿ ਇਹਨੂੰ ਚੋਰ ਮਾਰ ਗਏ ਹਨ।। ੧੩।।

**ਦੋਹਰਾ।। ਪੈਠਿ ਅੰਧੇਰੇ ਧਾਮ ਮਹਿ ਕਾਢਿ ਲਈ ਕਰਵਾਰਿ।।**
**ਨਿਜੁ ਪਤਿ ਪੈ ਹਤ ਕੇ ਨਿਮਿਤਿ ਕਰੇ ਪਚਾਸਿਕ ਵਾਰਿ।। ੧੪।।**

ਅਰਥ—ਉਸ ਹਨੇਰੇ ਘਰ ਵਿਚ ਜਾ ਕੇ ਉਹਨੇ ਤਲਵਾਰ ਕੱਢ ਲਈ ਅਤੇ ਆਪਣੇ ਪਤੀ ਨੂੰ ਮਾਰਨ ਵਾਸਤੇ ਲਗ ਪਗ ਪੰਜਾਹ ਵਾਰ ਕੀਤੇ।। ੧੪।।

**ਨਿਰਖਿ ਚਮਕ ਤਰਵਾਰ ਕੀ ਦੁਰਜਾ ਮਹਿਖ ਤਰ ਜਾਇ।।**
**ਤਨਿਕ ਨ ਬ੍ਰਿਣ ਲਾਗਨ ਦਈ ਇਹ ਛਲ ਗਯੋ ਬਚਾਇ।। ੧੫।।**

ਅਰਥ—ਉਹ ਤਲਵਾਰ ਦੀ ਲਿਸ਼ਕ ਵੇਖਕੇ ਇਕ ਮੱਝ ਥੱਲੇ ਜਾ ਲੁਕਿਆ ਅਤੇ ਛਲ ਕਰਕੇ ਬਿਨਾਂ ਕੋਈ ਜ਼ਖਮ ਲਗੇ ਆਪਣੇ ਆਪ ਨੂੰ ਬਚਾ ਲਿਆ।। ੧੫।।

**ਪੈਰਿ ਨਦੀ ਗਈ ਮਿਤ੍ਰ ਕੋ ਆਈ ਤਹੀ ਬਹਾਇ।।**
**ਨਿਜੁ ਪਤਿ ਕੋ ਘਾਇਲ ਕਿਯਾ ਨੈਕ ਨ ਰਹੀ ਲਜਾਇ।। ੧੬।। ੧।।**

ਅਰਥ—ਉਹ ਇਸਤ੍ਰੀ ਨਦੀ ਨੂੰ ਤਰ ਕੇ ਮਿੱਤਰ ਨੂੰ ਰੋੜ੍ਹਕੇ ਆਈ ਪਤੀ ਨੂੰ ਜ਼ਖਮੀ ਕੀਤਾ

***********************************************************

ਪਰ ਜ਼ਰਾ ਵੀ ਸ਼ਰਮਿੰਦੀ ਨਹੀਂ ਹੋਈ।। ੧੯।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੩੬।। ੬੯੩।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਛਤੀਵੀਂ ਕਥਾ ਸਮਾਪਤ।। ੩੬।। ੬੯੩।। ਚਲਦਾ।।

## ਚਲਿੱਤਰ ਸੈਂਤੀਵਾਂ

## ਕਥਾ ਗੈਂਡੇ ਖਾਂ

**ਦੋਹਰਾ।। ਨਰ ਚਰਿਤ੍ਰ ਨ੍ਰਿਪ ਕੇ ਨਿਕਟਿ ਮੰਤ੍ਰੀ ਕਹਾ ਬਿਚਾਰਿ।।**
**ਤਬੈ ਕਥਾ ਛੱਤੀਸਵੀਂ ਇਹ ਬਿਧਿ ਕਹੀ ਸੁਧਾਰਿ।। ੧।।**

ਅਰਥ—ਮਨੁੱਖਾਂ ਦੇ ਚਲਿੱਤਰ ਵਜ਼ੀਰ ਨੇ ਵਿਚਾਰਕੇ ਆਖੇ ਅਤੇ ਇਸ ਤਰ੍ਹਾਂ ਸੁਧਾਰ ਕੇ ਛੱਤੀਵੀਂ ਕਥਾ ਕਹੀ ਹੈ।। ੧।।

**ਤਵਨ ਤ੍ਰਿਯਾ ਕੋ ਤੁਰਤੁ ਹੀ ਡੋਗਰ ਘਾਉ ਉਬਾਰਿ।।**
**ਤਾਹਿ ਤੁਰਤੁ ਮਾਰਤ ਭਯੋ ਗਰੇ ਰਸਹਿਯ ਡਾਰਿ।। ੨।।**

ਅਰਥ—ਉਸ ਡੋਗਰ ਨੇ ਇਸਤ੍ਰੀ ਦਾ ਵਾਰ ਬਚਾਕੇ ਛੇਤੀ ਨਾਲ ਉਹਦੇ ਗਲ ਵਿਚ ਰਸਾ ਪਾ ਕੇ ਉਹਨੂੰ ਮਾਰ ਦਿੱਤਾ।। ੨।।

**ਵਾ ਰਸਿਯਾ ਕਹ ਛਾਨਿਕੈ ਬਾਂਧਿਸਿ ਬਰੋ ਬਨਾਇ।।**
**ਆਪੁ ਊਚ ਕੂਕਤ ਭਯੋ ਲੋਗਨ ਸਭਨ ਸੁਨਾਇ।। ੩।।**

ਅਰਥ—ਉਸ ਰੱਸੇ ਨੂੰ ਕੋਠੇ ਦੀ ਛੱਤ ਨਾਲ ਬੰਨ੍ਹਕੇ ਆਪ ਉਤੇ ਚੜ੍ਹਕੇ ਰੌਲਾ ਪਾਣ ਲਗਾ।। ੩।।

**ਚੌਪਈ।। ਸਭ ਲੋਗਨ ਕਹੌਂ ਧਾਮ ਬੁਲਾਯੋ।। ਨਿਜੁ ਦੇਹੀ ਕੋ ਘਾਵ ਦਿਖਾਯੋ।।**
**ਪੁਨਿ ਤਿਨ ਕੋ ਲੈ ਨਾਰਿ ਦਿਖਾਰੀ।। ਰੋਇ ਕੂਕ ਊਚੇ ਕਰਿ ਮਾਰੀ।। ੪।।**

ਅਰਥ—ਉਹਨੇ ਸਾਰੇ ਲੋਕਾਂ ਨੂੰ ਘਰ ਬੁਲਾਇਆ ਅਤੇ ਆਪਣੇ ਸਰੀਰ ਦੇ ਜ਼ਖਮ ਵਿਖਾਏ। ਫਿਰ ਉਹਨੇ ਲੋਕਾਂ ਨੂੰ ਉਹ ਇਸਤ੍ਰੀ ਵਿਖਾਈ ਅਤੇ ਚੀਕਾਂ ਮਾਰ ਮਾਰ ਕੇ ਰੋਣ ਲਗਾ।। ੪।।

**ਜਬ ਮੋਰੇ ਤ੍ਰਿਯ ਘਾਵ ਨਿਹਾਰਯੋ।। ਅਧਿਕ ਸ਼ੋਕ ਚਿਤ ਮਾਂਝ ਬਿਚਾਰਯੋ।।**
**ਭੇਦ ਪਾਇ ਦਿਯ ਮੁਹਿ ਕਹ ਟਾਰੀ।। ਲੈ ਪਾਸੀ ਸੁਰ ਲੋਕ ਬਿਹਾਰੀ।। ੫।।**

************************************************************

ਅਰਥ—ਉਸ ਕਿਹਾ ਕਿ ਜਦੋਂ ਇਸ ਇਸਤ੍ਰੀ ਨੇ ਮੇਰੇ ਜ਼ਖ਼ਮ ਵੇਖੇ ਤਾਂ ਉਹ ਮਨ ਵਿਚ ਬੜੀ ਦੁਖੀ ਹੋਈ। ਮੈਨੂੰ ਇਹਨੇ ਵੱਖ ਕਰਕੇ ਆਪ ਗਲ ਵਿਚ ਰੱਸੀ ਪਾ ਕੇ ਚਲ ਵਸੀ।। ੫।।

**ਦੋਹਰਾ।। ਦੂਧ ਦੁਹਤ ਕਟਿਯਾ ਨਿਮਤਿ ਮਹਿਖੀ ਮਾਰਿਸ ਮੋਹਿ।।**
**ਘਾਵ ਭਯੋ ਤਰਵਾਰ ਸੋ ਕਹਾ ਬਤਾਊਂ ਤੋਹਿ।। ੬।।**

ਅਰਥ—ਦੁੱਧ ਚੋਣ ਸਮੇਂ ਕੱਟੇ ਦਾ ਕਰਕੇ ਮੱਝ ਨੇ ਮੈਨੂੰ ਮਾਰਿਆ ਹੈ, ਤੈਨੂੰ ਕੀ ਦਸਾਂ? ਮਾਨੋ ਮੈਨੂੰ ਤਲਵਾਰ ਦਾ ਜ਼ਖ਼ਮ ਹੋ ਗਿਆ ਹੈ।। ੬।।

**ਚੌਪਈ।। ਅਬ ਆਛੋ ਤਿਹ ਕਫਨ ਬਨੈਯੈ।। ਭਲੀ ਭਾਂਤਿ ਭੂਅ ਖੋਦ ਗਡੈਯੈ।।**
**ਹੌਹੂੰ ਬਜਾਹ ਅਵਰ ਨਹਿ ਕਰਿਹੌਂ।। ਯਾ ਕੇ ਬਿਰਹਿ ਲਾਗਿਕੈ ਬਰਿਹੌਂ।। ੭।।**

ਅਰਥ—ਹੁਣ ਇਹਦੇ ਲਈ ਸੋਹਣਾ ਖਫਨ ਤਿਆਰ ਕੀਤਾ ਜਾਏ ਅਤੇ ਚੰਗੀ ਤਰ੍ਹਾਂ ਧਰਤੀ ਪੁੱਟਕੇ ਇਹਨੂੰ ਦਬਾ ਦਿੱਤਾ ਜਾਵੇ। ਮੈਂ ਹੁਣ ਦੂਜਾ ਵਿਆਹ ਨਹੀਂ ਕਰਾਂਗਾ ਅਤੇ ਇਹਦੇ ਵਿਛੋੜੇ ਵਿਚ ਹੀ ਮਰ ਜਾਵਾਂਗਾ।। ੭।। (ਦ: ਗ੍ਰੰ: ਪੰਨਾ ੮੬੨)

**ਦੋਹਰਾ।। ਲੋਗਨ ਸਭਨ ਬੁਲਾਇਕੈ ਆਛੋ ਕਫਨ ਬਨਾਇ।।**
**ਦੁਰਾਚਾਰਨੀ ਨਾਰਿ ਕਹ ਇਹ ਬਿਧਿ ਦਿਯਾ ਦਬਾਇ।। ੮।। ੨।।**

ਅਰਥ—ਸਾਰੇ ਲੋਕਾਂ ਨੂੰ ਸੱਦਕੇ ਸੋਹਣਾ ਖਫਨ ਬਣਾਕੇ ਇਸ ਤਰੀਕੇ ਨਾਲ ਉਸ ਵਿਭਚਾਰਨੀ ਇਸਤ੍ਰੀ ਨੂੰ ਦਬਾ ਦਿਤਾ ਗਿਆ।। ੮।। ੨।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਸ਼ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸੈਂਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੩੭।। ੭੦੧।। ਅਫਜੂੰ।।

ਚਲਿੱਤਰ ਪ੍ਰਸੰਗ ਪੁਰਖ ਚਲਿੱਤਰ ਰਾਜਾ ਮੰਤਰੀ ਵਾਰਤਾਲਾਪ, ਸੈਂਤੀਂਵੀਂ ਕਥਾ ਸਮਾਪਤ।। ੩੭।। ੭੦੧।। ਚਲਦਾ।।

## ਚਲਿੱਤਰ ਅਠੱਤੀਵਾਂ

## ਕਥਾ ਰਾਜਮਤੀ

**ਚੌਪਈ।। ਬਹੁਰ ਸੁ ਮੰਤ੍ਰੀ ਕਥਾ ਉਚਾਰੀ।। ਏਕ ਤਰੁਨਿ ਜੋਬਨ ਕੀ ਭਾਰੀ।।**
**ਏਕ ਚੋਰ ਤਾਕਹ ਠਗ ਬਰਯੋ।। ਅਧਿਕ ਅਨੰਦ ਦੁਹੂੰ ਚਿਤ ਕਰਯੋ।। ੧।।**

ਅਰਥ—ਫਿਰ ਮੰਤਰੀ ਨੇ ਇਕ ਕਥਾ ਬਿਆਨ ਕੀਤੀ ਕਿ ਇਕ ਇਸਤ੍ਰੀ ਜੋ ਬੜੀ ਜੁਆਨ ਸੀ ਉਸ ਨਾਲ ਇਕ ਚੋਰ ਅਤੇ ਇਕ ਠਗ ਨੇ ਵਿਆਹ ਕਰਕੇ ਦੋਹਾਂ ਨੇ ਬਹੁਤ ਖੁਸ਼ੀ ਅਤੇ ਅਨੰਦ

ਪ੍ਰਾਪਤ ਕੀਤਾ ।। ੧।।

**ਰੈਨਿ ਭਏ ਤਸਕਰ ਉਠਿ ਜਾਵੈ।। ਦਿਨ ਦੇਖਤ ਠਗ ਦਰਬੁ ਕਮਾਵੈ।।**
**ਤਾਂ ਤ੍ਰਿਯ ਸੌ ਦੋਊ ਭੋਗ ਕਮਾਹੀ।। ਮੂਰਖ ਭੇਦ ਪਛਾਨਤ ਨਾਹੀ।। ੨।।**

ਅਰਥ—ਰਾਤ ਨੂੰ ਚੋਰ ਚੋਰੀ ਕਰਨ ਜਾਂਦਾ ਸੀ ਤੇ ਦਿਨ ਵੇਲੇ ਠੱਗ ਠੱਗੀ ਨਾਲ ਪੈਸਾ ਲੁਟ ਲਿਆਉਂਦਾ ਸੀ। ਦੋਵੇਂ ਹੀ ਉਹਦੇ ਨਾਲ ਭੋਗ-ਬਿਲਾਸ ਕਰਦੇ ਸਨ,। ਮੂਰਖ ਇਸ ਭੇਦ ਨੂੰ ਨਹੀਂ ਸਮਝਦੇ ਸੀ।। ੨।।

**ਠਗ ਜਾਨੈ ਮੋਰੀ ਹੈ ਨਾਰੀ।। ਚੋਰ ਕਹੈ ਮੋਰੀ ਹਿਤਕਾਰੀ।।**
**ਤ੍ਰਿਯ ਕੈ ਤਾਹਿ ਦੋਊ ਪਹਿਚਾਨੈ।। ਮੂਰਖ ਭੇਦ ਨ ਕੋਊ ਜਾਨੈ।। ੩।।**

ਅਰਥ—ਠੱਗ ਸਮਝਦਾ ਸੀ ਕਿ ਇਹ ਮੇਰੀ ਨਾਰ ਹੈ ਅਤੇ ਚੋਰ ਸਮਝਦਾ ਸੀ ਕਿ ਇਹ ਮੇਰੀ ਹਿਤੂ ਹੈ। ਦੋਵੇਂ ਉਸਨੂੰ ਆਪਣੀ ਮੰਨਦੇ ਸਨ, ਪਰ ਅਸਲ ਭੇਦ ਤੋਂ ਅਣਜਾਨ ਸਨ।। ੩।।

**ਚੌਪਈ।। ਏਕ ਰੁਮਾਲ ਬਾਲ ਹਿਤ ਕਾਢਾ।। ਦੁਹੂੰਅਨ ਕੇ ਜਿਯ ਆਨੰਦ ਬਾਢਾ।।**
**ਵਹ ਜਾਨੈ ਮੋਰੇ ਹਿਤ ਕੈ ਹੈ।। ਚੋਰ ਲਖੈ ਮੋਹੀ ਕਹ ਦੈ ਹੈ।। ੪।।**

ਪਦ ਅਰਥ—ਬਾਲ=ਇਸਤ੍ਰੀ। ਬਾਢਾ=ਵਧਿਆ। ਹਿਤ=ਪ੍ਰੇਮ। ਲਖੈ=ਜਾਣਦਾ ਹੈ।

ਅਰਥ—ਉਸ ਇਸਤ੍ਰੀ ਨੇ ਪ੍ਰੇਮ ਨਾਲ ਇਕ ਰੁਮਾਲ ਤੇ ਕਢਾਈ ਦਾ ਕੰਮ ਕੀਤਾ, ਜਿਸਨੂੰ ਵੇਖਕੇ ਦੋਵੇਂ ਬੜੇ ਪ੍ਰਸੰਨ ਹੋਏ। ਉਹ (ਠੱਗ) ਸਮਝ ਰਿਹਾ ਸੀ ਕਿ ਇਹਨੂੰ ਮੇਰੇ ਨਾਲ ਪ੍ਰੇਮ ਹੈ, ਮੈਨੂੰ ਦੇਵੇਗੀ ਤੇ ਚੋਰ ਸਮਝ ਰਿਹਾ ਸੀ ਕਿ ਇਹ ਮੈਨੂੰ ਦੇਵੇਗੀ।। ੪।।

**ਦੋਹਰਾ।। ਚੋਰ ਤ੍ਰਿਯਹਿ ਪਜਾਰਾ ਹੁਤੋ ਤਾਕਹੂੰ ਦਿਯਾ ਰੁਮਾਲ।।**
**ਤਾਕਹੁ ਨੈਨ ਨਿਹਾਰਿ ਠਗ ਮਨ ਮੈ ਭਯਾ ਬਿਹਾਲ।। ੫।।**

ਅਰਥ—ਇਸਤ੍ਰੀ ਨੂੰ ਚੋਰ ਪਿਆਰਾ ਸੀ, ਇਸ ਲਈ ਉਹਨੇ ਰੁਮਾਲ ਉਹਨੂੰ ਦੇ ਦਿੱਤਾ। ਇਹ ਵੇਖਕੇ ਠੱਗ ਮਨ ਵਿਚ ਦੁਖੀ ਹੋਇਆ।। ੫।।

**ਚੌਪਈ।। ਮੁਸਟ ਜੁੱਧ ਤਸਕਰ ਸੌਂ ਕਿਯੋ।। ਛੀਨ ਰੁਮਾਲ ਹਾਥ ਤੇ ਲਿਯੋ।।**
**ਚੋਰ ਕਹਾ ਮੋ ਤ੍ਰਿਯ ਇਹ ਕਾਢਾ।। ਯੋ ਸੁਨਿ ਅਧਿਕ ਰੋਸ ਜਿਯ ਬਾਢਾ।। ੬।।**

ਪਦ ਅਰਥ—ਛੀਨ=ਖੋਹ ਲਿਆ। ਮੁਸਟ ਜੁੱਧ=ਹਥੋਪਾਈ।

ਅਰਥ—ਉਹਨੇ ਚੋਰ ਨਾਲ ਹਥੋ-ਪਾਈ ਕੀਤੀ ਤੇ ਉਹਦੇ ਹਥੋਂ ਰੁਮਾਲ ਖੋਹ ਲਿਆ। ਚੋਰ ਨੇ ਆਖਿਆ ਕਿ ਇਸ ਇਸਤਰੀ ਨੇ ਮੇਰੇ ਲਈ ਰੁਮਾਲ ਬਣਾਇਆ ਹੈ ਤੇ ਇਹ ਸੁਣਕੇ ਠੱਗ ਦੇ

****************************************************************
ਮਨ ਵਿਚ ਹੋਰ ਗੁਸਾ ਵਧਿਆ।। ੬।।

**ਆਪੁ ਬੀਚ ਗਾਰੀ ਦੋਊ ਦੇਹੀ।। ਦਾਂਤਿ ਨਿਕਾਰ ਕੇਸ ਗਹਿ ਲੇਹੀ।।**
**ਲਾਤ ਮੁਸਟ ਕੇ ਕਰੈਂ ਪ੍ਰਹਾਰਾ।। ਜਾਨੁਕ ਚੋਟ ਪਰੈ ਘਰਿਯਾਰਾ।। ੭।।**

ਅਰਥ—ਉਹ ਦੋਵੇਂ ਆਪੋ ਵਿਚ ਗਾਲ੍ਹਾਂ ਦੇਣ ਲਗੇ ਅਤੇ ਕਚੀਚੀਆਂ ਵਟਦੇ ਹੋਏ ਉਹਨਾਂ ਨੇ ਇਕ ਦੂਜੇ ਦੇ ਵਾਲ ਫੜ ਲਏ। ਉਹ ਲੱਤਾਂ ਤੇ ਮੁੱਕੇ ਇਕ ਦੂਜੇ ਨੂੰ ਇਸ ਤਰ੍ਹਾਂ ਮਾਰਦੇ ਸਨ, ਜਿਸ ਤਰ੍ਹਾਂ ਘੜਿਆਲ ਉਤੇ ਸੱਟ ਪੈ ਰਹੀ ਹੋਵੇ।। ੭।।

**ਦੋਊ ਲਰਿ ਇਸਤ੍ਰੀ ਪਹਿ ਆਏ।। ਅਧਿਕ ਕੋਪ ਹ੍ਵੈ ਬਚਨ ਸੁਨਾਏ।।**
**ਠਗ ਤਸਕਰ ਦੁਹੂੰ ਬਚਨ ਉਚਾਰੀ।। ਤੈ ਇਹ ਨਾਰਿ ਕਿ ਮੋਰੀ ਨਾਰੀ।। ੮।।**

ਅਰਥ—ਦੋਵੇਂ ਲੜ ਕੇ ਇਸਤ੍ਰੀ ਕੋਲ ਆਏ ਅਤੇ ਬੜੇ ਗੁੱਸੇ ਨਾਲ ਠਗ ਤੇ ਚੋਰ ਬੋਲੇ ਕਿ ਤੂੰ ਦਸ ਮੇਰੀ ਇਸਤ੍ਰੀ ਏਂ ਜਾਂ ਇਸ ਦੀ ਇਸਤ੍ਰੀ ਏਂ।। ੮।।

**ਦੋਹਰਾ।। ਸੁਨ ਤਸਕਰ ਠਗ ਮੈ ਕਹੋ ਹੌ ਤਾਹੀ ਕੀ ਨਾਰਿ।।**
**ਜੋ ਛਲ ਬਲ ਜਾਨੈ ਘਨੋਂ ਜਾਮੈ ਬੀਰਜ ਅਪਾਰ।। ੯।।**

ਅਰਥ—ਇਸਤ੍ਰੀ ਬੋਲੀ ਹੇ ਚੋਰ ਅਤੇ ਠਗ! ਤੁਸੀਂ ਸੁਣੋ, ਮੈਂ ਤੁਹਾਡੇ ਵਿਚੋਂ ਉਸਦੀ ਇਸਤ੍ਰੀ ਹਾਂ ਜੋ ਵਲ ਛਲ ਕਰੇ ਤੇ ਜਿਹਦੇ ਵਿਚ ਸਾਰਿਆਂ ਤੋਂ ਵੱਧ ਬੀਰਜ ਹੋਵੇ।। ੯।।

**ਬਹੁਰਿ ਬਾਲ ਐਸੇ ਕਹਾ ਸੁਨਹੁ ਬਚਨ ਮੁਰ ਏਕ।।**
**ਸੋ ਮੋਕੋ ਇਸਤ੍ਰੀ ਕਰੈ ਜਿਹ ਮਹਿ ਹੁਨਰ ਅਨੇਕ।। ੧੦।।**

ਅਰਥ—ਫਿਰ ਉਸ ਇਸਤ੍ਰੀ ਨੇ ਆਖਿਆ ਕਿ ਮੇਰੀ ਗੱਲ ਸੁਣੋ, ਮੈਨੂੰ ਓਹੀ ਆਪਣੀ ਇਸਤ੍ਰੀ ਆਖੇ ਜਿਸ ਵਿਚ ਅਨੇਕਾਂ ਹੁਨਰ ਹੋਣ।। ੧੦।।

**ਚੌਪਈ।। ਸੁਨਿ ਬਾਲਾ ਮੈ ਬੈਨ ਤਿਹਾਰੋ।। ਅਬ ਪੌਰਖ ਤੈਂ ਦੇਖੁ ਹਮਾਰੋ।।**
**ਅਧਿਕ ਬੀਰਜ ਜਾ ਮੈ ਜਿਯ ਧਰਿ ਹੈਂ।। ਤਾਹੀ ਕਹੱ ਅਪਨੋ ਪਤਿ ਕਰਿ ਹੈਂ।। ੧੧।।**

ਅਰਥ—ਉਹ ਬੋਲੇ, ਹੇ ਇਸਤ੍ਰੀ! ਹੁਣ ਤੁਸੀਂ ਸਾਡੇ ਬਲ ਨੂੰ ਵੇਖੋ, ਜਿਸ ਵਿਚ ਜਿਆਦਾ ਬਲ ਹੋਵੇਗਾ ਉਸਨੂੰ ਹੀ ਆਪਣਾ ਪਤੀ ਮੰਨਣਾ।। ੧੧।।

**ਠਗ ਬਚ ਭਾਖਿ ਨਗਰ ਮਹਿ ਗਯੋ।। ਇਸਥਿਤ ਏਕ ਹਾਟ ਪਰ ਭਯੋ।।**
**ਮੁਹਰੈਂ ਸਕਲ ਦ੍ਰਿਸ਼ਟਿ ਤਹ ਧਰੀ।। ਸ਼ਾਹੁ ਭਏ ਇਹ ਭਾਂਤਿ ਉਚਰੀ।। ੧੨।।**

ਅਰਥ—ਇਹ ਆਖਕੇ ਠਗ ਪਿੰਡ ਵਿਚ ਗਿਆ ਅਤੇ ਇਕ ਦੁਕਾਨ ਤੇ ਜਾ ਪਹੁੰਚਾ। ਉਸ

************************************************************

ਦੁਕਾਨ ਤੇ (ਠਗ ਨੇ) ਮੋਹਰਾਂ ਰੱਖੀਆਂ ਵੇਖੀਆਂ ਅਤੇ ਸ਼ਾਹੂਕਾਰ ਨੂੰ ਇਸ ਤਰ੍ਹਾਂ ਕਹਿਣ ਲਗਾ।। ੧੨।।

**ਦੋਹਰਾ।। ਐਸ ਭਾਂਤ ਉਚਰਤ ਭਯਾ ਹ੍ਵੈ ਢੀਲੋ ਸਰਬੰਗ।।**
**ਮੁਹਰਨ ਕੋ ਸੌਦਾ ਕਰੌ ਸ਼ਾਹੁ ਤਿਹਾਰੇ ਸੰਗ।। ੧੩।।**

ਅਰਥ—ਉਹ ਨਿੰਮ੍ਰਤਾ ਨਾਲ ਇਸ ਤਰ੍ਹਾਂ ਬੋਲਿਆ ਕਿ ਹੇ ਸ਼ਾਹੂਕਾਰ! ਮੈਂ ਤੁਹਾਡੇ ਨਾਲ ਮੋਹਰਾਂ ਦਾ ਸੌਦਾ ਕਰਨਾ ਚਾਹੁੰਦਾ ਹਾਂ, ਮੇਰੇ ਨਾਲ ਸੌਦਾ ਕਰੋ।। ੧੩।। (ਦ: ਗ੍ਰੰ: ਪੰਨਾ ੮੬੩)

**ਮਦਨ ਰਾਇ ਠਗ ਇਮ ਕਹੀ ਮਨ ਮੈ ਮੰਤ੍ਰ ਬਿਚਾਰਿ।।**
**ਲੈ ਮੁਹਰੈਂ ਰੁਪਯਾ ਦੇਵੌ ਤੁਮ ਕਹੱ ਸ਼ਾਹ ਸੁਧਾਰਿ।। ੧੪।।**

ਅਰਥ—ਮਦਨ ਰਾਇ ਠਗ ਨੇ ਇਸ ਤਰ੍ਹਾਂ ਮਨ ਵਿਚ ਵਿਚਾਰਕੇ ਆਖਿਆ—ਕਿ ਹੇ ਸ਼ਾਹੂਕਾਰ! ਮੈਨੂੰ ਮੋਹਰਾਂ ਦੇਕੇ ਰੁਪਿਆ ਲੈ ਲਓ।। ੧੪।।

**ਚੌਪਈ।।**

**ਯੌਂ ਜਬ ਸ਼ਾਹ ਬੈਨਿ ਸੁਨ ਪਾਯੋ।। ਕਾਢਿ ਅਸ਼ਰਫੀ ਧਨੀ ਕਹਾਯੋ।।**
**ਠਗ ਕੀ ਦ੍ਰਿਸ਼ਟਿ ਜਬੈ ਤੇ ਪਰੀ।। ਸਭ ਸਨ ਕੀ ਮਨ ਭੀਤਰਿ ਧਰੀ।। ੧੫।।**

ਅਰਥ—ਜਦੋਂ ਸ਼ਾਹੂਕਾਰ ਨੇ ਇਹ ਗੱਲਾਂ ਸੁਣੀਆਂ ਤਾਂ ਉਹਨੇ ਅਸ਼ਰਫੀਆਂ ਕੱਢਕੇ ਸਾਮ੍ਹਣੇ ਰੱਖ ਦਿੱਤੀਆਂ। ਠਗ ਨੇ ਜਦੋਂ ਮੋਹਰਾਂ ਵੇਖੀਆਂ ਤਾਂ ਉਹਨੇ ਸੰਨ ਆਦਿ ਸਭ ਵੇਖ ਲਏ।। ੧੫।।

**ਮੁਹਿਰੈਂ ਡਾਰਿ ਗੁਥਰਿਯਹਿ ਲਈ।। ਅਧਿਕ ਮਾਰਿ ਬਨਿਯਾ ਕਹਾਂ ਦਈ।।**
**ਊਚੈ ਸ਼ੋਰ ਕਰਾ ਪੁਰ ਮਾਹੀ।। ਮੈ ਮੁਹਰਨ ਕਹ ਬੇਚਤ ਨਾਹੀ।। ੧੬।।**

ਅਰਥ—ਮੋਹਰਾਂ ਉਥੇ ਹੀ ਰਹਿਣ ਦਿੱਤੀਆਂ ਅਤੇ ਮੋਹਰਾਂ ਵਾਲੀ ਥੈਲੀ ਫੜ ਲਈ ਤੇ ਬਾਣੀਏਂ ਨੂੰ ਮਾਰਣ ਲੱਗਾ। ਠੱਗ ਉਚੀ ਉਚੀ ਰੌਲਾ ਪਾਉਣ ਲਗਾ ਕਿ ਮੈਂ ਮੋਹਰਾਂ ਨਹੀਂ ਵੇਚਣੀਆਂ।। ੧੬।।

**ਸ਼ੋਰ ਸੁਨਤ ਪੁਰਜਨ ਸਭ ਧਾਏ।। ਵਾ ਬਨਿਯਾ ਠਗ ਕੇ ਢਿਗ ਆਏ।।**
**ਮੁਸਟ ਜੁੱਧ ਨਿਰਖਤ ਅਨੁਰਾਗੇ।। ਤਿਹ ਦੁਹੂੰਅਨ ਕਹੱ ਪੂਛਨ ਲਾਗੇ।। ੧੭।।**

ਪਦ ਅਰਥ—ਮੁਸਟ=ਮੁੱਕੀਆਂ। ਨਿਰਖਤ=ਦੇਖਕੇ। ਅਨੁਰਾਗੇ=ਪ੍ਰੇਮ।

ਅਰਥ—ਰੌਲਾ ਸੁਣਕੇ ਪਿੰਡ ਦੇ ਲੋਕ ਠੱਗ ਅਤੇ ਬਾਣੀਏਂ ਕੋਲ ਆਏ, ਉਹਨਾਂ ਨੂੰ ਘਸੁੰਨ ਮੁਕੀ ਹੁੰਦਿਆਂ ਵੇਖਕੇ ਉਹ ਹੈਰਾਨ ਹੋ ਗਏ ਅਤੇ ਉਹਨਾਂ ਦੋਹਾਂ ਨੂੰ ਕਾਰਣ ਪੁੱਛਣ ਲਗੇ।। ੧੭।।

**ਤੁਮ ਕਜੌਂ ਜੁੱਧ ਕਰਤ ਹੋ ਭਾਈ।। ਹਮੈਂ ਕਹਹੁ ਸਭ ਬ੍ਰਿਥਾ ਸੁਨਾਈ।।**

************************************************************
ਦੁਹੂੰਅਨ ਕਹ ਅਬ ਹੀ ਗਹਿ ਲੈਹੈਂ।। ਲੈ ਕਾਜੀ ਪੈ ਨਜਾਇ ਚੁਕੈਹੈਂ।। ੧੮।।

ਅਰਥ—ਤੁਸੀਂ ਦੋਵੇਂ ਕਿਉਂ ਲੜ ਰਹੇ ਹੋ, ਦੋਵੇਂ ਸਾਨੂੰ ਆਪਣੀ ਆਪਣੀ ਗੱਲ ਦਸੋ। ਦੋਹਾਂ ਨੂੰ ਫੜਕੇ ਹੁਣੇ ਇਨਸਾਫ਼ ਲਈ ਕਾਜ਼ੀ ਕੋਲ ਲੈ ਚਲਦੇ ਹਾਂ।। ੧੮।।

ਸੁਨਤ ਬਚਨ ਉੱਦਿਤ ਠਗ ਭਯੋ।। ਤਾਂ ਕਹੱ ਲੈ ਕਾਜੀ ਪਹ ਗਯੋ।।
ਅਧਿਕ ਦੁਖਿਤ ਹ੍ਵੈ ਦੀਨ ਪੁਕਾਰੋ।। ਕਰਿ ਕਾਜੀ ਤੈ ਨਜਾਇ ਹਮਾਰੋ।। ੧੯।।

ਪਦ ਅਰਥ—ਉੱਦਿਤ=ਪ੍ਰਸੰਨ। ਪਹ=ਪਾਸ। ਦੀਨ=ਗਰੀਬ।

ਅਰਥ—ਗੱਲ ਸੁਣਕੇ, ਠਗ ਖੁਸ਼ੀ ਨਾਲ ਤਿਆਰ ਹੋ ਗਿਆ ਅਤੇ ਬਾਣੀਏ ਨੂੰ ਲੈਕੇ ਕਾਜ਼ੀ ਪਾਸ ਪਹੁੰਚਾ। ਉਹ ਦੁਖੀ ਹੋ ਕੇ ਕਾਜ਼ੀ ਨੂੰ ਆਖਣ ਲੱਗਾ-ਕਿ ਤੁਸੀਂ ਸਾਡਾ ਇਨਸਾਫ ਕਰੋ।। ੧੯।।

ਦੋਹਰਾ।। ਤਬ ਲਗਿ ਬਨਿਯਾ ਹ੍ਵੈ ਦੁਖੀ ਇਮਿ ਕਾਜੀ ਸੋ ਬੈਨ।।
ਹਮਰੌ ਕਰੌ ਨਿਯਾਇ ਤੁਮ ਕਹਜੋ ਸ੍ਰਵਤ ਜਲ ਨੈਨ।। ੨੦।।

ਪਦ ਅਰਥ—ਸ੍ਰਵਤ ਜਲ ਨੈਨ=ਅੱਖਾਂ ਚੋਂ ਅੱਥਰੂ ਕੇਰਦਿਆਂ।

ਅਰਥ—ਤਦ ਬਾਣੀਆਂ ਵੀ ਦੁਖੀ ਹੋ ਕੇ ਅੱਖਾਂ ਚੋਂ ਅੱਥਰੂ ਕੇਰਦਿਆਂ ਕਾਜ਼ੀ ਨੂੰ ਆਖਣ ਲਗਾ ਕਿ ਤੁਸੀਂ ਸਾਡਾ ਇਨਸਾਫ ਕਰੋ।। ੨੦।।

ਚੌਪਈ।। ਸੁਨੁ ਕਾਜੀ ਜੂ ਬਚਨ ਹਮਾਰੇ।। ਕਲਾਮੁ ਅੱਲਾ ਕੀ ਆਨਿ ਤਿਹਾਰੇ।।
ਖੁਦਾਇ ਸੁਨੈਗੋ ਦਾਦ ਹਮਾਰੋ।। ਹ੍ਵੈ ਹੌ ਦਾਵਨਗੀਰ ਤੁਹਾਰੋ।। ੨੧।।

ਪਦ ਅਰਥ—ਦਾਦ=ਫਰਿਆਦ। ਦਾਵਨਗੀਰ=ਪੱਲਾ ਫੜਨ ਵਾਲਾ।

ਅਰਥ—ਹੇ ਕਾਜ਼ੀ! ਸਾਡੀ ਗੱਲ ਸੁਣ, ਤੁਹਾਨੂੰ ਅੱਲਾ ਦੀ ਕਸਮ ਹੈ। ਖੁਦਾ ਸਾਡੀ ਫਰਿਆਦ ਸੁਣੇਗਾ, ਮੈਂ ਤੁਹਾਡਾ ਹੀ ਪੱਲਾ ਫੜਿਆ ਹੈ।। ੨੧।।

ਦੋਹਰਾ।। ਅਧਿਕ ਦੀਨ ਹ੍ਵੈ ਠਗ ਕਹਯੋ ਸੁਨੁ ਕਾਜਿਨ ਕੇ ਰਾਇ।।
ਹਮ ਪੁਕਾਰ ਤੁਮ ਪੈ ਕਰੀ ਹਮਰੋ ਕਰੋ ਨਯਾਇ।। ੨੨।।

ਅਰਥ—ਠਗ ਨੇ ਵੀ ਬਹੁਤ ਦੀਨ-ਭਾਵਨਾ ਨਾਲ ਆਖਿਆ ਕਿ ਹੇ ਕਾਜ਼ੀ! ਮੈਂ ਵੀ ਆਪਣੀ ਫਰਿਆਦ ਤੁਹਾਡੇ ਸਾਮ੍ਹਣੇ ਆਖੀ ਹੈ, ਤੁਸੀਂ ਮੇਰੇ ਨਾਲ ਇਨਸਾਫ਼ ਕਰੋ।। ੨੨।।

ਚੌਪਈ।। ਤਬ ਕਾਜੀ ਜਿਯ ਨਜਾਇ ਬਿਚਾਰਜੋ।। ਪ੍ਰਗਟ ਸਭਾ ਮੈ ਦੂਹੂੰ ਉਚਾਰਜੋ।।
ਜੋ ਮੁਹਰਨ ਕੇ ਸਨਹਿ ਬਤਾਵੈ।। ਸੋ ਸਭ ਆਜੁ ਅਸ਼ਰਫੀ ਪਾਵੈ।। ੨੩।।

ਅਰਥ—ਤਦ ਕਾਜ਼ੀ ਨੇ ਮਨ ਵਿਚ ਸੋਚਿਆ ਅਤੇ ਸਭਾ ਵਿਚ ਦੋਹਾਂ ਨੂੰ ਆਖਿਆ ਕਿ ਜੋ ਮੋਹਰਾਂ ਦਾ ਸੰਨ ਦਸੇਗਾ, ਉਹ ਅੱਜ ਸਾਰੀਆਂ ਅਸ਼ਰਫੀਆਂ ਪ੍ਰਾਪਤ ਕਰੇਗਾ।। ੨੩।।

**ਸਨ ਮੁਹਰਨ ਕੋ ਬਨਿਕ ਨ ਜਾਨੋਂ।। ਮੂੰਦਿ ਰਹਾ ਮੁਖ ਕਛੂ ਨ ਬਖਾਨੋਂ।।**
**ਰੋਇ ਪੀਟ ਕਰਿ ਕਰਤ ਪੁਕਾਰਾ।। ਹਾਹਾ ਕਿਯਸਿ ਕਹਾ ਕਰਤਾਰਾ।। ੨੪।।**

ਅਰਥ—ਬਾਣੀਆਂ ਮੋਹਰਾਂ ਦਾ ਸੰਨ ਨਹੀਂ ਜਾਣਦਾ ਸੀ, ਇਸ ਲਈ ਅੱਖਾਂ ਬੰਦ ਕਰਕੇ ਚੁਪ ਰਿਹਾ। ਰੋ ਪਿਟ ਕੇ ਉਹ ਪੁਕਾਰਨ ਲੱਗਾ ਕਿ ਹੇ ਕਰਤਾਰ! ਮੇਰੇ ਨਾਲ ਕੀ ਕਾਰਾ ਕੀਤਾ ਹੈ।। ੨੪।।

**ਦੋਹਰਾ।। ਮੁਹਰ ਅਕਬਰੀ ਏਕ ਸਤ ਜਹਾਂਗੀਰੀ ਸੈ ਦੋਇ।।**
**ਸ਼ਾਹਿ ਜਹਾਨੀ ਚਾਰਿ ਸੈ ਦੇਖ ਲੇਹੁ ਸਭ ਕੋਇ।। ੨੫।।**

ਅਰਥ—(ਤਦ ਠਗ ਨੇ ਆਖਿਆ) ਅਕਬਰੀ ਮੋਹਰ ਇਕ ਸੌ, ਜਹਾਂਗੀਰੀ ਦੋ ਸੌ ਅਤੇ ਸ਼ਾਹਜਹਾਨੀ ਚਾਰ ਸੌ ਨੇ, ਜਦੋਂ ਚਾਹੋ ਸਾਰੇ ਵੇਖ ਲਵੋ।। ੨੫।।

**ਚੌਪਈ।।**

**ਸਭਾ ਬੀਚ ਜਬ ਮੁਹਰ ਉਘਾਰੀ।। ਸੋ ਨਿਕਸੀ ਜੋ ਠਗਹਿ ਉਚਾਰੀ।।**
**ਕਾਜੀ ਛੀਨਿ ਸ਼ਾਹੁ ਤੇ ਲੀਨੀ। ਲੈ ਤਸਕਰ ਕੇ ਕਰ ਮੈਂ ਦੀਨੀ।। ੨੬।।**

ਪਦ ਅਰਥ—ਛੀਨਿ=ਖੋਹ ਕੇ। ਤਸਕਰ=ਚੋਰ। ਕਰ=ਹੱਥ।

ਅਰਥ—ਸਭਾ ਵਿਚ ਜਦੋਂ ਮੋਹਰਾ ਨੂੰ ਵੇਖਿਆ ਗਿਆ ਤਾਂ ਉਨੀਆਂ ਹੀ ਨਿਕਲੀਆਂ ਜਿੰਨੀਆਂ ਠਗ ਨੇ ਕਹੀਆਂ ਸਨ। ਕਾਜ਼ੀ ਨੇ ਉਹ ਮੋਹਰਾਂ ਸ਼ਾਹ ਤੋਂ ਖੋਹਕੇ ਉਸ ਠਗ ਨੂੰ ਦੇ ਦਿੱਤੀਆਂ।। ੨੬।।

**ਦੋਹਰਾ।। ਜਸ ਕਾਜੀ ਕੋ ਪਰਸਜੋ ਠਗ ਭਾਖਜੋ ਸਭ ਗਾਂਉਂ।।**
**ਕੀਨੋ ਉਮਰ ਖਿਤਾਬ ਜਿਮਿ ਆਜੁ ਹਮਾਰੋ ਨਜਾਉਂ।। ੨੭।।**

ਅਰਥ—ਠਗ ਨੇ ਸਾਰੇ ਪਿੰਡ ਵਿਚ ਕਾਜ਼ੀ ਦੇ ਜਸ ਨੂੰ ਫੈਲਾਇਆ ਅਤੇ ਆਖਿਆ ਕਿ ਅੱਜ ਇਹਨੇ ਪਵਿੱਤਰ ਕਿਤਾਬ ਅਨੁਸਾਰ ਹੀ ਮੇਰਾ ਇਨਸਾਫ ਕੀਤਾ ਹੈ।। ੨੭।।

**ਚੌਪਈ।। ਠਗ ਲੈ ਕੈ ਮੁਹਰੈ ਘਰ ਆਯੋ।। ਤਿਨ ਕਾਜੀ ਕਛੂ ਨਜਾਇ ਨ ਪਾਯੋ।।**
**ਬਨਿਯਾ ਕਾਢਿ ਸਦਨ ਤੇ ਦੀਨਾ।। ਝੂਠੇ ਤੇ ਸਾਚਾ ਠਗ ਕੀਨਾ।। ੨੮।।**

ਅਰਥ—ਠਗ ਮੋਹਰਾਂ ਲੈ ਕੇ ਘਰ ਆ ਗਿਆ ਅਤੇ ਉਹ ਕਾਜ਼ੀ ਵੀ ਇਸ ਇਨਸਾਫ਼ ਦੇ ਭੇਦ ਨੂੰ ਨਾ ਸਮਝ ਸਕਿਆ। ਉਸਨੇ ਬਾਣੀਏਂ ਨੂੰ ਘਰ ਤੋਂ ਕੱਢ ਦਿੱਤਾ ਅਤੇ ਝੂਠੇ ਠਗ ਨੂੰ ਸੱਚਾ ਬਣਾ ਦਿੱਤਾ।। ੨੮।।

(ਦ: ਗ੍ਰੰ: ਪੰਨਾ ੮੬੪)

**********************************************************************
ਦੋਹਰਾ।। ਠਗਹਿ ਅਸਰਫੀ ਸਾਤ ਸੈ ਕਰ ਦੀਨੀ ਨਰਨਾਹਿ।।
ਤਾ ਤ੍ਰਿਯ ਪਹਿ ਲੈ ਆਇਯੋ ਅਪਨੇ ਘਰ ਕੇ ਮਾਹਿ।। ੨੯।। ੧।।

ਪਦ ਅਰਥ—ਨਰਨਾਹਿ=ਰਾਜਾ।

ਅਰਥ—ਹੇ ਰਾਜਨ! ਉਸ ਕਾਜ਼ੀ ਨੇ ਠਗ ਨੂੰ ਸਤ ਸੋ ਅਸ਼ਰਫੀਆਂ ਦਿੱਤੀਆਂ ਅਤੇ ਉਹ ਉਹਨਾਂ ਨੂੰ ਆਪਣੇ ਘਰ ਵਿਚ ਉਸ ਇਸਤ੍ਰੀ ਕੋਲ ਲੈ ਆਇਆ।। ੨੯।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠੱਤੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੩੮।। ੭੩੦।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਅਠਤੀਵੀਂ ਕਥਾ ਸਮਾਪਤ।। ੩੮।। ੭੩੦।। ਚਲਦਾ।।

## ਚਲਿੱਤਰ ਉਨਤਾਲੀਵਾਂ

## ਕਥਾ ਰਾਜਮਤੀ

ਚੌਪਈ।। ਰੈਨ ਭਈ ਤਸਕਰ ਉਠਿ ਧਾਯੋ।। ਸਕਲ ਸ੍ਵਾਨ ਕੋ ਭੇਸ ਬਨਾਯੋ।।
ਸ਼ਾਹਿ ਜਹਾਂ ਕੇ ਗ੍ਰਿਹ ਪਗ ਧਾਰ੍ਯੋ।। ਗਪੈ ਕਹਤ ਗਪਿਅਹਿ ਨਿਹਾਰ੍ਯੋ।। ੧।।

ਪਦ ਅਰਥ—ਸ੍ਵਾਨ=ਕੁੱਤਾ। ਭੇਸ=ਭੇਖ। ਗਪੈ=ਗੱਪਾਂ। ਨਿਹਾਰ੍ਯੋ=ਵੇਖਿਆ।

ਅਰਥ—ਰਾਤ ਹੋਈ ਤਾਂ ਚੋਰ ਉਠਕੇ ਕੁੱਤੇ ਦਾ ਭੇਸ ਬਦਲ ਕੇ ਬਾਹਰ ਨਿਕਲ ਗਿਆ, ਉਹ ਸ਼ਾਹ ਜਹਾਨ ਦੇ ਮਹਿਲ ਵਿਚ ਗਿਆ, ਜਿਥੇ ਉਹਨੇ ਗੱਪਾਂ ਮਾਰਦਿਆਂ ਇਕ ਗੱਪੀ ਨੂੰ ਵੇਖਿਆ।। ੧।।

ਏਦਿਲ ਸ਼ਾਹ ਨਾਮ ਤਸਕਰ ਬਰ।। ਆਯੋ ਸ਼ਾਹਿ ਜਹਾਂ ਜੂ ਕੇ ਘਰ।।
ਰਾਜਮਤੀ ਨਾਰੀ ਹਿਤ ਗ੍ਯੋ ਤਹੱ।। ਰਾਜਨ ਕੋ ਰਾਜਾ ਸੋਵਤ ਜਹੱ।। ੨।।

ਅਰਥ—ਉਸ ਚੋਰ ਦਾ ਨਾਂ ਆਦਿਲ ਸ਼ਾਹ ਸੀ, ਉਹ ਸ਼ਾਹਜਹਾਂ ਦੇ ਸੁੰਦਰ ਮਹਿਲ ਵਿਚ ਆਇਆ। ਉਹ ਰਾਜਮਤੀ ਇਸਤ੍ਰੀ ਲਈ ਉਥੇ ਆ ਪਹੁੰਚਾ, ਜਿਥੇ ਮਹਾਂਰਾਜਾ ਸੌਂ ਰਿਹਾ ਸੀ।। ੨।।

ਸ੍ਵੈਯਾ।।

ਬਹੁਰੋ ਤਰਵਾਰਿ ਨਿਕਾਰਿ ਕੈ ਚੋਰ ਸੁ ਵਾ ਗਪਿਯਾ ਕਹੱ ਮਾਰਿ ਲਿਯੋ।।
ਫੁਨਿ ਲਾਲ ਉਤਾਰਿ ਲਯੋ ਪਗਿਯਾ ਜੁਤ ਫੋਰਿ ਇਜਾਰ ਪੋ ਅੰਡ ਦਿਯੋ।।
ਤਬ ਸੂਥਨਿ ਸ਼ਾਹੁ ਉਤਾਰ ਦਈ ਸਭ ਬਸਤ੍ਰਨ ਕੋ ਤਿਨ ਹਾਥ ਕਿਯੋ।।

**********************************************************

ਫੁਨਿ ਗੋਸਟਿ ਬੈਠਿ ਕਰੀ ਤਿਹ ਸੌ ਤ੍ਰਿਯਕੇ ਹਿਤ ਕੈ ਕਰਿ ਗਾੜ੍ ਹਿਯੋ॥ ੩॥

ਪਦ ਅਰਥ—ਤਰਵਾਰਿ=ਤਲਵਾਰ। ਇਜਾਰ=ਸਲਵਾਰ। ਅੰਡ=ਆਂਡਾ। ਗੋਸਿਟ=ਸਲਾਹ। ਗਾੜ੍=ਵੱਡਾ। ਗਪਿਯਾ=ਗੱਪੀ।

ਅਰਥ—ਫਿਰ ਉਸ ਚੋਰ ਨੇ ਤਲਵਾਰ ਕੱਢਕੇ ਉਸ ਗੱਪੀ ਨੂੰ ਮਾਰ ਦਿੱਤਾ, ਫਿਰ ਲਾਲ ਪੱਗ ਸਮੇਤ ਲਾਹ ਕੇ ਉਹਦੀ ਸਲਵਾਰ ਉਤੇ ਆਂਡਾ ਭੰਨ ਦਿੱਤਾ। ਤਾਂ ਸ਼ਾਹ ਨੇ ਸਲਵਾਰ ਲਾਹ ਦਿੱਤੀ ਅਤੇ ਸਾਰੇ ਕੱਪੜੇ ਉਹਨੂੰ ਫੜਾ ਦਿੱਤੇ ਫਿਰ ਉਹਨੇ ਬਹਿਕੇ ਇਸਤ੍ਰੀ ਖਾਤਰ ਮਨ ਵੱਡਾ ਕਰਕੇ ਸ਼ਾਹ ਨਾਲ ਗੱਲ-ਬਾਤ ਕੀਤੀ॥ ੩॥

ਦੋਹਰਾ॥ ਸ਼ਾਹ ਲਖਾ ਬੀਰਜ ਗਿਰਾ ਕੀਨੀ ਦੂਰਿ ਇਜਾਰ॥
ਬਸਤ੍ਰ ਪਗਰਿਯਾ ਲਾਲ ਜੁਤ ਲੀਨੇ ਚੋਰ ਸੰਭਾਰਿ॥ ੪॥

ਅਰਥ—ਸ਼ਾਹ ਨੇ ਜਦੋਂ ਸਮਝਿਆਂ ਕਿ ਵੀਰਜ ਡਿਗਿਆ ਹੈ ਇਸ ਲਈ ਸਲਵਾਰ ਲਾਹ ਦਿੱਤੀ। ਇਸ ਤਰ੍ਹਾਂ ਚੋਰ ਨੇ ਕੱਪੜੇ ਲਾਲ ਪੱਗ ਸਮੇਤ ਸੰਭਾਲ ਲਏ॥ ੪॥

ਚੌਪਈ॥ ਬੈਠਿ ਚੋਰੁ ਅਸਿ ਕਥਾ ਪ੍ਰਕਾਸੀ॥ ਏਕ ਚੋਰ ਦੂਜੋ ਧਰ ਫਾਸੀ॥
ਏਕ ਨਾਰਿ ਸੋ ਕੇਲ ਕਮਾਵੈ॥ ਅਪਨੀ ਜਾਨਿ ਅਧਿਕ ਸੁਖਿ ਪਾਵੈ॥ ੫॥

ਅਰਥ—ਹੁਣ ਚੋਰ ਨੇ ਬਹਿਕੇ ਇਹ ਕਥਾ ਉਚਾਰੀ ਕਿ ਇਕ ਚੋਰ ਦੂਜਾ ਠਗ ਸੀ, ਉਹ ਇਕ ਹੀ ਇਸਤ੍ਰੀ ਨਾਲ ਪ੍ਰੇਮ ਕਰਦੇ ਸਨ ਅਤੇ ਬਹੁਤ ਸੁਖ ਪ੍ਰਾਪਤ ਕਰਦੇ ਸਨ॥ ੫॥

ਦੋਹਰਾ॥ ਦਿਨ ਤਸਕਰ ਤਾ ਸੌ ਰਮਤ ਦਰਬ ਠਗਨ ਠਗ ਜਾਇ॥
ਰੈਨਿ ਚੋਰ ਚੋਰਤ ਗ੍ਰਿਹਨ ਤਾਂਹਿ ਮਿਲਤ ਠਗ ਆਇ॥ ੬॥

ਅਰਥ—ਦਿਨ ਵੇਲੇ ਚੋਰ ਉਹਦੇ ਨਾਲ ਰਮਨ ਕਰਦਾ ਸੀ ਅਤੇ ਠਗ ਧਨ ਠਗਣ ਜਾਂਦਾ ਸੀ। ਰਾਤ ਨੂੰ ਚੋਰ ਚੋਰੀ ਕਰਨ ਜਾਂਦਾ ਸੀ ਤੇ ਠਗ ਉਹਨੂੰ ਆ ਮਿਲਦਾ ਸੀ॥ ੬॥

ਚੌਪਈ॥ ਹੋਡ ਰੁਮਾਲ ਹੇਤ ਤਿਨ ਪਰੀ॥ ਮੁਹਰ ਸਾਤ ਸੈ ਠਗਹੂੰ ਹਰੀ॥
ਪੁਨ ਬਾਰੀ ਤਸਕਰ ਕੀ ਆਈ॥ ਤੁਮੈ ਕਥਾ ਸੋ ਕਹੌ ਸੁਨਾਈ॥ ੭॥

ਅਰਥ—ਰੁਮਾਲ ਲਈ ਉਹਦੀ ਸ਼ਰਤ ਲਗ ਗਈ ਤੇ ਠੱਗ ਸਤ ਸੌ ਮੋਹਰਾਂ ਉਹਦੇ ਲਈ ਠਗਕੇ ਲੈ ਆਇਆ। ਫਿਰ ਚੋਰ ਦੀ ਵਾਰੀ ਆਈ, ਮੈਂ ਉਹਦੀ ਗੱਲ ਤੁਹਾਨੂੰ ਸੁਣਾ ਰਿਹਾ ਹਾਂ॥ ੭॥

ਹਜਰਤਿ ਕੇ ਤਸਕਰ ਗ੍ਰਿਹ ਆਯੋ॥ ਗਪਿਯਾ ਕਹੱ ਜਮ ਲੋਕ ਪਠਾਯੋ॥
ਬਸਤ੍ਰ ਲਾਲ ਪਗਿਯਾ ਜੁਤ ਹਰੀ॥ ਗੋਸਟਿ ਬੈਠਿ ਸ਼ਾਹ ਸੋ ਕਰੀ॥ ੮॥

************************************************************

ਅਰਥ—ਉਹ ਚੋਰ ਹਜ਼ੂਰ ਦੇ ਘਰ ਆਇਆ ਅਤੇ ਉਹਨੇ ਗੱਪੀ ਨੂੰ ਮਾਰ ਦਿੱਤਾ। ਉਹਦੇ ਕੱਪੜੇ ਲਾਲ ਪੱਗ ਸਮੇਤ ਚੋਰੀ ਕਰ ਲਏ ਅਤੇ ਸ਼ਾਹ ਨਾਲ ਬੈਠਕੇ ਗੱਲਾਂ ਕਰਨ ਲਗਾ।। ੮।।

**ਦੋਹਰਾ।। ਲਾਲ ਬਸਤ੍ਰ ਪਗਿਯਾ ਹਰੀ ਲਈ ਇਜਾਰ ਉਤਾਰ।।**
**ਪ੍ਰਾਨ ਉਬਾਰਾ ਸ਼ਾਹ ਕਾ ਹੋਇ ਤਵਨ ਕੀ ਨਾਰਿ।। ੯।।**

ਅਰਥ—ਜਿਸਨੇ ਲਾਲ ਕੱਪੜੇ ਪੱਗ ਸਮੇਤ ਚੋਰੀ ਕੀਤੇ ਸਨ, ਸਲਵਾਰ ਤਕ ਵੀ ਉਤਾਰ ਲਈ ਸੀ ਭਾਵ ਸ਼ਾਹ ਦੇ ਪ੍ਰਾਣ ਬਚਾਏ, ਉਹ ਇਸਤਰੀ ਉਸੇ ਦੀ ਹੋਣੀ ਚਾਹੀਦੀ ਏ।। ੯।।

**ਲਾਲ ਬਸਤ੍ਰ ਹਰ ਪਹੁਚਿਯਾ ਜਹਾਂ ਨ ਪਹੁਚਤ ਕੋਇ।।**
**ਪ੍ਰਾਨ ਉਬਾਰਜੋ ਸ਼ਾਹ ਕੋ ਤ੍ਰਿਯਾ ਤਵਨ ਕੀ ਹੋਇ।। ੧੦।।**

ਅਰਥ—ਮੈਂ ਕਪੜੈ ਚੋਰੀ ਕੀਤੇ ਅਤੇ ਉਥੇ ਜਾ ਪਹੁੰਚਾ, ਜਿਥੇ ਪਹੁੰਚਨ ਦੀ ਕੋਈ ਭੀ ਹਿੰਮਤ ਨਹੀਂ ਕਰਦਾ। ਮੈਂ ਹੀ ਸ਼ਾਹ ਦੇ ਪ੍ਰਾਣ ਬਚਾਏ ਹਨ, ਇਸ ਲਈ ਇਸਤ੍ਰੀ ਮੇਰੀ ਹੀ ਹੋਣੀ ਚਾਹੀਦੀ ਏ।। ੧੦।।

**ਚੌਪਈ।। ਦਿਨ ਕੇ ਚੜੇ ਅਦਾਲਤਿ ਭਈ।। ਵਹੁ ਤ੍ਰਿਯਾ ਸ਼ਾਹ ਚੋਰ ਕਹੱ ਦਈ।।**
**ਤਾ ਕੀ ਕਰੀ ਸਿਫਤਿ ਬਹੁ ਭਾਰਾ।। ਅਧਿਕ ਦਿਯਸਿ ਧਨ ਛੋਰਿ ਭੰਡਾਰਾ।। ੧੧।।**

ਅਰਥ—ਦਿਨ ਚੜ੍ਹੇ ਅਦਾਲਤ ਲਗੀ ਤੇ ਸ਼ਾਹ ਨੇ ਉਹ ਇਸਤ੍ਰੀ ਚੋਰ ਨੂੰ ਦਿੱਤੀ, ਉਹਦੀ ਬੜੀ ਪ੍ਰਸੰਸਾ ਕੀਤੀ ਅਤੇ ਉਹਨੂੰ ਬਹੁਤ ਸਾਰਾ ਧਨ ਪਦਾਰਥ ਦਿੱਤਾ।। ੧੧।। (ਦ: ਗ੍ਰੰ: ਪੰਨਾ ੮੬੫)

**ਦੋਹਰਾ।। ਏਦਿਲ ਰਾਜ ਮਤੀ ਲਈ ਠਗ ਕਹਿ ਦਿਯਸਿ ਨਿਕਾਰਿ।।**
**ਲਾਲ ਬਸਤ੍ਰ ਹਰ ਸ਼ਾਹ ਕੇ ਤਿਹ ਗਪਿਯਾ ਕਹ ਮਾਰਿ।। ੧੨।। ੧।।**

ਅਰਥ—ਆਦਿਲ ਨੂੰ ਰਾਜਮਤੀ ਮਿਲ ਗਈ ਅਤੇ ਠਗ ਨੂੰ ਕੱਢ ਦਿਤਾ ਗਿਆ। ਇਹ ਸਾਰਾ ਕੁਝ ਗੱਪੀ ਨੂੰ ਮਾਰਨ ਅਤੇ ਕਪੜਿਆਂ ਦੀ ਚੋਰੀ ਦੇ ਕਾਰਨ ਹੋਇਆ।। ੧੨।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਤਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੩੯।। ੭੪੨।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਉਨਤਾਲੀਵੀਂ ਕਥਾ ਸਮਾਪਤ।। ੩੯।। ੭੪੨।। ਚਲਦਾ।।

# ਚਲਿੱਤਰ ਚਾਲੀਵਾਂ

## ਕਥਾ ਦਿਲਜਾਨਮਤੀ

**ਦੋਹਰਾ॥ ਏਕ ਜਾਟ ਜੰਗਲ ਬਸੈ ਧਾਮ ਕਲਹਨੀ ਨਾਰਿ॥**
**ਜੋ ਵਹੁ ਕਹਤ ਸੁ ਨਾ ਕਰਤ ਗਾਰਿਨ ਕਰਤ ਪ੍ਰਹਾਰ॥ ੧॥**

ਪਦ ਅਰਥ—ਗਾਰਿਨ=ਗਾਲ੍ਹਾਂ। ਪ੍ਰਹਾਰ=ਕੱਢਣੀਆਂ। ਧਾਮ=ਘਰ।

ਅਰਥ—ਇਕ ਜੱਟ ਜੰਗਲ ਵਿਚ ਆਪਣੀ ਕੁਲਹਿਣੀ ਇਸਤ੍ਰੀ ਨਾਲ ਰਹਿੰਦਾ ਸੀ, ਜੋ ਉਹ ਆਖਦਾ ਸੀ, ਉਹ ਉਹਨੂੰ ਨਹੀਂ ਕਰਦੀ ਸੀ ਤੇ ਉਹਨੂੰ ਗਾਲ੍ਹਾਂ ਕੱਢਦੀ ਸੀ॥ ੧॥

**ਚੌਪਈ॥**

**ਸ੍ਰੀ ਦਿਲਜਾਨ ਮਤੀ ਤਾ ਕੀ ਤ੍ਰਿਯ॥ ਅਚਲ ਦੇਵ ਤਿਹੱ ਨਾਮ ਰਹਤ ਪ੍ਰਿਯ॥**
**ਰਹਤ ਰੈਨਿ ਦਿਨ ਤਾਕੇ ਡਾਰਜੋ॥ ਕਬਹੂੰ ਜਾਨ ਨ ਗ੍ਰਿਹ ਤੇ ਮਾਰਜੋ॥ ੨॥**

ਅਰਥ—ਦਿਲਜਾਨ ਮਤੀ ਉਹਦੀ ਇਸਤ੍ਰੀ ਸੀ ਅਤੇ ਉਹਦੇ ਪਤੀ ਦਾ ਨਾਂ ਅਚਲ ਦੇਵ ਸੀ। ਉਹ ਦਿਨ ਰਾਤ ਉਹਦੇ ਤੋਂ ਡਰਦਾ ਰਹਿੰਦਾ ਸੀ ਤੇਂ ਕਦੀ ਵੀ ਉਹਨੂੰ ਮਾਰਦਾ ਨਹੀਂ ਸੀ॥ ੨॥

**ਦੋਹਰਾ॥ ਜਹਾਂ ਬਿਪਾਸਾ ਕੇ ਭਏ ਮਿਲਤ ਸਤੁੱਦ੍ਰਵ ਜਾਇ॥**
**ਤਿਹੱ ਠਾਂ ਤੇ ਦੋਊ ਰਹਹਿ ਚੌਧਰ ਕਰਹਿ ਬਨਾਇ॥ ੩॥**

ਪਦ ਅਰਥ—ਬਿਪਾਸਾ=ਬਿਆਸ। ਚੌਧਰ=ਚੌਧਰ ਪੁਨਾ। ਸਤੱਦ੍ਰਵ=ਸਤਲੁਜ ਦਰਿਆ।

ਅਰਥ—ਜਿਥੇ ਬਿਆਸ ਅਤੇ ਸਤਿਲੁਜ ਦਰਿਆ ਮਿਲਦੇ ਹਨ, ਉਹ ਦੋਵੇਂ ਉਥੇ ਰਹਿੰਦੇ ਸਨ ਤੇ ਉਹ ਉਥੋਂ ਦਾ ਚੌਧਰੀ ਸੀ॥ ੩॥

**ਚੌਪਈ॥ ਜੋ ਕਾਰਜ ਕਰਨੋ ਵਹ ਜਾਨਤ॥ ਤਾਹਿ ਕਰੈ ਨਹੀ ਐਸ ਬਖਾਨਤ॥**
**ਤਬ ਵਹੁ ਕਾਜ ਤਰੁਨਿ ਹਠ ਕਰਈ॥ ਪਤਿ ਕੀ ਕਾਨਿ ਨ ਕਛੁ ਜਿਯ ਧਰਈ॥ ੪॥**

ਅਰਥ—ਜੋ ਵੀ ਕੰਮ ਪਤੀ ਕਰਵਾਉਣਾਂ ਚਾਹੁੰਦਾ, ਇਸਤਰੀ ਕਰਨ ਤੋਂ ਨਾਂ ਕਰ ਦਿੰਦੀ ਸੀ। ਜੋ ਨਹੀਂ ਕਰਨਾ ਹੁੰਦਾ ਸੀ, ਉਹਨੂੰ ਉਹ ਇਸਤ੍ਰੀ ਪਤੀ ਦੀ ਇੱਜ਼ਤ ਦਾ ਖਿਆਲ ਕੀਤੇ ਬਿਨਾਂ ਹਰ ਹਾਲ ਕਰਿਆ ਕਰਦੀ ਸੀ॥ ੪॥

**ਪਿਤਰਨ ਪੱਛ ਪਹੂਚਾ ਆਈ॥ ਪਿਤੁ ਕੀ ਥਿਤਿ ਤਿਨ ਹੂੰ ਸੁਨਿ ਪਾਈ॥**

****************************************************

ਤ੍ਰਿਯ ਸੌ ਕਹਾ ਸ੍ਰਾਧ ਨਹਿ ਕੀਜੈ॥ ਤਿਨ ਇਮ ਕਹੀ ਅਬੈ ਕਰਿ ਲੀਜੈ॥ ੫॥

ਅਰਥ—ਸਰਾਧਾਂ ਦਾ ਦਿਨ ਆਏ ਤਾਂ ਪਤੀ ਨੇ ਪਿਤਾ ਦੀ ਥਿਤ ਦਾ ਪਤਾ ਕੀਤਾ ਤੇ ਉਹਨੇ ਇਸਤ੍ਰੀ ਨੂੰ ਆਖਿਆ ਕਿ ਸਰਾਧ ਨਹੀਂ ਕਰਨਾ ਤਾਂ ਇਸਤ੍ਰੀ ਨੇ ਕਿਹਾ ਕਿ ਹੁਣੇ ਹੀ ਕਰਾਂਗੇ॥ ੫॥

ਸਕਲ ਸ੍ਰਾਧ ਕੋ ਸਾਜ ਬਨਾਯੋ॥ ਭੋਜਨ ਸਮੈ ਦਿਜਨ ਕੋ ਆਯੋ॥
ਪਤਿ ਇਮਿ ਕਹੀ ਕਾਜ ਤ੍ਰਿਯ ਕੀਜੈ॥ ਇਨ ਕਹੱ ਦਛਨਾ ਕਛੂ ਨ ਦੀਜੈ॥ ੬॥

ਅਰਥ—ਉਹਨੇ ਸਰਾਧ ਦੀ ਪੂਰੀ ਤਿਆਰੀ ਕੀਤੀ ਤੇ ਬ੍ਰਾਹਮਣਾਂ ਦੇ ਭੋਜਨ ਦਾ ਵਕਤ ਆਇਆ ਤਾਂ ਪਤੀ ਨੇ ਇਸਤ੍ਰੀ ਨੂੰ ਇਸ ਤਰ੍ਹਾਂ ਆਖਿਆ ਕਿ ਹੁਣ ਇਸ ਤਰ੍ਹਾਂ ਕਰ ਕਿ ਇਹਨਾਂ ਬ੍ਰਾਹਮਣਾਂ ਨੂੰ ਦੱਛਣਾ ਆਦਿ ਕੁਝ ਨਹੀਂ ਦੇਣਾ॥ ੬॥

ਤ੍ਰਿਯ ਭਾਖਾ ਮੈਂ ਢੀਲ ਨ ਕੈਹੌਂ॥ ਟਕਾ ਟਕਾ ਬੀਰਾ ਜੁਤ ਦੈਹੌਂ॥
ਦਿਜਨ ਦੇਤ ਅਬ ਬਿਲੰਬ ਨ ਕਰਿਹੌਂ॥ ਤੋਰ ਮੂੰਡ ਪਰ ਬਿਸ਼ਟਾ ਭਰਿਹੌਂ॥ ੭॥

ਅਰਥ—ਇਸਤ੍ਰੀ ਨੂੰ ਆਖਣ ਦੀ ਦੇਰ ਸੀ ਕਿ ਉਹਨੇ ਕਿਹਾ ਕਿ ਮੈਂ ਬਿਨਾਂ ਦੇਰ ਕੀਤੇ ਇਕ ਇਕ ਟਕਾ ਇਹਨਾਂ ਬ੍ਰਾਹਮਣਾਂ ਨੂੰ ਜ਼ਰੂਰ ਦਿਆਂਗੀ ਅਤੇ ਤੁਹਾਡਾ ਮੂੰਹ ਕਾਲਾ ਕਰਾਂਗੀ॥ ੭॥

ਤਬ ਬ੍ਰਹਮਨ ਸਭ ਬੈਠ ਜਿਵਾਏ॥ ਅਧਿਕ ਦਰਬੁ ਦੈ ਧਾਮ ਪਠਾਏ॥
ਪੁਨਿ ਤ੍ਰਿਯ ਸੌ ਤਿਨ ਐਸ ਉਚਾਰੀ॥ ਸੁਨਹੁ ਸ਼ਾਸਤ੍ਰ ਕੀ ਰੀਤਿ ਪਿਆਰੀ॥ ੮॥

ਅਰਥ—ਤਾਂ ਸਾਰੇ ਬ੍ਰਾਹਮਣਾਂ ਨੂੰ ਬੈਠਾ ਕੇ ਭੋਜਨ ਖਵਾਇਆ ਅਤੇ ਬਹੁਤ ਸਾਰਾ ਧਨ ਦੇਕੇ ਵਿਦਾ ਕੀਤਾ। ਫਿਰ ਉਹਨੇ ਇਸਤ੍ਰੀ ਨੂੰ ਆਖਿਆ ਕਿ ਹੇ ਪਿਆਰੀ! ਸ਼ਾਸਤ੍ਰਾਂ ਦੀ ਰੀਤੀ ਸੁਣ॥ ੮॥

ਦੋਹਰਾ॥ ਪਿੰਡ ਨਦੀ ਪਰਵਾਹੀਯਹਿ ਯਾ ਮਹਿ ਕਛੂ ਨ ਬਿਚਾਰ॥
ਕਹਾ ਨਾ ਕੀਨਾ ਤਿਨ ਤਰੁਨ ਦਿਯੋ ਕੁਠੋਰਹਿ ਡਾਰਿ॥ ੯॥

ਅਰਥ—ਪਿੰਡ ਨੂੰ ਨਦੀ ਵਿਚ (ਜਲ) ਪ੍ਰਵਾਹ ਕਰਨਾ ਚਾਹੀਦਾ ਹੈ, ਪਰ ਉਸ ਇਸਤ੍ਰੀ ਨੇ ਇਸ ਤਰ੍ਹਾਂ ਨਹੀਂ ਕੀਤਾ ਅਤੇ ਉਹਨਾਂ ਨੂੰ ਕਿਸੇ ਮਾੜੀ ਥਾਂ ਉਤੇ ਸੁੱਟ ਦਿੱਤਾ॥ ੯॥

ਚੌਪਈ॥ ਤਬ ਤਿਨ ਜਾਟ ਅਧਿਕ ਰਿਸਿ ਮਾਨੀ॥ ਤਾ ਕੀ ਨਾਸ ਬਿਵਤ ਜਿਯ ਆਨੀ॥
ਇਹੁ ਕਹਿ ਕਹੂੰ ਬੋਰਿ ਕਰਿ ਮਾਰੋ॥ ਨਿਤਜ ਨਿਤਜ ਕੋ ਤਾਪੁ ਨਿਵਾਰੋ॥ ੧੦॥

ਪਦ ਅਰਥ—ਬਿਵਤ=ਵਿਉਂਤ। ਬੋਰਿ=ਡੋਬ ਕੇ। ਤਾਪੁ=ਦੁੱਖ।

ਅਰਥ—ਤਦ ਉਸ ਜੱਟ ਨੂੰ ਬਹੁਤ ਗੁੱਸਾ ਆਇਆ ਤੇ ਉਹਨੇ ਮਾਰਨ ਦੀ ਵਿਉਂਤ ਬਣਾਈ ਕਿ ਇਹਨੂੰ ਮੈਂ ਪਾਣੀ ਵਿਚ ਡੋਬਕੇ ਮਾਰ ਦਿਆਂਗਾ ਤੇ ਰੋਜ਼ ਰੋਜ਼ ਦੀ ਕਲੇਸ਼ ਖਤਮ ਕਰਾਂਗਾ॥ ੧੦॥

ਤਿਹ ਤ੍ਰਿਯ ਸੋ ਇਹ ਭਾਂਤਿ ਬਖਾਨੀ॥ ਜਨਮ ਧਾਮ ਨਹਿ ਜਾਹੁ ਅਯਾਨੀ॥
ਕਰਿ ਡੋਰੀ ਤੁਮਕਹ ਮੈ ਦੈਹੋਂ॥ ਉਨ ਪਾਖੋ ਯੌ ਹੀ ਉਠਿ ਜੈਹੋਂ॥ ੧੧॥

ਅਰਥ—ਉਹਨੇ ਇਸਤ੍ਰੀ ਨੂੰ ਕਿਹਾ ਕਿ ਤੂੰ ਆਪਣੇ ਪੇਕੇ ਨਹੀਂ ਜਾਣਾ, ਮੈਂ ਤੈਨੂੰ ਇਕ ਰੱਸੀ ਦਿਆਂਗਾ, ਪਰ ਉਹ ਬੋਲੀ ਕਿ ਮੈਂ ਜ਼ਰੂਰ ਜਾਵਾਂਗੀ ਅਤੇ ਬਿਨਾਂ ਰੱਸੀ ਤੋਂ ਜਾਵਾਂਗੀ॥ ੧੧॥

ਵਾ ਤ੍ਰਿਯ ਕੋ ਲੈ ਸੰਗਿ ਸਿਧਾਯੋ॥ ਚਲਤ ਚਲਤ ਸਰਤਾ ਤਟ ਆਯੋ॥
ਬਹੁਰਿ ਜਾਟ ਇਹ ਭਾਂਤਿ ਉਚਾਰੇ॥ ਸੁਨੁ ਅਬਲਾ ਤੈਂ ਬਚਨ ਹਮਾਰੇ॥ ੧੨॥

ਪਦ ਅਰਥ—ਸਰਤਾ ਤਟ=ਨਦੀ ਦਾ ਕਿਨਾਰਾ। ਅਬਲਾ=ਇਸਤ੍ਰੀ।

ਅਰਥ—ਉਹ ਇਸਤ੍ਰੀ ਨੂੰ ਲੈ ਕੇ ਤੁਰਦਾ ਤੁਰਦਾ ਨਦੀ ਕਿਨਾਰੇ ਆ ਪਹੁੰਚਾ। ਫਿਰ ਜੱਟ ਨੇ ਆਖਿਆ ਕਿ ਹੇ ਇਸਤ੍ਰੀ! ਤੂੰ ਮੇਰੀ ਗੱਲ ਸੁਣ॥ ੧੨॥

ਸੁਖੀ ਚਲਹੁ ਚੜਿ ਨਾਵ ਪਿਯਾਰੀ॥ ਮਾਨਿ ਲੇਹੁ ਯਹ ਮੋਰ ਉਚਾਰੀ॥
ਤ੍ਰਿਯ ਕਹਜੋ ਬੈਲ ਪੂਛਿ ਗਹਿ ਜੈਹੌਂ॥ ਅਬ ਹੀ ਪਾਰਿ ਨਦੀ ਕੇ ਹ੍ਵੈਹੌਂ॥ ੧੩॥

ਅਰਥ—ਹੇ ਪਿਆਰੀ! ਮੇਰੀ ਗੱਲ ਮੰਨ ਤੇ ਬੇੜੀ ਤੇ ਚੜ੍ਹਕੇ ਚਲੋ। ਇਸਤ੍ਰੀ ਨੇ ਆਖਿਆ ਮੈਂ ਬਲਦ ਦੀ ਪੂਛ ਫੜਕੇ ਨਦੀ ਪਾਰ ਕਰ ਲਵਾਂਗੀ॥ ੧੩॥ (ਦ: ਗ੍ਰੰ: ਪੰਨਾ ੮੬੬)

ਸਵੈਯਾ॥

ਭੋਰ ਹੁਤੇ ਗਰਜੈ ਲਰਜੈ ਬਰਜੈ ਸਭ ਲੋਗ ਰਹੈ ਨਹਿ ਠਾਨੀ॥
ਸਾਸੁ ਕੇ ਤ੍ਰਾਸ ਨ ਆਵਤ ਸ੍ਵਾਸ ਦੁਆਰਨ ਤੇ ਫਿਰਿ ਜਾਤ ਜਿਠਾਨੀ॥
ਪਾਸ ਪਰੋਸਿਨ ਬਾਸ ਗਹਜੋ ਬਨ ਲੋਗ ਸਭ ਹੀ ਨਕ ਵਾਨੀ॥
ਪਾਨੀ ਕੇ ਮਾਂਗਤ ਪਾਥਰ ਮਾਰਤ ਨਾਰਿ ਕਿਧੌ ਘਰ ਨਾਹਰ ਆਨੀ॥ ੧੪॥

ਪਦ ਅਰਥ—ਭੋਰ=ਸਵੇਰ। ਲਰਜੈ=ਕੰਬਦੀ। ਬਾਸ=ਵਾਸਾ। ਨਾਹਰ=ਸ਼ੇਰਨੀ।

ਅਰਥ—ਸਵੇਰ ਹੁੰਦਿਆਂ ਹੀ ਨਦੀ ਗਰਜ ਰਹੀ ਸੀ ਤੇ ਉਹਦੀਆਂ ਲਹਿਰਾ ਕੰਬ ਰਹੀਆਂ ਸਨ, ਸੱਸ ਦਾ ਤਾਂ ਡਰ ਨਾਲ ਸਾਹ ਵੀ ਰੁਕ ਗਿਆ ਸੀ ਤੇ ਜੇਠਾਨੀਆਂ ਦੁਆਰੇ ਤੋਂ ਵੀ ਵੇਖਕੇ ਮੁੜ ਜਾਂਦੀਆਂ ਸਨ ਗੁਆਂਢੀ ਭੀ ਘਰਾਂ ਵਿਚ ਵੜ ਗਏ ਅਤੇ ਹੋਰ ਲੋਕ ਭੀ ਹੈਰਾਨੀ ਨਾਲ ਬੇੜੀ ਵਿਚ ਚੜ੍ਹਨ ਲਗੇ ਕਿ ਇਹ ਕਿਹੋ ਜਿਹੀ ਇਸਤ੍ਰੀ ਹੈ ਜੋ ਪਾਣੀ ਮੰਗਣ ਤੇ ਅਗੋਂ ਪੱਥਰ ਮਾਰਦੀ ਏ, ਇਹ ਤਾਂ ਇਸਤ੍ਰੀ ਨਹੀਂ, ਸ਼ੇਰਨੀ ਹੈ॥ ੧੪॥

**************************************************************
ਦੋਹਰਾ।। ਬੈਲ ਪੂਛਿ ਗਹਿਕੇ ਜਬੈ ਗਈ ਨਦੀ ਕੇ ਧਾਰ।।
ਦ੍ਰਿੜ ਕਰਿ ਯਾ ਕਹੱ ਪਕਰਿਯੈ ਬੋਲ ਸੁ ਕੂਕਿ ਗਵਾਰ।।੧੫।।

ਅਰਥ—ਬਲਦ ਦੀ ਪੂਛ ਫੜਕੇ ਜਦੋਂ ਉਹ ਨਦੀ ਦੀ ਧਾਰਾ ਵਿਚ ਪਹੁੰਚੀ ਤਾਂ ਸਾਰਿਆਂ ਨੇ ਉੱਚੀ ਅਵਾਜ਼ ਵਿਚ ਆਖਿਆ ਕਿ ਪੂਛ ਨੂੰ ਘੁਟਕੇ ਫੜ ਰਖਣਾ।। ੧੫।।

ਛੋਰਿ ਪੂਛਿ ਕਰ ਤੇ ਦਈ ਸੁਨੀ ਕੂਕਿ ਜਬ ਕਾਨ।।
ਗਾਰੀ ਭਾਖਤ ਬਹਿ ਗਈ ਜਮ ਪੁਰ ਕਿਯਸਿ ਪਯਾਨ।।੧੬।।

ਅਰਥ—ਜਦੋਂ ਉਹਨੇ ਆਵਾਜ਼ ਸੁਣੀ ਤਾਂ ਹਥੋਂ ਪੂਛ ਛੱਡ ਦਿਤੀ ਅਤੇ ਗਾਲ੍ਹਾਂ ਕੱਢਦੀ ਹੋਈ ਜਮਪੁਰੀ ਨੂੰ ਪਹੁੰਚ ਗਈ।। ੧੬।।

ਨਾਰਿ ਕਲਹਨੀ ਬੋਰਿ ਕਰਿ ਜਾਟ ਅਯੋ ਗ੍ਰਿਹ ਮਾਹਿ।।
ਕਹਾਂ ਸੁਖੀ ਤੇ ਜਨ ਬਸੈਂ ਅਸਿਨ ਬਯਾਹਨ ਜਾਹਿ।। ੧੭।। ੧।।

ਅਰਥ—ਉਸ ਕੁਲਹਿਣੀ ਇਸਤ੍ਰੀ ਨੂੰ ਜੱਟ ਇਸ ਤਰ੍ਹਾ ਡੋਬਕੇ ਆਪਣੇ ਘਰ ਆ ਗਿਆ। ਉਹ ਆਦਮੀ ਕਿੱਵੇ ਸੁਖੀ ਵੱਸ ਸਕਦਾ ਏ, ਜਿਸਨੇ ਇਸ ਤਰ੍ਹਾਂ ਦੀ ਇਸਤ੍ਰੀ ਵਿਆਹੀ ਹੋਵੇ।। ੧੭।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਿਰਤ੍ਰੇ ਮੰਤਰੀ ਭੂਪ ਸੰਬਾਦੇ ਚਾਲੀਸਵੇਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੪੦।। ੭੫੯।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਚਾਲੀਵੀਂ ਕਥਾ ਸਮਾਪਤ।। ੪੦।। ੭੫੯।।

## ਚਲਿੱਤਰ ਇਕਤਾਲੀਵਾਂ

## ਕਥਾ ਪ੍ਰੀਤ ਮੰਜਰੀ

ਦੋਹਰਾ।। ਸ਼ਾਹ ਜਹਾਂ ਪੁਰ ਮੈਂ ਹੁਤੀ ਇਕ ਪਟੂਆ ਕੀ ਨਾਰਿ।।
ਅਤਿ ਚਰਿਤ੍ਰ ਤਿਨ ਜੋ ਕਰਾ ਸੋ ਤੁਹਿ ਕਹੌਂ ਸੁਧਾਰਿ।। ੧।।

ਪਦ ਅਰਥ—ਸ਼ਾਹਜਹਾਂ ਪੁਰ=ਸ਼ਹਿਰ ਦਾ ਨਾਂ। ਪਟੂਆ=ਰੇਸ਼ਮ ਦਾ ਕੰਮ ਕਰਨ ਵਾਲਾ।

ਅਰਥ—ਸ਼ਾਹ ਜਹਾਨ ਪੁਰ ਵਿਚ ਰੇਸ਼ਮ ਦਾ ਕੰਮ ਕਰਨ ਵਾਲੇ ਦੀ ਇਕ ਇਸਤ੍ਰੀ ਸੀ, ਉਹਨੇ ਜੋ ਚਲਿੱਤਰ ਕੀਤਾ, ਉਹ ਹੁਣ ਮੈਂ ਆਪ ਜੀ ਨੂੰ ਖੋਲ ਕੇ ਸੁਣਾਉਂਦਾ ਹਾਂ।। ੧।।

ਅੜਿੱਲ।। ਪ੍ਰੀਤਿ ਮੰਜਰੀ ਤ੍ਰਿਯ ਕੋ ਨਾਮ ਬਖਾਨਿਯਤ।।

**************************************************************

ਸੈਨਾਪਤਿ ਤਿਹ ਪਤਿ ਕੌ ਨਾਮ ਸੁ ਜਾਨਿਯਤ।।
ਬੀਰ ਭੱਦ੍ਰ ਨਰ ਇਕ ਸੌ ਹਿਤ ਤਾ ਕੋ ਭਯੋ।।
ਹੋ ਪਠੈ ਸਹਚਰੀ ਬੋਲਿ ਤਾਹਿ ਨਿਜੁ ਘਰ ਲਯੋ।। ੨।।

ਅਰਥ – ਇਸਤ੍ਰੀ ਦਾ ਨਾਂ ਪ੍ਰੀਤ ਮੰਜਰੀ ਅਤੇ ਪਤੀ ਦਾ ਨਾਂ ਸੈਨਾਪਤੀ ਸੀ। ਇਸਤਰੀ ਦਾ ਪ੍ਰੇਮ ਇਕ ਵੀਰ ਭੱਦਰ ਨਾਂ ਦੇ ਆਦਮੀ ਨਾਲ ਹੋ ਗਿਆ, ਉਹਨੇ ਇਕ ਸਖੀ ਨੂੰ ਭੇਜਕੇ ਉਹਨੂੰ ਆਪਣੇ ਘਰ ਬੁਲਾਇਆ।। ੨।।

ਚੌਪਈ।। ਅਧਿਕ ਤਵਨ ਸੌ ਨੇਹ ਲਗਾਯੋ।। ਸਮੈ ਪਾਇ ਕਰਿ ਕੇਲ ਮਚਾਯੋ।।
ਤਬ ਲੌ ਆਵਤ ਪਟੂਆ ਭਯੋ।। ਮਿਤ੍ਰਹ ਡਾਰਿ ਮਾਟ ਮਹਿ ਦਯੋ।। ੩।।

ਅਰਥ – ਉਹਨੇ ਉਹਦੇ ਨਾਲ ਬਹੁਤ ਪ੍ਰੇਮ ਕੀਤਾ ਅਤੇ ਸਮਾਂ ਪਾਕੇ ਉਹਦੇ ਨਾਲ ਭੋਗ ਕੀਤਾ। ਉਤੋਂ ਪਤੀ ਆ ਗਿਆ ਤਾਂ ਉਹਨੇ ਮਿੱਤਰ ਨੂੰ ਇਕ ਮੱਟ ਵਿਚ ਪਾ ਦਿਤਾ।। ੩।।

ਦ੍ਵੈ ਤਰਬੂਜਨਿ ਰਖਿ ਘਟ ਮਾਹੀ।। ਇਕ ਕਾਟਜੋ ਕਾਟਜੋ ਇਕ ਨਾਹੀ।।
ਗੁੱਦਾ ਭਖਜੋ ਖਪਰ ਸਿਰ ਧਰਜੋ।। ਦੁਤਿਯਾ ਲੈ ਤਿਹ ਊਪਰ ਜਰਜੋ।। ੪।।

ਅਰਥ – ਦੋ ਹਦਵਾਣੇ ਉਹਨੇ ਘੜੇ ਵਿਚ ਰਖ ਦਿੱਤੇ, ਇਕ ਕਟੱਕੇ ਅਤੇ ਇਕ ਉਸੇ ਤਰ੍ਹਾਂ ਹੀ ਰਹਿਣ ਦਿੱਤਾ। ਉਹਨੇ ਵਿਚੋਂ ਗਿਰੀ ਤਾਂ ਖਾ ਲਈ ਅਤੇ ਉਹਦਾ ਛਿਲਕਾ ਉਹਦੇ ਸਿਰ ਤੇ ਰਖ ਦਿੱਤਾ ਤੇ ਦੂਜੇ ਨੂੰ ਉਹਦੇ ਉਤੇ ਰਖ ਦਿੱਤਾ।। ੪।।

ਇਹੀ ਬਿਖੈ ਪਟੂਆ ਗ੍ਰਿਹ ਆਯੋ।। ਬੈਠਿ ਖਾਟ ਪਰ ਪ੍ਰਮੁਦ ਬਢਾਯੋ।।
ਕਹਜੋ ਭੱਛ ਕਛੁ ਤਰੁਨਿ ਤਿਹਾਰੇ।। ਅਬ ਆਗੇ ਤਿਹ ਧਰਹੁ ਹਮਾਰੇ।। ੫।।

ਅਰਥ – ਇਨੇ ਵਿਚ ਰੇਸ਼ਮ ਦਾ ਕੰਮ ਕਰਨ ਵਾਲਾ ਪਤੀ ਘਰ ਵਿਚ ਆਇਆ ਤੇ ਮੰਜੇ ਉਤੇ ਬਹਿਕੇ ਬੜੇ ਪ੍ਰੇਮ ਪਿਆਰ ਦੀਆਂ ਗੱਲਾਂ ਕਰਨ ਲਗਾ। ਉਹ ਇਸਤ੍ਰੀ ਨੂੰ ਆਖਣ ਲਗਾ ਕਿ ਖਾਣ ਨੂੰ ਜੋ ਕੁਝ ਵੀ ਹੈ, ਮੇਰੇ ਅਗੇ ਲਿਆਕੇ ਰਖੋ।। ੫।।

ਜਬ ਇਹ ਭਾਂਤਿ ਤ੍ਰਿਯਾ ਸੁਨ ਪਾਯੋ।। ਕਾਟਿ ਤਾਹਿ ਤਰਬੂਜ ਖੁਲਾਯੋ।।
ਮ੍ਰਿਤ ਲੇਤ ਤਿਹ ਕੌ ਅਤਿ ਡਰਾ।। ਹਮਰੋ ਘਾਤ ਤ੍ਰਿਯਾ ਇਨ ਕਰਾ।। ੬।।

ਅਰਥ – ਜਦੋਂ ਇਸਤ੍ਰੀ ਨੇ ਇਸ ਤਰ੍ਹਾਂ ਸੁਣਿਆ ਤਾਂ ਹਦਵਾਣਾ ਕੱਟਕੇ ਉਹਨੂੰ ਖੁਆਇਆ। ਮਿੱਤਰ ਇਹ ਵੇਖਕੇ ਬਹੁਤ ਡਰਿਆ ਕਿ ਕਿਤੇ ਹੁਣੇ ਮੈਨੂੰ ਤੇ ਨਹੀਂ ਮਾਰ ਦਿੱਤਾ ਜਾਏਗਾ।। ੬।।

ਕਾਟਿ ਤਾਹਿ ਤਰਬੂਜ ਖੁਲਾਯੋ।। ਪੁਨਿ ਪਟੂਆ ਸੌ ਭੋਗ ਕਮਾਯੋ।।

**********************************************************************

ਕੇਲ ਕਮਾਯੋ ਟਾਰਿ ਤਿਹੱ ਦਯੋ।। ਮਿਤ੍ਰਹਿ ਕਾਢਿ ਖਾਟ ਪਰ ਲਯੋ।। ੭।।

ਅਰਥ - ਉਹਨੇ ਹਦਵਾਣਾ ਕੱਟਕੇ ਪਤੀ ਨੂੰ ਖੁਆਇਆ ਅਤੇ ਫਿਰ ਉਹਦੇ ਨਾਲ ਭੋਗ ਕੀਤਾ। ਉਹਦੇ ਨਾਲ ਪ੍ਰੇਮ ਕਰਕੇ ਉਹਨੂੰ ਭੇਜ ਦਿੱਤਾ ਅਤੇ ਫਿਰ ਮਿੱਤਰ ਨੂੰ ਕੱਢਕੇ ਮੰਜੇ ਉਤੇ ਪਾ ਦਿਤਾ।। ੭।।

ਬਹੁਰਿ ਮਿੱਤ੍ਰ ਸੌ ਭੋਗ ਕਮਾਯੋ।। ਮੂਰਖ ਨਾਥ ਨ ਕਛੂ ਛਲ ਪਾਯੋ।।
ਦੁਤਿਯ ਬਾਰ ਤਾਂ ਸੌ ਰਤਿ ਮਾਨੀ।। ਦੂਜੇ ਕਾਨ ਨ ਕਿਨਹੂੰ ਜਾਨੀ।। ੮।। ੧।।

ਪਦ ਅਰਥ - ਨਾਥ = ਮਾਲਕ, ਪਤੀ। ਰਤਿ ਮਾਨੀ = ਭੋਗ ਕੀਤਾ।

ਅਰਥ - ਫਿਰ ਮਿੱਤਰ ਨਾਲ ਭੋਗ ਕੀਤਾ, ਉਹ ਮੂਰਖ ਪਤੀ ਇਸ ਛਲ ਨੂੰ ਨਾਂ ਜਾਣ ਸਕਿਆ। ਦੂਜੀ ਵਾਰੀ ਭੋਗ ਕੀਤਾ, ਜਿਸਦਾ ਕਿਸੇ ਨੂੰ ਵੀ ਪਤਾ ਨਹੀਂ ਲਗ ਸਕਿਆ।। ੮।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਤਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੪੧।। ੭੬੭।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜ ਵਾਰਤਾਲਾਪ ਇਕਤਾਲੀਵੀਂ ਕਥਾ ਸਮਾਪਤ।। ੪੧।। ੭੬੭।। ਚਲਦਾ।।

## ਚਲਿੱਤਰ ਬਤਾਲੀਵਾਂ

## ਕਥਾ ਰੁਸਤਮ ਕਲਾ

ਦੋਹਰਾ।। ਏਕ ਪੀਰ ਮੁਲਤਾਨ ਮੈ ਸੁਤ ਬਿਨੁ ਤਾ ਕੀ ਤ੍ਰੀਯ।।
ਸੋ ਝੂਰਤ ਨਿਜੁ ਚਿੱਤ ਮਹਿ ਬਿਰਧ ਨਿਰਖਿ ਕਰਿ ਪੀਯ।। ੧।।

ਪਦ ਅਰਥ - ਸੁਤ=ਪੁੱਤਰ। ਝੂਰਤ=ਝੂਰਦੀ ਹੈ। ਬਿਰਧ=ਬੁੱਢਾ।

ਅਰਥ - ਮੁਲਤਾਨ ਵਿਚ ਇਕ ਪੀਰ ਰਹਿੰਦਾ ਸੀ, ਉਹਦੀ ਇਸਤ੍ਰੀ ਔਲਾਦ ਨ ਹੋਣ ਕਰਕੇ ਆਪਣੇ ਬੁੱਢੇ ਪਤੀ ਨੂੰ ਵੇਖ ਵੇਖ ਕੇ ਝੂਰਦੀ ਰਹਿੰਦੀ ਸੀ।। ੧।।

ਅੜਿੱਲ।। ਰੁਸਤਮ ਕਲਾ ਤਰੁਨਿ ਕੋ ਨਾਮੁ ਬਖਾਨਿਯੈ।।
ਸੇਖ ਇਨਾਯਤ ਭਰਤਾ ਤਾ ਕੋ ਜਾਨਿਯੈ।।
ਅਧਿਕ ਬਿਰਧ ਤੇ ਭੋਗੁ ਨ ਤਾ ਸੌ ਹੈ ਸਕੈ।।
ਹੋ ਚੜਤ ਖਲਤ ਹੈ ਗਿਰਤ ਬਾਇ ਮੁਖਿ ਅਤਿ ਥਕੈ।। ੨।।

ਪਦ ਅਰਥ - ਚੜਤ = ਚੜ੍ਹਦਾ ਹੈ। ਖਲਤ = ਨਿਕਲਕੇ। ਗਿਰਤ= ਡਿੱਗਦਾ ਹੈ।

ਅਰਥ - ਇਸਤ੍ਰੀ ਦਾ ਨਾਂ ਰੁਸਤਮ ਕਲਾ ਅਤੇ ਪਤੀ ਦਾ ਨਾਂ ਇਨਾਇਤ ਸੀ। ਬੜਾ ਬੁਢਾ ਹੋ ਜਾਣ ਕਾਰਣ ਉਹਦੇ ਤੋਂ ਭੋਗ ਨਹੀਂ ਹੋ ਸਕਦਾ ਸੀ ਤੇ ਭੋਗ ਦੀ ਕ੍ਰਿਆ ਸਮੇਂ ਉਹ ਥੱਕਕੇ ਹਫਦਾ ਹੋਇਆ ਥੱਲੇ ਡਿਗ ਪੈਂਦਾ ਸੀ॥ ੨॥

**ਇਕ ਦਿਨ ਪੀਰ ਪਾਸ ਤ੍ਰਿਯ ਗਈ॥ ਅਧਿਕ ਦੁਖਜ ਸੌ ਰੋਵਤ ਭਈ॥**
**ਤਾ ਤੇ ਮਾਂਗ ਲੌਂਗ ਇਕ ਲਯੋ॥ ਨਿਜੁ ਕਹੱ ਗਰਭਵਤੀ ਠਹਰਯੋ॥ ੩॥**

ਅਰਥ - ਇਕ ਦਿਨ ਉਹ ਇਸਤ੍ਰੀ ਇਕ ਫਕੀਰ ਕੋਲ ਗਈ ਤੇ ਬਹੁਤ ਦੁਖ ਨਾਲ ਰੋਕੇ ਆਪਣੀ ਕਹਾਣੀ ਦਸੀ। ਇਸਤ੍ਰੀ ਨੇ ਉਹਦੇ ਤੋਂ ਮੰਗਕੇ ਇਕ ਲੌਂਗ ਲਿਆ ਤੇ ਆਪਣੇ ਆਪ ਨੂੰ ਗਰਭਵਤੀ ਦਸਿਆ॥ ੩॥

**ਭੋਗ ਖੁਦਾਯਨ ਭਏ ਕਮਾਯੋ॥ ਜੋਰਾਵਰੀ ਗਰਭ ਰਖਵਾਯੋ॥**
**ਨੌ ਮਾਸਨ ਪਾਛੇ ਸੁਤ ਭਯੋ॥ ਸਕਲ ਮੁਰੀਦਨ ਤਾਹਿ ਉਡਯੋ॥ ੪॥**

ਅਰਥ - ਉਸ ਖੁਦਾ ਦੇ ਬੰਦੇ ਨਾਲ ਭੋਗ ਕੀਤਾ ਅਤੇ ਜੋਰਾਵਰੀ ਗਰਭ ਧਾਰਣ ਕਰ ਲਿਆ। ਜਦੋਂ ਨੌ ਮਹੀਨਿਆਂ ਪਿਛੋਂ ਪੁੱਤਰ ਪੈਦਾ ਹੋਇਆ ਤਾਂ ਸਾਰੇ ਮੁਰੀਦਾਂ ਨੇ ਇਹ ਗੱਲ ਉਡਾ ਦਿੱਤੀ ਕਿ ਪੀਰ ਦੀ ਕਿਰਪਾ ਨਾਲ ਬਚਾ ਪੈਦਾ ਹੋ ਗਿਆ ਹੈ॥ ੪॥

**ਦੋਹਰਾ॥ ਪੀਰ ਬਚਨ ਜੋ ਤੁਮ ਕਹਜੋਲੌਂਗ ਦਯੋ ਤ੍ਰਿਯ ਹਾਥ॥**
**ਤਾਂ ਤੇ ਸੁਤ ਉਪਜਜੋ ਸਦਨ ਕ੍ਰਿਪਾ ਤਿਹਾਰੀ ਸਾਥ॥ ੫॥ ੧॥**

ਅਰਥ - ਪੀਰ ਜੀ ਤੁਸੀਂ ਇਸਤ੍ਰੀ ਨੂੰ ਲੌਂਗ ਦਿੱਤਾ ਤੇ ਪੁਤਰ ਦਾ ਵਰ ਦਿਤਾ ਤਾਂ ਉਹਦੇ ਘਰ ਤੁਹਾਡੀ ਕ੍ਰਿਪਾ ਨਾਲ ਪੁੱਤਰ ਹੋਇਆ ਹੈ॥ ੫॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਯਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੪੨॥ ੭੭੨॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਬਤਾਲੀਵੀਂ ਕਥਾ ਸਮਾਪਤ॥ ੪੨॥ ੭੭੨॥ ਚਲਦਾ॥

## ਚਲਿੱਤਰ ਤਰਤਾਲੀਵਾਂ

## ਕਥਾ ਗੁਲਾਮ

**ਦੋਹਰਾ॥ ਕਾਗਜ ਕਛੂ ਖਰੀਦ ਕੇ ਪੂਰਬ ਗਯੋ ਪਠਾਨ॥**

*************************************************************
ਏਕ ਗੁਲਾਮ ਖਰੀਦ ਕਰਿ ਰਾਖਸਿ ਗ੍ਰਿਹ ਮਹਿ ਆਨਿ।। ੧।।

ਅਰਥ – ਇਕ ਪਠਾਨ ਕੁਝ ਕਾਗਜ਼ ਖਰੀਦ ਕੇ ਪੂਰਬ ਦਿਸ਼ਾ ਵਲ ਗਿਆ ਤੇ ਉਥੋਂ ਇਕ ਬਹੁਤ ਵੱਡੇ ਸਰੀਰ ਵਾਲਾ ਗ਼ੁਲਾਮ ਘਰ ਵਿਚ ਲੈ ਆਇਆ।। ੧।।

ਚੌਪਈ।। ਏਕ ਪਠਾਨ ਨਾਰਿ ਤਿਹੱ ਬਰੀ।। ਅਬ ਲੌ ਰਤਿ ਤਾ ਸੌ ਨਹਿ ਕਰੀ।।
ਤਾ ਸੌ ਬਚਨ ਗੁਲਾਮ ਸੁਨਾਏ।। ਇਹ ਤੇਰੇ ਪਤਿ ਕੇ ਦਸ ਖਾਏ।। ੨।।

ਪਦ ਅਰਥ - ਦਸ = ਪਤਾਲੂ।

ਅਰਥ – ਪਠਾਨ ਨੇ ਇਸਤ੍ਰੀ ਨਾਲ ਵਿਆਹ ਕੀਤਾ ਪਰ ਉਹਦੇ ਪਾਸ ਨਹੀਂ ਗਿਆ। ਦੂਸਰੇ ਪਾਸੇ ਗ਼ੁਲਾਮ ਨੇ ਇਸਤਰੀ ਨੂੰ ਸਮਝਾਇਆ ਕਿ ਪਤੀ ਦੇ ਪਤਾਲੂ ਖਾਣ ਦੀ ਚੀਜ਼ ਹੁੰਦੇ ਹਨ।। ੨।।

ਅੜਿੱਲ।। ਮਿਰਜਾ ਖਾਨ ਪਠਾਨ ਨਾਮ ਤਿਹ ਜਾਨਿਯੈ।।
ਆਛੋ ਬੀਬੀ ਸੰਖਜਾ ਨਾਰਿ ਪਛਾਨਿਯੈ।।
ਗਾਜੀਪੁਰ ਕੋ ਮਾਂਝ ਸੁ ਤੇ ਦੋਊ ਰਹਹਿ।।
ਹੋ ਜਿਨਕੀ ਕਥਾ ਸੁਧਾਰਿ ਤਵਾਗੇ ਹਮ ਕਹਹਿ।। ੩।।

ਅਰਥ – ਉਸ ਪਠਾਨ ਦਾ ਨਾਂ ਮਿਰਜ਼ਾ ਖਾਨ ਤੇ ਇਸਤ੍ਰੀ ਦਾ ਨਾਂ ਸੰਖਿਆ ਸੀ। ਉਹ ਗਾਜ਼ੀਪੁਰ ਵਿਚ ਰਹਿੰਦੇ ਸਨ ਤੇ ਉਹਨਾਂ ਦੀ ਕਥਾ ਮੈਂ ਵਿਸਥਾਰ ਨਾਲ ਆਖ ਰਿਹਾ ਹਾਂ।। ੩।।

ਦੋਹਰਾ।। ਬਹੁਰੋਂ ਕਹੀ ਪਠਾਨ ਸੌ ਇਮਿ ਗੁਲਾਮ ਤਿਨ ਬਾਤ।।
ਮੈ ਇਹ ਤ੍ਰਿਯ ਡਾਇਨਿ ਸੁਨੀ ਕਜੋਂ ਯਾ ਕੇ ਤਟ ਜਾਤ।। ੪।।

ਅਰਥ – ਫਿਰ ਗ਼ੁਲਾਮ ਨੇ ਪਠਾਨ ਨੂੰ ਆਖਿਆ ਕਿ ਮੈਂ ਇਹ ਗੱਲ ਸੁਣੀ ਹੈ ਕਿ ਇਹ ਇਸਤ੍ਰੀ ਡਾਇਣ ਹੈ, ਤੁਸੀਂ ਇਹਦੇ ਨੇੜੇ ਕਿਉਂ ਜਾਂਦੇ ਹੋ।। ੪।।

ਅੜਿੱਲ।। ਤ੍ਰਿਯ ਸੌ ਬਚਨ ਗੁਲਾਮ ਉਚਾਰੇ ਜਾਇ ਕਰਿ।।
ਤੁਮ ਸੌ ਨੇਹ ਬਢਾਇ ਕਹੀ ਹਮ ਆਇ ਕਰਿ।।
ਜਬ ਯਾ ਕੌਂ ਸੁਖ ਸੌਂ ਸੋਯੋ ਲਹਿ ਲੀਜਿਯੋ।।
ਹੋ ਤਬ ਯਾਕੋ ਖਾਇਨ ਪਰ ਦ੍ਰਿਸ਼ਟਿ ਸੁ ਕੀਜੀਯੋ।। ੫।।

ਪਦ ਅਰਥ - ਨੇਹ = ਪ੍ਰੇਮ।। ਸੋਯੋ = ਸੁੱਤਾ ਹੋਇਆ। ਖਾਇਨ = ਪਤਾਲੂ।।

ਅਰਥ – ਗ਼ੁਲਾਮ ਨੇ ਇਸਤ੍ਰੀ ਨੂੰ ਜਾ ਕੇ ਕਿਹਾ ਕਿ ਮੈਂ ਤੁਹਾਡਾ ਸ਼ੁਭ ਚਿੰਤਕ ਹਾਂ, ਮੇਰੀ

ਗੱਲ ਸੁਣੋ। ਜਦੋਂ ਇਹ ਤੁਹਾਡਾ ਪਤੀ ਆਰਾਮ ਨਾਲ ਸੁੱਤਾ ਹੋਇਆ ਹੋਵੇ ਤਾਂ ਤੁਸੀਂ ਇਹਦੇ ਪਤਾਲੂ ਵੇਖਣ ਦੀ ਕੋਸ਼ਿਸ਼ ਕਰਨਾ।। ੫।।

**ਚੌਪਈ।। ਇਮਿ ਚੇਰੇ ਤਿਨ ਬਚਨ ਉਚਾਰੋ।। ਸੁਨਿ ਸਾਹਿਬ ਤੈਂ ਕਹਜੋ ਹਮਾਰੋ।।**
**ਜ ਯਹਿ ਤੁਹਿ ਸੌਂ ਯੋ ਲਖਿ ਲੈਹੈਂ।। ਤਬ ਤੇਰੇ ਦੋਊ ਅੰਡ ਚਬੈਹੈਂ।। ੬।।**

ਅਰਥ- ਫਿਰ ਉਸ ਗ਼ੁਲਾਮ ਨੇ ਮਾਲਕ ਨੂੰ ਆਖਿਆ ਕਿ ਆਪ ਮੇਰੀ ਗੱਲ ਸੁਣੋ। ਜਦੋਂ ਇਹ ਤੁਹਾਨੂੰ ਸੁੱਤਾ ਹੋਇਆ ਵੇਖੇਗੀ ਤਾਂ ਤੁਹਾਡੇ ਦੋਵੇਂ ਪਤਾਲੂ ਚਬਾ ਲਵੇਗੀ।। ੬।। (ਦ: ਗ੍ਰੰ: ੮੩੮)

**ਬਤਿਯਾ ਤੇ ਪਠਾਨ ਚਿਤ ਧਾਰੀ।। ਵਾ ਤ੍ਰਿਯ ਸੋ ਨਹਿ ਪ੍ਰਗਟ ਉਚਾਰੀ।।**
**ਸੰਗ ਲੈ ਜਬ ਤਿਹ ਪਤਿ ਸ੍ਵੈ ਗਯੋ।। ਤਬ ਸਿਮਰਨ ਤਿਹੱ ਕੌ ਬਚ ਭਯੋ।। ੭।।**

ਅਰਥ - ਪਠਾਨ ਨੇ ਵੀ ਗੱਲ ਸੁਣ ਲਈ, ਪਰ ਉਸ ਇਸਤ੍ਰੀ ਨੂੰ ਕੁਝ ਨਾ ਪੁਛਿਆ। ਜਦੋਂ ਪਤੀ ਉਹਨੂੰ ਨਾਲ ਲੈਕੇ ਸੌਂ ਗਿਆ ਤਦ ਉਸਨੂੰ ਗੁਲਾਮ ਦੀ ਕਹੀ ਗੱਲ ਯਾਦ ਆਈ।। ੭।।

**ਹੇਰਨਿ ਅੰਡ ਤ੍ਰਿਯਾ ਕਰ ਡਾਰਜੋ।। ਪਤਿ ਚਮਕਜੋ ਕਰ ਖੜਗ ਸੰਭਾਰਜੋ।।**
**ਤਬ ਹੀ ਤ੍ਰਿਯ ਤਾ ਕਹੱ ਹਨਿ ਦਿਯੋ।। ਬਹੁਰੋ ਨਾਸ ਆਪਨੋ ਕਿਯੋ।। ੮।।**

ਅਰਥ - ਜਦੋਂ ਪਤਾਲੂਆਂ ਨੂੰ ਵੇਖਣ ਲਈ ਇਸਤਰੀ ਨੇ ਆਪਣਾ ਹੱਥ ਅਗੇ ਕੀਤਾ ਤਾਂ ਪਤੀ ਨੇ ਭੁੜਕ ਕੇ ਤਲਵਾਰ ਸੰਭਾਲ ਲਈ ਤੇ ਇਸਤ੍ਰੀ ਨੂੰ ਉਹਨੇ ਮਾਰ ਦਿੱਤਾ ਤੇ ਫਿਰ ਆਪਣੇ ਆਪ ਨੂੰ ਮਾਰ ਲਿਆ।। ੮।।

**ਦੋਹਰਾ।। ਖਾਨ ਪਠਾਨੀ ਆਪੁ ਮਹਿ ਲਰਿ ਮਰਿ ਭਏ ਪਰੇਤ।।**
**ਨਾਸ ਦੁਹਨ ਕੋ ਹ੍ਵੈ ਗਯੋ ਵਾ ਗੁਲਾਮ ਕੇ ਹੇਤ।। ੯।। ੧।।**

ਅਰਥ - ਉਹ ਖਾਨ ਤੇ ਉਹਦੀ ਇਸਤ੍ਰੀ ਆਪਸ ਲੜ ਮਰ ਕੇ ਭੂਤ ਬਣ ਗਏ ਅਤੇ ਗੁਲਾਮ ਦੀਆਂ ਗੱਲਾਂ ਵਿਚ ਆਕੇ ਦੋਵੇਂ ਬਰਬਾਦ ਹੋ ਗਏ।। ੯।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰੈਤਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੪੩।। ੭੮੧।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਤਰਤਾਲੀਵੀਂ ਕਥਾ ਸਮਾਪਤ।। ੪੩।। ੭੮੧।। ਚਲਦਾ।।

# ਚਲਿੱਤਰ ਚਤਾਲੀਵਾਂ

## ਕਥਾ ਤਿਲਕ ਮੰਜਰੀ

**ਚੌਪਈ।। ਬਨਿਯਾ ਏਕ ਓਡਛੇ ਰਹਈ।। ਅਧਿਕ ਦਰਬ ਜਾ ਕੇ ਜਗ ਕਹਈ।।**
**ਤਿਲਕ ਮੰਜਰੀ ਤਾ ਕੀ ਨਾਰੀ।। ਚੰਦ੍ਰ ਲਈ ਜਾ ਤੇ ਉਜਿਯਾਰੀ।। ੧।।**

ਅਰਥ – ਓਡਛਾ ਨਗਰ ਵਿਚ ਇਕ ਬਾਣੀਆਂ ਰਹਿੰਦਾ ਸੀ, ਉਹਦੇ ਕੋਲ ਬੜਾ ਧਨ ਸੀ। ਉਹਦੀ ਇਸਤ੍ਰੀ ਦਾ ਨਾਂ ਤਿਲਕ ਮੰਜਰੀ ਸੀ ਤੇ ਇਸ ਤਰ੍ਹਾਂ ਲਗਦਾ ਸੀ ਕਿ ਜਿੰਵੇ ਚੰਦ੍ਰਮਾਂ ਨੇ ਉਸਤੋਂ ਚਾਨਣੀ ਲਈ ਹੋਵੇ।। ੧।।

**ਦੋਹਰਾ।। ਏਕ ਤਹਾਂ ਰਾਜਾ ਰਹੈ ਅਮਿਤ ਤੇਜ ਕੀ ਖਾਨ।।**
**ਚੰਦ੍ਰ ਸੂਰ ਜਿਹ ਰਿਸ ਕਰੈਂ ਅਧਿਕੁ ਆਪੁ ਤੇ ਜਾਨਿ।। ੨।।**

ਪਦ ਅਰਥ – ਬਧ ਕਹੈ – ਮਾਰਿਆ ਜਾਵੇਗਾ। ਰਿਸ=ਸਾੜਾ, ਈਰਖਾ।

ਅਰਥ – ਉਥੇ ਇਕ ਬੜੇ ਤੇਜ ਵਾਲਾ ਰਾਜਾ ਰਹਿੰਦਾ ਸੀ, ਜੋ ਸੁੰਦਰਤਾ ਦੀ ਜੋਤ ਸੀ, ਜਿਹਦੇ ਨਾਲ ਚੰਦ ਸੂਰਜ ਵੀ ਈਰਖਾ ਕਰਦੇ ਸਨ।। ੨।।

**ਚੌਪਈ।। ਸੋ ਤ੍ਰਿਯ ਨਿਰਖਿ ਰਾਇ ਛਬਿ ਅਟਕੀ।। ਭੂਲਿ ਗਈ ਸਭ ਹੀ ਸੁਧ ਘਟਕੀ।।**
**ਅਧਿਕ ਨੇਹ ਰਾਜਾ ਸੌ ਠਾਨਯੋ।। ਤਾਂ ਕਹੱ ਭਵਨ ਆਪਨੋ ਆਨਯੋ।। ੩।।**

ਅਰਥ – ਉਹ ਇਸਤ੍ਰੀ ਰਾਜੇ ਦੀ ਸੁੰਦਰਤਾ ਵੇਖਕੇ ਉਸ ਉਤੇ ਮੋਹਿਤ ਹੋ ਗਈ ਤੇ ਆਪਣੇ ਸਰੀਰ ਦੀ ਸੁਧ ਬੁਧ ਭੁਲ ਗਈ। ਉਹ ਰਾਜੇ ਨਾਲ ਬਹੁਤ ਪ੍ਰੇਮ ਕਰਨ ਲਗੀ ਤੇ ਉਹਨੇ ਰਾਜੇ ਨੂੰ ਆਪਣੇ ਘਰ ਬੁਲਾਇਆ।। ੩।।

**ਬੀਰ ਕੇਤ ਸੌਂ ਭੋਗ ਕਮਾਯੋ।। ਅਧਿਕ ਹ੍ਰਿਦੈ ਮਹਿ ਸੁਖ ਉਪਜਾਯੋ।।**
**ਚਿਮਟਿ ਚਿਮਟਿ ਤਾ ਸੌ ਰਤਿ ਕਰੀ। ਭਾਂਤਿ ਭਾਂਤਿ ਕੇ ਭੋਗਨ ਕਰੀ।। ੪।।**

ਅਰਥ – ਬੀਰ ਕੇਤ ਰਾਜੇ ਨੇ ਉਹਦੇ ਨਾਲ ਭੋਗ ਕੀਤਾ ਤੇ ਮਨ ਵਿਚ ਬਹੁਤ ਸੁਖ ਅਨੁਭਵ ਕੀਤਾ। ਉਹਨੇ ਉਹਦੇ ਨਾਲ ਲਗ ਕੇ ਕਈ ਤਰ੍ਹਾਂ ਨਾਲ ਭੋਗ ਕੀਤਾ।।

**ਕੇਲ ਕਰਤ ਨਿਰਪ ਸੋ ਪਤਿ ਆਯੋ। ਬਡੋ ਸੰਦੂਕ ਬਿਖੈ ਤਿਹ ਪਾਯੋ।।**
**ਆਪੁ ਨਾਥ ਸੌ ਬਚਨ ਉਚਾਰੇ।। ਸੁਨੋ ਬੈਨ ਤੁਮ ਪੀਯ ਪਿਆਰੇ।। ੫।।**

ਅਰਥ – ਰਾਜੇ ਨਾਲ ਭੋਗ ਕਰਦਿਆਂ ਹੀ ਉਸ ਇਸਤੀ ਦਾ ਪਤੀ ਆ ਗਿਆ ਤਾਂ ਉਹਨੇ

ਰਾਜੇ ਨੂੰ ਵੱਡੇ ਸੰਦੂਕ ਵਿਚ ਪਾ ਦਿੱਤਾ। ਆਪਣੇ ਪਤੀ ਨੂੰ ਉਹ ਆਖਣ ਲਗੀ ਕਿ ਹੇ ਪਿਆਰੇ! ਮੇਰੀ ਗੱਲ ਧਿਆਨ ਨਾਲ ਸੁਣੋ।। ੫।।

**ਦੋਹਰਾ।। ਜਾਰ ਹਮਾਰੋ ਚੋਰ ਤਵ ਯਾ ਸੰਦੂਕ ਕੇ ਮਾਹਿ।।**
**ਛੋਰਿ ਅਬੈ ਇਹ ਦੇਖਿਯੈ ਕਹੌ ਸੁ ਵਾਹਿ ਕਰਾਹਿ।। ੬।।**

ਅਰਥ - ਮੇਰਾ ਯਾਰ ਤੇ ਤੁਹਾਡਾ ਚੋਰ ਇਸ ਸੰਦੂਕ ਵਿਚ ਬੰਦ ਹੈ। ਸੰਦੂਕ ਖੋਲ੍ਹਕੇ ਵੇਖੋ ਅਤੇ ਜੋ ਚਾਹੋ ਸੋ ਕਰੋ।। ੬।।

**ਚੌਪਈ।। ਸੁਨਿ ਨ੍ਰਿਪ ਅਧਿਕ ਤ੍ਰਾਸਿ ਤਿਨ ਧਾਰਜੋ।। ਆਜੁ ਨਾਰਿ ਮੋਕੋ ਇਨ ਮਾਰਜੋ।।**
**ਛੋਰਿ ਸੰਦੂਕ ਹਮੈ ਗਹੈ ਲੈਹੈ।। ਕਾਢਿ ਕ੍ਰਿਪਾਨ ਭਏ ਬਧ ਕੈਹੈ।। ੭।।**

ਅਰਥ - ਇਹ ਸੁਣਕੇ ਰਾਜਾ ਬਹੁਤ ਡਰਿਆ ਅਤੇ ਸੋਚਣ ਲੱਗਾ ਕਿ ਅੱਜ ਇਹ ਇਸਤ੍ਰੀ ਮੈਨੂੰ ਮਾਰ ਦੇਵੇਗੀ, ਸੰਦੂਕ ਖੋਲ੍ਹਕੇ ਇਹ ਮੈਨੂੰ ਫੜ ਲੈਣਗੇ ਅਤੇ ਕ੍ਰਿਪਾਨ ਕੱਢ ਕੇ ਮੈਨੂੰ ਮਾਰ ਦੇਣਗੇ।। ੭।।

**ਕੁੰਜੀ ਡਾਰਿ ਸ਼ਾਹ ਢਿਗ ਦੀਨੀ।। ਦ੍ਵੈ ਕਰ ਜੋਰਿ ਬੇਨਤੀ ਕੀਨੀ।।**
**ਜਾਰ ਸੰਦੂਕ਼ ਛੋਰਿ ਲਖਿ ਲੀਜੈ।। ਮੋ ਬਤਿਯਾ ਕਰਿ ਸਾਚੁ ਪਤੀਜੈ।। ੮।।**

ਅਰਥ - ਇਸਤ੍ਰੀ ਨੇ ਕੁੰਜੀ ਸ਼ਾਹ ਨੂੰ ਦੇ ਦਿਤੀ ਅਤੇ ਦੋਵੇਂ ਹੱਥ ਜੋੜਕੇ ਬੇਨਤੀ ਕਰਨ ਲਗੀ ਕਿ ਮੇਰੇ ਪ੍ਰੇਮੀ ਨੂੰ ਸਦੂੰਕ ਖੋਲ ਕੇ ਵੇਖ ਲਵੋ ਅਤੇ ਮੇਰੀਆਂ ਗੱਲਾਂ ਨੂੰ ਸੱਚ ਕਰਕੇ ਜਾਣੋ।। ੮।।

**ਦੋਹਰਾ।। ਜਬ ਸੰਦੂਕ ਛੋਰਨ ਲਗਾ ਲੈ ਕੁੰਜੀ ਕਹੱ ਹਾਥ।।**
**ਬਹੁਰਿ ਤ੍ਰਿਯਾ ਐਸੇ ਕਹਾ ਬਚਨ ਪਿਯਾ ਕੇ ਸਾਥ।। ੯।।**

ਅਰਥ - ਜਦੋਂ ਬਾਣੀਆਂ ਕੁੰਜੀ ਹੱਥ ਵਿਚ ਲੈ ਕੇ ਸੰਦੂਕ ਖੋਲ੍ਹਣ ਲੱਗਾ ਤਾਂ ਫਿਰ ਇਸਤ੍ਰੀ ਆਪਣੇ ਪਤੀ ਨੂੰ ਕਹਿਣ ਲਗੀ ਕਿ ਮੇਰੀ ਇਕ ਗੱਲ ਸੁਣੋ।। ੯।।

**ਚੌਪਈ।। ਦੁਹੂੰ ਹਾਥ ਤਾ ਕੇ ਸਿਰ ਮਾਰੀ।। ਗਈ ਸ਼ਾਹੁ ਮਤਿ ਸਗਲ ਤਿਹਾਰੀ।।**
**ਜੋ ਯਾ ਸੌਂ ਮੈ ਭੋਗ ਕਮੈਹੌਂ।। ਤੌ ਤੌਕਹੁ ਕਿਹ ਭਾਂਤਿ ਬਤੈਹੌਂ।। ੧੦।।**

ਅਰਥ - ਪਤੀ ਦੇ ਮੱਥੇ ਉਤੇ ਦੋਵੇਂ ਹੱਥ ਮਾਰਦੀ ਹੋਈ ਉਹ ਬੋਲੀ - ਹੇ ਸ਼ਾਹ! ਤੁਹਾਡੀ ਮਤ ਮਾਰੀ ਗਈ ਹੈ। ਭਲਾ ਜੇ ਮੈਂ ਇਹਦੇ ਨਾਲ ਭੋਗ ਕਰਾਂਗੀ ਤਾਂ ਤੁਹਾਨੂੰ ਕਿੰਵੇ ਦਸਾਂਗੀ।। ੧੦।।

**ਦੋਹਰਾ।। ਐਸੇ ਬਚਨ ਬਖਾਨ ਕਰਿ ਮੂਰਖ ਦਿਯਾ ਉਠਾਇ।।**
**ਬਹੁਰਿ ਰਾਇ ਸੌ ਰਤਿ ਕਰੀ ਹ੍ਰਿਦੈ ਹਰਖ ਉਪਜਾਇ।। ੧੧।।**

ਅਰਥ - ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਉਹਨੇ ਮੂਰਖ (ਪਤੀ) ਨੂੰ ਉਠਾਕੇ ਭੇਜ ਦਿੱਤਾ

**************************************************************
ਅਤੇ ਫਿਰ ਪ੍ਰਸੰਨਤਾ ਨਾਲ ਰਾਜੇ ਨਾਲ ਭੋਗ ਕੀਤਾ।। ੧੧।।

**ਨ੍ਰਿਪ ਸੌਂ ਕੇਲ ਕਮਾਇ ਕਰਿ ਗ੍ਰਿਹ ਕਹੱ ਦਯੋ ਪਠਾਇ।।**
**ਬਹੁਰਿ ਸੁਖੀ ਹ੍ਵੈ ਪੁਰ ਬਸੀ ਸ਼ਾਹ ਲਯੋ ਗਰ ਲਾਇ।। ੧੨।। ੧।।**

ਅਰਥ – ਰਾਜੇ ਨਾਲ ਭੋਗ ਕਰਕੇ ਉਹਨੂੰ ਆਖਕੇ ਘਰ ਭੇਜ ਦਿੱਤਾ ਅਤੇ ਫਿਰ ਸੁਖੀ ਹੋਕੇ ਬਾਣੀਏਂ ਨੂੰ ਵੀ ਗਲ ਨਾਲ ਲਾ ਲਿਆ।। ੧੨।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਆਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੪੪।। ੭੯੩।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਚੁਤਾਲੀਵੀਂ ਕਥਾ ਸਮਾਪਤ।। ੪੪।। ੭੯੩।। ਚਲਦਾ।।

## ਚਲਿੱਤਰ ਪੰਜਤਾਲੀਵਾਂ

## ਕਥਾ ਰਾਜਮਤੀ

**ਚੌਪਈ।। ਏਕ ਜਾਟ ਦਿੱਲੀ ਮਹਿ ਰਹੈ।। ਨੈਨੌ ਨਾਮ ਜਗਤ ਤਿਹੱ ਕਹੈ।।**
**ਏਕ ਨਾਰਿ ਤਾ ਕੇ ਕਲਹਾਰੀ।। ਤਾ ਕੋ ਰਹਤ ਪ੍ਰਾਨ ਤੇ ਪਜਾਰੀ।। ੧।।**

ਅਰਥ – ਨੈਨੂੰ ਨਾਂ ਦਾ ਇਕ ਜਟ ਦਿਲੀ ਵਿਚ ਰਹਿੰਦਾ ਸੀ, ਉਹਦੀ ਇਕ ਕੁਲਹਿਣੀ ਇਸਤ੍ਰੀ ਸੀ, ਜਿਸਨੂੰ ਉਹ ਪ੍ਰਾਣਾਂ ਤੋਂ ਵੀ ਜ਼ਿਆਦਾ ਪਿਆਰ ਕਰਦਾ ਸੀ।। ੧।।

**ਸ੍ਰੀ ਤ੍ਰਿਯ ਰਾਜ ਮਤੀ ਤਿਹ ਨਾਮਾ।। ਨੈਨੌ ਨਾਮ ਜਾਟ ਕੀ ਬਾਮਾ।।**
**ਸ਼ਹਿਰ ਜਹਾਨਾਂ ਬਾਦ ਬਸੈਵੇ।। ਦਰਬਵਾਨ ਦੁਤਿ ਮਾਨ ਰਹੈਵੇ।। ੨।।**

ਪਦ ਅਰਥ – ਬਾਮਾ = ਇਸਤ੍ਰੀ।। ਬਸੈਵੇ = ਵਸਦੀ ਸੀ।।

ਅਰਥ – ਨੈਨੂੰ ਨਾਂ ਦੇ ਜਟ ਦੀ ਇਸਤ੍ਰੀ ਦਾ ਨਾਂ ਰਾਜਮਤੀ ਸੀ। ਉਹ ਜਹਾਨਾਂਬਾਦ ਸ਼ਹਿਰ ਵਿਚ ਵਸਦੀ ਸੀ ਅਤੇ ਧਨਵਾਨ ਅਤੇ ਰੂਪਵਤੀ ਸੀ।। ੨।।

**ਸੌਦਾ ਕਾਰਨ ਤਾਹਿ ਪਠਾਯੋ।। ਏਕ ਰੁਪੈਯਾ ਹਾਥ ਦਿਵਾਯੋ।।**
**ਏਕ ਹੁਤੋ ਤਿਹ ਠਾਂ ਕੋ ਜੋਗੀ।। ਨਾਂਗੀ ਕਰਿ ਨਾਰੀ ਤਿਨ ਭੋਗੀ।। ੩।।**

ਅਰਥ – ਜਟ ਨੇ ਉਹਨੂੰ ਇਕ ਰੁਪਿਆ ਦੇਕੇ ਸੌਦਾ ਖਰੀਦਣ ਭੇਜਿਆ, ਉਥੇ ਇਕ ਜੋਗੀ ਸੀ, ਉਹਨੇ ਉਸ ਇਸਤ੍ਰੀ ਨੂੰ ਨੰਗਿਆ ਕਰਕੇ ਉਹਦੇ ਨਾਲ ਭੋਗ ਕੀਤਾ।। ੩।।

**************************************************************

**ਦੋਹਰਾ।। ਛੋਰਿ ਗਾਂਠਿ ਤਾਂ ਕੇ ਸਿਖਨ ਰੁਪਯਾ ਲਯੋ ਚੁਰਾਇ।।**
**ਛਾਰਿ ਬਾਂਧਿ ਤਾ ਮੈ ਧਰੀ ਤਾ ਕੀ ਠੌਰ ਬਨਾਇ।। ੪।।**

ਪਦ ਅਰਥ - ਛੋਰਿ=ਖੋਲ੍ਹਕੇ। ਸਿਖਨ = ਚੇਲੇ। ਛਾਰਿ = ਸੁਆਹ।।

ਅਰਥ - ਉਹਦੇ ਚੇਲਿਆਂ ਨੇ ਗੰਢ ਖੋਲ੍ਹਕੇ ਉਹਦਾ ਰੁਪਇਆ ਚੁਰਾ ਲਿਆ ਤੇ ਉਹਦੀ ਥਾਂ ਸੁਆਹ ਦੀ ਗੰਢ ਬੰਨ੍ਹ ਦਿੱਤੀ।। ੪।।

**ਚੌਪਈ।। ਭੋਗ ਕਮਾਇ ਬਹੁਰਿ ਤ੍ਰਿਯ ਆਈ।। ਸੌਦਾ ਕਾਰਨ ਪੁਨਿ ਘਰ ਧਾਈ।।**
**ਲੋਗਨ ਤੇ ਅਤਿ ਹੀ ਸ਼ਰਮਾਈ। ਛਾਰ ਓਰ ਨਹਿ ਦ੍ਰਿਸ਼ਟਿ ਚਲਾਈ।। ੫।।**

ਅਰਥ - ਭੋਗ ਕਰਕੇ ਉਹ ਇਸਤ੍ਰੀ ਸੌਦੇ ਦੀ ਚਿੰਤਾ ਵਿਚ ਫਿਰ ਘਰ ਆਈ। ਉਹ ਲੋਕਾਂ ਤੋਂ ਬਹੁਤ ਸ਼ਰਮਿੰਦੀ ਹੋਈ ਤੇ ਪਲੇ ਬੰਨ੍ਹੀ ਹੋਈ ਸੁਆਹ ਦਾ ਉਸਨੂੰ ਪਤਾ ਹੀ ਨਾ ਲੱਗਾ।।

**ਦੋਹਰਾ।। ਬਿਨੁ ਸੌਦਾ ਆਵਤ ਭਈ ਤੀਰ ਪਿਯ ਕੇ ਨਾਰਿ।।**
**ਛੋਰਿ ਗਾਂਠਿ ਦੇਖੈ ਕਹਾ ਤਾ ਮੈਂ ਨਿਕਸੀ ਛਾਰ।। ੬।।**

ਅਰਥ - ਉਹ ਸੌਦੇ ਤੋਂ ਬਿਨਾਂ ਹੀ ਪਤੀ ਪਾਸ ਆ ਗਈ, ਜਦੋਂ ਪਤੀ ਨੇ ਗੰਢ ਖੋਲ੍ਹਕੇ ਵੇਖੀ ਤਾਂ ਉਹਦੇ ਵਿਚ ਸੁਆਹ ਸੀ।। ੬।।

**ਚੌਪਈ।। ਕਰ ਰੁਪਯਾ ਮੋਰੇ ਤੁਮ ਦਯੋ।। ਸੌਦਾ ਲਜਾਵਨ ਕਾਜ ਪਠਯੋ।।**
**ਰੁਪਯਾ ਗਿਰਾ ਰਾਹ ਮਹੱ ਜਾਈ।। ਲੋਗ ਬਿਲੋਕਿ ਲਾਜ ਮੁਹਿ ਆਈ।। ੭।।**

ਅਰਥ - ਉਹ ਬੋਲੀ ਕਿ ਤੁਸੀਂ ਮੇਰੇ ਹੱਥ ਵਿਚ ਰੁਪਇਆ ਦਿਤਾ ਸੀ ਤੇ ਮੈਨੂੰ ਸੌਦਾ ਲੈਣ ਲਈ ਘੱਲਿਆ ਸੀ, ਰੁਪਇਆ ਰਾਹ ਵਿਚ ਡਿੱਗ ਪਿਆ ਤੇ ਮੈਂ ਲੋਕਾਂ ਨੂੰ ਵੇਖਕੇ ਸ਼ਰਮਿੰਦੀ ਹੋ ਗਈ।। ੭।।

**ਦੋਹਰਾ।। ਛਾਰ ਸਹਿਤ ਮੈ ਸੋ ਗਹਯੋ ਗੋਦ ਲਾਜ ਤੇ ਡਾਰਿ।।**
**ਤੁਮ ਹਾਥਨ ਸੋ ਖੋਜਿ ਕਰਿ ਯਾ ਤੇ ਲੋਹੁ ਨਿਕਾਰਿ।। ੮।।**

ਅਰਥ - ਇਸ ਲਈ ਮੈਂ ਉਥੋਂ ਸ਼ਰਮ ਦੀ ਮਾਰੀ ਸੁਆਹ ਦੀ ਝੋਲੀ ਭਰ ਲਿਆਈ। ਹੁਣ ਤੁਸੀਂ ਹੱਥਾਂ ਨਾਲ ਟੋਲ ਕੇ ਇਹਦੇ ਵਿਚੋਂ (ਰੁਪਇਆ) ਕੱਢ ਲਵੋ।। ੮।।

**ਮੂੜ ਨਾਹ ਕਛੂ ਨਾ ਲਖਾ ਖੋਜਨ ਲਾਗਾ ਛਾਰ।।**
**ਸੋ ਨ ਲਹਾ ਚੁਪ ਹ੍ਵੈ ਰਹਾ ਸਕਚਾ ਨ ਭੇਦ ਬਿਚਾਰਿ।। ੯।। ੧।।**

ਅਰਥ - ਮੂਰਖ ਪਤੀ ਨੇ ਭੇਦ ਨਹੀਂ ਸਮਝਿਆ ਤੇ ਸੁਆਹ ਵਿਚੋਂ ਰੁਪਇਆ ਲੱਭਣ ਲਗਾ

**********************************************************
ਤੇ ਜਦੋਂ ਨਾ ਮਿਲਿਆ ਤਾਂ ਬਿਨਾਂ ਭੇਦ ਸਮਝੇ ਚੁਪ ਹੋ ਗਿਆ।। ੯।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੈਂਤਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੪੫।। ੮੦੪।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਪੰਜਤਾਲੀਵੀਂ ਕਥਾ ਸਮਾਪਤ।। ੪੫।। ੮੦੪।। ਚਲਦਾ।।

## ਚਲਿੱਤਰ ਛਤਾਲੀਵਾਂ

## ਕਥਾ ਨੂਰਮ ਬੀਬੀ

**ਦੋਹਰਾ।। ਕਾਜੀ ਇਕ ਕਸ਼ਮੀਰ ਮੈਂ ਤਾ ਕੀ ਇਸਤ੍ਰੀ ਏਕ।।**
**ਜੰਤ੍ਰ ਮੰਤ੍ਰ ਅਰੁ ਬਸੀਕਰ ਜਾਨਤ ਹੁਤੀ ਅਨੇਕ।। ੧।।**

*ਅਰਥ* – ਕਸ਼ਮੀਰ ਵਿਚ ਇਕ ਕਾਜ਼ੀ ਸੀ, ਉਹਦੀ ਇਕ ਇਸਤ੍ਰੀ ਸੀ, ਜੋ ਜੰਤ੍ਰ ਮੰਤ੍ਰ ਅਤੇ ਦੂਸਰਿਆਂ ਨੂੰ ਆਪਣੇ ਵਸ ਕਰਨ ਦੇ ਕਈ ਢੰਗ ਤਰੀਕੇ ਜਾਣਦੀ ਸੀ।। ੧।।

### ਚੌਪਈ।।

**ਅਦਲ ਮੁਹੰਮਦ ਨਾਮ ਤਵਨ ਪਤਿ।। ਨਜਾਇ ਸ਼ਾਸਤ੍ਰ ਕੇ ਬੀਚ ਨਿਪੁਨਿ ਅਤਿ।**
**ਨੂਰਮ ਬੀਬੀ ਨਾਰਿ ਤਵਨ ਘਰ।। ਜਾ ਕੇ ਸਾਥ ਰਮਤ ਨਿਤਿ ਅਤਿ ਨਰ।। ੨।।**

*ਅਰਥ* – ਉਹਦਾ ਪਤੀ ਆਦਿਲ ਮੁਹੰਮਦ ਸੀ, ਜੋ ਇਨਸਾਫ ਕਰਨ ਵਿਚ ਬੜਾ ਸਿਆਣਾ ਸੀ, ਉਹਦੀ ਸੁੰਦਰ ਇਸਤ੍ਰੀ ਦਾ ਨਾਂ ਨੂਰਮ ਬੀਬੀ ਸੀ, ਉਹਦੇ ਨਾਲ ਰੋਜ਼ ਬਹੁਤ ਲੋਕ ਭੋਗ ਕਰਦੇ ਸਨ।। ੨।।

**ਤਿਨ ਇਕ ਜਾਟ ਭਏ ਰਤਿ ਠਾਨੀ।। ਕਛੁ ਕਾਜੀ ਕੀ ਕਾਨਿ ਨ ਮਾਨੀ।।**
**ਹਜਰਤਿ ਆਇ ਤਬੈ ਲਗਿ ਗਯੋ।। ਮਿਤ੍ਰਹਿ ਬਾਂਧਿ ਖਾਟ ਤਰ ਲਯੋ।। ੩।।**

*ਅਰਥ* – ਉਹਨੇ ਕਾਜ਼ੀ ਦੀ ਜ਼ਰਾ ਭੀ ਪ੍ਰਵਾਹ ਨ ਕਰਦਿਆਂ ਹੋਇਆਂ ਇਕ ਜੱਟ ਨਾਲ ਭੋਗ ਕਰਨ ਦਾ ਨਿਸ਼ਚਾ ਕੀਤਾ। ਪਰ ਉਸੇ ਵੇਲੇ ਕਾਜ਼ੀ ਸਾਹਿਬ ਆ ਗਏ ਤੇ ਉਹਨੇ ਮਿੱਤ੍ਰ ਨੂੰ ਮੰਜੇ ਥੱਲੇ ਲੁਕਾ ਦਿੱਤਾ।। ੩।। (ਦ: ਗ੍ਰੰ: ਪੰਨਾ ੮੭੦)

**ਦੋਹਰਾ।।।ਆਪੁ ਮੁਸਫ ਬਾਂਚਤ ਭਈ ਜਾਟ ਖਾਟਿ ਤਰ ਬਾਂਧਿ।।**
**ਕਾਜੀ ਕੋ ਮੋਹਿਤ ਕਿਯਾ ਬਾਨ ਦ੍ਰਿਗਨ ਕੇ ਸਾਂਧਿ।। ੪।।**

*ਅਰਥ* – ਜੱਟ ਨੂੰ ਮੰਜੇ ਥੱਲੇ ਲੁਕਾ ਕੇ ਆਪ ਕੁਰਾਨ ਪੜ੍ਹਨ ਲਗ ਪਈ, ਉਹਨੇ ਆਪਣੇ

**********************************************************************

ਨੈਣਾਂ ਦੇ ਤੀਰਾਂ ਨਾਲ ਕਾਜ਼ੀ ਨੂੰ ਮੋਹਿਤ ਕਰ ਲਿਆ।। ੪।।

**ਚੌਪਈ।। ਖਾਟ ਊਪਰ ਕਾਜੀ ਬੈਠਾਯੌ।। ਕਾਮਕੇਲ ਤਾਂਸੋ ਉਪਜਾਯੋ।।**
**ਤਾਕੀ ਕਾਨਿ ਨ ਆਨਤ ਮਨੈ।। ਮੂਰਖ ਚੋਟ ਚਟਾਕਨ ਗਨੈ।। ੫।।**

ਅਰਥ -ਕਾਜ਼ੀ ਨੂੰ ਮੰਜੇ ਉੱਤੇ ਬੈਠਾਇਆ ਅਤੇ ਉਹਦੇ ਨਾਲ ਕਾਮ ਕਲੋਲਾਂ ਕੀਤੀਆਂ, ਉਹਦੇ ਮਨ ਵਿਚ ਜ਼ਰਾ ਭੀ ਸ਼ਰਮ ਨਾ ਆਈ ਤੇ ਓਧਰ ਜੱਟ ਵੀ ਚੋਟਾਂ ਗਿਣਨ ਲਗਾ।। ੫।।

**ਦੋਹਰਾ।। ਕਾਮ ਭੋਗ ਕਰਿ ਕਾਜਿਯਹਿ ਦੀਨਾ ਬਹੁਰਿ ਉਠਾਇ।।**
**ਖਾਟ ਤਰੇ ਤੇ ਕਾਢਿ ਕਰਿ ਜਾਟ ਲਯੋ ਉਰ ਲਾਇ।। ੬।।**

ਅਰਥ—ਕਾਜ਼ੀ ਨਾਲ ਭੋਗ ਕਰਕੇ ਉਹਨੇ ਉਸ ਨੂੰ ਉਠਾ ਦਿੱਤਾ ਤੇ ਫੇਰ ਮੰਜੇ ਹੇਠੋਂ ਜੱਟ ਨੂੰ ਕੱਢਕੇ ਛਾਤੀ ਨਾਲ ਲਾ ਲਿਆ।। ੬।।

**ਚੌਪਈ।। ਸੁਨਿ ਲੈ ਮੀਤ ਬਚਨ ਤੈਂ ਮੇਰਾ।। ਮੈ ਕਾਜੀ ਕਹ ਬਹੁਤ ਲਬੇਰਾ।।**
**ਤਾ ਕਹੌਂ ਬਹੁ ਜੂਤਿਨ ਸੌ ਮਾਰਾ।। ਤਾਂ ਤੇ ਉਠਤ ਤਰਾਕੋ ਭਾਰਾ।। ੭।।**

ਪਦ ਅਰਥ—ਲਬੇਰਾ=ਲਤਾੜਿਆ ਹੈ। ਤਰਾਕੋ=ਤੜਾਕਾ, ਅਵਾਜ਼।

ਅਰਥ—ਉਹ ਆਖਣ ਲੱਗੀ—ਕਿ ਹੇ ਦੋਸਤ! ਤੂੰ ਮੇਰੀ ਗੱਲ ਸੁਣ। ਮੈਂ ਅੱਜ ਕਾਜ਼ੀ ਨੂੰ ਬਹੁਤ ਲਤਾੜਿਆ ਹੈ, ਉਹਨੂੰ ਮੈਂ ਜੁੱਤੀਆਂ ਨਾਲ ਮਾਰਿਆ, ਇਸ ਲਈ ਬੜੀ ਅਵਾਜ਼ ਹੋ ਰਹੀ ਸੀ।। ੭।।

**ਦੋਹਰਾ।। ਜੁਵੈ ਤਰਾਕ ਪਨ੍ਹੀਨ ਕੇ ਪਰੈ ਤਿਹਾਰੇ ਕਾਨ।।**
**ਤੌਂ ਹਮ ਸਾਚੁ ਤਿਸੈ ਹਨਾਂ ਲੀਜਹੁ ਹ੍ਰਿਦੈ ਪਛਾਨਿ।। ੮।।**

ਪਦ ਅਰਥ—ਪਨ੍ਹੀਨ=ਜੁੱਤਾਆਂ। ਹਨਾਂ=ਮਾਰਿਆ।

ਅਰਥ—ਜੁੱਤੀਆਂ ਦੀ ਆਵਾਜ਼ ਹੀ ਤੁਹਾਡੇ ਕੰਨਾਂ ਵਿਚ ਪੈ ਰਹੀ ਸੀ, ਅਸਲ ਵਿਚ ਮੈਂ ਉਹਨੂੰ ਬਹੁਤ ਮਾਰਿਆ ਹੈ, ਇਹਨੂੰ ਤੁਸੀ ਸੱਚ ਮੰਨੋ।। ੮।।

**ਸੱਤਿ ਸੱਤਿ ਤਿਨ ਕਹਾ ਹਮ ਸੁਨੇ ਤਰਾਕੇ ਕਾਨ।।**
**ਸੀਸ ਖੁਰਕਿ ਗ੍ਰਿਹ ਕੌ ਗਏ ਭੇਦ ਨ ਸਕਾ ਪਛਾਨ।। ੯।। ੧।।**

ਅਰਥ—ਉਹਨੇ ਆਖਿਆ ਹਾਂ, ਇਹ ਸੱਚ ਹੈ ਮੈਂ ਭੀ ਆਪਣੇ ਕੰਨਾਂ ਨਾਲ ਆਵਾਜ਼ ਸੁਣੀ ਹੈ। ਉਹ ਵੀ ਸਿਰ ਖੁਰਕਦਾ ਹੋਇਆ ਘਰ ਨੂੰ ਗਿਆ ਤੇ ਭੇਦ ਨੂੰ ਨ ਸਮਝ ਸਕਿਆ।। ੯।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਯਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੪੬।। ੮੧੧।। ਅਫਜੂੰ।।

************************************************************
ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਸੰਬਾਦ, ਛਿਆਲੀਵੀਂ ਕਥਾ ਸਮਾਪਤ।। ੪੬।। ੮੧੧।। ਚਲਦਾ।।

# ਚਲਿੱਤਰ ਸੰਤਾਲੀਵਾਂ

## ਕਥਾ ਬਾਦਲ ਕੁਮਾਰੀ

**ਚੌਪਈ।। ਕਥਾ ਏਕ ਸ੍ਰਵਨਨ ਹਮ ਸੁਨੀ।। ਹਰਿਯਾਬਾਦ ਏਕ ਤ੍ਰਿਯ ਗੁਨੀ।।**
**ਬਾਦਲ ਕੁਅਰਿ ਨਾਮ ਤ੍ਰਿਯ ਤਿਹ ਕੌ।। ਜਾਨਤ ਹੈ ਸਿਗਰੌ ਜਗ ਜਿਹ ਕੌ।। ੧।।**

ਅਰਥ—ਅਸਾਂ ਇਕ ਕਥਾ ਕੰਨਾਂ ਨਾਲ ਸੁਣੀ ਹੈ ਕਿ ਹਰੀਆਬਾਦ ਵਿਚ ਇਕ ਇਸਤ੍ਰੀ ਰਹਿੰਦੀ ਸੀ, ਉਹਨੂੰ ਸਾਰਾ ਸੰਸਾਰ ਬਾਦਲ ਕੁਮਾਰੀ ਦੇ ਨਾਂ ਨਾਲ ਜਾਣਦਾ ਸੀ।। ੧।।

**ਏਕ ਮੁਗਲ ਤਿਨ ਧਾਮ ਬੁਲਾਯੋ।। ਆਛੋ ਭੋਜਨ ਤਾਹਿ ਖਵਾਯੋ।।**
**ਤਾਹਿ ਭਜਨ ਕਹ ਹਾਥ ਪਸਾਰਾ।। ਤਬ ਤ੍ਰਿਯ ਤਾਹਿ ਜੂਤਿਯਨ ਮਾਰਾ।। ੨।।**

ਅਰਥ—ਉਹਨੇ ਇਕ ਮੁਗਲ ਨੂੰ ਘਰ ਵਿਚ ਬੁਲਾਇਆ ਤੇ ਉਹਨੂੰ ਬਹੁਤ ਸਵਾਦੀ ਭੋਜਨ ਖੁਆਇਆ। ਉਹਦੇ ਨਾਲ ਭੋਗ ਕਰਨ ਲਈ ਉਹਦੇ ਅੱਗੇ ਹੱਥ ਫੈਲਾਇਆ ਪਰ ਫਿਰ ਨਾਲ ਹੀ ਉਹਨੂੰ ਜੁੱਤੀਆਂ ਮਾਰਨ ਲਗੀ।। ੨।।

**ਮਾਰਿ ਮੁਗਲ ਕੂਕਤ ਇਮਿ ਧਾਈ।। ਯਹ ਸੁਨਿ ਬੈਨ ਪ੍ਰਜਾ ਮਿਲਿ ਆਈ।।**
**ਕਰਿ ਸਮੋਧ ਤਿਨ ਧਾਮ ਪਠਯੋ।। ਯਾ ਕੇ ਕੰਠ ਟੂਕ ਫਸਿ ਗਯੋ।। ੩।।**

ਅਰਥ—ਮੁਗਲ ਨੂੰ ਜੁੱਤੀਆਂ ਮਾਰਦੇ ਉਹ ਚੀਕਦੀ ਹੋਈ ਇਸ ਤਰ੍ਹਾਂ ਭੱਜੀ ਕਿ ਸਾਰੇ ਲੋਕ ਆਵਾਜ਼ ਸੁਣਕੇ ਆ ਗਏ। ਇਸਤ੍ਰੀ ਨੇ ਆਖਿਆ ਕਿ ਇਹਦੇ ਗਲ ਵਿਚ ਰੋਟੀ ਫਸ ਗਈ ਸੀ ਇਹ ਬਹਾਨਾਂ ਕਰਕੇ ਉਹਨੇ ਸਾਰਿਆਂ ਨੂੰ ਵਾਪਸ ਭੇਜ ਦਿੱਤਾ।। ੩।।

**ਦੋਹਰਾ।। ਚੇਤ ਮੁਗਲ ਜਬ ਹੀ ਭਯਾ ਸੀਸ ਰਹਜੋ ਨਿਹੁਰਾਇ।।**
**ਅਤਿ ਲੱਜਤ ਜਿਯ ਮੈ ਭਯਾ ਬੈਨ ਨ ਭਾਖਯੋ ਜਾਇ।। ੪।।**

ਪਦ ਅਰਥ—ਚੇਤ=ਹੋਸ਼। ਨਿਹੁਰਾਇ=ਨੀਵਾਂ।

ਅਰਥ—ਜਦੋਂ ਮੁਗਲ ਸੁਚੇਤ ਹੋਇਆ ਤਾਂ ਉਹਨੇ ਸਿਰ ਨੀਵਾਂ ਕਰ ਲਿਆ ਤੇ ਸ਼ਰਮ ਦੇ ਮਾਰੇ ਉਹਦੇ ਕੋਲੋਂ ਕੁਝ ਭੀ ਬੋਲਿਆ ਨਹੀਂ ਜਾਂਦਾ ਸੀ।। ੪।।

**ਅਬ ਮੈ ਯਾਹਿ ਉਬਾਰਿਯਾ ਸੀਤਲ ਬਾਰਿ ਪਿਯਾਇ।।**

**ਸਭ ਸੌ ਐਸੀ ਭਾਂਤਿ ਕਹਿ ਤਾਂਕੌ ਦਿਯਾ ਉਠਾਇ।। ੫।। ੧।।**

ਅਰਥ—ਇਸਤ੍ਰੀ ਫਿਰ ਆਖਣ ਲਗੀ ਕਿ ਮੈਂ ਇਹਨੂੰ ਠੰਢਾ ਪਾਣੀ ਪਿਆਕੇ ਬਚਾਇਆ ਹੈ ਤੇ ਇਸ ਤਰ੍ਹਾਂ ਕਹਿਕੇ ਉਹਨੂੰ ਘਰ ਤੋਂ ਭੇਜ ਦਿੱਤਾ।। ੫।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਚਿਰਤ੍ਰੇ ਮੰਤ੍ਰੀ ਭੂਪ ਸੰਬਾਦੇ ਸੰਤਾਲੀਸਵੋਂ ਚਰਿਤ੍ਰ ਸਮਾਪਤਮ ਸਤ ਸੁਭਮ ਸਤੁ।। ੪੭।। ੮੧੬।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਭੂਪ ਵਾਰਤਾਲਾਪ, ਸੰਤਾਲੀਵੀਂ ਕਥਾ ਸਮਾਪਤ।। ੪੭।। ੮੧੬।। ਚਲਦਾ।।

## ਚਲਿੱਤਰ ਅਠਤਾਲੀਵਾਂ

## ਕਥਾ ਨੂਰ ਜਹਾਨ

**ਦੋਹਰਾ।। ਜਹਾਂਗੀਰ ਪਾਤਿਸ਼ਾਹ ਕੇ ਬੇਗਮ ਨੂਰ ਜਹਾਂ।।**
**ਬਸਿ ਕੀਨਾ ਪਤਿ ਆਪਨਾ ਇਹ ਜਸ ਜਹਾਂ ਤਹਾਂ।। ੧।।**

ਅਰਥ—ਜਹਾਂਗੀਰ ਪਾਤਸ਼ਾਹ ਦੀ ਪਤਨੀ ਨੂਰ ਜਹਾਂ ਸੀ, ਉਹਨੇ ਆਪਣੇ ਪਤੀ ਨੂੰ ਵੱਸ ਵਿਚ ਕੀਤਾ ਹੋਇਆ ਸੀ, ਇਹ ਗੱਲ ਸਾਰਾ ਜਗ ਜਾਣਦਾ ਸੀ।। ੧।। (ਦ: ਗ੍ਰੰ: ਪੰਨਾ ੮੭੧)

**ਚੌਪਈ।।**

**ਨੂਰ ਜਹਾਂ ਇਮਿ ਬਚਨ ਉਚਾਰੇ।। ਜਹਾਂਗੀਰ ਸੁਨੁ ਸ਼ਾਹ ਹਮਾਰੇ।।**
**ਹਮ ਤੁਮ ਆਜੁ ਅਖੇਟਕ ਜੈਹੈਂ।। ਸਭ ਇਸਤ੍ਰਿਨ ਕਹੱ ਸਾਥ ਬੁਲੈਹੈਂ।। ੨।।**

ਅਰਥ—ਇਕ ਦਿਨ ਨੂਰ ਜਹਾਂ ਨੇ ਬਾਦਸ਼ਾਹ ਨੂੰ ਆਖਿਆ ਕਿ ਅੱਜ ਅਸੀਂ ਸਾਰੀਆਂ ਇਸਤ੍ਰੀਆਂ ਨੂੰ ਨਾਲ ਲੈਕੇ ਸ਼ਿਕਾਰ ਖੇਡਣ ਚਲੀਏ।। ੨।।

**ਦੋਹਰਾ।। ਜਹਾਂਗੀਰ ਏ ਬਚਨ ਸੁਨਿ ਖੇਲਨ ਚੜ੍ਹਾ ਸ਼ਿਕਾਰ।।**
**ਸਖੀ ਸਹੇਲੀ ਸੰਗ ਲੈ ਆਯੋ ਬਨਹਿ ਮੰਝਾਰ।। ੩।।**

ਅਰਥ—ਇਹ ਗੱਲ ਸੁਣਕੇ ਜਹਾਂਗੀਰ ਸ਼ਿਕਾਰ ਖੇਡਣ ਲਈ ਤੁਰ ਪਿਆ, ਸਾਰੀਆਂ ਸਖੀਆਂ ਸਹੇਲੀਆਂ ਨੂੰ ਨਾਲ ਲੈ ਕੇ ਜੰਗਲ ਵਿਚ ਆ ਪਹੁੰਚਾ।। ੩।।

**ਅਰੁਨ ਬਸਤ੍ਰ ਤਨ ਮਹਿ ਧਰੇ ਇਮਿ ਅਬਲਾ ਦੁਤਿ ਦੇਹਿ।।**
**ਨਰ ਬਪੁਰੇ ਕਾ ਸੁਰਨ ਕੇ ਚਿੱਤ ਚੁਰਾਏ ਲੇਹਿ।। ੪।।**

*******************************************************
ਪਦ ਅਰਥ—ਅਰੁਨ=ਲਾਲ। ਇਮਿ=ਇਸ ਤਰ੍ਹਾਂ। ਅਬਲਾ=ਇਸਤ੍ਰੀ। ਬਪੁਰੇ=ਵਿਚਾਰੇ।

ਅਰਥ—ਲਾਲ ਕੱਪੜੇ ਪਾਕੇ ਇਸ ਤਰ੍ਹਾਂ ਇਸਤ੍ਰੀਆਂ ਬੜੀਆਂ ਸੁੰਦਰ ਲਗ ਰਹੀਆਂ ਸਨ, ਕਿ ਵਿਚਾਰੇ ਮਨੁੱਖ ਤੇ ਦੇਵਤੇ ਵੀ ਦਿਲੋਂ ਕੁਰਬਾਨ ਹੋ ਰਹੇ ਸਨ॥ ੪॥

**ਨਵਲ ਬਸਤ੍ਰ ਨਵਲੈ ਜੁਬਨ ਨਵਲਾ ਤ੍ਰਿਯਾ ਅਨੂਪ॥**
**ਤਾ ਕਨਨ ਮੈਂ ਡੋਲਹੀਂ ਰਤਿ ਸੇ ਸਕਲ ਸਰੂਪ॥ ੫॥**

ਅਰਥ—ਨਵੇਂ ਕੱਪੜੇ ਤੇ ਚੜ੍ਹਦੀ ਜਵਾਨੀ ਵਾਲੀਆਂ ਸੁੰਦਰ ਇਸਤ੍ਰੀਆਂ ਰੱਤੀ ਸਮਾਨ ਰੂਪਵੰਤ ਸਨ॥ ੫॥

**ਇਕ ਗੋਰੀ ਇਕ ਸਾਂਵਰੀ ਹਸਿ ਹਸਿ ਝੂਮਰ ਦੇਹਿ॥**
**ਜਹਾਂਗੀਰ ਨਰਨਾਹ ਕੀ ਸਗਲ ਬਲੈਯਾਂ ਲੇਹਿ॥ ੬॥**

ਅਰਥ—ਕੋਈ ਗੋਰੀ, ਕੋਈ ਕਾਲੀ ਸੀ ਤੇ ਹੱਸ ਹੱਸ ਕੇ ਜਹਾਂਗੀਰ ਬਾਦਸ਼ਾਹ ਤੋਂ ਕੁਰਬਾਨ ਹੋ ਰਹੀਆਂ ਸਨ॥ ੬॥

**ਚੌਪਈ॥ ਸਭ ਤ੍ਰਿਯ ਹਥਿਨ ਅਰੂੜਿਤ ਭਈ॥ ਸਭਹੀ ਹਾਥ ਬੰਦੂਕੈਂ ਲਈ॥**
**ਬਿਹਸਿ ਬਿਹਸਿ ਕਰਿ ਬਚਨ ਸੁਨਾਵੈਂ॥ ਜਹਾਂਗੀਰ ਕਹ ਸੀਸ ਝੁਕਾਵੈ॥ ੭॥**

ਅਰਥ—ਉਹ ਸਾਰੀਆਂ ਇਸਤ੍ਰੀਆਂ ਹਾਥੀਆਂ ਤੇ ਸਵਾਰ ਹੋ ਕੇ ਹੱਥਾਂ ਵਿਚ ਬੰਦੂਕਾਂ ਫੜ ਕੇ ਹੱਸ ਹੱਸ ਕੇ ਗੱਲਾਂ ਕਰ ਰਹੀਆਂ ਸਨ ਤੇ ਜਹਾਂਗੀਰ ਦੇ ਸਾਮ੍ਹਣੇ ਸਿਰ ਝੁਕਾ ਰਹੀਆਂ ਸਨ॥ ੭॥

**ਸਭ ਇਸਤ੍ਰਿਨ ਕਰ ਜੋਰੈ ਕੀਨੈਂ। ਏਕ ਮ੍ਰਿਗਹਿ ਜਾਨੇ ਨਹਿ ਦੀਨੈਂ॥**
**ਕੇਤਿਕ ਬੈਠ ਬਹਲ ਪਰ ਗਈ॥ ਹੈ ਗੈ ਕਿਤੀ ਅਰੂੜਿਤ ਭਈ॥ ੮॥**

ਪਦ ਅਰਥ—ਹੈ=ਘੋੜੇ। ਗੈ=ਹਾਥੀ। ਕਰ ਜੋਰੈ=ਹੱਥ ਜੋੜਕੇ।

ਅਰਥ—ਸਾਰੀਆਂ ਇਸਤ੍ਰੀਆਂ ਹੱਥ ਜੋੜਕੇ ਬੈਠੀਆਂ ਸਨ ਤੇ ਉਹਨਾਂ ਨੇ ਇਕ ਹਿਰਨ ਨੂੰ ਨਹੀਂ ਜਾਣ ਦਿੱਤਾ। ਕਈ ਬੈਲਾਂ ਤੇ ਬੈਠ ਗਈਆਂ ਤੇ ਕਈ ਹਾਥੀ ਘੋੜਿਆਂ ਤੇ ਚੜ੍ਹ ਗਈਆਂ॥ ੮॥

**ਦੋਹਰਾ॥ ਕਿਨਹੂੰ ਗਹੀ ਤੁਫੰਗ ਕਰ ਕਿਨਹੂੰ ਗਹੀ ਕ੍ਰਿਪਾਨ॥**
**ਕਿਨਹੂੰ ਕਟਾਰੀ ਕਾਢਿ ਲੀ ਕਿਨਹੂੰ ਤਨੀ ਕਮਾਨ॥ ੯॥**

ਅਰਥ—ਕਿਸੇ ਨੇ ਬੰਦੂਕ ਫੜ ਲਈ ਤੇ ਕਿਸੇ ਨੇ ਕ੍ਰਿਪਾਨ ਫੜ ਲਈ. ਕਿਸੇ ਨੇ ਕਟਾਰ ਕੱਢ ਲਈ ਤੇ ਕਿਸੇ ਕਮਾਨ ਕੱਸ ਲਈ॥ ੯॥

ਚੌਪਈ।। ਪ੍ਰਿਥਮ ਮ੍ਰਿਗਨ ਪਰ ਸ੍ਵਾਨ ਧਵਾਏ।। ਪੁਨਿ ਚੀਤਾ ਤੇ ਹਰਿਨ ਗਹਾਏ।।
ਬਾਜ ਜੁਰਨ ਕਾ ਕਿਯਾ ਸ਼ਿਕਾਰਾ।। ਨੂਰ ਜਹਾਂ ਪਰ ਪ੍ਰੀਤਿ ਅਪਾਰਾ।। ੧੦।।

ਅਰਥ—ਪਹਿਲਾਂ ਹਿਰਨਾਂ ਉਤੇ ਕੁੱਤੇ ਛੱਡੇ ਤੇ ਫਿਰ ਚੀਤਿਆਂ ਤੋਂ ਹਿਰਨ ਫੜਵਾਏ। ਜੰਗਲੀ ਘੋੜਿਆਂ ਦਾ ਸ਼ਿਕਾਰ ਕੀਤਾ, ਬਾਦਸ਼ਾਹ ਦੀ ਨੂਰਜਹਾਂ ਪ੍ਰਤੀ ਬਹੁਤ ਪ੍ਰੀਤ ਸੀ।। ੧੦।।

ਰੋਝ ਹਰਿਨ ਝੰਖਾਰ ਸੰਘਾਰੇ।। ਨੂਰ ਜਹਾਂ ਗਹਿ ਤੁਪਕ ਪ੍ਰਹਾਰੇ।।
ਕਿਨਹੂੰ ਹਨੇ ਬੇਗਮਨ ਬਾਨਾ।। ਪਸੁਨ ਕਰਾ ਜਮ ਧਾਮ ਪਯਾਨਾ।। ੧੧।।

ਅਰਥ—ਰਿੱਛਾਂ, ਹਿਰਨਾਂ, ਝੰਖਾਰਾ ਨੂੰ ਨੂਰ ਜਹਾਂ ਨੇ ਆਪਣੀ ਬੰਦੂਕ ਨਾਲ ਮਾਰਿਆ। ਕਈ ਬੇਗਮਾਂ ਦੇ ਤੀਰਾਂ ਨਾਲ ਮਾਰੇ ਗਏ ਪਸ਼ੂ ਜਮਲੋਕ ਨੂੰ ਪਹੁੰਚ ਗਏ।। ੧੧।।

ਦੋਹਰਾ।। ਅਧਿਕ ਰੂਪ ਬੇਗਮ ਨਿਰਖਿ ਰੀਝਿ ਰਹੈ ਮ੍ਰਿਗ ਕੋਟਿ।।
ਗਿਰੇ ਮੂਰਛਨਾ ਹ੍ਵੈ ਧਰਨਿ ਲਗੇ ਬਿਨਾ ਸਰ ਚੋਟਿ।। ੧੨।।

ਅਰਥ—ਬੇਗਮ ਦੇ ਰੂਪ ਨੂੰ ਵੇਖਕੇ ਅਨੇਕਾਂ ਹਿਰਨ ਪ੍ਰਸੰਨ ਹੋ ਗਏ ਅਤੇ ਬਿਨਾਂ ਤੀਰ ਲਗੇ ਹੀ ਬੇ-ਹੋਸ਼ ਹੋ ਕੇ ਧਰਤੀ ਤੇ ਡਿੱਗ ਪਏ।। ੧੨।।

ਜਿਨ ਕੈ ਤੀਖਨ ਅਸਿ ਲਗੈ ਲੀਜਤ ਤਿਨੈ ਬਚਾਇ।।
ਜਿਨੈ ਦ੍ਰਿਗਨ ਕੇ ਸਰ ਲਗੇ ਤਿਨ ਕੋ ਕਛੁ ਨ ਉਪਾਇ।। ੧੩।।

ਅਰਥ — ਜਿਨ੍ਹਾਂ ਨੂੰ ਤਿੱਖੀਆਂ ਤਲਵਾਰਾਂ ਲੱਗੀਆਂ ਸਨ, ਉਹਨਾਂ ਨੂੰ ਤਾਂ ਬਚਾਇਆ ਜਾ ਸਕਦਾ ਸੀ, ਪਰ ਜਿਨ੍ਹਾਂ ਨੂੰ ਨੈਣਾਂ ਦੇ ਤੀਰ ਲਗੇ ਸਨ, ਉਹਨਾਂ ਨੂੰ ਬਚਾਉਣ ਦਾ ਕੌਣ ਉਪਾਅ ਕਰ ਸਕਦਾ ਸੀ।। ੧੩।।

ਚੌਪਈ।। ਕਿਤੀ ਸਹਚਰੀ ਤੁਰੈ ਧਵਾਵੈ।। ਪਹੁਚਿ ਮ੍ਰਿਗਨ ਕੋ ਘਾਇ ਲਗਾਵੈ।।
ਕਿਨਹੂੰ ਮ੍ਰਿਗਨ ਦ੍ਰਿਗਨ ਸਰ ਮਾਰੇ।। ਬਿਨੁ ਪ੍ਰਾਨਨ ਗਿਰਿ ਗਏ ਬਿਚਾਰੇ।। ੧੪।।

ਅਰਥ—ਕਿੰਨੀਆਂ ਹੀ ਸਖੀਆਂ ਘੋੜਿਆਂ ਨੂੰ ਦੌੜਾਂਦੀਆਂ ਸਨ ਤੇ ਹਿਰਨਾਂ ਨੂੰ ਜ਼ਖਮੀ ਕਰ ਦੇਂਦੀਆਂ ਸਨ। ਕਈ ਹਿਰਨ ਨੈਣਾਂ ਦੇ ਤੀਰਾਂ ਨਾਲ ਮਰ ਕੇ ਬਿਨਾਂ ਪ੍ਰਾਣਾਂ ਤੋਂ ਡਿੱਗ ਪਏ ਸਨ।। ੧੪।।

ਇਹੀ ਭਾਂਤਿ ਸੋ ਕੀਆ ਸ਼ਿਕਾਰਾ।। ਤਬ ਲੌ ਨਿਕਸਾ ਸਿੰਘ ਅਪਾਰਾ।।
ਯਹ ਧੁਨਿ ਸ਼ਾਹ ਸ੍ਰਵਨ ਸੁਨਿ ਪਾਈ।। ਸਕਲ ਨਾਰਿ ਇਕਠੀ ਹ੍ਵੈ ਆਈ।। ੧੫।।

ਅਰਥ—ਇਸ ਤਰ੍ਹਾਂ ਸ਼ਿਕਾਰ ਚਲ ਰਿਹਾ ਸੀ ਕਿ ਇਕ ਬਹੁਤ ਵਡਾ ਸ਼ੇਰ ਨਿਕਲਿਆ ਬਾਦਸ਼ਾਹ ਨੇ ਵੀ ਉਹਦੀ ਆਵਾਜ਼ ਕੰਨਾਂ ਨਾਲ ਸੁਣੀ ਤੇ ਸਾਰੀਆਂ ਇਸਤ੍ਰੀਆਂ ਉਹਦੇ ਕੋਲ ਇਕੱਠੀਆਂ ਹੋਕੇ

****************************************************************
ਆ ਗਈਆਂ।। ੧੫।।

ਦੋਹਰਾ।। ਬਹੁ ਅਰਨਾ ਭੈਸਾਨ ਕੋ ਆਗੇ ਧਰਾ ਬਨਾਇ।।
ਤਾ ਪਾਛੇ ਹਜਰਤਿ ਚਲੇ ਬੇਗਮ ਸੰਗ ਸੁਹਾਇ।। ੧੬।।

ਅਰਥ—ਬਹੁਤ ਸਾਰੀਆਂ ਮੌਝਾਂ ਦਾ ਓਲ੍ਹਾ ਕਰ ਦਿੱਤਾ ਗਿਆ ਤੇ ਉਹਨਾਂ ਦੇ ਪਿਛੇ ਬਾਦਸ਼ਾਹ ਬੇਗਮ ਦੇ ਨਾਲ ਤੁਰਦੇ ਹੋਦੇ ਸ਼ੋਭ ਰਹੇ ਸਨ।। ੧੬।।

ਚੌਪਈ।। ਜਹਾਂਗੀਰ ਤਕਿ ਤੁਪਕਿ ਚਲਾਈ।। ਸੋ ਨਹਿ ਲਗੀ ਸਿੰਘ ਕੇ ਜਾਈ।।
ਅਧਿਕ ਕੋਪ ਕਰਿ ਕੇਹਰਿ ਧਾਯੋ।। ਪਾਤਿਸ਼ਾਹ ਕੇ ਊਪਰ ਆਯੋ।। ੧੭।।

ਅਰਥ—ਜਹਾਂਗੀਰ ਨੇ ਬੰਦੂਕ ਦਾ ਨਿਸ਼ਾਨਾ ਲਾਇਆ, ਪਰ ਉਹ ਸ਼ੇਰ ਨੂੰ ਨਾ ਲਗਾ। ਸ਼ੇਰ ਹੋਰ ਗੁਸੇ ਨਾਲ ਬਾਦਸ਼ਾਹ ਉਤੇ ਝਪਟਿਆ।। ੧੭।।

ਹਰਿ ਧਾਵਤ ਹਥਿਨੀ ਭਜਿ ਗਈ।। ਨੂਰ ਜਹਾਂ ਦਿਕ ਠਾਂਢਨ ਭਈ।।
ਜੋਧ ਬਾਇ ਯਹਿ ਤਾਂਹਿ ਨਿਹਾਰਯੋ।। ਤਾਕਿ ਤੁਪਕ ਕੋ ਘਾਇ ਪ੍ਰਹਾਰਯੋ।। ੧੮।।

ਪਦ ਅਰਥ—ਹਰਿ=ਸ਼ੇਰ। ਧਾਵਤ=ਦੌੜਿਆ। ਜੋਧ ਬਾਇ=ਜੋਧ ਪੁਰ ਦੇ ਰਾਜੇ ਦੀ ਲੜਕੀ।

ਅਰਥ—ਸ਼ੇਰ ਦੇ ਆਉਂਦਿਆਂ ਹੀ ਹਥਨੀ ਦੌੜ ਪਈ ਅਤੇ ਨੂਰ ਜਹਾਂ ਅਤੇ ਹੋਰ ਰਾਣੀਆਂ ਖੜੀਆਂ ਹੋ ਗਈਆਂ। ਜੋਧਾ ਬਾਈ ਨੇ ਇਹ ਵੇਖਿਆ ਤੇ ਬੰਦੂਕ ਨਾਲ ਨਿਸ਼ਾਨਾ ਲਾਇਆ।। ੧੮।।

ਦੋਹਰਾ।। ਸਿੰਘ ਪ੍ਰਾਨ ਤਬਹੀ ਤਜੇ ਲਗੇ ਤੁਪਕ ਕੇ ਘਾਇ।।
ਤੀਨ ਬਲਾਮੈ ਤਿਨ ਕਰੀ ਜਹਾਂਗੀਰ ਕੋ ਆਇ।। ੧੯।।

ਅਰਥ—ਬੰਦੂਕ ਦਾ ਜ਼ਖਮ ਲਗਦਿਆਂ ਹੀ ਸ਼ੇਰ ਨੇ ਪ੍ਰਾਣ ਤਿਆਗ ਦਿੱਤੇ ਤੇ ਬੇਗਮ ਨੇ ਆ ਕੇ ਤਿੰਨ ਵਾਰ ਬਾਦਸ਼ਾਹ ਨੂੰ ਸਲਾਮ ਕੀਤਾ।। ੧੯।।

ਚੌਪਈ।। ਅਧਿਕ ਖੁਸ਼ੀ ਹਜਰਤਿ ਜੂ ਭਏ।। ਜਨੁ ਮੁਹਿ ਪ੍ਰਾਨ ਆਜੁ ਇਹ ਦਏ।।
ਧੰਨਜ ਧੰਨਜ ਨਿਜੁ ਤ੍ਰਿਯ ਕਹੁੰ ਕੀਨੋ।। ਪ੍ਰਾਨ ਦਾਨ ਹਮ ਕੋ ਇਨ ਦੀਨੋ।। ੨੦।।

ਅਰਥ—ਬਾਦਸ਼ਾਹ ਨੇ ਬਹੁਤ ਖੁਸ਼ ਹੋਕੇ ਇਹ ਮੰਨਿਆ ਕਿ ਅਜ ਮੈਨੂੰ ਇਹਨੇ ਹੀ ਪ੍ਰਾਣ ਦਿਤੇ ਹਨ। ਆਪਣੀ ਇਸਤ੍ਰੀ ਨੂੰ ਪ੍ਰਾਣ ਬਚਾਉਣ ਲਈ ਧੰਨ ਧੰਨ ਆਖਿਆ।। ੨੦।।

ਦੋਹਰਾ।। ਨੂਰ ਜਹਾਂ ਕੀ ਸਹਚਰੀ ਕੌਤਕ ਸਕਲ ਨਿਹਾਰ।।
ਜਹਾਂਗੀਰ ਸ੍ਰਵਨਨ ਸੁਨਤ ਭਾਖਯੋ ਬਚਨ ਸੁਧਾਰਿ।। ੨੧।।

**************************************************************

ਅਰਥ — ਨੂਰਜਹਾਂ ਦੀ ਸਹੇਲੀ ਨੇ ਇਹ ਸਾਰਾ ਕੌਤਕ ਵੇਖਕੇ ਬਾਦਸ਼ਾਹ ਨੂੰ ਸੁਣਾਉਂਦਿਆਂ ਹੋਇਆ ਕਿਹਾ।। ੨੧।।

ਚੌਪਈ।। ਜਿਨ ਕੇਹਰਿ ਤ੍ਰਿਯ ਬਲੀ ਸੰਘਾਰੋ।। ਤਿਹੱ ਆਗੇ ਕਜਾ ਮਨੁਖ ਬਿਚਾਰੋ।।
ਹਾਹਾ ਦੈਯਾ ਕਹ ਕਜਾ ਕਰਿਯੈ।। ਐਸੀ ਢੀਠ ਨਾਰਿ ਤੇ ਡਰਿਯੈ।। ੨੨।।

ਅਰਥ—ਜਿਸ ਔਰਤ ਨੇ ਮਹਾਂਬਲੀ ਸ਼ੇਰ ਨੂੰ ਮਾਰ ਦਿੱਤਾ, ਉਹਦੇ ਅਗੇ ਮਨੁੱਖ ਕੀ ਚੀਜ਼ ਹੈ? ਹੇ ਅਲਾਹ! ਮੇਹਰ ਕਰ, ਇਸ ਤਰ੍ਹਾਂ ਦੀ ਢੀਠ ਇਸਤ੍ਰੀ ਤੋਂ ਡਰਨਾ ਹੀ ਚਾਹੀਦਾ।। ੨੨।।

ਅੜਿੱਲ।। ਜਹਾਂਗੀਰ ਏ ਬਚਨ ਜਬੈ ਸ੍ਰਵਨਨ ਸੁਨਜੋ।।
ਚਿਤ ਮੈ ਅਧਿਕ ਰਿਸਾਇ ਸੀਸ ਅਪੁਨੋ ਧੁਨਜੋ।।
ਐਸੀ ਤ੍ਰਿਯ ਕੇ ਨਿਕਟ ਨ ਬਹੁਰੋ ਜਾਇਯੈ।।
ਹੋ ਕਰੈ ਦੇਹ ਕੋ ਘਾਤ ਬਹੁਰਿ ਕਜਾ ਪਾਇਯੈ।। ੨੩।।

ਪਦ ਅਰਥ—ਰਿਸਾਇ=ਗੁਸੇ ਨਾਲ। ਧੁਨਜੋ=ਹਿਲਾਇਆ। ਘਾਤ=ਕਤਲ।

ਅਰਥ — ਜਹਾਂਗੀਰ ਨੇ ਜਦੋਂ ਇਹ ਗੱਲ ਸੁਣੀ ਤਾਂ ਗੁਸੇ ਨਾਲ ਆਪਣੇ ਸਿਰ ਨੂੰ ਹਿਲਾਉਣ ਲਗਾ ਕਿ ਇਸ ਤਰ੍ਹਾਂ ਦੀ ਇਸਤ੍ਰੀ ਦੇ ਕੋਲ ਜਦੋਂ ਜਾਵਾਂਗਾ ਤਾਂ ਨਿਸਚੇ ਹੀ ਮੇਰਾ ਵੀ ਕਤਲ ਹੋ ਜਾਏਗਾ।। ੨੩।।

ਚੌਪਈ।। ਜਹਾਂਗੀਰ ਸੁਨਿ ਬਚਨ ਡਰਾਨਜੋ।। ਤ੍ਰਿਯ ਕੋ ਤ੍ਰਾਸ ਅਧਿਕ ਜਿਯ ਮਾਨਜੋ।।
ਸਿੰਘ ਹਨਤ ਜਿਹ ਲਗੀ ਨ ਬਾਰਾ।। ਤਿਹ ਆਗੇ ਕਜਾ ਮਨੁਖ ਬਿਚਾਰਾ।। ੨੪।।

ਅਰਥ—ਜਹਾਂਗੀਰ ਇਹ ਗੱਲ ਸੁਣਕੇ ਡਰ ਗਿਆ ਤੇ ਇਸਤ੍ਰੀ ਦਾ ਭੈਅ ਅਪਣੇਂ ਮਨ ਵਿਚ ਮੰਨਿਆ। ਜਿਸਨੂੰ ਸ਼ੇਰ ਮਾਰਦਿਆਂ ਜ਼ਰਾ ਵੀ ਦੇਰ ਨਹੀਂ ਲਗੀ, ਉਹਦੇ ਸਾਮ੍ਹਣੇ ਵਿਚਾਰਾ ਮਨੁੱਖ ਕੀ ਚੀਜ਼ ਏ।। ੨੪।।

ਦੋਹਰਾ।। ਅਤਿ ਬਚਿਤ੍ਰ ਗਤਿ ਤ੍ਰਿਯਨ ਕੀ ਜਿਨੈ ਨ ਜਾਨੈ ਕੋਇ।।
ਜੋ ਬਾਛੈਂ ਸੋਈ ਕਰੈ ਜੋ ਚਾਹੈਂ ਸੋ ਹੋਇ।। ੨੫।।

ਅਰਥ—ਇਸਤ੍ਰੀਆਂ ਦੀ ਮਰਯਾਦਾ ਵੀ ਅਜੀਬ ਏ, ਉਹ ਜੋ ਚਾਹੁੰਦੀਆਂ ਨੇ ਕਰਦੀਆਂ ਨੇ, ਉਹਨਾਂ ਦੇ ਭੇਦ ਨੂੰ ਕੋਈ ਨਹੀਂ ਸਮਝਸਕਦਾ।। ੨੫।।

ਪਿਯਹਿ ਉਬਾਰਾ ਹਰਿ ਹਨਾ ਏਕ ਤੁਪਕ ਕੇ ਠੌਰ।।

*********************************************************
# ਤਾ ਕੌ ਛਲਿ ਪਲ ਮੈਂ ਗਈ ਭਈ ਔਰ ਕੀ ਔਰ।।੨੬।।

ਅਰਥ—ਉਹਨੇ ਆਪਣੇਂ ਪਿਆਰੇ ਨੂੰ ਬਚਾਇਆ ਤੇ ਇਕ ਗੋਲੀ ਨਾਲ ਸ਼ੇਰ ਨੂੰ ਮਾਰ ਦਿੱਤਾ, ਇਸ ਕਰਕੇ ਸਾਰੀਆਂ ਇਸਤ੍ਰੀਆਂ ਉਹਦੇ ਲਈ ਪਲ ਭਰ ਵਿਚ ਹੋਰ ਦੀਆਂ ਹੋਰ ਹੋ ਗਈਆਂ।। ੨੬।।

# ਜਹਾਂਗੀਰ ਪਾਤਿਸ਼ਾਹ ਤਬ ਮਨ ਮੈ ਭਯਾ ਉਦਾਸ।।
# ਤਾ ਸੰਗ ਸੋ ਬਾਤੈਂ ਸਦਾ ਡਰ ਤੇ ਭਯਾ ਨਿਰਾਸ।।੨੭।।੧।।

ਅਰਥ—ਤਦ ਜਹਾਂਗੀਰ ਬਾਦਸ਼ਾਹ ਮਨ ਵਿਚ ਉਦਾਸ ਹੋ ਗਿਆ ਤੇ ਉਸ ਇਸਤ੍ਰੀ ਤੋਂ ਹਮੇਸ਼ਾਂ ਡਰਨ ਲਗਾ।। ੨੭।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਤਾਲੀਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੪੮।। ੮੪੩।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਅਠਤਾਲੀਵੀਂ ਕਥਾ ਸਮਾਪਤ।। ੪੮।। ੮੪੩।। ਚਲਦਾ।।

## ਚਲਿੱਤਰ ਉਣਜਵਾਂ
## ਕਥਾ ਨੰਦਮਤੀ।।
### ਚੌਪਈ।।

# ਆਨੰਦ ਪੁਰ ਨਾਇਨ ਇਕ ਰਹਈ।।ਨੰਦ ਮਤੀ ਤਾ ਕੋ ਜਗ ਕਹਈ।।
# ਮੂਰਖ ਨਾਥ ਤਵਨ ਕੋ ਰਹੈ।। ਤ੍ਰਿਯ ਕਹ ਕਛੂ ਨ ਮੁਖ ਤੇ ਕਹੈ।।੧।।

ਅਰਥ—ਅਨੰਦਪੁਰ ਵਿਚ ਇਕ ਨੈਣ ਰਹਿੰਦੀ ਸੀ, ਲੋਕ ਉਸਨੂੰ ਨੰਦ ਮਤੀ ਦੇ ਨਾਂ ਨਾਲ ਪੁਕਾਰਦੇ ਸਨ ਉਹਦਾ ਪਤੀ ਮੂਰਖ ਸੀ ਤੇ ਇਸਤ੍ਰੀ ਨੂੰ ਕਦੀ ਕੁਝ ਨਹੀਂ ਕਹਿੰਦਾ ਸੀ।। ੧।।

# ਤਾ ਕੇ ਧਾਮ ਬਹੁਤ ਜਨ ਆਵੈਂ।। ਨਿਸ ਦਿਨ ਤਾਸੋ ਭੋਗ ਕਮਾਵੈਂ।।
# ਸੋ ਜੜ ਪਰਾ ਹਮਾਰੇ ਰਹਈ।। ਤਾਕੋ ਕਛੂ ਨ ਮੁਖ ਤੇ ਕਹਈ।।੨।।

ਅਰਥ—ਉਹਦੇ ਘਰ ਬਹੁਤ ਲੋਕ ਰਾਤ ਦਿਨ ਆਉਂਦੇ ਸਨ ਤੇ ਉਹਦੇ ਨਾਲ ਭੋਗ-ਬਿਲਾਸ ਕਰਦੇ ਸਨ, ਉਹ ਮੂਰਖ ਸਾਡੇ ਕੋਲ ਬੈਠਾ ਰਹਿੰਦਾ ਸੀ ਤੇ ਉਸ ਇਸਤ੍ਰੀ ਨੂੰ ਮੂੰਹੋਂ ਕਦੀ ਕੁਝ ਨਹੀਂ ਕਹਿੰਦਾ ਸੀ।

# ਜਬ ਕਬਹੂੰ ਵਹੁ ਧਾਮ ਸਿਧਾਵੈ।। ਯੌ ਤਾਸੋ ਤ੍ਰਿਯ ਬਚਨ ਸੁਨਾਵੈ।।

**ਯਾਕਹ ਕਲਿ ਕੀ ਬਾਤ ਨ ਲਾਗੀ।। ਮੇਰੋ ਪਿਯਾ ਬਡੋ ਬਡਭਾਗੀ।। ੩।।**

ਪਦ ਅਰਥ—ਸਿਧਾਵੈ=ਜਾਂਦਾ ਸੀ। ਕਲਿਕੀ=ਕਲਯੁਗ ਦੀ।।

ਅਰਥ—ਜਦੋਂ ਕਦੀ ਉਹ ਘਰ ਜਾਂਦਾ ਤਾਂ ਉਹਦੀ ਇਸਤ੍ਰੀ ਆਖਦੀ ਸੀ ਕਿ ਮੇਰਾ ਪਤੀ ਵਡੇ ਭਾਗਾਂ ਵਾਲਾ ਏ, ਇਹਨੂੰ ਕਲਜੁਗ ਦੀ ਜ਼ਰਾ ਵੀ ਹਵਾ ਨਹੀਂ ਲਗੀ।। ੩।। (ਦ:ਗ੍ਰੰ: ਪੰਨਾਂ ੮੭੩)

**ਦੋਹਰਾ।। ਨਿਸੁ ਦਿਨ ਸ਼ਬਦਨ ਗਾਵਹੀ ਸਭ ਸਾਧਨ ਕੋ ਰਾਉ।।**
**ਮੋ ਪਤਿ ਗੁਰ ਕੋ ਭਗਤਿ ਹੈ ਲਗੀ ਨ ਕਲਿ ਕੀ ਬਾਉ।। ੪।।**

ਅਰਥ—ਰਾਤ ਦਿਨ ਇਹੋ ਕਹਿੰਦੀ ਕਿ ਮੇਰਾ ਪਤੀ ਸਾਰੇ ਸਾਧੂਆ ਦਾ ਰਾਜਾ ਹੈ, ਗੁਰੂ ਦਾ ਭਗਤ ਹੈ ਅਤੇ ਕਲਜੁਗ ਦੀ ਮਾੜੀ ਜੇਹੀ ਵੀ ਹਵਾ ਨਹੀ ਲਗੀ।। ੪।।

**ਚੌਪਈ।। ਯਹ ਜੜ ਫੂਲਿ ਬਚਨ ਸੁਨਿ ਜਾਵੈ।। ਅਧਿਕ ਆਪੁ ਕਹੱ ਸਾਧੁ ਕਹਾਵੈ।।**
**ਵਹ ਜਾਰਨ ਸੌ ਨਿਸੁ ਦਿਨ ਰਹਈ।। ਇਹ ਕਛੁ ਤਿਨੈ ਨ ਮੁਖ ਤੇ ਕਹਈ।। ੫।। ੧।।**

ਅਰਥ—ਉਹ ਮੂਰਖ ਏਨੀ ਗੱਲ ਸੁਣਕੇ ਫੂਲ ਜਾਂਦਾ ਸੀ ਤੇ ਆਪਣੇ ਆਪ ਨੂੰ ਹੋਰ ਵੱਡਾ ਸਾਧੂ ਅਖਵਉਂਦਾ ਸੀ। ਉਹ ਸਦਾ ਆਪਣੇ ਯਾਰਾਂ ਦੇ ਨਾਲ ਰਹਿੰਦੀ ਸੀ ਤੇ ਉਹ ਕਦੇ ਵੀ ਆਪਣੇ ਮੂਹੋਂ ਉਹਨੂੰ ਕੁਝ ਨਹੀਂ ਕਹਿੰਦਾ ਸੀ।। ੫।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਚਾਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੪੯।। ੮੪੮।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਉਣੱਜਵੀਂ ਕਥਾ ਸਮਾਪਤ।। ੪੯।। ੮੪੮।। ਚਲਦਾ।।

## ਚਲਿੱਤਰ ਪੰਜਾਹਵਾਂ

## ਕਥਾ ਪੁਸ਼ਪ ਮੰਜਰੀ

**ਚੌਪਈ।। ਰਾਨੀ ਏਕ ਓਡਛੈ ਰਹੈ।। ਪੁਹਪ ਮੰਜਰੀ ਜਿਹੱ ਜਗ ਕਹੈ।।**
**ਤਾ ਕੇ ਤੁੱਲਿ ਅਵਰ ਕੋਊ ਨਾਹੀ।। ਯਾਤੇ ਨਾਰਿ ਰਿਸਤ ਮਨ ਮਾਹੀ।। ੧।।**

ਅਰਥ — ਓਡਛਾ ਨਗਰ ਵਿਚ ਇਕ ਰਾਣੀ ਰਹਿੰਦੀ ਸੀ, ਜਿਸਦਾ ਨਾ ਪੁਸ਼ਪ ਮੰਜਰੀ ਸੀ। ਉਹਦੇ ਵਰਗਾ ਹੋਰ ਕੋਈ ਨਹੀਂ ਸੀ, ਇਸ ਲਈ ਸਾਰੀਆਂ ਇਸਤ੍ਰੀਆਂ ਉਹਦੇ ਨਾਲ ਈਰਖਾ ਕਰਦੀਆਂ ਸਨ।। ੧।।

**ਅਧਿਕ ਰੂਪ ਤਾਕੌ ਬਿਧਿ ਦਯੋ।। ਜਾਤੇ ਬਸਿ ਰਾਜਾ ਹ੍ਵੈ ਗਯੋ।।**

******************************************************

**ਜੋ ਤ੍ਰਿਯ ਕਹੈ ਬਚਨ ਸੋਈ ਮਾਨੈ॥ ਬਿਨੁ ਪੂਛੇ ਕਛੁ ਕਾਜ ਨ ਠਾਨੈ॥ ੨॥**

ਅਰਥ—ਪ੍ਰਮੇਸ਼ਰ ਨੇ ਉਸ ਔਰਤ ਨੂੰ ਬਹੁਤ ਸੁੰਦਰਤਾ ਬਖਸ਼ੀ ਸੀ। ਇਸ ਲਈ ਰਾਜਾ ਵੀ ਉਹਦੇ ਵੱਸ ਵਿਚ ਹੋ ਗਿਆ ਸੀ। ਜੋ ਰਾਣੀ ਕਹਿੰਦੀ ਸੀ, ਉਹੀ ਕਰਦਾ ਸੀ, ਉਹਦੇ ਪੁਛੇ ਬਿਨਾ ਕੋਈ ਕੰਮ ਨਹੀਂ ਕਰਦਾ ਸੀ॥ ੨॥

**ਰਾਨੀ ਰਾਜ ਦੇਸ ਕੋ ਕਯੋ॥ ਰਾਜਾ ਰਾਨੀ ਕੀ ਸਮ ਭਯੋ॥**
**ਜੋ ਤ੍ਰਿਯ ਕਹੈ ਵਹੈ ਜਗ ਮਾਨੈ॥ ਨ੍ਰਿਪ ਕੀ ਚਿਤ ਕੋਊ ਕਾਨਿ ਨ ਆਨੈ॥ ੩॥**

ਅਰਥ — ਅਸਲ ਵਿਚ ਰਾਨੀ ਰਾਜ ਕਰਦੀ ਸੀ ਤੇ ਰਾਜਾ ਰਾਣੀ ਵਰਗਾ ਹੋ ਗਿਆ ਸੀ। ਜੋ ਉਹ ਕਹਿੰਦੀ ਸੀ ਸਾਰੀ ਪਰਜਾ ਉਹੀ ਕਰਦੀ ਸੀ, ਰਾਜੇ ਦੀ ਕੋਈ ਵੀ ਮਨ ਵਿਚ ਪ੍ਰਵਾਹ ਨਹੀਂ ਕਰਦਾ ਸੀ॥ ੩॥

**ਦੋਹਰਾ॥ ਰਾਨੀ ਰਾਜ ਕਮਾਵਈ ਪਤਿ ਕੀ ਕਰੈ ਨ ਕਾਨਿ॥**
**ਰਾਜਾ ਕੌ ਰਾਨੀ ਕਿਯਾ ਦੇਖਤ ਸਕਲ ਜਹਾਨ॥ ੪॥**

ਅਰਥ—ਰਾਣੀ ਰਾਜੇ ਦੀ ਪ੍ਰਵਾਹ ਕੀਤੇ ਬਿਨਾਂ ਰਾਜ ਕਰ ਰਹੀ ਸੀ ਤੇ ਸਾਰਾ ਸੰਸਾਰ ਵੇਖ ਰਿਹਾ ਸੀ ਕਿ ਰਾਜੇ ਨੂੰ ਰਾਣੀ ਬਣਾ ਦਿੱਤਾ ਗਿਆ ਸੀ॥ ੪॥

**ਚੌਪਈ॥ ਰਾਜਾ ਕੋ ਰਾਨੀ ਬਸਿ ਕਿਯੋ॥ ਜੀਤ ਜੰਤ੍ਰ ਮੰਤ੍ਰਨ ਸੌ ਲਿਯੋ॥**
**ਜਬ ਚਾਹਤ ਤਬ ਦੇਤ ਉਠਾਈ॥ ਪੁਨਿ ਸੁਹਾਤ ਤਬ ਲੇਤ ਬੁਲਾਈ॥ ੫॥**

ਅਰਥ—ਰਾਜੇ ਨੂੰ ਰਾਣੀ ਨੇ ਵੱਸ ਵਿਚ ਕਰ ਰਖਿਆ ਸੀ ਤੇ ਉਹਨੂੰ ਜੰਤ੍ਰਾਂ ਮੰਤ੍ਰਾਂ ਨਾਲ ਜਿੱਤ ਲਿਆ ਸੀ। ਉਹਨੂੰ ਜਦੋਂ ਚਾਹੁੰਦੀ ਸੀ ਤਾਂ ਉਠਾ ਦੇਂਦੀ ਸੀ, ਫਿਰ ਜਦੋਂ ਮਨ ਚਾਹੁੰਦਾ ਸੀ ਬੁਲਾ ਲੈਂਦੀ ਸੀ॥ ੫॥

**ਦੋਹਰਾ॥ ਹੇਰਿ ਏਕ ਸੁੰਦਰ ਪੁਰਖ ਰਾਨੀ ਤਜੀ ਸਿਯਾਨ॥**
**ਪੁਰਖ ਭੇਸ ਧਰਿ ਤਿਹੱ ਸਦਨ ਨਿਸਿ ਕਹੱ ਕਿਯਾ ਪਯਾਨ॥ ੬॥**

ਪਦ ਅਰਥ—ਤਜੀ=ਛੱਡ ਦਿੱਤੀ। ਸਿਯਾਨ=ਸਿਆਣਪ। ਭੇਸ ਧਰਿ=ਭੇਸ ਧਾਰਕੇ।

ਅਰਥ—ਇਕ ਸੁੰਦਰ ਪੁਰਸ਼ ਨੂੰ ਵੇਖਕੇ ਰਾਣੀ ਆਪਣੀਆਂ ਸਾਰੀਆਂ ਸਿਆਣਪਾਂ ਗਵਾ ਬੈਠੀ ਅਤੇ ਪੁਰਸ਼ ਦਾ ਭੇਸ ਧਾਰਕੇ ਉਸ ਪੁਰਸ਼ ਦੇ ਘਰ ਚਲੀ ਗਈ॥ ੬॥

**ਚੌਪਈ॥ ਇਹੀ ਬੀਚ ਰਾਜਾ ਜੂ ਆਯੋ॥ ਰਾਨੀ ਬਿਨਾ ਸਖੀ ਦੁਖ ਪਾਯੋ॥**
**ਧਾਮ ਨ ਪੈਠਨ ਨ੍ਰਿਪ ਕਹੱ ਦੀਨਾ॥ ਤਬ ਤ੍ਰਿਯ ਤਾਂਹਿ ਬਚਨ ਅਸਿ ਕੀਨਾ॥ ੭॥**

ਅਰਥ—ਇਸ ਦੌਰਾਨ ਰਾਜਾ ਆਇਆ ਅਤੇ ਰਾਣੀ ਨੂੰ ਨਾ ਪਾਕੇ ਬੜਾ ਦੁਖੀ ਹੋਇਆ। ਸਖੀਆਂ

ਨੇ ਉਹਨੂੰ ਘਰ ਬੈਠਣ ਨਹੀਂ ਦਿੱਤਾ ਤੇ ਉਹਨੂੰ ਕਹਿਣ ਲਗੀਆਂ।। ੭।।

**ਦੋਹਰਾ।। ਕਛੂ ਭੂਲ ਤੁਮ ਤੇ ਭਈ ਤਾ ਤੇ ਤ੍ਰਿਯ ਕਿਯ ਮਾਨ।।**
**ਮੁਰ ਗ੍ਰਿਹ ਕਰਨ ਨ ਦੀਜਿਯਹੁ ਨ੍ਰਿਪ ਕਹਂ ਕਹਾ ਪਯਾਨ।। ੮।।**

*ਅਰਥ*—ਜ਼ਰੂਰ ਤੁਹਾਡੇ ਤੋਂ ਕੋਈ ਭੁਲ ਹੋਈ ਏ, ਜਿਸ ਕਰਕੇ ਰਾਣੀ ਨੇ ਕੋਈ ਗੱਲ ਮੰਨ ਨੂੰ ਲਾਈ ਹੈ ਤੇ ਗੁੱਸੇ ਹੋ ਕੇ ਆਖਿਆ ਕਿ ਰਾਜੇ ਨੂੰ ਮੇਰੇ ਘਰ ਨਾ ਆਉਣ ਦਿਓ।। ੮।।

**ਚੌਪਈ।। ਰਾਨੀ ਤਾ ਸੋ ਭੋਗ ਕਮਾਈ।। ਬਹੁਰੋ ਧਾਮੁ ਅਪੁਨੇ ਆਈ।।**
**ਯਹ ਚਰਿਤ੍ਰ ਕਹ ਤਿਨੈ ਸੁਨਾਯੋ।। ਤਾ ਤੇ ਤ੍ਰਿਯ ਕਹੱ ਅਧਿਕ ਰਿਝਾਯੋ।। ੯।।**

*ਅਰਥ*—ਰਾਣੀ ਨੇ ਆਪਣੇ ਪ੍ਰੇਮੀ ਨਾਲ ਭੋਗ ਕੀਤਾ ਤੇ ਫਿਰ ਆਪਣੇ ਘਰ ਆ ਗਈ। ਸਖੀਆਂ ਨੇ ਉਹਨੂੰ ਸਾਰਾ ਹਾਲ ਸੁਣਾਇਆ ਅਤੇ ਰਾਣੀ ਨੂੰ ਬਹੁਤ ਪ੍ਰਸੰਨ ਕੀਤਾ।। ੯।।

**ਤਬ ਤਿਨ ਤ੍ਰਿਯੈ ਅਧਿਕ ਧਨ ਦੀਨੋ।। ਭਾਂਤਿ ਅਨੇਕ ਨਿਹੋਰੋ ਕੀਨੋ।।**
**ਭਲੀ ਸਖੀ ਹਮਰੀ ਮੁਖ ਭਾਖੀ।। ਹਮਰੀ ਆਜੁ ਲਾਜ ਇਨ ਰਾਖੀ।। ੧੦।।**

*ਅਰਥ*—ਤਦ ਰਾਣੀ ਨੇ ਉਹਨੂੰ ਬਹੁਤ ਧਨ ਦਿੱਤਾ ਤੇ ਉਹਨਾਂ ਅਗੇ ਕਈ ਤਰ੍ਹਾਂ ਨਾਲ ਬੇਨਤੀ ਕੀਤੀ। ਹੇ ਸਖੀ! ਤੁਸੀਂ ਚੰਗੀਆਂ ਹੋ, ਤੁਸਾਂ ਅੱਜ ਮੇਰੀ ਇਜ਼ਤ ਰਖ ਲਈ ਹੈ।। ੧੦।।

**ਦੋਹਰਾ।। ਅਧਿਕ ਨਿਹੋਰੌ ਰਾਇ ਕਰਿ ਰਾਨੀ ਲਈ ਮਨਾਇ।।**
**ਅਧਿਕ ਪ੍ਰੀਤਿ ਤਾ ਸੋ ਕਰੀ ਭੇਦ ਨ ਸਕਿਯਾ ਪਾਇ।। ੧੧।।**

*ਅਰਥ*—ਰਾਜੇ ਨੇ ਬਹੁਤ ਨੀਵਾਂ ਹੋ ਕੇ ਰਾਣੀ ਨੂੰ ਮਨਾ ਲਿਆ, ਉਹਦੇ ਨਾਲ ਹੋਰ ਪ੍ਰੇਮ ਕਰਨ ਲਗਾ, ਪਰ ਇਹਦਾ ਭੇਦ ਨ ਸਮਝ ਸਕਿਆ।। ੧੧।।

**ਜੌ ਨ੍ਰਿਪ ਚਮਕਾਨਾ ਰਹੈ ਤ੍ਰਿਯ ਕਾ ਕਰਤ ਬਿਸ੍ਵਾਸ।।**
**ਅਵਰ ਪੁਰਖ ਪਰ ਅਟਿਕ ਤ੍ਰਿਯ ਕਰਤ ਤਵਨ ਕੋ ਨਾਸ।। ੧੨।।**

*ਅਰਥ*—ਜੋ ਭੀ ਰਾਜਾ ਇਸਤ੍ਰੀ ਦਾ ਵਿਸ਼ਵਾਸ ਕਰਦਾ ਏ, ਉਹ ਦੂਜੇ ਪੁਰਸ਼ ਦੇ ਪ੍ਰੇਮ ਵਿਚ ਫਸ ਕੇ ਉਸ ਰਾਜੇ ਦਾ ਸਤਿਆਨਾਸ ਵੀ ਕਰ ਦਿੰਦੀ ਏ।। ੧੨।।

**ਚਿੱਤ ਨ ਦੀਜੈ ਆਪਨੋ ਸਭ ਕੋ ਲੇਹੁ ਬਨਾਇ।।**
**ਤਬ ਸਭ ਕਹੱ ਜੀਤਤ ਰਹੋ ਰਾਜ ਕਰੋ ਸੁਖ ਪਾਇ।। ੧੩।। ੧।।**

*ਅਰਥ*—ਸਾਰਿਆਂ ਨੂੰ ਆਪਣਾ ਬਣਾ ਲਵੇ, ਪਰ ਕਿਸੇ ਨੂੰ ਆਪਣਾ ਭੇਦ ਨਾ ਦਸੇ। ਇਸ ਤਰ੍ਹਾਂ ਸਾਰਿਆਂ ਨੂੰ ਜਿੱਤਦੇ ਰਹੋ ਤੇ ਸੁਖ ਨਾਲ ਰਾਜ ਕਰੋ।। ੧੩।। ੧।।

****************************************************************

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਾਸਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੫੦॥ ੯੬੧॥ ਅਫਜੂੰ॥

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਪੰਜਾਹਵੀਂ ਕਥਾ ਸਮਾਪਤ॥ ੫੦॥ ੯੬੧॥ ਚਲਦਾ॥

# ਚਲਿੱਤਰ ਇਕਵੰਜਵਾਂ

## ਕਥਾ ਸ਼ੀਲਮੰਜਰੀ

**ਚੌਪਈ॥ ਮਾਰਵਾਰ ਇਕ ਸ਼ਾਹੁ ਕਹਾਵੈ॥ ਅਨਿਕ ਦਰਬੁ ਕੌ ਬਨਿਜ ਚਲਾਵੈ॥**
**ਦੈ ਦੈ ਕਰਜ ਬਜਾਜ ਬਹੁ ਲੇਈ॥ ਪੁੰਨਜ ਦਾਨ ਬਿਪ੍ਰਨ ਕਹੱ ਦੇਈ॥ ੧॥**

ਅਰਥ—ਮਾਰਵਾੜ ਵਿਚ ਇਕ ਸ਼ਾਹੂਕਾਰ ਰਹਿੰਦਾ ਸੀ, ਜਿਸਦਾ ਧਨ ਦਾ ਬਹੁਤ ਵਪਾਰ ਸੀ। ਉਹ ਕਰਜ਼ ਦੇ ਕੇ ਵਿਆਜ ਬਹੁਤ ਲੈਂਦਾ ਸੀ ਤੇ ਬ੍ਰਾਹਮਣਾਂ ਨੂੰ ਦਾਨ-ਪੁੰਨ ਵੀ ਕਰਦਾ ਸੀ॥ ੧॥

**ਸ਼ੀਲਮਤੀ ਤਾ ਕੀ ਤ੍ਰਿਯ ਭਾਰੀ॥ ਸੂਰਜ ਲਖੀ ਨ ਚੰਦ੍ਰ ਨਿਹਾਰੀ॥**
**ਨਿਰਖਿ ਰੂਪਿ ਨਿਜੁਪਤਿ ਕੋ ਜੀਯੈ॥ ਤਿਹ ਨਿਰਖੇ ਬਿਨੁ ਪਾਨਿ ਨ ਪੀਯੈ॥ ੨॥**

ਅਰਥ—ਉਹਦੀ ਇਸਤ੍ਰੀ ਸ਼ੀਲਵੰਤੀ ਸੀ, ਜੋ ਸੂਰਜ ਅਤੇ ਚੰਦ੍ਰਮਾਂ ਤੋਂ ਵੀ ਵਧਕੇ ਸੁੰਦਰ ਸੀ, ਉਹ ਆਪਣੇ ਪਤੀ ਦੀ ਸੁੰਦਰਤਾ ਨੂੰ ਵੇਖਕੇ ਹੀ ਜੀਉਂਦੀ ਸੀ ਅਤੇ ਬਿਨਾਂ ਉਹਦੇ ਵੇਖੇ ਪਾਣੀ ਨਹੀਂ ਪੀਂਦੀ ਸੀ॥ ੨॥

**ਤਾ ਕੇ ਪਤਿ ਕੋ ਰੂਪਿ ਅਪਾਰਾ॥ ਰੀਝਿ ਦਿਯਾ ਤਾ ਕੋ ਕਰਤਾਰਾ॥**
**ਉਦੈ ਕਰਨ ਤਾ ਕੌ ਸੁਭ ਨਾਮਾ॥ ਸ਼ੀਲ ਮੰਜਰੀ ਤਾ ਕੀ ਬਾਮਾ॥ ੩॥**

ਅਰਥ—ਉਹਦੇ ਪਤੀ ਦਾ ਰੂਪ ਵੀ ਬੇਅੰਤ ਸੀ, ਜਿਹੜਾ ਕਿ ਪਰਮਾਤਮਾ ਨੇ ਉਹਨੂੰ ਪ੍ਰਸੰਨ ਹੋ ਕੇ ਦਿਤਾ ਸੀ। ਉਹਦਾ ਨਾਂ ਉਦੈ ਕਰਨ ਸੀ ਤੇ ਉਸਦੀ ਪਤਨੀ ਦਾ ਨਾਂ ਸ਼ੀਲ ਮੰਜਰੀ ਸੀ॥ ੩॥

**ਦੋਹਰਾ॥ ਰੂਪ ਅਨੂਪਮ ਸ਼ਾਹੁ ਕੋ ਜੋ ਨਿਰਖਤ ਬਰ ਨਾਰਿ॥**
**ਲੋਕ ਲਾਜ ਕਹੱ ਛੋਰਿ ਕਰਿ ਤਾਂ ਕਹੱ ਰਹਤ ਨਿਹਾਰਿ॥ ੪॥**

ਅਰਥ—ਉਸ ਸ਼ਾਹੂਕਾਰ ਦਾ ਰੂਪ ਉਪਮਾ ਰਹਿਤ ਸੀ ਤੇ ਜੋ ਵੀ ਇਸਤ੍ਰੀ ਉਹਨੂੰ ਵੇਖਦੀ ਸੀ, ਲੋਕ-ਲਾਜ ਦਾ ਤਿਆਗ ਕਰਕੇ ਉਹਨੂੰ ਵੇਖਦੀ ਹੀ ਰਹਿ ਜਾਂਦੀ ਸੀ॥ ੪॥

**ਚੌਪਈ॥ ਏਕ ਤ੍ਰਿਯਾ ਕੇ ਇਮਿ ਚਿਤ ਆਈ॥ ਹੇਰਿ ਰੂਪ ਤਾ ਕੋ ਲਲਚਾਈ॥**

ਕਵਨ ਕਹਾ ਚਿਤ ਚਰਿਤ ਬਨੈਯੈ।। ਜਾ ਤੇ ਸ਼ਾਹੁ ਮੀਤ ਕਰਿ ਪੈਯੈ।। ੫।।

ਅਰਥ—ਇਕ ਇਸਤ੍ਰੀ ਦਾ ਮਨ ਉਹਦੇ ਰੂਪ ਨੂੰ ਵੇਖਕੇ ਬਹੁਤ ਲਲਚਾ ਉਠਿਆ। ਉਹਨੇ ਸੋਚਿਆ ਕਿ ਕਿਹੜਾ ਚਲਿੱਤਰ ਖੇਡਿਆ ਜਾਵੇ ਜਿਹਦੇ ਨਾਲ ਸ਼ਾਹੂਕਾਰ ਮੇਰੇ ਵੱਸ ਵਿਚ ਹੋ ਜਾਏ।। ੫।।

ਤਾ ਕੀ ਤ੍ਰਿਯ ਸੋਂ ਪ੍ਰੀਤਿ ਲਗਾਈ।। ਧਰਮ ਬਹਿਨ ਅਪਨੀ ਠਹਰਾਈ।।
ਨਈ ਨਈ ਨਿਤਿ ਕਥਾ ਸੁਨਾਵੈ।। ਸ਼ਾਹੁ ਤ੍ਰਿਯਾ ਕਹੱ ਅਧਿਕ ਰਿਝਾਵੈ।। ੬।।

ਅਰਥ—ਉਹਨੇ ਸ਼ਾਹੂਕਾਰ ਦੀ ਇਸਤ੍ਰੀ ਨਾਲ ਪ੍ਰੀਤ ਕੀਤੀ ਤੇ ਉਹਨੂੰ ਆਪਣੀ ਧਰਮ-ਭੈਣ ਬਣਾ ਲਿਆ। ਉਹ ਉਹਨੂੰ ਰੋਜ਼ ਨਵੀਆਂ ਨਵੀਆਂ ਕਹਾਣੀਆਂ ਸੁਣਾਉਂਦੀ ਤੇ ਉਹਨੂੰ ਬਹੁਤ ਪ੍ਰਸੰਨ ਕਰਨ ਲਗੀ।। ੬।।

ਸੁਨਿ ਸ਼ਾਹੁਨਿ ਤੁਹਿ ਕਥਾ ਸੁਨਾਊਂ।। ਤੁਮਰੇ ਚਿਤ ਕੋ ਗਰਬੁ ਮਿਟਾਊਂ।।
ਜੈਸੋ ਅਤਿ ਸੁੰਦਰ ਪਤਿ ਤੇਰੌ।। ਤੈਸੋ ਹੀ ਚੀਨਹੁ ਪਿਯ ਮੇਰੌ।। ੭।।

ਪਦ ਅਰਥ—ਸਾਹੁਨਿ=ਸ਼ਾਹੂਕਾਰਨੀ। ਚੀਨਹੁ=ਜਾਣੋ।

ਅਰਥ—ਉਹ ਆਖਣ ਲਗੀ ਕਿ ਹੇ ਸ਼ਾਹੂਕਾਰਨੀ! ਸੁਣੋ, ਮੈਂ ਤੁਹਾਨੂੰ ਇਕ ਕਥਾ ਸੁਣਾਉਂਦੀ ਹਾਂ ਤੇ ਤੁਹਾਡੇ ਮਨ ਦਾ ਹੰਕਾਰ ਦੂਰ ਕਰਦੀ ਹਾਂ। ਜਿਸ ਤਰ੍ਹਾਂ ਤੇਰਾ ਪਤੀ ਬਹੁਤ ਸੁੰਦਰ ਹੈ, ਇਸ ਤਰ੍ਹਾਂ ਹੀ ਮੇਰਾ ਪਤੀ ਵੀ ਬਹੁਤ ਸੁੰਦਰ ਹੈ।। ੭।।

ਦੋਹਰਾ।। ਤੇਰੇ ਅਰੁ ਮੇਰੇ ਪਤਿਹ ਭੇਦ ਰੂਪ ਨਹਿ ਕੋਇ।।
ਉਠਿ ਕਰਿ ਆਪੁ ਬਿਲੋਕਿਯੈ ਤੋਰ ਕਿ ਮੋਰੋ ਹੋਇ।। ੮।।

ਅਰਥ—ਤੇਰੇ ਅਤੇ ਮੇਰੇ ਪਤੀ ਦੇ ਰੂਪ ਵਿਚ ਕੋਈ ਫਰਕ ਨਹੀਂ। ਆਓ, ਆਪ ਉਠ ਕੇ ਦੇਖੋ ਤੇਰਾ ਪਤੀ ਹੈ ਜਾਂ ਮੇਰਾ ਪਤੀ ਹੈ।। ੮।।

ਚੌਪਈ।। ਆਜੁ ਸਾਂਝਿ ਨਿਜੁ ਪਤਿਹਿ ਲਿਯੈਹੋਂ।। ਤੁਮਰੀ ਦ੍ਰਿਸ਼ਟਿ ਅਗੋਚਰ ਕੈਹੋਂ।।
ਸ਼ਾਹੁ ਤ੍ਰਿਯਹਿ ਕਛੁ ਭੇਦ ਨ ਪਾਯੋ।। ਤਿਹੱ ਦੇਖਨ ਕਹ ਚਿਤ ਲਲਚਾਯੋ।। ੯।।

ਅਰਥ—ਅਜ ਸੰਧਿਆ ਵੇਲੇ ਮੈਂ ਆਪਣੇ ਪਤੀ ਨੂੰ ਲਿਆਵਾਂਗੀ ਤੇ ਤੁਹਾਨੂੰ ਵਿਖਾਵਾਂਗੀ। ਸ਼ਾਹੂਕਾਰਨੀ ਇਸ ਭੇਦ ਨੂੰ ਨਾ ਸਮਝ, ਸਕੀ ਤੇ ਉਹਦੇ ਪਤੀ ਨੂੰ ਵੇਖਣ ਦੀ ਇੱਛਾ ਕਰਨ ਲਗੀ।। ੯।।

ਆਪੁ ਅਗਮਨੇ ਤ੍ਰਿਯਾ ਉਚਾਰੇ।। ਸ਼ਾਹੁ ਕੁਕ੍ਰਿਆ ਨਾਰਿ ਤਿਹਾਰੇ।।
ਤਾ ਕੋ ਸਕਲ ਚਰਿਤ੍ਰ ਦਿਖੈਹੋਂ।। ਤੁਮ ਕੋ ਮੀਤ ਆਪਨੋ ਕੈਹੋਂ।। ੧੦।।

ਅਰਥ—ਉਸ ਇਸਤ੍ਰੀ ਨੇ ਆਪ ਅਗੇ ਹੋ ਕੇ ਉਸ ਸ਼ਾਹੂਕਾਰ ਨੂੰ ਆਖਿਆ ਕਿ ਤੁਹਾਡੀ ਇਸਤ੍ਰੀ ਮਾੜੇ

*************************************************************

ਕੰਮ ਕਰਨ ਵਾਲੀ ਹੈ। ਮੈਂ ਤੁਹਾਨੂੰ ਉਹਦਾ ਆਚਰਣ ਵਿਖਾਵਾਂਗੀ, ਤੁਸੀਂ ਮੇਰੇ ਮਿੱਤਰ ਬਣ ਜਾਓ।। ੧੦।।

**ਤਬ ਤੁਮ ਗਵਨ ਹਮਾਰੇ ਕੀਜੋ।। ਨਿਜੁ ਤ੍ਰਿਯ ਚਰਿਤ੍ਰ ਦੇਖਿ ਜਬ ਲੀਜੋ।।**
**ਤਹਾਂ ਠਾਢ ਤੁਮ ਕੋ ਲੈ ਕਰਿਹੌਂ।। ਮੀਤ ਆਯੋ ਤਵ ਤਾਹਿ ਉਚਰਿਹੌਂ।। ੧੧।।**

ਅਰਥ—ਆਪਣੀ ਇਸਤਰੀ ਦਾ ਆਚਰਣ ਵੇਖਣ ਵਾਸਤੇ ਤੁਸੀਂ ਮੇਰੇ ਮਿੱਤਰ ਬਣਕੇ ਮੇਰੇ ਨਾਲ ਆਉ, ਮੈਂ ਤੁਹਾਨੂੰ ਆਪਣੇ ਨਾਲ ਖੜਾ ਕਰਕੇ ਇਹ ਆਖਾਂਗੀ ਕਿ ਮੇਰਾ ਪਤੀ ਆਇਆ ਹੈ।। ੧੧।।

**ਦੋਹਰਾ।। ਜਬ ਵਹੁ ਤਾਕੀ ਛੋਰਿ ਤ੍ਰਿਯ ਨਿਰਖੈ ਨੈਨ ਪਸਾਰਿ।।**
**ਤਬ ਤੁਮ ਅਪਨੇ ਚਿਤ ਬਿਖੈ ਲੀਜਹੁ ਚਰਿਤ ਬਿਚਾਰਿ।। ੧੨।।**

ਅਰਥ—ਜਦੋਂ ਉਹ ਬਾਰੀ ਖੋਲ੍ਹਕੇ ਅੱਖਾਂ ਪਾੜ ਪਾੜ ਕੇ ਤੁਹਾਡੇ ਵਲ ਵੇਖੇਗੀ ਤਾਂ ਤੁਸੀ ਆਪਣੇ ਮਨ ਵਿਚ ਉਹਦੇ ਆਚਰਣ ਬਾਰੇ ਅਪਣਾਂ ਵਿਚਾਰ ਬਣਾ ਲੈਣਾਂ।। ੧੨।।

**ਤਹਾਂ ਠਾਢ ਤਾ ਕੌ ਕਿਯਾ ਆਪੁ ਗਈ ਤਿਹੱ ਪਾਸ।।**
**ਮੋ ਪਤਿ ਆਯੋ ਦੇਖਿਯੈ ਚਿਤ ਕੋ ਛੋਰਿ ਬਿਸ੍ਵਾਸ।। ੧੩।।**

ਅਰਥ—ਉਹਨੂੰ ਉਥੇ ਖੜਾ ਕਰਕੇ ਉਹ ਸ਼ਾਹੂਕਾਰਨੀ ਦੇ ਕੋਲ ਗਈ ਤੇ ਆਖਣ ਲਗੀ, ਮੇਰਾ ਪਤੀ ਆਇਆ ਹੈ, ਤੂੰ ਭਰੋਸੇ ਨਾਲ ਉਹਨੂੰ ਵੇਖ ਲੈ।। ੧੩।।

**ਚੌਪਈ।। ਤਾ ਕੀ ਕਹੀ ਕਾਨ ਤ੍ਰਿਯ ਧਰੀ।। ਤਾ ਕੀ ਛੋਰਿ ਦ੍ਰਿਸ਼ਟਿ ਜਬ ਕਰੀ।।**
**ਯਹ ਕੌਤਕ ਸਭ ਸ਼ਾਹੁ ਨਿਹਾਰਯੋ।। ਦੁਰਾਚਾਰ ਇਹੱ ਨਾਰਿ ਬਿਚਾਰਯੋ।। ੧੪।।**

ਅਰਥ—ਸ਼ਾਹੂਕਾਰਨੀ ਨੇ ਉਸ ਇਸਤ੍ਰੀ ਦੀ ਗੱਲ ਨੂੰ ਮੰਨਿਆ ਅਤੇ ਬਾਰੀ ਖੋਲ੍ਹਕੇ ਵੇਖਣ ਲਗੀ, ਸ਼ਾਹੂਕਾਰ ਨੇ ਇਹ ਸਾਰਾ ਕੌਤਕ ਵੇਖਿਆ ਤੇ ਆਪਣੀ ਇਸਤ੍ਰੀ ਨੂੰ ਦੁਰਾਚਾਰਨੀ ਸਮਝਣ ਲਗਾ।। ੧੪।।

**ਮੋ ਸੋ ਸੱਤਿ ਤਵਨ ਤ੍ਰਿਯ ਕਹਯੋ।। ਯੌਂ ਕਹਿ ਸ਼ਾਹੁ ਮੋਨਿ ਹ੍ਵੈ ਰਹਯੋ।।**
**ਨਿਜ ਤ੍ਰਿਯ ਭਏ ਨੇਹ ਤਜਿ ਦੀਨੋ।। ਤਿਹ ਤ੍ਰਿਅ ਸਾਥ ਯਰਾਨੋ ਕੀਨੋ।। ੧੫।।**

ਅਰਥ—ਇਹ ਸੋਚ ਕੇ ਕਿ ਮੈਨੂੰ ਉਸ ਇਸਤ੍ਰੀ ਨੇ ਠੀਕ ਹੀ ਆਖਿਆ ਹੈ, ਸ਼ਾਹੂਕਾਰ ਚੁਪ ਹੋ ਗਿਆ, ਉਹਨੇ ਆਪਣੀ ਇਸਤ੍ਰੀ ਨਾਲ ਪ੍ਰੇਮ ਛੱਡ ਦਿੱਤਾ ਤੇ ਉਸ ਇਸਤ੍ਰੀ ਨਾਲ ਯਾਰੀ ਲਾ ਲਈ।। ੧੫।।

**ਦੋਹਰਾ।। ਛਲਯੋ ਸ਼ਾਹੁ ਤ੍ਰਿਯ ਤ੍ਰਿਯਾਜੁਤ ਐਸੋ ਚਰਿਤ ਸੁਧਾਰਿ।।**
**ਤਾ ਸੋ ਨੇਹੁ ਤੁਰਾਇਕੈ ਕਿਯਾ ਆਪੁਨੋ ਯਾਰ।। ੧੬।। ੧।।**

ਪਦ ਅਰਥ—ਤੁਰਾਇਕੈ=ਤੋੜ ਕੇ।

*************************************************************

ਅਰਥ—ਉਸ ਇਸਤ੍ਰੀ ਨੇ ਆਪਣੇ ਪਖੰਡ ਦੇ ਜ਼ੋਰ ਨਾਲ ਉਸ ਸ਼ਾਹੂਕਾਰ ਨੂੰ ਛਲ ਲਿਆ ਤੇ ਉਹਦੇ ਨਾਲੋਂ ਉਹਦਾ ਸਬੰਧ ਤੁੜਵਾਕੇ ਉਹਨੂੰ ਆਪਣਾ ਯਾਰ ਬਣਾ ਲਿਆ।। ੧੬।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੫੧।। ੮੭੭।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕਵੰਜਵੀਂ ਕਥਾ ਸਮਾਪਤ।। ੫੧।। ੮੭੭।। ਚਲਦਾ।।

# ਚਲਿੱਤਰ ਬਵੰਜਵਾਂ

## ਕਥਾ ਰਾਜਾ ਬਿਜੈ ਸਿੰਘ ਦੀ ਕੰਨਿਆ

**ਚੌਪਈ।। ਉੱਤਰ ਦੇਸ ਨ੍ਰਿਪਤਿ ਇਕ ਭਾਰੋ।। ਸੂਰਜ ਬੰਸ ਬਿਖੈ ਉਜਿਯਾਰੋ।।**
**ਇੰਦ੍ਰ ਪ੍ਰਭਾ ਤਾ ਕੀ ਪਟਰਾਨੀ।। ਬਿਜੈ ਸਿੰਘ ਰਾਜਾ ਬਰ ਆਨੀ।। ੧।।**

ਅਰਥ—ਉੱਤਰ ਦੇਸ਼ ਵਿਚ ਇਕ ਵੱਡਾ ਰਾਜਾ ਸੀ, ਜੋ ਕਿ ਸੂਰਜ ਬੰਸ ਦਾ ਉਜਾਲਾ ਸੀ। ਉਹਦੀ ਵੱਡੀ ਰਾਣੀ ਇੰਦ੍ਰ ਪ੍ਰਭਾ ਸੀ ਤੇ ਉਸ ਦਾਨੀ ਰਾਜੇ ਦਾ ਨਾਂ ਬਿਜੈ ਸਿੰਘ ਸੀ।। ੧।।

**ਦੋਹਰਾ।। ਏਕ ਸੁਤਾ ਤਾ ਕੇ ਭਵਨ ਅਮਿਤ ਰੂਪ ਕੀ ਖਾਨਿ।।**
**ਕਾਮਦੇਵ ਠਟਕੇ ਰਹਤ ਰਤਿ ਸਮ ਤਾਹਿ ਪਛਾਨਿ।। ੨।।**

ਅਰਥ—ਉਹਨਾਂ ਦੀ ਇਕ ਵੱਡੇ ਰੂਪ ਵਾਲੀ ਸੁੰਦਰ ਧੀ ਸੀ, ਜਿਸਨੂੰ ਕਾਮਦੇਵ ਵੀ ਰੱਤੀ ਦੇ ਸਮਾਨ ਸੁੰਦਰ ਮੰਨਦਾ ਸੀ।। ੨।।

**ਚੌਪਈ।। ਜੋਬਨ ਅਧਿਕ ਤਾਹਿ ਜਬ ਭਯੋ।। ਲੈ ਤਾ ਕੋ ਗੰਗਾ ਪਿਤੁ ਗਯੋ।।**
**ਬਡੇ ਬਡੇ ਰਾਜਾ ਤਹੱ ਐਹੈ।। ਤਿਨ ਮੈ ਭਲੋ ਹੇਰਿ ਤਹ ਦੈਹੈ।। ੩।।**

ਅਰਥ—ਜਦੋਂ ਉਹ ਕੰਨਿਆ ਬਹੁਤ ਜਵਾਨ ਹੋਈ ਤਾਂ ਉਹਦਾ ਪਿਤਾ ਇਹ ਸੋਚਕੇ ਉਹਨੂੰ ਗੰਗਾ ਕਿਨਾਰੇ ਲੈ ਗਿਆ ਕਿ ਉਥੇ ਵਡੇ ਵਡੇ ਰਾਜਿਆਂ 'ਚੋਂ ਕੋਈ ਚੰਗਾ ਵਰ ਲਭ ਦੇਵੇਗਾ।। ੩।।

**ਚਲੇ ਚਲੇ ਗੰਗਾ ਪਹਿ ਆਏ।। ਬੰਧ ਸੁਤਾ ਇਸਤ੍ਰਿਨ ਸੰਗ ਲਜਾਏ।।**
**ਸ੍ਰੀ ਜਾਨਵਿ ਕੋ ਦਰਸਨ ਕੀਨੋ।। ਪੂਰਬ ਪਾਪ ਬਿਦਾ ਕਰਿ ਦੀਨੋ।। ੪।।**

ਪਦ ਅਰਥ—ਜਾਨਵਿ=ਗੰਗਾ। ਪੂਰਬ ਪਾਪ=ਪਿਛਲੇ ਪਾਪ।

ਅਰਕ—ਬਹੁਤ ਸਾਰੀਆਂ ਇਸਤ੍ਰੀਆਂ ਨਾਲ ਉਹ ਚਲਦੇ ਚਲਦੇ ਗੰਗਾ ਕਿਨਾਰੇ ਆ ਪਹੁੰਚੇ, ਸ੍ਰੀ ਗੰਗਾ ਦੇ ਦਰਸ਼ਨ ਕੀਤੇ ਤੇ ਪਿਛਲੇ ਜਨਮ ਦੇ ਪਾਪਾਂ ਦਾ ਤਿਆਗ ਕੀਤਾ।। ੪।।

****************************************************************

ਬਡੇ ਬਡੇ ਭੂਪਤਿ ਤਹ ਆਏ।। ਤਵਨਿ ਕੁਅਰਿ ਕੋ ਸਕਲ ਦਿਖਾਏ।।
ਇਨ ਪਰ ਦ੍ਰਿਸ਼ਟਿ ਸਭਨ ਪਰ ਕਰਿਯੈ।। ਜੋ ਜਿਯ ਰੁਚੈ ਤਿਸੀ ਕੌ ਬਰਿਯੈ।। ੫।।

ਅਰਥ—ਉਥੇ ਆਏ ਸਾਰੇ ਵੱਡੇ ਵੱਡੇ ਰਾਜੇ, ਰਾਜ ਕੁਮਾਰੀ ਨੂੰ ਵਿਖਾਏ ਤੇ ਆਖਿਆ ਕਿ ਇਹਨਾਂ ਸਾਰਿਆਂ ਨੂੰ ਦ੍ਰਿਸ਼ਟੀ ਗੋਚਰ ਕਰੋ, ਜਿਸਨੂੰ ਚਾਹੋ, ਉਹਨੂੰ ਵਰ ਲਵੋ।। ੫।।

ਦੋਹਰਾ।। ਹਰਿ ਨ੍ਰਿਪਤਿ ਸੁਤ ਨ੍ਰਿਪਨ ਕੇ ਕੰਨਜਾਂ ਕਹੀ ਬਿਚਾਰ।।
ਸੁਭਟ ਸਿੰਘ ਸੁੰਦਰ ਸੁਘਰ ਬਰਹੋ ਵਹੈ ਕੁਮਾਰ।। ੬।।

ਅਰਥ—ਰਾਜ ਕੁਮਾਰਾਂ ਨੂੰ ਵੇਖਕੇ ਰਾਜਕੁਮਾਰੀ ਨੇ ਵਿਚਾਰਕੇ ਆਖਿਆ ਕਿ ਸੁਭਟ ਸਿੰਘ ਨਾਂ ਦੇ ਸੁੰਦਰ ਰਾਜਕੁਮਾਰ ਨਾਲ ਹੀ ਉਹ ਵਿਆਹ ਕਰੇਗੀ।। ੬।।

ਅਧਿਕ ਰੂਪ ਤਾ ਕੋ ਨਿਰਖਿ ਸਭ ਰਾਜਾ ਰਿਸਿ ਖਾਹਿ।।
ਜਿਯੋ ਕਿਯੋ ਯਾਹਿ ਬਿਵਾਹਿਕੈ ਗ੍ਰਿਹਿ ਅਪੁਨੇ ਲੈ ਜਾਹਿ।।੭।।

ਪਦ ਅਰਥ—ਰਿਸਿ=ਗੁੱਸਾ, ਈਰਖਾ। ਬਿਵਾਹਿਕੈ=ਵਿਆਹਕੇ।

ਅਰਥ—ਉਹਦੇ ਰੂਪ ਨੂੰ ਵੇਖਕੇ ਸਾਰੇ ਰਾਜੇ ਈਰਖਾ ਕਰ ਰਹੇ ਸਨ ਅਤੇ ਸੋਚ ਰਹੇ ਸਨ ਕਿ ਕਿਸੇ ਤਰ੍ਹਾਂ ਵੀ ਇਹਨੂੰ ਵਿਆਹ ਕੇ ਲੈ ਜਾਈਏ।। ੭।।

ਚੌਪਈ।। ਭੂਪਤਿ ਸਕਲ ਅਧਿਕ ਰਿਸਿ ਕਰੈਂ।। ਹਾਥ ਹਥਜਾਰਨ ਊਪਰ ਧਰੈਂ।।
ਕੁਪਿ ਕੁਪਿ ਬਚਨ ਬਕਤ੍ਰ ਤੇ ਕਹੈਂ।। ਬਿਨੁ ਰਨ ਕਿਯੇ ਆਜੁ ਨਹਿ ਰਹੈਂ।। ੮।।

ਅਰਥ—ਸਾਰੇ ਰਾਜੇ (ਰਾਜਕੁਮਾਰੀ ਦਾ ਫੈਸਲਾ ਸੁਣਕੇ) ਬਹੁਤ ਕ੍ਰੋਧ ਵਿਚ ਆਏ ਤੇ ਹਥਿਆਰਾਂ ਉਤੇ ਹੱਥ ਰੱਖਣ ਲਗੇ। ਉਹ ਗੁਸੇ ਹੋਕੇ ਆਖਣ ਲਗੇ ਕਿ ਅਜ ਯੁੱਧ ਕੀਤੇ ਬਿਨਾਂ ਨਹੀਂ ਜਾਣ ਦਿਆਂਗੇ।। ੮।।

ਰਾਇ ਪ੍ਰੋਹਿਤਨ ਲਿਯਾ ਬੁਲਾਈ।। ਸੁਭਟ ਸਿੰਘ ਪ੍ਰਤਿ ਦਏ ਪਠਾਈ।।
ਮੋ ਪਰ ਕਹੀ ਅਨੁਗ੍ਰਹੁ ਕਰਿਯੈ।। ਬੇਦ ਬਿਧਾਨ ਸਹਿਤ ਇਹ ਬਰਿਯੈ।। ੯।।

ਅਰਥ—ਰਾਜੇ ਨੇ ਬ੍ਰਾਹਮਣਾਂ ਨੂੰ ਸਦ ਲਿਆ ਤੇ ਸੁਭਟ ਸਿੰਘ ਨੂੰ ਬੁਲਾ ਭੇਜਿਆ। ਉਹਨੂੰ ਆਖਿਆ ਕਿ ਆਪ ਮੇਰੇ ਤੇ ਕ੍ਰਿਪਾ ਕਰਕੇ ਵੇਦ ਰੀਤੀ ਅਨੁਸਾਰ ਰਾਜ ਕੁਮਾਰੀ ਨਾਲ ਵਿਆਹ ਕਰੋ।। ੯।।

(ਦ: ਗ੍ਰੰ: ਪੰਨਾ ੮੭੬)

ਦੋਹਰਾ।। ਸੁਭਟ ਸਿੰਘ ਐਸੇ ਕਹੀ ਤ੍ਰਿਯ ਮੁਰ ਆਗੇ ਏਕ।।

++++++++++++++++++++++++++++++++++++++++++++++++++++++++++++++

ਬਜਾਹ ਦੂਸਰੌ ਨਾ ਕਰੌਂ ਜੌਂ ਜਨ ਕਹੈ ਅਨੇਕ॥ ੧੦॥

ਅਰਥ—ਸੁਭਟ ਸਿੰਘ ਨੇ ਆਖਿਆ ਕਿ ਮੇਰੇ ਕੋਲ ਇਸ ਤਰ੍ਹਾਂ ਦੀ ਸੁੰਦਰ ਇਸਤਰੀ ਪਹਿਲਾਂ ਹੀ ਹੈ। ਇਸ ਲਈ ਮੈਂ ਅਨੇਕ ਲੋਕਾਂ ਦੇ ਆਖਣ ਤੇ ਵੀ ਵਿਆਹ ਨਹੀਂ ਕਰਾਂਗਾ॥ ੧੦॥

ਚੌਪਈ॥ ਪ੍ਰੋਹਿਤ ਭੂਪਤਿ ਸੌ ਇਹ ਉਚਰੈ॥ ਸੁਭਟ ਸਿੰਘ ਯਾ ਕੋ ਨਹਿ ਬਰੈ॥
ਤਾ ਤੇ ਕਛੂ ਜਤਨ ਪ੍ਰਭ ਕੀਜੈ॥ ਇਹ ਕੰਨਜਾ ਅਵਰੈ ਨ੍ਰਿਪ ਦੀਜੈ॥ ੧੧॥

ਅਰਥ—ਬ੍ਰਾਹਮਣਾਂ ਨੇ ਰਾਜੇ ਨੂੰ ਦਸਿਆ ਕਿ ਸੁਭਟ ਸਿੰਘ ਇਹ ਵਿਆਹ ਨਹੀਂ ਕਰੇਗਾ। ਹੁਣ ਤੁਸੀਂ ਯਤਨ ਕਰਕੇ ਇਹ ਕੰਨਿਆਂ ਕਿਸੇ ਹੋਰ ਰਾਜੇ ਨਾਲ ਵਿਆਹ ਦਿਓ॥ ੧੧॥

ਦੋਹਰਾ॥ ਤਬ ਕੰਨਜਾ ਐਸੇ ਕਹੀ ਬਚਨ ਪਿਤਾ ਕੇ ਸਾਥ॥
ਜੋ ਕੋ ਜੁੱਧ ਜੀਤੈ ਮੁਝੈ ਵਹੈ ਹਮਾਰੋ ਨਾਥ॥ ੧੨॥

ਅਰਥ—ਤਦ ਕੰਨਿਆਂ ਨੇ ਪਿਤਾ ਨੂੰ ਇਸ ਤਰ੍ਹਾਂ ਆਖਿਆ ਕਿ ਜੁੱਧ ਵਿਚ ਜੋ ਮੈਨੂੰ ਜਿੱਤੇਗਾ, ਉਹਦੇ ਨਾਲ ਵਿਆਹ ਕਰਾਂਗੀ ਤੇ ਉਹ ਮੇਰਾ ਮਾਲਕ ਹੋਵੇਗਾ॥ ੧੨॥

ਚੌਪਈ॥ ਸਭ ਭੂਪਨ ਨ੍ਰਿਪ ਐਸ ਸੁਨਾਯੋ॥ ਆਪ ਜੁੱਧ ਕੋ ਬਿਵਤ ਬਨਾਯੋ॥
ਜੋ ਕੋਊ ਤੁਮਲ ਜੁਧ ਹਜਾਂ ਕਰਹੈ॥ ਵਹੈ ਯਾਹਿ ਕੰਨਜਾਂ ਕਹੁ ਬਰਿ ਹੈ॥ ੧੩॥

ਅਰਥ—ਸਾਰੇ ਰਾਜਿਆਂ ਨੂੰ ਰਾਜੇ ਨੇ ਆਪਣਾ ਫੈਸਲਾ ਸੁਣਾਇਆ ਅਤੇ ਆਪ ਜੁੱਧ ਦੀ ਵਿਉਂਤ ਬਣਾਉਣ ਲੱਗਾ। ਜੋ ਕੋਈ ਭਾਰੀ ਯੁੱਧ ਕਰੇਗਾ, ਉਸ ਨਾਲ ਇਸ ਕੰਨਿਆਂ ਦਾ ਵਿਆਹ ਹੋਵੇਗਾ॥ ੧੩॥

ਦੋਹਰਾ॥ ਸੁਨਤ ਬਚਨ ਬੀਰਾਨ ਕੇ ਚਿਤ ਮੈ ਭਯਾ ਅਨੰਦ॥
ਮਥਿ ਸਮੁੰਦ੍ਰ ਦਲ ਪਾਇ ਹੈਂ ਆਜੁ ਕੁਅਰਿ ਮੁਖ ਚੰਦ॥ ੧੪॥

ਅਰਥ—ਇਹ ਗੱਲ ਸੁਣਕੇ ਸੂਰਮਿਆਂ ਦੇ ਮਨ ਵਿਚ ਬੜਾ ਅਨੰਦ ਹੋਇਆ ਕਿ ਅਜ ਜੁੱਧ ਪਿਛੋਂ ਰਾਜਕੁਮਾਰੀ ਦਾ ਚੰਦ੍ਰ-ਮੁਖ ਪ੍ਰਾਪਤ ਹੋਵੇਗਾ॥ ੧੪॥

ਚੌਪਈ॥ ਸਭਨ ਜੁੱਧ ਕੇ ਸਾਜ ਬਨਾਏ॥ ਗੰਗਾ ਤੀਰ ਬੀਰ ਚਲਿ ਆਏ॥
ਪਹਿਰਿ ਕਵਚ ਸਭ ਸੂਰ ਸੁਹਾਵੈਂ॥ ਡਾਰਿ ਪਾਖਰੈ ਤੁਰੈ ਨਚਾਵੈਂ॥ ੧੫॥

ਅਰਥ—ਸਭ ਨੇ ਜੁੱਧ ਦੀ ਤਿਆਰੀ ਕੀਤੀ ਤੇ ਸਾਰੇ ਸੂਰਮੇ ਚਲਕੇ ਗੰਗਾ ਕਿਨਾਰੇ ਆ ਪਹੁੰਚੇ। ਸੂਰਮੇ ਸੰਜੋਆਂ ਪਹਿਨਕੇ ਸੋਹਣੇ ਲਗ ਰਹੇ ਸਨ, ਘੋੜਿਆਂ ਤੇ ਕਾਠੀਆਂ ਪਾਕੇ ਨਚਾਉਣ ਲਗੇ॥ ੧੫॥

ਗਰਜੈਂ ਕਰੀ ਅਸ੍ਵ ਹਿਹਨਾਨੇ॥ ਪਹਿਰੇ ਕਵਚ ਸੂਰ ਨਿਜੁ ਕਾਨੇ॥

*********************************************************

**ਕਿਨਹੂੰ ਕਾਢਿ ਖੜਗ ਕਰ ਲੀਨੋ।। ਕਿਨੂੰ ਕੇਸਰਿਯਾ ਬਾਨਾ ਕੀਨੋ।। ੧੬।।**

ਪਦ ਅਰਥ—ਨਿਜੁ ਕਾਨੇ=ਨੇੜੇ ਆ ਕੇ। ਬਾਨਾ=ਪੁਸ਼ਾਕੇ। ਅਸੁ=ਘੋੜੇ।

ਅਰਥ—ਹਾਥੀ ਗੱਜਣ ਲਗੇ, ਘੋੜੇ ਹਿਣਕਣ ਲਗੇ ਤੇ ਸੂਰਮੇ ਸੰਜੋਆਂ ਪਹਿਨਕੇ ਨੇੜੇ ਆਉਣ ਲਗੇ। ਕਿਸੇ ਨੇ ਤਲਵਾਰ ਕੱਢ ਲਈ ਤੇ ਕਿਸੇ ਨੇ ਕੇਸਰੀ ਬਾਣਾਂ ਪਾ ਲਿਆ।। ੧੬।।

**ਦੋਹਰਾ।। ਕਿਨੂੰ ਤਿਲੌਨੇ ਬਸਤ੍ਰ ਕਰਿ ਕਟਿ ਸੋ ਕਸੀ ਕ੍ਰਿਪਾਨ।।**
**ਜੋ ਗੰਗਾ ਤਟ ਜੂਝਿਹੈ ਕਰਿ ਹੈਂ ਸ੍ਵਰਗ ਪਯਾਨ।। ੧੭।।**

ਪਦ ਅਰਥ—ਤਿਲੌਨੇ ਬਸਤ੍ਰ=ਲਾਲ ਕਪੜੇ। ਕਟਿ=ਲੱਕ। ਤਟ=ਕੰਢੇ, ਕਿਨਾਰੇ।

ਅਰਥ—ਕਿਸੇ ਨੇ ਲਾਲ ਕੱਪੜੇ ਪਾ ਲਏ ਤੇ ਕਿਸੇ ਨੇ ਲੱਕ ਨਾਲ ਕ੍ਰਿਪਾਨ ਬੰਨ੍ਹ ਲਈ। ਅਜ ਜੋ ਵੀ ਗੰਗਾ ਕਿਨਾਰੇ ਲੜੇਗਾ, ਉਹ ਸਵਰਗ ਨੂੰ ਜਾਏਗਾ।। ੧੭।।

**ਜੋਰਿ ਅਨਿਨ ਰਾਜਾ ਚੜ੍ਹੇ ਪਰਾ ਨਿਸਾਨੇ ਘਾਵ।।**
**ਭਾਂਤਿ ਭਾਂਤਿ ਜੋਧਾ ਲਰੇ ਅਧਿਕ ਹ੍ਰਿਦੈ ਕਰ ਚਾਵ।। ੧੮।।**

ਅਰਥ—ਅਨੇਕਾਂ ਰਾਜਿਆਂ ਨੇ ਫੌਜ ਨਾਲ ਚੜ੍ਹਾਈ ਕਰ ਦਿੱਤੀ ਤੇ ਨਗਾਰੇ ਖੜਕਨ ਲਗੇ। ਅਨੇਕਾਂ ਯੋਧੇ ਮਨ ਵਿਚ ਵੱਡਾ ਚਾਅ ਲੈ ਕੇ ਕਈ ਤਰ੍ਹਾਂ ਨਾਲ ਯੁੱਧ ਕਰਨ ਲਗੇ।। ੧੮।।

**ਚੌਪਈ।। ਤਬ ਕੰਨਜਾ ਸਭ ਸਖੀ ਬੁਲਾਈ।। ਭਾਂਤਿ ਭਾਂਤਿ ਸੋ ਕਰੀ ਬਡਾਈ।।**
**ਕੈ ਲਰਿ ਕਰਿ ਸੁਰਸਰਿ ਤਟ ਮਰਿਹੌ।। ਨਾਤਰ ਸੁਭਟ ਸਿੰਘ ਕਹ ਬਰਿਹੌ।।੧੯।।**

ਅਰਥ—ਤਦ ਕੰਨਿਆਂ ਨੇ ਸਾਰੀਆਂ ਸਖੀਆਂ ਨੂੰ ਬੁਲਾਇਆ ਤੇ ਕਈ ਤਰ੍ਹਾਂ ਨਾਲ ਉਹਨਾਂ ਦੀ ਪ੍ਰਸੰਸਾ ਕੀਤੀ। ਉਹ ਆਖਣ ਲਗੀ ਕਿ ਜਾਂ ਤਾਂ ਗੰਗਾ ਕਿਨਾਰੇ ਲੜ ਮਰਾਂਗੀ ਨਹੀਂ ਤਾਂ ਸਿਰਫ ਸੁਭਟ ਸਿੰਘ ਨਾਲ ਹੀ ਵਿਆਹ ਕਰਾਂਗੀ।। ੧੯।।

**ਦੋਹਰਾ।। ਤਬ ਕੰਨਜਾ ਐਸੇ ਕਹੇ ਸਕਲ ਸਖਿਨ ਸੌਂ ਬੈਨ।।**
**ਬਿਕਟ ਕਟਕ ਕੇ ਸੁਭਟ ਭਟ ਪਠਵੌਂ ਜਮ ਕੇ ਐਨ।। ੨੦।।**

ਅਰਥ—ਤਦ ਕੰਨਿਆ ਨੇ ਸਾਰੀਆਂ ਸਹੇਲੀਆਂ ਨੂੰ ਇਸ ਤਰ੍ਹਾਂ ਆਖਿਆ ਕਿ ਅਜ ਮੈਂ ਸਾਰੇ ਨਾ ਕੱਟੇ ਜਾਣ ਵਾਲੇ ਸੂਰਮਿਆਂ ਨੂੰ ਮਾਰ ਦਿਆਂਗੀ।। ੨੦।।

**ਸਕਲ ਸਖਿਨ ਕੋ ਸ਼ਸਤ੍ਰ ਦੈ ਅਵਰ ਕਵਚ ਪਹਿਰਾਇ।।**
**ਨਿਕਸਿ ਆਪੁ ਠਾਢੀ ਭਈ ਜੈ ਦੁੰਦਭੀ ਬਜਾਇ।। ੨੧।।**

**************************************************************

ਅਰਥ—ਸਾਰੀਆਂ ਸਖੀਆਂ ਨੂੰ ਸ਼ਸਤ੍ਰ ਦੇਕੇ ਅਤੇ ਸੰਜੋਆਂ ਪਹਿਣਾਕੇ ਉਹ ਦੁੰਦਭੀ ਵਜਾਉਂਦੀ ਹੋਈ ਆਪ ਬਾਹਰ ਨਿਕਲ ਕੇ ਖਲੋ ਗਈ।। ੨੧।।

**ਚੌਪਈ।। ਕੰਨਿਜਾਂ ਰਥ ਆਰੂੜਿਤ ਭਈ।। ਜੁਧਿ ਸਮੱਗ੍ਰੀ ਸਭਿਯਨ ਦਈ।।**
**ਸਫਾਜੰਗ ਮਹਿ ਤੁਰੈ ਨਚਾਏ।। ਸੁਰ ਸੁਰਪਤਿ ਦੇਖਨ ਰਨ ਆਏ।। ੨੨।।**

ਅਰਥ—ਕੰਨਿਆਂ ਰਣ ਤੇ ਚੜ੍ਹ ਪਈ ਤੇ ਸਾਰਿਆਂ ਨੂੰ ਲੜਾਈ ਦਾ ਸਾਮਾਨ ਦੇ ਦਿੱਤਾ। ਲੜਾਈ ਦੇ ਮੈਦਾਨ ਵਿਚ ਉਹਨੇ ਘੋੜੇ ਨਚਾਏ, ਇੰਦਰ ਅਤੇ ਹੋਰ ਦੇਵਤੇ ਵੀ ਲੜਾਈ ਵੇਖਣ ਲਈ ਆਏ।। ੨੨।।

**ਦੋਹਰਾ।। ਉਮਡੇ ਅਮਿਤ ਅਨੇਕ ਦਲ ਬਾਰਦ ਬੂੰਦ ਸਮਾਨ।।**
**ਬਨਿ ਬਨਿ ਨ੍ਰਿਪ ਆਵਤ ਭਏ ਸਮਰ ਸੁਯੰਬਰ ਜਾਨ।। ੨੩।।**

ਅਰਥ—ਬੱਦਲਾਂ ਦੀਆਂ ਕਣੀਆਂ ਵਾਂਗ ਅਨੇਕਾਂ ਦਲ ਉਮਡ ਪਏ। ਰਾਜੇ ਸੁਅੰਬਰ ਦੀ ਗੱਲ ਸੁਣਕੇ ਸਜ-ਧਜ ਕੇ ਆਉਣ ਲਗੇ।। ੨੩।।

**ਚੌਪਈ।। ਮਚਯੋ ਤੁਮਲ ਜੁੱਧ ਤਹ ਭਾਰੀ।। ਨਾਚੇ ਸੂਰਬੀਰ ਹੰਕਾਰੀ।।**
**ਤਾਨਿ ਧਨੁ ਹਿਯਨ ਬਿਸਿਖ ਚਲਾਵਤ।। ਮਾਇ ਮਰੇ ਪਦ ਕੂਕਿ ਸੁਨਾਵਤ।। ੨੪।।**

ਪਦ ਅਰਥ—ਤੁਮਲ=ਭਾਰੀ। ਪਦ=ਸ਼ਬਦ। ਮਾਇ ਮਰੇ=ਹੇ ਮਾਂ ਮਰ ਗਏ।

ਅਰਥ—ਭਾਰੀ ਜੁੱਧ ਮਚ ਗਿਆ ਤੇ ਹੰਕਾਰੀ ਸੂਰਮੇ ਨੱਚਣ ਲਗੇ। ਧਨੁੱਖ ਕੱਸਕੇ ਤੀਰ ਚਲਾਉਣ ਲਗੇ ਤੇ ਸੂਰਮੇ 'ਹੇ ਮਾਂ ਮਰ ਗਏ' ਪੁਕਾਰਨ ਲਗੇ।। ੨੪।। (ਦ: ਗ੍ਰੰ: ਪੰਨਾ ੮੭੭)

**ਜਿਹ ਬਚਿਤ੍ਰ ਦੇ ਬਾਨ ਲਗਾਵੈ।। ਵਹੈ ਸੁਭਟ ਮ੍ਰਿਤੁ ਲੋਕ ਸਿਧਾਵੈ।।**
**ਜਾ ਪਰ ਤਮਕਿ ਤੇਗ ਦੀ ਝਾਰੈ।। ਤਾ ਕੋ ਮੂੱਡ ਕਾਟਿ ਹੀ ਡਾਰੈ।। ੨੫।।**

ਅਰਥ—ਜਿਸਨੂੰ ਤੀਰ ਮਾਰਿਆ ਜਾਂਦਾ ਸੀ, ਉਹੀ ਸੂਰਮਾ ਜਮ ਲੋਕ ਨੂੰ ਚਲਾ ਜਾਂਦਾ ਸੀ। ਜਿਸ ਉਤੇ ਕ੍ਰਿਪਾਨ ਦੀ ਚਮਕ ਪੈਂਦੀ, ਉਸਦਾ ਸਿਰ ਕੱਟ ਹੀ ਜਾਂਦਾ ਸੀ।। ੨੫।।

**ਕਾਹੂ ਸਿਮਟਿ ਸੈਹਥੀ ਹਨੈ।। ਏਕ ਸੁਭਟ ਮਨ ਮਾਹਿਨ ਗਨੈ।।**
**ਦੇਖੈਂ ਸੁਰ ਬਿਬਾਨ ਚੜਿ ਸਾਰੇ।। ਚਟਿ ਪਟ ਸੁਭਟ ਬਿਕਟ ਕਟਿ ਡਾਰੇ।। ੨੬।।**

ਅਰਥ—ਕਿਸੇ ਤੇ ਸੈਹਥੀ ਫੜਕੇ ਵਾਰ ਕੀਤਾ ਜਾਂਦਾ ਸੀ ਤੇ ਰਾਜਕੁਮਾਰੀ ਕਿਸੇ ਵੀ ਸੂਰਮੇ ਨੂੰ ਕੁਝ ਵੀ ਨਹੀਂ ਸਮਝ ਰਹੀ ਸੀ। ਸਾਰੇ ਦੇਵਤੇ ਬਬਾਨਾ ਤੇ ਚੜ੍ਹਕੇ ਵੇਖ ਰਹੇ ਸਨ ਕਿ ਕਿਸ ਤਰ੍ਹਾਂ ਛੇਤੀ ਛੇਤੀ ਸਾਰੇ ਸੂਰਮੇ ਮਾਰੇ ਜਾ ਰਹੇ ਹਨ।। ੨੬।।

**ਗੀਧਨ ਕੋ ਮਨ ਭਯੋ ਅਨੰਦੰ।। ਆਜੁ ਭਖੈ ਮਾਨਸ ਕੇ ਅੰਗੰ।।**

************************************************************
ਦਹਿਨੇ ਬਾਏਂ ਜੋਗਿਨਿ ਖਰੀ॥ ਲੈ ਪਾਤਰ ਸ੍ਰੋਨਤ ਕਹ ਅੜੀ॥੨੭॥

ਪਦ ਅਰਥ—ਪਾਤਰ=ਖੱਪਰ। ਰੀਧਨ=ਗਿਰਝਾਂ।

ਅਰਥ—ਗਿਰਝਾਂ ਇਹ ਸੋਚਕੇ ਪ੍ਰਸੰਨ ਹੋ ਰਹੀਆਂ ਸਨ ਕਿ ਅਜ ਮਨੁੱਖਾਂ ਦੇ ਅੰਗਾਂ ਦਾ ਮਾਸ ਖਾਣ ਨੂੰ ਮਿਲੇਗਾ। ਸੱਜੇ ਖੱਬੇ ਜੋਗਿਨੀਆਂ ਲਹੂ ਦੇ ਖੱਪਰ ਲੈ ਕੇ ਖੜੀਆਂ ਹੋ ਰਹੀਆਂ ਸਨ॥ ੨੭॥

ਮਾਰੂ ਦੁਹੂੰ ਦਿਸਨ ਮੈਂ ਬਾਜੈ॥ ਦੁਹੂੰ ਓਰ ਸ਼ਸਤ੍ਰਨ ਭਟ ਸਾਜੈ॥
ਊਪਰ ਗਿੱਧ ਸਾਲ ਮੰਡਰਾਹੀ॥ ਤਰੈ ਸੂਰਮਾ ਜੁੱਧ ਮਚਾਹੀ॥ ੨੮॥

ਅਰਥ—ਦੋਹਾਂ ਪਾਸਿਆਂ ਤੋਂ ਮਾਰੂ ਨਗਾਰੇ ਵਜਣ ਲਗੇ ਅਤੇ ਦੋਹਾਂ ਪਾਸਿਆਂ ਦੇ ਸੂਰਮੇ ਸ਼ਸਤ੍ਰਾਂ ਨਾਲ ਸਜਣ ਲਗੇ। ਉਤੇ ਗਿਰਝਾਂ ਫਿਰਦੀਆਂ ਸਨ ਤੇ ਹੇਠਾਂ ਸੂਰਮੇ ਜੁੱਧ ਮਚਾ ਰਹੇ ਸਨ॥ ੨੮॥

ਸਵੈਯਾ॥ ਬਾਲ ਕੋ ਰੂਪ ਅਨੂਪਮ ਹੇਰਿ ਚਹੂੰ ਦਿਸਿ ਤੇ ਨ੍ਰਿਪ ਚੌਪਿ ਚਲੇ॥
ਗਜਰਾਜਨ ਬਾਜਨ ਕੇ ਅਸਵਾਰ ਰਥੀ ਰਥ ਪਾਇਕ ਜੋਰਿ ਭਲੇ॥
ਜਬ ਰਾਇ ਬਚਿਤ੍ਰ ਕ੍ਰਿਪਾਨ ਗਹੀ ਤਜਿ ਲਾਜ ਹਠੀ ਯੌ ਰਨ ਬਿਚਲੇ॥
ਮਨੋ ਰਾਮ ਕੇ ਨਾਮ ਕਹੇ ਮੁਖ ਤੇ ਅਘ ਓਘਨ ਕੇ ਤ੍ਰਸਿ ਬ੍ਰਿੰਦ ਟਲੇ॥੨੯॥

ਅਰਥ—ਕੰਨਿਆਂ ਦੀ ਅਨੂਪਮ ਸੁੰਦਰਤਾ ਵੇਖਕੇ ਚਾਰੇ ਪਾਸਿਆਂ ਤੋਂ ਸੂਰਮੇ ਉਤਸ਼ਾਹ ਨਾਲ ਅਗੇ ਵਧੇ। ਹਾਥੀ, ਘੋੜਿਆਂ ਤੇ ਅਸਵਾਰ ਸੁੰਦਰ ਸੂਰਮੇ ਤੁਰ ਪਏ। ਜਦੋਂ ਰਾਜੇ ਨੇ ਕ੍ਰਿਪਾਨ ਫੜੀ ਤਾਂ ਕਈ ਹਠੀ ਸ਼ਰਮ ਨੂੰ ਛੱਡਕੇ ਇਸ ਤਰ੍ਹਾਂ ਰਣ ਵਿਚ ਨਿਕਲੇ ਜਿਸ ਤਰ੍ਹਾਂ ਰਾਮ ਦੇ ਨਾਮ ਦਾ ਉਚਾਰਣ ਕਰਦਿਆਂ ਹੀ ਪਾਪਾਂ ਦੇ ਝੁੰਡ ਟੋਟੇ ਟੋਟੇ ਹੋ ਜਾਂਦੇ ਹਨ॥ ੨੯॥

ਕੋਪ ਪ੍ਰਚੰਡ ਭਰੇ ਮਨ ਮੈ ਭਟ ਚੌਪਿ ਚੜੇ ਚਹੂੰ ਘਾਚ ਪਿਧਾਏ॥
ਕਾਢਿ ਕ੍ਰਿਪਾਨ ਲਈ ਬਲਵਾਨਨ ਤਾਨਿ ਕਮਾਨਨ ਬਾਨ ਚਲਾਏ॥
ਬੂੰਦਨ ਜਜੋਂ ਬਰਖੇ ਚਹੂੰ ਓਰਨ ਬੇਧਿ ਸਨਾਹਨ ਪਾਰ ਪਰਾਏ॥
ਬੀਰਨ ਬੀਰ ਬਿਦੀਰਨ ਭੂਮਿ ਕੋ ਬਾਰਿ ਕੋ ਫਾਰਿ ਪਤਾਰ ਸਿਧਾਏ॥ ੩੦॥

ਪਦ ਅਰਥ—ਚੌਪਿ—ਉਤਸ਼ਾਹ ਨਾਲ। ਬੇਧਿ=ਵਿੰਨ੍ਹਕੇ। ਸਨਾਹਨ=ਸੰਜੋਆਂ।

ਅਰਥ—ਸੂਰਮੇ ਗੁਸੇ ਭਰੇ ਮਨ ਨਾਲ ਪ੍ਰਚੰਡ ਹੋ ਕੇ ਚੌਹ ਪਾਸਿਆਂ ਤੋਂ ਉਤਸ਼ਾਹ ਨਾਲ ਟੁਟ ਪਏ। ਸੂਰਮਿਆਂ ਨੇ ਕ੍ਰਿਪਾਨਾਂ ਕੱਢ ਲਈਆਂ ਅਤੇ ਕੱਸ ਕੱਸ ਕੇ ਤੀਰ ਚਲਾਉਣ ਲਗੇ। ਤੀਰ ਚਾਰੇ ਪਾਸਿਆਂ ਤੋਂ ਮੀਂਹ ਵਾਂਗ ਵੱਸਣ ਲਗੇ ਅਤੇ ਸੰਜੋਆਂ ਨੂੰ ਵਿੰਨ੍ਹਕੇ ਪਾਰ ਜਾਣ ਲਗੇ। ਤੀਰ ਸੂਰਮਿਆਂ ਨੂੰ ਚੀਰ ਕੇ, ਧਰਤੀ ਪਾੜ ਕੇ ਪਤਾਲ ਲੋਕ ਤਕ ਚਲੇ ਗਏ॥ ੩੦॥

++++++++++++++++++++++++++++++++++++++++++++++++++++++++++++++

ਚੌਪਈ।। ਚਟਪਟ ਸੁਭਟ ਬਿਕਟ ਕਟਿ ਗਏ।। ਕੇਤੇ ਕਰੀ ਕਰਨ ਬਿਨੁ ਭਏ।।
ਟੂਟੇ ਰਥ ਕੂਟੰ ਭਟ ਡਾਰੇ।। ਨਾਚੇ ਭੂਤ ਪ੍ਰੇਤ ਮਤਵਾਰੇ।। ੩੧।।

ਅਰਥ—ਛੇਤੀ ਹੀ ਸੂਰਮੇ ਵੱਢੇ ਗਏ ਤੇ ਕਿੰਨੇ ਹੀ ਹਾਥੀ ਸੂਰਮਿਆਂ ਤੋਂ ਬਿਨਾਂ ਹੋ ਗਏ। ਰਥ ਟੁਟ ਗਏ, ਸੂਰਮੇ ਵੱਢੇ ਗਏ ਅਤੇ ਭੂਤ ਪ੍ਰੇਤ ਮਸਤ ਹੋ ਕੇ ਨੱਚਣ ਲਗੇ।। ੩੧।।

ਮੁਨਿ ਨਾਰਦ ਕਹੂੰ ਬੇਨੁ ਬਜਾਵੈ।। ਕਹੂੰ ਰੁਦ੍ਰ ਡਮਰੂ ਡਮਕਾਵੈ।।
ਰੁਧਿਰ ਖਪਰ ਜੁੱਗਿਨ ਭਰਿ ਭਾਰੀ।। ਮਾਰਹਿ ਭੂਤ ਪ੍ਰੇਤ ਕਿਲਕਾਰੀ।। ੩੨।।

ਅਰਥ—ਕਿਤੇ ਨਾਰਦ ਮੁਨੀ ਬੀਨ ਵਜਾਉਣ ਲਗੇ ਤੇ ਕਿਤੇ ਸ਼ਿਵਜੀ ਡੌਮਰੂ ਵਜਾਉਣ ਲਗੇ। ਜੋਗਨੀਆਂ ਲਹੂ ਦੇ ਖੱਪਰ ਭਰਨ ਲੱਗੀਆਂ ਤੇ ਭੂਤ-ਪ੍ਰੇਤ ਕਿਲਕਾਰੀਆਂ ਮਾਰ ਮਾਰ ਡਰਾਉਣਾਂ ਹਾਸਾ ਹਸਣ ਲਗੇ।। ੩੨।।

ਰਨ ਅਗੰਮ ਕੋਊ ਜਾਨ ਨ ਪਾਵੈ।। ਡਹ ਡਹ ਡਹ ਸ਼ਿਵ ਡਮਰੁ ਬਜਾਵੈ।।
ਕਹ ਕਹ ਕਹੂੰ ਕਾਲਿਕਾ ਕਹਕੈ।। ਜਾਨੁਬ ਧੁਜਾ ਕਾਲ ਕੀ ਲਹਕੈ।। ੩੩।।

ਪਦ ਅਰਥ—ਡਮਰੁ=ਡੌਰੂ। ਅਗੰਮ=ਸਮਝ ਵਿਚ ਨਾ ਆਉਣ ਵਾਲਾ।

ਅਰਥ—ਇਸ ਅਨੋਖੇ ਤੇ ਸਮਝ ਵਿਚ ਨਾਂ ਆਉਣ ਵਾਲੇ ਜੁੱਧ ਵਿਚ ਸ਼ਿਵਜੀ ਡੌਰੂ ਵਜਾ ਰਹੇ ਸਨ। ਕਾਲੀ ਦੇਵੀ ਕਹਿ ਕਹਿ ਸ਼ਬਦ ਕਰਕੇ ਬੋਲਦੀ ਸੀ ਤੇ ਇਸ ਤਰ੍ਹਾਂ ਲਗ ਰਿਹਾ ਸੀ ਜਿਸ ਤਰ੍ਹਾਂ ਕਾਲ ਦਾ ਝੰਡਾ ਲਹਿਰਾ ਰਿਹਾ ਹੋਵੇ।। ੩੩।।

ਹਸਤ ਪਾਰਬਤੀ ਨੈਨ ਬਿਸਾਲਾ।। ਨਾਚਤ ਭੂਤ ਪ੍ਰੇਤ ਬੈਤਾਲਾ।।
ਕਹ ਕਹਾਟ ਕਹੂੰ ਕਾਲ ਸੁਨਾਵੈ।। ਭੀਖਨ ਸੁਨੇ ਨਾਦ ਭੈ ਆਵੈ।। ੩੪।।

ਅਰਥ—ਪਾਰਬਤੀ ਆਪਣੇ ਵਿਸ਼ਾਲ ਨੇਤ੍ਰਾਂ ਦਾ ਵਖਾਲਾ ਕਰਕੇ ਹੱਸ ਰਹੀ ਸੀ ਤੇ ਭੂਤ-ਪ੍ਰੇਤ ਬੇ-ਤਾਲ ਨਾਚ ਨੱਚ ਰਹੇ ਸਨ। ਕਾਲ ਦੇ ਹਾਸੇ ਡਰਾਉਣੇ ਸੁਣਾਈ ਦੇ ਰਹੇ ਸਨ ਤੇ ਡਰ ਪੈਦਾ ਕਰ ਰਹੇ ਸਨ।। ੩੪।।

ਬਿਨੁ ਸੀਸਨ ਕੇਤਿਕ ਭਟ ਡੋਲਹਿ।। ਕੇਤਿਨ ਮਾਰਿ ਮਾਰਿ ਕਰਿ ਬੋਲਹਿ।।
ਕਿਤੇ ਤਮਕਿ ਰਨ ਤੁਰੈ ਨਚਾਵੈਂ।। ਜੂਝਿ ਕਿਤਕ ਜਮ ਲੋਕ ਸਿਧਾਵੈਂ।। ੩੫।।

ਅਰਥ—ਕਿੰਨੇ ਹੀ ਸੂਰਮੇ ਬਿਨਾਂ ਸਿਰ ਦੇ ਡੋਲ ਰਹੇ ਸਨ ਤੇ ਕਿੰਨੇ ਹੀ ਮਾਰ-ਮਾਰ ਪੁਕਾਰ ਰਹੇ ਸਨ। ਕਿੰਨੇ ਹੀ ਗੁਸੇ ਨਾਲ ਘੋੜਿਆਂ ਨੂੰ ਜੰਗ ਵਿਚ ਨਚਾ ਰਹੇ ਸਨ ਤੇ ਅਨੇਕਾਂ ਹੀ ਲੜ ਕੇ ਜਮ ਲੋਕ ਪਹੁੰਚ ਰਹੇ ਸਨ।। ੩੫।।

**************************************************************

ਕਟਿ ਕਟਿ ਪਰੇ ਸੁਭਟ ਛਿਤ ਭਾਰੇ।। ਭੂਪ ਸੁਤਾ ਕਰਿ ਕੋਪ ਪਛਾਰੇ।।
ਜਿਨ ਕੇ ਪਰੀ ਹਾਥ ਨਹਿ ਪਜਾਰੀ।। ਬਿਨੁ ਮਾਰੇ ਹਨਿ ਮਰੇ ਕਟਾਰੀ।।੩੬।।

ਅਰਥ—ਪਛਾਰੇ=ਭੁਆਂ ਕੇ। ਸੁਤਾ=ਲੜਕੀ।

ਅਰਥ—ਕਈ ਸੂਰਮੇ ਕੱਟ ਕੱਟ ਕੇ ਧਰਤੀ ਤੇ ਡਿੱਗ ਰਹੇ ਸਨ। ਰਾਜਮੁਕਾਰੀ ਨੇ ਗੁੱਸੇ ਨਾਲ ਕਈਆਂ ਨੂੰ ਭੁਆਂ ਕੇ ਮਾਰਿਆ ਸੀ। ਜਿਨ੍ਹਾਂ ਦੇ ਹੱਥ ਰਾਜਕੁਮਾਰੀ ਨਹੀਂ ਲਗੀ, ਉਹ ਬਿਨਾਂ ਮਾਰੇ ਹੀ ਆਪਣੀ ਕਟਾਰ ਨਾਲ ਆਪ ਹੀ ਮਰ ਗਏ।। ੩੬।।

ਦੋਹਰਾ।। ਮੋੜ੍ਹਤੇਸ ਅੰਬੇਰ ਪਤਿ ਅਮਿਤ ਸੈਨ ਲੈ ਸਾਥ।।
ਬਾਲ ਨਿਮਿੱਤਿ ਆਵਤ ਭਏ ਗਹੇ ਬਰਛਿਯੈ ਹਾਥ।। ੩੭।।

ਪਦ ਅਰਥ—ਅੰਬੇਰ=ਅਜਮੇਰ ਦਾ। ਬਾਲ=ਇਸਤ੍ਰੀ।

ਅਰਥ—ਹੁਣ ਅਜਮੇਰ ਅਤੇ ਮੋੜਤੇਸ ਦੇ ਰਾਜੇ ਬਹੁਤ ਸਾਰੀ ਸੈਨਾ ਨਾਲ ਲੈ ਕੇ ਉਸ ਰਾਜਕੁਮਾਰੀ ਲਈ ਹੱਥਾਂ ਵਿਚ ਬਰਛੀਆਂ ਫੜਕੇ ਆ ਪਹੁੰਚੇ।। ੩੭।। (ਦ: ਗ੍ਰੰ: ਪੰਨਾ ੮੭੬)

ਬਿਕਟ ਸਿੰਘ ਅੰਬੇਰ ਪਤਿ ਅਮਿਟ ਸਿੰਘ ਤਿਹ ਨਾਮ।।
ਕਬਹੂੰ ਦਈ ਨ ਪੀਠ ਰਨ ਜੀਤੇ ਬਹੁ ਸੰਗ੍ਰਾਮ।। ੩੮।।

ਅਰਥ—ਅਜਮੇਰ ਪਤੀ ਦਾ ਨਾਂ ਅਮਿਟ ਸਿੰਘ ਸੀ, ਉਹਨੇ ਬੜੇ ਜੰਗ ਜਿਤੇ ਸਨ ਤੇ ਲੜਾਈ ਵਿਚ ਕਦੇ ਵੀ ਪਿੱਠ ਨਹੀਂ ਵਿਖਾਈ ਸੀ।। ੩੮।।

ਚੌਪਈ।। ਤੇ ਨ੍ਰਿਪ ਜੋਰਿ ਸੈਨ ਦ੍ਵੈ ਧਾਏ।। ਭਾਂਤਿ ਭਾਂਤਿ ਬਾਜਿਤ੍ਰ ਬਜਾਏ।।
ਰਾਜ ਸੁਤਾ ਜਬ ਨੈਨ ਨਿਹਾਰੇ।। ਸੈਨਾ ਸਹਿਤ ਮਾਰਹੀ ਡਾਰੇ।। ੩੯।।

ਪਦ ਅਰਥ—ਦ੍ਵੈ=ਦੋਵੇਂ। ਬਾਜਿਤ੍ਰ=ਵਾਜੇ। ਨਿਹਾਰੇ=ਵੇਖੇ। ਰਾਜ ਸੁਤਾ=ਰਾਜਕੁਮਾਰੀ।

ਅਰਥ—ਉਹ ਦੋਵੇਂ ਰਾਜੇ ਸੈਨਾ ਨੂੰ ਇਕੱਠਿਆਂ ਕਰਕੇ ਤੁਰ ਪਏ ਤੇ ਉਹਨਾਂ ਕਈ ਤਰ੍ਹਾਂ ਦੇ ਵਾਜੇ ਵਜਾਏ, ਰਾਜਕੁਮਾਰੀ ਨੇ ਜਦੋਂ ਉਨ੍ਹਾਂ ਵਲ ਵੇਖਿਆ ਤਾਂ ਉਹਨਾਂ ਸਾਰਿਆਂ ਨੂੰ ਹੀ ਸੈਨਾ ਸਮੇਤ ਮਾਰ ਦਿੱਤਾ।। ੩੯।।

ਜਬ ਅਬਲਾ ਨ੍ਰਿਪ ਦੋਊ ਸੰਘਾਰੇ।। ਠਟਕੇ ਸੁਭਟ ਸਕਲ ਤਬ ਭਾਰੇ।।
ਖੇਤ ਛਾਡਿ ਯਹ ਤਰੁਨਿ ਨ ਟਰਿਹੈਂ।। ਸਭਹਿੰਨ ਕੋ ਪ੍ਰਾਨਨ ਬਿਨੁ ਕਰਿ ਹੈਂ।। ੪੦।।

ਅਰਥ—ਜਦ ਰਾਜਕੁਮਾਰੀ ਨੇ ਉਨ੍ਹਾਂ ਦੋਹਾਂ ਰਾਜਿਆਂ ਨੂੰ ਮਾਰ ਮੁਕਾਇਆ ਤਾਂ ਸਾਰੇ ਸੂਰਮੇਂ ਡਰ ਗਏ। ਉਹ ਸਮਝ ਗਏ ਕਿ ਇਹ ਲੜਕੀ ਮੈਦਾਨ ਨਹੀਂ ਛਡੇਗੀ ਪਰ ਸਾਰਿਆਂ ਨੂੰ ਮਾਰ ਦੇਵੇਗੀ।। ੪੦।।

**************************************************************

ਬੂੰਦੀ ਨਾਥ ਰਣੂਤ ਕਟ ਧਾਯੋਂ।। ਅਧਿਕ ਮਦੂਤ ਕਟ ਸਿੰਘ ਰਿਸਾਯੋ।।
ਨਾਥ ਉਜੈਨ ਜਿਸੈ ਜਗ ਕਹਈ।। ਵਾਕਹਿ ਜੀਤੈ ਜਗ ਕੋ ਰਹਈ।। ੪੧।।

ਅਰਥ—ਬੂੰਦੀ ਦਾ ਰਾਜਾ ਰਣੂਤ ਕਟ ਆਇਆ ਤੇ ਮਦੂਤ ਕਟ ਸਿੰਘ ਵੀ ਗੁਸੇ ਹੋ ਉਠਿਆ। ਜਿਸ ਨੂੰ ਸਭ ਉਜੈਨ ਦਾ ਰਾਜਾ ਕਹਿੰਦੇ ਸਨ ਉਹ ਰਾਜਾ ਅਸਲ ਵਿਚੋ ਸੰਸਾਰ ਨੂੰ ਜਿੱਤਣ ਵਾਲਾ ਸੀ।। ੪੧।।

ਜਬ ਅਬਲਾ ਆਵਤ ਵਹੁ ਲਹੇ।। ਹਾਥ ਹਥਜਾਰ ਆਪਨੇ ਗਹੇ।।
ਅਧਿਕ ਕੋਪ ਕਰਿ ਕੁਵਤਿ ਪ੍ਰਹਾਰੇ।। ਛਿਨਿਕ ਬਿਖੈ ਦਲ ਸਹਿਤ ਸੰਘਾਰੇ।। ੪੨।।

ਅਰਥ—ਉਹਨਾਂ ਨੂੰ ਆਉਂਦਿਆਂ ਜਦੋਂ ਰਾਜਕੁਮਾਰੀ ਨੇ ਵੇਖਿਆ ਤਾਂ ਉਹਨੇ ਆਪਣੇ ਹੱਥਾਂ ਵਿਚ ਹਥਿਆਰ ਫੜ ਲਏ ਉਸ ਰਾਜਕੁਮਾਰੀ ਨੇ ਗੁਸੇ ਹੋ ਕੇ ਉਹਨੂੰ ਦਲ ਸਮੇਤ ਛਿਨ ਵਿਚ ਮਾਰ ਦਿੱਤਾ।। ੪੨।।

ਗੰਗਾਂਦ੍ਰੀ ਜਮੁਨਾਂਦ੍ਰੀ ਹਠੇ।। ਸਾਰਸ੍ਵਤੀ ਹ੍ਵੈ ਚਲੇ ਇਕਠੇ।।
ਸਤੁਦ੍ਰਵਾਦਿ ਅਤਿ ਦ੍ਰਿੜ੍ਹ ਪਗ ਰੋਪੇ।। ਬਯਾਹਾਦ੍ਰੀ ਸਿਗਰੇ ਮਿਲਿ ਕੋਪੇ।। ੪੩।।

ਅਰਥ—ਗੰਗਾ, ਜਮੁਨਾ ਤੇ ਸਰਸਵਤੀ ਦੇ ਰਾਜੇ ਹਠ ਕਰਕੇ ਇਕੱਠੇ ਹੋ ਕੇ ਤੁਰ ਪਏ। ਸਤਿਲੁਜ, ਬਿਆਸ ਆਦਿ ਦੇ ਰਾਜਿਆਂ ਨੇ ਆਪਣੇ ਪੈਰ ਜਮਾਏ ਤੇ ਸਾਰੇ ਮਿਲ ਕੇ ਗੁੱਸੇ ਹੋ ਕੇ ਲੜੇ।। ੪੩।।

ਦੋਹਰਾ।। ਪਰਮ ਸਿੰਘ ਪੂਰੋ ਪੁਰਖ ਕਰਮ ਸਿੰਘ ਸੁਰ ਗਜਾਨ।।
ਧਰਮ ਸਿੰਘ ਹਾਠੋ ਹਠੀ ਅਮਿਤ ਜੁੱਧ ਕੀ ਖਾਨ।। ੪੪।।

ਅਰਥ—ਪਰਮ ਸਿੰਘ ਪੂਰਨ ਪੁਰਸ਼, ਕਰਮ ਸਿੰਘ ਦੇਵਤਿਆਂ ਸਮਾਨ ਅਤੇ ਧਰਮ ਸਿੰਘ ਬਹੁਤ ਹਠੀ ਸੀ ਤੇ ਜੁੱਧ ਦਾ ਵਡਾ ਉਸਰੀਆ ਸੀ।। ੪੪।।

ਅਮਰ ਸਿੰਘ ਅਰੁ ਅਚਲ ਸਿੰਘ ਮਨ ਮੇ ਕੋਪ ਬਢਾਇ।।
ਪਾਚੌ ਭੂਪ ਪਹਾਰਿਯੈ ਸਨਮੁਖਿ ਪਹੁਚੇ ਆਇ।। ੪੫।।

ਅਰਥ—ਅਮਰ ਸਿੰਘ ਤੇ ਅਚਲ ਸਿੰਘ ਮਨ ਵਿਚ ਬੜੇ ਗੁੱਸੇ ਹੋਏ। ਇਹ ਪੰਜੇ ਪਹਾੜੀ ਰਾਜੇ ਰਾਜਕੁਮਾਰੀ ਨਾਲ ਲੜਨ ਲਈ ਉਹਦੇ ਸਾਮ੍ਹਣੇ ਆ ਪਹੁੰਚੇ।। ੪੫।।

ਚੌਪਈ।। ਪਰਬਤੀਸ ਪਾਚੋਂ ਨ੍ਰਿਪ ਧਾਏ।। ਖਸੀਯਾ ਅਧਿਕ ਸੰਗ ਲੈ ਆਏ।।
ਪਾਹਨ ਬ੍ਰਿਸ਼ਟਿ ਕੋਪ ਕਰਿ ਕਰੀ।। ਮਾਰਿ ਮਾਰਿ ਮੁਖ ਤੇ ਉਚਰੀ।। ੪੬।।

ਅਰਥ—ਪੰਜੇ ਪਹਾੜੀ ਰਾਜੇ ਤੁਰ ਪਏ, ਉਹ ਆਪਣੇ (ਖਾਣ ਲਈ) ਬਹੁਤ ਸਾਰੇ ਬੱਕਰੇ ਵੀ ਨਾਲ ਲੈਕੇ ਆਏ ਸਨ। ਉਹਨਾਂ ਨੇ ਗੁਸੇ ਨਾਲ ਪੱਥਰਾਂ ਦੀ ਵਰਖਾ ਕੀਤੀ ਤੇ ਮੂੰਹੋਂ ਮਾਰ ਦੇਵੋਂ ਮਾਰ

****************************************************************
ਦੇਵੇ ਕੂਕਣ ਲਗੇ।। ੪੬।।

**ਦੁੰਦਭ ਢੋਲ ਦੁਹੂੰ ਦਿਸਿ ਬਾਜੇ।। ਸਾਜੇ ਸ਼ਸਤ੍ਰ ਸੂਰਮਾ ਗਾਜੇ।।**
**ਕੁਪਿ ਕੁਪਿ ਅਧਿਕ ਹ੍ਰਿਦਨ ਮੈ ਲਰੇ।। ਕਟਿ ਕਟਿ ਮਰੇ ਬਰੰਗਨਿ ਬਰੇ।। ੪੭।।**

ਅਰਥ—ਦੋਹਾਂ ਪਾਸਿਆਂ ਤੋਂ ਢੋਲ-ਨਗਾਰੇ ਵੱਜਣ ਲਗੇ ਤੇ ਸ਼ਸਤ੍ਰਾਂ ਨਾਲ ਸਜੇ ਸੂਰਮੇ ਗੱਜਣ ਲਗੇ। ਉਹ ਮਨ ਵਿਚ ਬੜੇ ਗੁਸੇ ਨਾਲ ਲੜਨ ਲਗੇ ਤੇ ਮਰ ਮਰ ਕੇ ਪਰੀਆਂ ਨੂੰ ਵਰਨ ਲਗੇ।। ੪੭।।

**ਭੂਪ ਪਾਂਚਉ ਬਾਨ ਚਲਾਵੈਂ।। ਬਾਂਧੇ ਗੋਲ ਸਾਮੁਹੇ ਆਵੈਂ।।**
**ਤਬ ਬਚਿਤ੍ਰ ਦੇ ਸ਼ਸਤ੍ਰ ਪ੍ਰਹਾਰੇ।। ਛਿਨਿਕ ਬਿਖੈ ਸਕਲੇ ਹਨਿ ਡਾਰੇ।। ੪੮।।**

ਅਰਥ—ਪੰਜੇ ਰਾਜੇ ਤੀਰ ਚਲਾ ਰਹੇ ਸਨ ਤੇ ਫੌਜਾਂ ਦਾ ਇਕੱਠ ਬੰਨ੍ਹਕੇ ਸਾਮ੍ਹਣੇ ਆਉਂਦੇ ਸਨ ਤਾਂ ਬਚਿਤ੍ਰ ਦੇਵੀ ਨੇ ਹਥਿਆਰਾਂ ਨਾਲ ਮਾਰ ਘੱਤੇ ਤੇ ਛਿਨ ਵਿਚ ਸਾਰਿਆਂ ਨੂੰ ਚੁਣ ਚੁਣ ਕੇ ਮਾਰ ਦਿੱਤਾ।। ੪੮।।

**ਦੇਇ ਬਚਿੱਤ੍ਰ ਪਾਂਚ ਨ੍ਰਿਪ ਮਾਰੇ।। ਔਰ ਸੁਭਟ ਚੁਨਿ ਚੁਨਿ ਹਨਿ ਡਾਰੇ।।**
**ਸਾਤ ਨ੍ਰਿਪਤਿ ਅਵਰੈਂ ਤਬ ਚਲੇ।। ਜੋਧਾ ਜੋਰ ਜੁੱਧ ਕਰਿ ਭਲੇ।। ੪੯।।**

ਅਰਥ—ਅਨੋਖੇ ਤਰੀਕੇ ਨਾਲ ਉਹਨਾਂ ਪੰਜਾਂ ਰਾਜਿਆਂ ਨੂੰ ਮਾਰ ਦਿੱਤਾ ਤੇ ਹੋਰ ਸੂਰਮਿਆਂ ਨੂੰ ਚੁਣ ਚੁਣ ਕੇ ਮਾਰਿਆ ਤਾਂ ਸਤ ਰਾਜੇ ਹੋਰ ਤੁਰੇ, ਜੋ ਜੁੱਧ ਦੇ ਕੰਮਾਂ ਵਿਚ ਮਹਾਨ ਜੋਧੇ ਸਨ।। ੪੯।।

**ਕਹਿ ਰਾਜ ਮਘਧੇਸ੍ਵਰ ਕੋਪੇ।। ਅੰਗ ਬੰਗ ਰਾਜਨ ਪਗ ਰੋਪੇ।।**
**ਔਰ ਕੁਲਿੰਗ ਦੇਸ ਪਤਿ ਧਾਯੋ।। ਤ੍ਰਿਗਤਿ ਦੇਸ ਏਸ੍ਵਰ ਹੂੰ ਆਯੋ।। ੫੦।।**

ਪਦ ਅਰਥ—ਅੰਗ ਬੰਗ ਰਾਜਨ=ਦੋਹਾਂ ਦੇਸਾਂ ਦੇ ਰਾਜੇ। ਰੋਪੇ=ਰੋਕੇ।

ਅਰਥ—ਮਘਧੇਸ੍ਰ ਦਾ ਰਾਜਾ ਗੁਸੇ ਹੋ ਉਠਿਆ, ਦੋਹਾਂ ਦੇਸਾਂ ਦੇ ਰਾਜਿਆਂ ਨੇ ਪੈਰ ਜਮਾ ਲਏ ਤੇ ਕਾਲਿੰਗ ਦੇਸ ਦਾ ਰਾਜਾ ਵੀ ਉਠ ਤੁਰਿਆ, ਇਸ ਤਰ੍ਹਾਂ ਤਿੰਨਾਂ ਦੇਸਾਂ ਦੇ ਰਾਜੇ ਇਕੱਠੇ ਹੋ ਕੇ ਆ ਪਏ।। ੫੦।।

**ਰਾਜਾ ਕਾਮ ਰੂਪ ਕੋ ਧਾਯੋ।। ਅਮਿਤ ਕਟਕ ਲੀਨੇ ਸੰਗ ਆਯੋ।।**
**ਦਾਰੁਣ ਰਣ ਸੂਰਣ ਤਹੱ ਕਰਜੋ।। ਰਵਿ ਸਸਿ ਚਕਜੋ ਇੰਦ੍ਰ ਥਰਹਰਜੋ।। ੫੧।।**

ਅਰਥ—ਕਾਮਰੂਪ ਦਾ ਰਾਜਾ ਬੇਅੰਤ ਸੈਨਾ ਨਾਲ ਲੈਕੇ ਆ ਪਹੁੰਚਾ, ਇਨ੍ਹਾਂ ਸੂਰਮਿਆਂ ਨੇ ਉਥੇ ਭਿਆਨਕ ਯੁੱਧ ਕੀਤਾ, ਜਿਸਨੂੰ ਵੇਖਕੇ ਸੂਰਜ, ਚੰਦ੍ਰਮਾ ਤੇ ਇੰਦਰ ਵੀ ਥਰ ਥਰ ਕੰਬ ਉਠੇ।। ੫੧।।

**ਅੰਗ ਕਟੇ ਤਰਫੈ ਕਹੂੰ ਅੰਗਰੀ।। ਬੀਰ ਪਰੇ ਉਛਰਤ ਕਹੂੰ ਟੰਗਰੀ।।**

**ਹਠਿ ਹਠਿ ਭਿਰੇ ਸੁਭਟ ਰਨ ਮਾਹੀ।। ਜੰਬਕ ਗੀਧ ਮਾਸੁ ਲੈ ਜਾਹੀ।। ੫੨।।**

ਅਰਥ—ਕਿਤੇ ਪਾਸੇ ਅੰਗ ਕਟੇ ਗਏ, ਕਿਸੇ ਪਾਸੇ ਉਂਗਲਾ ਤੜਫਣ ਲਗੀਆਂ, ਸੂਰਮੇ ਕਿਸੇ ਪਾਸੇ ਤੇ ਲੱਤਾਂ ਕਿਸੇ ਪਾਸੇ ਉਛਲ ਰਹੀਆਂ ਸਨ, ਸਾਰੇ ਸੂਰਮੇ ਹਠ ਕਰਕੇ ਯੁੱਧ ਵਿਚ ਭਿੜ ਰਹੇ ਸਨ ਤੇ ਗਿੱਦੜ ਗਿਰਝਾਂ ਮਾਸ ਲੈ ਜਾ ਰਹੀਆਂ ਸਨ।। ੫੨।। (ਦ: ਗ੍ਰੰ: ਪੰਨਾ ੮੨੯)

**ਅੜਿੱਲ।। ਬਾਲ ਸੂਰਮਾ ਮਾਰੇ ਕੋਪ ਬਢਾਇਕੈ।।**
**ਜੋ ਚਿਤੁ ਚਹੈ ਸੰਘਾਰੇ ਰਥਹਿ ਧਵਾਇਕੈ।।**
**ਪੈਦਲ ਅਮਿਤ ਬਿਦਾਰੇ ਅਤਿ ਚਿਤ ਕੋਪ ਕਰਿ।।**
**ਹੋ ਰਥੀ ਗਜੀ ਹਨਿ ਡਾਰੇ ਸ਼ਸਤ੍ਰ ਅਨਿਕ ਪ੍ਰਹਰਿ।। ੫੩।।**

ਪਦ ਅਰਥ—ਧਵਾਇਕੈ=ਦੁੜਾਕੇ। ਬਿਦਾਰੇ=ਮਾਰ ਦਿੱਤੇ। ਰਥੀ=ਰਥਵਾਹੀ। ਗਜੀ=ਹਾਥੀਆਂ ਵਾਲੇ।

ਅਰਥ—ਇਸਤ੍ਰੀ ਨੇ ਗੁਸੇ ਹੋ ਕੇ ਸੂਰਮਿਆਂ ਨੂੰ ਮਾਰ ਦਿੱਤਾ, ਜਿਸਨੂੰ ਮਨ ਵਿਚ ਆਇਆ ਰਥ ਦੁੜਾ ਕੇ ਮਾਰ ਦਿੱਤਾ, ਬੇਅੰਤ ਪੈਦਲਾਂ ਨੂੰ ਬੜੇ ਗੁੱਸੇ ਨਾਲ ਮਾਰਿਆ, ਅਨੇਕਾ ਸ਼ਸਤ੍ਰਾਂ ਨਾਲ ਹਾਥੀਆਂ ਸਮੇਤ ਰਥਵਾਹੀਆਂ ਨੂੰ ਮਾਰ ਦਿੱਤਾ।। ੫੩।।

**ਚੌਪਈ।। ਸਪਤਾਵਤ ਨ੍ਰਿਪ ਬਾਲ ਨਿਹਾਰੇ।। ਅਮਿਤ ਕੋਪ ਕਰਿ ਬਿਸਿਖ ਪ੍ਰਹਾਰੇ।।**
**ਸਜੰਦਨ ਸਹਿਤ ਸੂਤ ਸਭ ਘਾਏ।। ਸੈਨ ਸਹਿਤ ਮ੍ਰਿਤ ਲੋਕ ਪਠਾਏ।। ੫੪।।**

ਪਦ ਅਰਥ—ਸਪਤਾਵਤ=ਸਤ ਆਉਂਦੇ। ਬਿਸਿਖ=ਤੀਰ।

ਅਰਥ—ਰਾਜਕੁਮਾਰੀ ਨੇ ਸਤਾਂ ਰਾਜਿਆਂ ਨੂੰ ਆਉਂਦੇ ਵੇਖਿਆ, ਉਹਨੇ ਬੜੇ ਗੁਸੇ ਨਾਲ ਤੀਰ ਚਲਾਏ, ਉਹਨੇਂ ਘੋੜਿਆਂ ਸਮੇਤ ਸਾਰਿਆਂ ਨੂੰ ਮਾਰ ਦਿਤਾ ਤੇ ਸੈਨਾ ਸਮੇਤ ਉਹਨਾਂ ਨੂੰ ਜਮ ਲੋਕ ਭੇਜ ਦਿੱਤਾ।। ੫੪।।

**ਅਵਰ ਨ੍ਰਿਪਤ ਤਬ ਹੀ ਉਠਿ ਧਾਏ।। ਬਾਂਧੇ ਗੋਲ ਸਾਮੁਹੇ ਆਏ।।**
**ਦਸੌਂ ਦਿਸਨ ਕ੍ਰੁੱਧਿਤ ਹ੍ਵੈ ਢੂਕੇ।। ਮਾਰੈਂ ਮਾਰ ਬੱਕ੍ਰ ਤੇ ਕੂਕੇ।। ੫੫।।**

ਅਰਥ—ਤਾਂ ਹੋਰ ਰਾਜੇ ਉਠ ਦੌੜੇ, ਅਤੇ ਝੁੰਡ ਬਣਾ ਕੇ ਸਾਮ੍ਹਣੇ ਆਏ। ਦਸਾਂ ਪਾਸਿਆਂ ਤੋਂ ਉਹ ਸਾਰੇ ਗੁਸੇ ਨਾਲ ਟੁਟ ਪਏ ਅਤੇ ਮੂੰਹ ਤੋਂ ਮਾਰੋ ਮਾਰੋ ਦਾ ਰੌਲਾ ਪਾਉਣ ਲਗੇ।। ੫੫।।

**ਦੋਹਰਾ।। ਬੀਰ ਕੇਤ ਬਾਂਕੋ ਰਥੀ ਚਿੱਤ੍ਰ ਕੇਤ ਸੁਰ ਗਜਾਨ।।**
**ਛਤ੍ਰ ਕੇਤ ਛਤ੍ਰੀ ਅਮਿਟ ਬਿਕਟ ਕੇਤ ਬਲਵਾਨ।। ੫੬।।**

ਅਰਥ—ਬੀਰ ਕੇਤ ਬਾਂਕਾ ਸੂਰਮਾ ਸੀ ਅਤੇ ਚਿੱਤ੍ਰ ਕੇਤ ਬੜਾ ਸਿਆਣਾ ਸੀ, ਛਤ੍ਰ ਕੇਤ ਬੜਾ

************************************************************
ਬਹਾਦਰ ਖੱਤਰੀ ਸੀ ਤੇ ਬਿਕਟ ਕੇਤ ਮਹਾਨ ਬਲਵਾਨ ਸੀ।। ੫੬।।

**ਇੰਦ੍ਰਕੇਤ ਉਪਇੰਦ੍ਰ ਧੁਜ ਚਿਤ ਅਤਿ ਕੋਪ ਬਢਾਇ।।**
**ਗੀਧ ਕੇਤ ਦਾਨਵ ਸਹਿਤ ਤਹਾਂ ਪਹੂੰਚੇ ਆਇ।। ੫੭।।**

ਪਦ ਅਰਥ—ਉਪਇੰਦ੍ਰ=ਸੂਰਮੇ। ਧੁਜ=ਝੰਡਾ।

ਅਰਥ—ਇੰਦ੍ਰਕੇਤ, ਉਪਇੰਦ੍ਰ ਧੁਜ ਮਨ ਵਿਚ ਗੁੱਸਾ ਵਧਾਕੇ ਗੀਧ ਕੇਤ ਦਾਨਵ ਸਮੇਤ ਲੜਾਈ ਲਈ ਉਥੇ ਪਹੁੰਚ ਗਏ।। ੫੭।।

**ਸਪਤ ਨ੍ਰਿਪਤਿ ਆਯੁਧ ਧਰੇ ਅਮਿਤ ਸੈਨ ਲੈ ਸਾਥ।।**
**ਧਾਇ ਪਰੇ ਨਾਹਿਨ ਡਰੇ ਕਢੇ ਬਢਾਰੀ ਹਾਥ।। ੫੮।।**

ਪਦ ਅਰਥ—ਬਢਾਰੀ=ਤਲਵਾਰ।

ਅਰਥ—ਸੱਤੇ ਰਾਜੇ ਬੇਅੰਤ ਸੈਨਾ ਲੈਕੇ ਹੱਥਾਂ ਵਿਚ ਤਲਵਾਰਾਂ ਫੜਕੇ ਡਰ ਰਹਿਤ ਹੋ ਕੇ ਟੁਟ ਪਏ।। ੫੮।।

**ਚੌਪਈ।। ਸ਼ਸਤ੍ਰ ਸੰਭਾਰਿ ਸੂਰਮਾ ਧਾਏ।। ਜੋਰੇ ਸੈਨ ਕੁਅਰਿ ਢਿਗ ਆਏ।।**
**ਆਯੁਧ ਹਾਥ ਬਚਿੱਤ੍ਰ ਧਰੇ।। ਅਮਿਤ ਸੁਭਟ ਪ੍ਰਾਨਨ ਬਿਨੁ ਕਰੇ।। ੫੯।।**

ਅਰਥ—ਸ਼ਸਤ੍ਰਾਂ ਨੂੰ ਸੰਭਾਲਕੇ ਸੂਰਮੇ ਤੁਰੇ ਤੇ ਸੈਨਾ ਇਕੱਠੀ ਕਰਕੇ ਉਹ ਰਾਜਕੁਮਾਰੀ ਸਾਮ੍ਹਣੇ ਆ ਗਏ। ਉਹਨੇ ਆਪਣੇ ਅਨੋਖੇ ਸ਼ਸਤ੍ਰਾਂ ਨੂੰ ਹੱਥ ਵਿਚ ਫੜਕੇ ਅਨੇਕਾਂ ਸੂਰਮਿਆਂ ਨੂੰ ਪ੍ਰਾਣਾਂ ਤੋਂ ਬਿਨਾਂ ਕਰ ਦਿੱਤਾ।। ੫੯।।

**ਬੀਰਕੇਤ ਕੋ ਮੂੰਡ ਉਤਾਰਯੋ।। ਚਿਤ੍ਰਕੇਤ ਕਟਿ ਤੇ ਕਟ ਡਾਰਯੋ।।**
**ਛਤ੍ਰਕੇਤ ਛਤ੍ਰੀ ਪੁਨਿ ਘਾਯੋ।। ਬਿਕਟ ਕੇਤ ਮ੍ਰਿਤ ਲੋਕ ਪਠਾਯੋ।। ੬੦।।**

ਅਰਥ—ਉਹਨੇ ਬੀਰ ਕੇਤ ਦਾ ਸਿਰ ਲਾਹ ਦਿੱਤਾ, ਚਿੱਤਰ ਕੇਤ ਨੂੰ ਲੱਕ ਤੋਂ ਵੱਢ ਦਿੱਤਾ। ਫਿਰ ਛੱਤਰ ਕੇਤ ਖੱਤਰੀ ਮਾਰਿਆ ਤੇ ਬਿਕਟ ਕੇਤ ਨੂੰ ਜਮ ਲੋਕ ਪੁਹੰਚਾਇਆ।। ੬੦।।

**ਦੋਹਰਾ।। ਇੰਦ੍ਰਕੇਤ ਉਪਇੰਦ੍ਰ ਧੁਜ ਦੋਨੋ ਹਨੇ ਰਿਸਾਇ।।**
**ਗੀਧ ਕੇਤ ਦਾਨਵ ਦਿਯੈ ਜਮਪੁਰਿ ਬਹੁਰਿ ਪਠਾਇ।। ੬੧।।**

ਅਰਥ—ਇੰਦਰ ਕੇਤ ਤੇ ਉਪਇੰਦਰ ਧੁਜ ਦੋਹਾਂ ਨੂੰ ਗੁੱਸੇ ਨਾਲ ਮਾਰ ਦਿੱਤਾ, ਫਿਰ ਗੀਧ ਕੇਤ ਦਾਨਵ ਨੂੰ ਵੀ ਜਮ ਲੋਕ ਪੁਚਾ ਦਿੱਤਾ।। ੬੧।।

**ਸੈਨਾ ਸਾਤਹੂੰ ਨ੍ਰਿਪਨ ਕੀ ਕੋਪਿ ਭਰੀ ਅਰਰਾਇ।।**
**ਤੇ ਬਾਲਾ ਤਬ ਹੀ ਦਏ ਮ੍ਰਿਤ ਕੇ ਲੋਕ ਪਠਾਇ।। ੬੨।।**

ਪਦ ਅਰਥ—ਅਰਰਾਇ=ਗੱਜਕੇ। ਨ੍ਰਿਪਨ=ਰਾਜੇ। ਪਠਾਇ=ਭੇਜ ਦਿੱਤੇ।

ਅਰਥ—ਸੱਤਾਂ ਰਾਜਿਆਂ ਦੀ ਸੈਨਾ ਗੁਸੇ ਨਾਲ ਗੱਜ ਕੇ ਟੁਟ ਪਈ, ਉਸ ਰਾਜਕੁਮਾਰੀ ਨੇ ਛੇਤੀ ਨਾਲ ਸਾਰਿਆਂ ਨੂੰ ਮ੍ਰਿਤ ਲੋਕ ਪਹੁੰਚਾ ਦਿੱਤਾ।। ੬੨।।

**ਸੁਮਤ ਕੇਤ ਸੂਰਾ ਬਡੋ ਸਮਰ ਸਿੰਘ ਲੈ ਸੰਗ।।**
**ਬ੍ਰਹਮ ਕੇਤ ਲੈ ਦਲ ਚਲਾ ਉਮਡਿ ਚਲੀ ਜਨੁ ਗੰਗ।। ੬੩।।**

ਅਰਥ—ਸੁਮਤ ਕੇਤ ਸੂਰਮਾ ਸਮਰ ਸਿੰਘ ਨੂੰ ਨਾਲ ਲੈਕੇ ਤੁਰਿਆ ਅਤੇ ਬ੍ਰਹਮ ਕੇਤ ਇਸ ਤਰ੍ਹਾਂ ਤੁਰਿਆ, ਜਿਸ ਤਰ੍ਹਾਂ ਗੰਗਾ ਉਛਲਕੇ ਵਹਿ ਰਹੀ ਹੋਵੇ।। ੬੩।।

**ਤਾਲਕੇਤ ਖਟ ਬੱਕ੍ਰ ਧੁਜ ਜੋਧਾ ਹੁਤੇ ਬਿਸੇਖ।।**
**ਸੋ ਯਾ ਆਵਤ ਭਏ ਕਿਯੋ ਕਾਲ ਕੋ ਭੇਖ।। ੬੪।।**

ਪਦ ਅਰਥ—ਬਿਸੇਖ=ਭਾਰੇ, ਵੱਡੇ। ਭੇਖ=ਰੂਪ।

ਅਰਥ—ਤਾਲਕੇਤ ਤੇ ਖਟ ਬੱਕ੍ਰ ਧੁਜ ਵੱਡੇ ਜੋਧੇ ਸਨ, ਜੋ ਕਿ ਕਾਲ ਦਾ ਰੂਪ ਧਾਰਕੇ ਇਸ ਸ਼ੇਰਨੀ ਤੇ ਟੁਟ ਪਏ।। ੬੪।।

**ਚੌਪਈ।। ਦਾਨਵ ਗੀਧ ਕੇਤ ਕੋ ਭ੍ਰਾਤਾ।। ਕਾਕ ਕੇਤ ਤਿਹੂੰ ਲੋਕ ਬਿੱਖਜਾਤਾ।।**
**ਕ੍ਰੂਰਕੇਤ ਦਾਨਵ ਇਕ ਧਾਯੋ।। ਲੀਨੇ ਅਮਿਤ ਦੈਤ ਦਲ ਆਯੋ।। ੬੫।।**

ਅਰਥ—ਗੀਧ ਕੇਤ ਦਾਨਵ ਦਾ ਭਰਾ ਕਾਕ ਕੇਤ ਜੋ ਤਿੰਨਾਂ ਲੋਕਾਂ ਵਿਚ ਜਾਣਿਆ ਜਾਂਦਾ ਸੀ, ਕ੍ਰੂਰ ਕੇਤ ਨਾਂ ਦਾ ਇਕ ਦਾਨਵ ਬੇ-ਅੰਤ ਸੈਨਾ ਲੈਕੇ ਉਥੇ ਆ ਪਹੁੰਚਾ।। ੬੫।।

**ਸਵੈਯਾ।।**

**ਕਾਕ ਧੁਜਾ ਕਰਿ ਕੋਪ ਤਹੀ ਛਿਨ ਆਨਿ ਪਰਜੋ ਕਰਵਾਰ ਨਿਕਾਰੇ।।**
**ਸਿੰਘ ਸਲਾ ਸਰਦੂਲ ਸਿਲੀ ਮੁਖ ਸਾਲ ਤਮਾਲ ਹਨੇ ਅਹਿਕਾਰੇ।।**
**ਸ੍ਵਾਨ ਸ੍ਰਿੰਗਾਲ ਸੁਰਾਂਤਕ ਸੀਸ ਧੁਜਾ ਰਥ ਨਾਗ ਧਰਾਧਰ ਭਾਰੇ।।**
**ਯੌਂ ਬਰਖੇ ਨਭ ਤੇ ਹਰਖੇ ਰਿਪੁ ਆਨਿ ਦਸੋਂ ਦਿਸਿ ਤੇ ਭਭਕਾਰੇ।। ੬੬।।**

ਅਰਥ—ਕਾਕਧੁਜਾ ਗੁੱਸੇ ਹੋ ਕੇ ਛੇਤੀ ਨਾਲ ਕ੍ਰਿਪਾਨ ਕੱਢਕੇ ਆ ਪਹੁੰਚਾ। ਸ਼ੇਰ, ਸ਼ਿਲਾ ਤੇ

************************************************************
ਸੱਪ ਦੇ ਮੂੰਹ ਵਾਲਾ ਉਹ ਸੂਰਮਾ ਕਿਲਕਾਰੀਆਂ ਮਾਰਨ ਲੱਗਾ। ਉਹਨੇ ਆਪਣੀ ਸ਼ਕਤੀ ਨਾਲ ਕੁੱਤੇ, ਗਿੱਦੜ, ਵਜ੍ਰ ਰਥ ਤੇ ਸੱਪ ਆਦਿ ਦੀ ਧਰਤੀ ਤੇ ਵਰਖਾ ਕਰ ਦਿੱਤੀ, ਇਸ ਤਰ੍ਹਾਂ ਇਹਨਾਂ ਸਾਰਿਆਂ ਦੀ ਵਰਖਾ ਕਰਦਾ ਹੋਇਆ ਦਸਾਂ ਪਾਸਿਆਂ ਤੋਂ ਉਹ ਗਜਣ ਲੱਗਾ।। ੬੬।। (ਦ: ਗ੍ਰੰ: ਪੰਨਾ ੮੮੦)

**ਦੋਹਰਾ।। ਮਾਯਾ ਦੈਤ ਪਸਾਰਿਕੈ ਪੁਨਿ ਬੋਲਾ ਇਮਿ ਬੈਨ।।**
**ਜੁੱਧੁ ਸੁਯੰਬਰ ਜੀਤਿ ਤੁਹਿ ਲੈ ਜੈਹੌਂ ਨਿਜੁ ਐਨ।। ੬੭।।**

ਅਰਥ—ਇਸ ਤਰ੍ਹਾਂ ਦੀ ਸ਼ਕਤੀ ਦਾ ਪਸਾਰ ਕਰਕੇ ਉਹ ਦੈਂਤ ਇਸ ਤਰ੍ਹਾਂ ਬੋਲਿਆ ਕਿ ਤੁਹਾਨੂੰ ਮੈਂ ਸੁਅੰਬਰ ਵਿਚ ਜਿੱਤਕੇ ਅੱਜ ਆਪਣੇ ਘਰ ਲੈ ਜਾਵਾਂਗਾਂ।। ੬੭।।

**ਸਵੈਯਾ।। ਰਾਜ ਸੁਤਾ ਕਰਿ ਕੋਪ ਤਿਹੀ ਛਿਨ ਸਾਮੁਹਿ ਹ੍ਵੈ ਹਥਿਯਾਰ ਗਹੇ।।**
**ਬਲਵਾਨ ਕਮਾਨ ਕੋ ਤਾਨਿ ਹਨੇ ਕਬਿ ਰਾਮ ਭਨੈ ਚਿਤ ਮੈ ਜੁ ਚਹੇ।।**
**ਸਰਸੂਰ ਦਇੰਤਨ ਕੇ ਤਨ ਮੈਂ ਇਹ ਭਾਂਤਿ ਲਗੇ ਨਹਿ ਜਾਤ ਕਹੇ।।**
**ਮਨੋ ਇੰਦ੍ਰ ਕੇ ਬਾਗ ਅਸ਼ੋਕ ਬਿਖੈ ਫੁਲਵਾਰਿਨ ਕੇ ਫਲ ਫੂਲ ਰਹੇ।। ੬੮।।**

ਪਦ ਅਰਥ—ਭਨੈ=ਆਖਦਾ ਹੈ। ਕਵਿ ਰਾਮ=ਲੇਖਕ, ਕਵੀ ਰਾਮ।

ਅਰਥ—ਰਾਜ ਕੁਮਾਰੀ ਨੇ ਉਸੇ ਛਿਨ ਗੁੱਸੇ ਨਾਲ ਸਾਮ੍ਹਣੇ ਹੋ ਕੇ ਹਥਿਆਰ ਫੜੇ, ਕਵੀ ਰਾਮ ਆਖਦਾ ਹੈ ਕਿ ਉਸਨੇ ਕੱਸ ਕੱਸ ਕੇ ਕਮਾਨ 'ਚੋਂ ਤੀਰ ਛੱਡੇ ਤੇ ਮਨ ਚਾਹੇ ਜੋਧਿਆਂ ਨੂੰ ਮਾਰ ਦਿੱਤਾ। ਸੂਰਮਿਆਂ ਤੇ ਦੈਂਤਾਂ ਨੂੰ ਤੀਰ ਲਗੇ, ਜੋ ਦਸੇ ਨਹੀਂ ਜਾ ਸਕਦੇ। ਮਾਨੋਂ ਇੰਦਰ ਦੇ ਅਸ਼ੋਕ ਬਾਗ ਵਿਚ ਫੁਲਵਾੜੀ ਨੂੰ ਫਲ ਫੁਲ ਲਗੇ ਹੋਣ।। ੬੮।।

**ਕਾਢਿ ਕ੍ਰਿਪਾਨ ਮਹਾਂ ਕੁਪਿ ਕੈ ਭਟ ਕੂਦਿ ਪਰੇ ਸਰਦਾਰ ਕਰੋਰੇ।।**
**ਬਾਲ ਹਨੇ ਬਲਵਾਨ ਘਨੇ ਇਕ ਫਾਂਸਿਨ ਸੌ ਗਹਿ ਕੈ ਝਕਝੋਰੇ।।**
**ਸਾਜ ਪਰੇ ਕਹੂੰ ਤਾਜ ਗਿਰੇ ਗਜਰਾਜ ਗਿਰੇ ਛਿਤ ਪੈ ਸਿਰ ਤੋਰੇ।।**
**ਲੂਟੇ ਰਥੀ ਰਕ ਫੂਟੇ ਕਹੂੰ ਬਿਨੁ ਸ੍ਵਾਰ ਫਿਰੈ ਹਿਨਨਾਵਤ ਘੋਰੇ।। ੬੯।।**

ਅਰਥ—ਕ੍ਰਿਪਾਨਾਂ ਕੱਢਕੇ ਬੜੇ ਗੁੱਸੇ ਨਾਲ ਸੂਰਮੇ ਜੁੱਧ ਵਿਚ ਕੁੱਦ ਪਏ, ਰਾਜਕੁਮਾਰੀ ਨੇ ਸੂਰਮਿਆਂ ਨੂੰ ਮਾਰ ਦਿੱਤਾ ਅਤੇ ਇਕ ਫਾਹੀ ਨਾਲ ਸਾਰਿਆਂ ਨੂੰ ਫੜਕੇ ਝੰਜੋੜ ਦਿੱਤਾ। ਕਿਤੇ ਕਾਠੀਆਂ, ਕਿਤੇ ਘੋੜੇ, ਕਿਤੇ ਹਾਥੀ ਧਰਤੀ ਤੇ ਡਿਗੇ ਸਿਰ ਛਟਪਟਾ ਰਹੇ ਸਨ। ਕਿਤੇ ਰਥ ਟੁਟੇ ਪਏ ਸੀ ਅਤੇ ਕਿਤੇ ਬਿਨਾਂ ਸਵਾਰਾ ਤੋਂ ਘੋੜੇ ਹਿਨਕ ਰਹੇ ਸਨ।। ੬੯।।

**ਚੌਪਈ।। ਜੇ ਭਟ ਅਮਿਤ ਕੋਪ ਕਰਿ ਧਾਏ।। ਤੇ ਬਿਨੁ ਤਨ ਹ੍ਵੈ ਸੁਰਗ ਸਿਧਾਏ।।**

ਚਟਪਟ ਬਿਕਟ ਪਲਟਿ ਜੇ ਲਰੇ।। ਕਟਿ ਕਟਿ ਮਰੇ ਬਰੰਗਨਿਨ ਬਰੇ।। ੭੦।।

ਪਦ ਅਰਥ—ਪਲਟਿ=ਮੁੜਕੇ। ਲਰੇ=ਲੜੇ। ਬਰੰਗਨਿਨ=ਪਰੀਆਂ।

ਅਰਥ—ਜਿੰਨੇ ਵੀ ਸੂਰਮੇ ਗੁਸੇ ਨਾਲ ਅਗੇ ਵਧੇ ਸਨ, ਸਾਰੇ ਪ੍ਰਾਣਾਂ ਤੋਂ ਬਿਨਾਂ ਸਵਰਗ ਨੂੰ ਚਲੇ ਗਏ। ਜੋ ਫੁਰਤੀ ਨਾਲ ਮੁੜ ਕੇ ਲੜੇ ਸਨ ਉਹ ਸਾਰੇ ਮਾਰੇ ਗਏ ਅਤੇ ਪਰੀਆਂ ਨੇ ਉਹਨਾਂ ਨੂੰ ਵਰ ਲਿਆ।। ੭੦।।

ਜੇ ਭਟ ਬਿਮੁਖਾਹਵ ਹ੍ਵੈ ਮੂਏ।। ਇਤ ਕੇ ਭਏ ਨ ਉਤ ਕੇ ਹੂਏ।।
ਗਰਜਿ ਪ੍ਰਾਨ ਬੀਰਨ ਜਿਨ ਦਏ।। ਦੈ ਦੁੰਦਭੀ ਸ੍ਵਰਗ ਜਨੁ ਗਏ।। ੭੧।।

ਅਰਥ—ਜਿਹੜੇ ਸੂਰਮੇ ਜੰਗ ਵਿਚ ਬੇ-ਮੁਖ ਹੋ ਕੇ ਮਰੇ, ਉਹ ਨਾ ਇਧਰ ਦੇ ਰਹੇ ਤੇ ਨਾ ਉਧਰ ਦੇ ਹੋਏ, ਜਿਹਨਾਂ ਸੂਰਮਿਆਂ ਨੇ ਗੱਜ ਕੇ ਯੁੱਧ ਵਿਚ ਪ੍ਰਾਣ ਦਿਤੇ ਉਹ ਧੌਂਸੇ ਵਜਾਉਦੇਂ ਸਵਰਗ ਨੂੰ ਚਲੇ ਗਏ।। ੭੧।।

ਦੋਹਰਾ।। ਜਿਨ ਇਸਤ੍ਰਿਨ ਜਰਿ ਅਗਨਿ ਮੈ ਪ੍ਰਾਨ ਆਪਨੇ ਦੀਨ।।
ਝਗਰਿ ਬਰੰਗਨਿਨ ਤੇ ਤਹਾਂ ਛੀਨਿ ਪਤਿਨ ਕਹ ਲੀਨ।। ੭੨।।

ਅਰਥ—ਪਰ ਜਿਨ੍ਹਾਂ ਇਸਤ੍ਰੀਆਂ ਨੇ ਅੱਗ ਵਿਚ ਸੜਕੇ ਆਪਣੇ ਪ੍ਰਾਣ ਦਿਤੇ, ਉਹਨਾਂ ਨੇ ਲੜ ਝਗੜ ਕੇ ਪਰੀਆਂ ਤੋਂ ਆਪਣੇ ਪਤੀਆਂ ਨੂੰ ਖੋਹ ਲਿਆ।। ੭੨।।

ਚੌਪਈ।। ਐਸੇ ਬਾਲ ਬੀਰ ਬਹੁ ਮਾਰੇ।। ਸੁਮਤਿ ਸਿੰਘ ਆਦਿਕ ਹਨਿ ਡਾਰੇ।।
ਸਮਰ ਸੈਨ ਰਾਜਾ ਪੁਨਿ ਹਯੋ।। ਤਾਲਕੇਤ ਮ੍ਰਿਤ ਲੋਕ ਪਠਯੋ।। ੭੩।।

ਅਰਥ—ਇਸ ਤਰ੍ਹਾਂ ਉਸ ਇਸਤ੍ਰੀ ਨੇ ਬਹੁਤ ਸਾਰੇ ਸੂਰਮਿਆਂ ਨੂੰ ਮਾਰਿਆ ਅਤੇ ਸੁਮਤ ਸਿੰਘ ਆਦਿ ਵੀ ਮਾਰ ਦਿੱਤੇ। ਫਿਰ ਰਾਜਾ ਸਮਰ ਸੈਨ ਨੂੰ ਮਾਰ ਦਿੱਤਾ ਤੇ ਤਾਲਕੇਤ ਨੂੰ ਵੀ ਮ੍ਰਿਤ ਲੋਕ ਭੇਜ ਦਿੱਤਾ।। ੭੩।।

ਬ੍ਰਹਮ ਕੇਤ ਕਹ ਪੁਨਿ ਹਨਿ ਦੀਨੋ।। ਕਾਰਤਿਕੇਯ ਧੁਜ ਕੋ ਬਧ ਕੀਨੋ।।
ਕ੍ਰੂਰਕੇਤ ਦਾਨਵ ਤਬ ਧਾਯੋ।। ਤੁਮਲ ਜੁੱਧ ਤਿਹੱ ਠੌਰ ਮਚਾਯੋ।। ੭੪।।

ਅਰਥ—ਫਿਰ ਬ੍ਰਹਮ ਕੇਤ ਨੂੰ ਮਾਰ ਦਿੱਤਾ ਤੇ ਕਾਰਤਕੇ ਦਾ ਕਤਲ ਕੀਤਾ ਤਾਂ ਕ੍ਰੂਰਕੇਤ ਦਾਨਵ ਉਥੇ ਆ ਪਹੁੰਚਾ ਅਤੇ ਉਹਨੇ ਉਸ ਥਾਂ ਭਿਆਨਕ ਯੁੱਧ ਸ਼ੁਰੂ ਕਰ ਦਿੱਤਾ।। ੭੪।।

ਕੌਲਕੇਤ ਦਾਨਵ ਉਠਿ ਧਾਯੋ।। ਕਮਠ ਕੇਤ ਚਿਤ ਅਧਿਕ ਰਿਸਾਯੋ।।
ਕੇਤਉਲੂਕ ਚਲਾ ਦਲ ਲੈਕੈ।। ਕੁਤਿਸਿਤ ਕੇਤ ਕ੍ਰੋਧ ਤਨ ਤੈ ਕੇ।। ੭੫।।

************************************************************

ਪਦ ਅਰਥ—ਕੌਲਕੇਤ=ਸੂਰ ਦੇ ਮੂੰਹ ਵਾਲਾ। ਕਮਠੰ ਕੇਤ=ਕਛੂ ਦੇ ਨਾਂ ਵਾਲਾ ਦੈਂਤ। ਉਲੂਕ=ਉੱਲੂ ਦੇ ਮੂੰਹ ਵਾਲਾ। ਕੁਤਿਸਿਤ=ਪਾਪੀ, ਕਾਲਾ। ਤੈ ਕੈ=ਤਪਾ ਕੇ।

ਅਰਥ—ਤਾਂ ਕੌਲਕੇਤ ਉਠਕੇ ਆਇਆ ਤੇ ਕਮਠਕੇਤ ਮਨ ਵਿਚ ਬਹੁਤ ਗੁਸੇ ਹੋ ਉਠਿਆ। ਉਲੂਕ ਕੇਤ ਆਪਣਾ ਦਲ ਲੈ ਕੇ ਅਤੇ ਕੁਤਿਸਿਤ ਕੇਤ ਗੁਸੇ ਨਾਲ ਤਿਲਮਲਾਂਦਾ ਹੋਇਆ ਤੁਰਿਆ।। ੭੫।।

**ਕੌਲਕੇਤ ਤ੍ਰਿਯ ਤਬੈ ਸੰਘਾਰਾ।। ਕੁਤਿਸਿਤ ਕੇਤ ਮਾਰ ਹੀ ਡਾਰਾ।।**
**ਕੱਛਪ ਕੇਤ ਗਦਾ ਗਹਿ ਘਾਯੋ।। ਕੇਤ ਲੂਕ ਮ੍ਰਿਤ ਲੋਕ ਪਠਾਯੋ।। ੭੬।।**

ਅਰਥ—ਕੌਲਕੇਤ ਨੂੰ ਇਸਤ੍ਰੀ ਨੇ ਉਸੇ ਵੇਲੇ ਕਤਲ ਕਰ ਦਿੱਤਾ ਅਤੇ ਕੁਤਿਸਿਤ ਕੇਤ ਨੂੰ ਵੀ ਵੱਢ ਦਿੱਤਾ। ਕੱਛਪ ਕੇਤ ਨੂੰ ਗਦਾ ਫੜਕੇ ਮਾਰਿਆ ਤੇ ਉਲੂਕ ਕੇਤ ਨੂੰ ਮ੍ਰਿਤ ਲੋਕ ਭੇਜ ਦਿੱਤਾ।। ੭੬।।

**ਜਾ ਤਨ ਬਾਲ ਗਦਾ ਕੀ ਮਾਰੈ।। ਏਕੈ ਘਾਇ ਚੌਥਿ ਸਿਰ ਡਾਰੈ।।**
**ਜਾ ਕੇਤਕਿ ਮਾਰ ਤਨ ਬਾਨਾ।। ਕਰੈ ਬੀਰ ਜਮਪੁਰੀ ਪਯਾਨਾ।। ੭੭।।**

ਅਰਥ—ਜਿਸਦੇ ਵੀ ਸਰੀਰ ਤੇ ਇਸਤ੍ਰੀ ਨੇ ਗਦਾ ਨਾਲ ਵਾਰ ਕੀਤਾ, ਇਕ ਹੀ ਵਾਰ ਵਿਚ ਉਹਦੇ ਸਿਰ ਨੂੰ ਕੁਚਲ ਦਿੱਤਾ। ਅਨੇਕਾਂ ਸੂਰਮਿਆਂ ਨੂੰ ਤੀਰ ਮਾਰਕੇ ਜਮਪੁਰੀ ਭੇਜ ਦਿੱਤਾ।। ੭੭।।

**ਦੋਹਰਾ।। ਤਾ ਕੋ ਜੁੱਧੁ ਬਿਲੋਕਿ ਕਰਿ ਕਵਨ ਸੁਭਟ ਠਹਰਾਇ।।**
**ਜੋ ਸਮੁਹੈ ਆਵਤ ਪਯਾ ਜਮਪੁਰ ਦਿਯਾ ਪਠਾਇ।। ੭੮।।**

ਅਰਥ—ਉਹਦੇ ਜੁੱਧ ਨੂੰ ਵੇਖਕੇ ਕੋਈ ਸੂਰਮਾਂ ਵੀ ਸਾਹਮਣੇ ਨਹੀਂ ਸੀ ਠਹਿਰ ਸਕਦਾ। ਜੋ ਵੀ ਸਾਮ੍ਹਣੇ ਆਇਆ ਉਹਨੂੰ ਜਮਲੋਕ ਪੁਚਾ ਦਿੱਤਾ ਗਿਆ।। ੭੮।।

**ਸ੍ਵੈਯਾ।। ਕੋਪ ਅਨੇਕ ਭਰੇ ਅਮਰਾਰਦਨ ਆਨਿ ਪਰੈ ਕਰਵਾਰਿ ਉਘਾਰੇ।।**
**ਪੱਟਿਸ ਲੋਹ ਹਥੀ ਪਰਸੇ ਅਮਿਤਾ ਜੁਧ ਲੈ ਕਰਿ ਕੋਪ ਪ੍ਰਹਾਰੇ।।**
**ਨਾਰਿ ਸੰਭਾਰਿ ਹਥਜਾਰ ਸੁਰਾਰਿ ਹਕਾਰਿ ਹਨੇ ਨਹਿ ਜਾਤ ਬਿਚਾਰੇ।।**
**ਖੇਲਿ ਬਸੰਤ ਬਡੇ ਖਿਲਵਾਰ ਮਨੋ ਮਦ ਚਾਖਿ ਗਿਰੇ ਮਤਵਾਰੇ।। ੭੯।।**

ਅਰਥ—ਦੇਵਤਿਆਂ ਨੂੰ ਵੀ ਮਾਰ ਦੇਣ ਵਾਲੇ ਕਈ ਯੋਧੇ ਗੁਸੇ ਨਾਲ ਤਲਵਾਰਾਂ ਕੱਢਕੇ ਟੁਟ ਪਏ, ਲੋਹੇ ਦੀਆਂ ਪੱਟੀਆਂ ਤੇ ਹੱਥਾਂ ਵਿਚ ਪਰਸੇ ਅਨੇਕਾਂ ਹੋਰ ਸ਼ਸਤ੍ਰ ਲੈ ਕੇ ਯੁੱਧ ਵਿਚ ਵਾਰ ਕਰਨ ਲਗੇ। ਉਸ ਕੰਨਿਆਂ ਨੇ ਸ਼ਸਤ੍ਰਾਂ ਨੂੰ ਫੜ ਕੇ ਦੇਵਤਿਆਂ ਦੇ ਏਨੇ ਦੁਸ਼ਮਣਾਂ ਨੂੰ ਲਲਕਾਰ ਕੇ ਮਾਰ ਗਿਰਾਇਆ ਕਿ ਉਹ ਦਸੇ ਨਹੀਂ ਜਾ ਸਕਦੇ। ਉਹ ਇਸ ਤਰ੍ਹਾਂ ਡਿਗ ਰਹੇ ਸਨ ਕਿ ਜਿਸ ਤਰ੍ਹਾਂ ਬਸੰਤ ਵਿਚ ਸ਼ਰਾਬ ਪੀ ਕੇ ਸ਼ਰਾਬੀ ਮਸਤ ਹੋ ਕੇ ਡਿਗ ਰਹੇ ਹੋਣ।। ੭੯।। (ਦ: ਗ੍ਰੰ: ਪੰਨਾ ੮੯੧)

++++++++++++++++++++++++++++++++++++++++++++++++++++++++++++++

ਦੋਹਰਾ।। ਹੈ ਗੈ ਰਥੀ ਬਾਜੀ ਘਨੇ ਜੋਧਾ ਹਨੇ ਅਨੇਕ।।
ਜੀਤਿ ਸੁਯੰਬਰ ਰਨ ਰਹੀ ਭੂਪਤਿ ਬਚਾ ਨ ਏਕ।। ੮੦।।

ਅਰਥ—ਰਥ, ਹਾਥੀ, ਘੋੜੇ ਤੇ ਹੋਰ ਅਨੇਕਾਂ ਸੂਰਮਿਆਂ ਨੂੰ ਮਾਰ ਕੇ ਉਹ ਕੰਨਿਆਂ ਸੁਅੰਬਰ ਜਿੱਤ ਗਈ ਤੇ ਹੋਰ ਕੋਈ ਵੀ ਰਾਜਾ ਨਾ ਬਚਿਆ।। ੮੦।।

ਬਾਜਨ ਕੀ ਬਾਜੀ ਪਰੀ ਬਾਜਨ ਬਜੇ ਅਨੇਕ।।
ਬਿਸਿਖ ਬਹੁਤ ਬਰਸੇ ਤਹਾਂ ਬਚਾ ਨ ਬਾਜੀ ਏਕ।। ੮੧।।

ਅਰਥ—ਘੋੜਿਆਂ ਦੀ ਜਿਵੇਂ ਘੋੜ ਦੌੜ ਹੋ ਰਹੀ ਹੋਵੇ ਤੇ ਕਈ ਪ੍ਰਕਾਰ ਦੇ ਵਾਜੇ ਵਜਣ ਲਗੇ ਉਥੇ ਤੀਰਾਂ ਦੀ ਬੜੀ ਵਰਖਾ ਹੋਈ ਤੇ ਇਕ ਵੀ ਘੋੜਾ ਨਹੀਂ ਬਚਿਆ।। ੮੧।।

ਚੌਪਈ।। ਦੈਤ ਦਏ ਜਮ ਧਾਮ ਪਠਾਈ।। ਬਾਰੀ ਸੁਭਟ ਸਿੰਘ ਕੀ ਆਈ।।
ਤਿਹ ਤ੍ਰਿਯ ਕਹਾ ਆਇ ਤੁਮ ਲਰੋ।। ਕੈ ਅਬ ਹਾਰਿ ਮਾਨ ਮੁਹਿ ਬਰੋ।। ੮੨।।

ਅਰਥ—ਜਦੋਂ ਦੈਂਤਾਂ ਨੂੰ ਜਮਲੋਕ ਪੁਚਾ ਦਿਤਾ ਤਾਂ ਸੁਭਟ ਸਿੰਘ ਦੀ ਵਾਰੀ ਆਈ। ਰਾਜਕੁਮਾਰੀ ਨੇ ਉਹਨੂੰ ਆਖਿਆ ਕਿ ਜਾਂ ਤਾਂ ਹੁਣ ਆਕੇ ਤੁਸੀਂ ਮੇਰੇ ਨਾਲ ਲੜੋ ਜਾਂ ਆਪਣੀ ਹਾਰ ਮੰਨਕੇ ਮੈਨੂੰ ਵਰ ਲਵੋ।। ੮੨।।

ਸੁਭਟ ਸਿੰਘ ਜਬ ਯੌ ਸੁਨਿ ਪਾਯੋ।। ਅਧਿਕ ਚਿੱਤ ਮੈ ਕੋਪ ਬਢਾਯੋ।।
ਮੈ ਕਾ ਜੁੱਧ ਤ੍ਰਿਯਾ ਤੇ ਡਰਿਹੋ।। ਯਾਕੋ ਤ੍ਰਾਸ ਮਾਨਿ ਯਹ ਬਰਿਹੋ।। ੮੩।।

ਅਰਥ—ਸੁਭਟ ਸਿੰਘ ਨੇ ਜਦੋਂ ਇਹ ਸੁਣਿਆ ਤਾਂ ਮਨ ਵਿਚ ਬਹੁਤ ਕ੍ਰੋਧਤ ਹੋ ਗਿਆ। ਕੀ ਮੈਂ ਇਸਤ੍ਰੀ ਨਾਲ ਯੁੱਧ ਕਰਨ ਤੋਂ ਡਰਦਾ ਹਾਂ ਅਤੇ ਕੀ ਮੈਂ ਡਰ ਕੇ ਇਹਨੂੰ ਵਰ ਲਵਾਂਗਾ।। ੮੩।।

ਕਹੂੰ ਮੱਤਿ ਗੈਵਰ ਗਰਜਾਹੀ।। ਕਹੂੰ ਪਾਖਰੇ ਹੈਂ ਹਿੰਹਨਾਹੀ।।
ਸ਼ਸਤ੍ਰ ਕਵਚ ਸੂਰਾ ਕਹੂੰ ਕਸੈਂ।। ਜੁਗਿਨ ਰੁਧਿਰ ਖੱਪਰ ਭਰ ਹਸੈਂ।। ੮੪।।

ਪਦ ਅਰਥ—ਕਵਚ=ਸੰਜੋਅ। ਰੁਧਿਰ=ਲਹੂ। ਪਾਬਰ=ਘੋੜੇ।

ਅਰਥ—ਕਿਤੇ ਮਸਤ ਹਾਥੀ ਗੱਜ ਰਹੇ ਸਨ ਤੇ ਕਿਤੇ ਘੋੜੇ ਹਿਨਕ ਰਹੇ ਸਨ। ਕਿਤੇ ਸੂਰਮੇ ਸ਼ਸਤ੍ਰ ਕੱਸ ਰਹੇ ਸਨ ਅਤੇ ਕਿਤੇ ਜੋਗਨੀਆਂ ਲਹੂ ਦੇ ਖੱਪਰ ਭਰਕੇ ਖੁਸ਼ ਹੋ ਰਹੀਆਂ ਸਨ।। ੮੪।।

ਸਵੈਯਾ।।

ਸੀ ਸੁਭਟੇਸ ਬਡੋ ਦਲੁ ਲੈ ਉਮਡਜੋ ਗਹਿ ਕੈ ਕਰਿ ਆਯੁਧ ਬਾਂਕੇ।।

***********************************************************
ਬੀਰ ਹਠੀ ਕਵਚੀ ਖੜਗੀ ਪਰ ਸੀਸ ਭਈ ਸਰਦਾਰ ਨਿਸਾਂਕੇ।।
ਏਕ ਟਰੇ ਇਕ ਆਨ ਅਰੇ ਇਕ ਜੂਝਿ ਗਿਰੇ ਬ੍ਰਿਣ ਖਾਇ ਤ੍ਰਿਯਾ ਕੇ।।
ਛਾਰ ਚੜਾਇਕੈ ਅੰਗ ਮਲੰਗ ਰਹੇ ਮਨੌ ਸੋਇ ਪਿਯੇ ਬਿਜਯਾ ਕੇ।। ੮੫।।

ਅਰਥ—ਸੁਭਟ ਸਿੰਘ ਹੱਥ ਵਿਚ ਸੁੰਦਰ ਸ਼ਸਤ੍ਰ ਲੈਕੇ ਅਤੇ ਵਡਾ ਦਲ ਨਾਲ ਲੈਕੇ ਆ ਪਿਆ। ਉਹਦੀ ਸੈਨਾਂ ਵਿਚ ਬੜੇ ਹੀ ਹਠੀ, ਤਲਵਾਰ ਧਾਰੀ ਅਤੇ ਸੰਜੋਅ-ਧਾਰੀ ਸਾਰਿਆਂ ਦੀ ਨਿਸ਼ਾ ਕਰਾਉਣ ਵਾਲੇ ਸੂਰਮੇ ਸਨ, ਕੋਈ ਟਲ ਜਾਂਦਾ ਸੀ, ਕੋਈ ਅੜ ਜਾਂਦਾ ਸੀ ਅਤੇ ਕੋਈ ਉਸ ਇਸਤ੍ਰੀ ਦੇ ਜ਼ਖਮ ਖਾਕੇ ਡਿੱਗ ਪੈਂਦਾ ਸੀ, ਉਹ ਇਸ ਤਰ੍ਹਾਂ ਡਿੱਗ ਪੈਂਦੇ ਸਨ ਜਿਸ ਤਰ੍ਹਾਂ ਕੋਈ ਮਲੰਗ ਭੰਗ ਪੀਕੇ ਤੇ ਸੁਆਹ ਲਾਕੇ ਡਿੱਗ ਰਿਹਾ ਹੋਵੇ।। ੮੫।।

ਚੌਪਈ।। ਐਸੋ ਬੀਰ ਖੇਤ ਤਹ ਪਰਜੋ।। ਏਕ ਸੁਭਟ ਜੀਵਤ ਨ ਉਬਰਜੋ।।
ਦਸ ਹਜ਼ਾਰ ਮਾਤੇ ਗਜ ਮਾਰੇ।। ਬੀਸ ਹਜ਼ਾਰ ਬਰਬਾਜ ਬਿਦਾਰੇ।। ੮੬।।

ਅਰਥ—ਸੂਰਮਿਆਂ ਦਾ ਜੁੱਧ ਗੈਹਗਚ ਲੜਾਈ ਵਿਚ ਬਦਲ ਗਿਆ ਕਿ ਇਕ ਵੀ ਸੂਰਮਾ ਜੀਉਂਦਾ ਨਹੀਂ ਬਚਿਆ ਦਸ ਹਜ਼ਾਰ ਹਾਥੀ ਅਤੇ ਵੀਹ ਹਜ਼ਾਰ ਸੁੰਦਰ ਘੋੜੇ ਮਾਰੇ ਗਏ।। ੮੬।।

ਤੀਸ ਐਤ ਪੈਦਲ ਕਹ ਮਾਰਜੋ।। ਤੇਇਸ ਲੱਛ ਰਥ ਹਨਿ ਡਾਰਜੋ।।
ਦ੍ਵਾਦਸ ਲੱਛ ਰਥੀ ਅਤਿ ਮਾਰਿਸ।। ਮਹਾਂ ਰਥੀ ਅਨਗਨਤ ਸੰਘਾਰਿਸ।। ੮੭।।

ਅਰਥ—ਤੀਹ ਲੱਖ ਪੈਦਲ ਮਾਰ ਦਿੱਤੇ ਤੇ ਤੇਈ ਲੱਖ ਰਥ ਨਸ਼ਟ ਕਰ ਦਿੱਤੇ ਗਏ। ਬਾਰ੍ਹਾਂ ਲੱਖ ਰਥੀ ਅਤੇ ਅਣ-ਗਿਣਤ ਮਹਾਂਰਥੀ ਮਾਰੇ ਗਏ।। ੮੭।।

ਦੋਹਰਾ।। ਸੁਭਟ ਸਿੰਘ ਤਨਹਾ ਬਚਾ ਸਾਥੀ ਰਹਾ ਨ ਏਕ।।
ਹੈ ਗੈ ਰਥ ਬਾਜੀ ਘਨੇ ਰਥ ਕਟਿ ਗਏ ਅਨੇਕ।। ੮੮।।

ਅਰਥ—ਸੁਭਟ ਸਿੰਘ ਇਕੱਲਾ ਹੀ ਬਚਿਆ, ਉਹਦਾ ਹੋਰ ਕੋਈ ਵੀ ਸਾਥੀ ਨਹੀਂ ਬਚਿਆ। ਉਹਦੇ ਅਨੇਕਾਂ ਰਥ, ਘੋੜੇ, ਹਾਥੀ ਵਢੇ ਟੁਕੇ ਗਏ।। ੮੮।।

ਚੌਪਈ।। ਦੁੰਦ ਜੁੱਧ ਤ੍ਰਿਯ ਪਤਿਹ ਮਚਾਯੋ।। ਨਿਰਖਨ ਦਿਨਿਸ ਨਿਸਿਸ ਰਨ ਆਯੋ।।
ਬ੍ਰਹਮਾ ਚੜ੍ਹੇ ਹੰਸ ਪਰ ਆਏ।। ਪੰਚ ਬਦਨ ਹੂੰ ਤਹਾਂ ਸੁਹਾਏ।। ੮੯।।

ਅਰਥ—ਉਸ ਇਸਤ੍ਰੀ ਨੇ ਹੋਣ ਵਾਲੇ ਪਤੀ ਨਾਲ ਭਿਆਨਕ ਜੁੱਧ ਕੀਤਾ, ਜਿਸਨੂੰ ਵੇਖਣ ਲਈ ਸੂਰਜ ਤੇ ਚੰਦ੍ਰਮਾ ਵੀ ਲੜਾਈ ਦੇ ਮੈਦਾਨ ਵਿਚ ਆਏ।। ਬ੍ਰਹਮਾ ਜੀ ਹੰਸ ਉਤੇ ਚੜ੍ਹਕੇ ਆਏ ਤੇ ਪੰਜਾਂ ਮੂੰਹਾਂ ਵਾਲੇ ਸ਼ਿਵਜੀ ਵੀ ਪਧਾਰੇ।। ੮੯।।

ਤ੍ਰਿਯ ਕੋਮਲ ਪਿਯ ਬਾਨ ਪ੍ਰਹਾਰੈ।। ਜਿਯ ਤੇ ਤਾਂਹਿ ਮਾਰਿ ਨਹਿ ਡਾਰੈ।।
ਲਗੇ ਬਿਸਿਖ ਕੇ ਜਿਨ ਪਤਿ ਮਰੈ।। ਮੁਹਿ ਪੈਠਬ ਪਾਵਕ ਮਹਿ ਪਰੈ।। ੯੦।।

ਅਰਥ—ਉਹ ਇਸਤ੍ਰੀ ਹੋਣ ਵਾਲੇ ਪਤੀ ਨੂੰ ਕੋਮਲ ਤੀਰ ਮਾਰ ਰਹੀ ਸੀ, ਤਾਂਕਿ ਉਹ ਤੀਰ ਲਗਣ ਨਾਲ ਮਰ ਗਿਆ ਤਾਂ ਮੈਨੂੰ ਵੀ ਅੱਗ ਵਿਚ ਸੜਨਾ ਪਵੇਗਾ।। ੯੦।।

ਚਾਰ ਪਹਰ ਨਿਜ ਪਤਿ ਸੌਂ ਲਰੀ।। ਦੁਹੂੰਅਨ ਬਿਸਿਖ ਬ੍ਰਿਸ਼ਟਿ ਬਹੁ ਕਰੀ।।
ਤਬ ਲੌ ਸੂਰ ਅਸਤ ਹ੍ਵੈ ਗਯੋ।। ਪ੍ਰਾਚੀ ਦਿਸ਼ਾ ਚੰਦ੍ਰ ਪ੍ਰਗਟਯੋ।। ੯੧।।

ਅਰਥ—ਚਾਰ ਪਹਿਰ ਉਹ ਆਪਣੇ ਪਤੀ ਨਾਲ ਲੜੀ ਅਤੇ ਦੋਹਾਂ ਨੇ ਤੀਰਾਂ ਦੀ ਬੜੀ ਵਰਖਾ ਕੀਤੀ। ਉਦੋਂ ਤੱਕ ਸੂਰਜ ਡੁੱਬ ਗਿਆ ਪੂਰਬ ਵਾਲੇ ਪਾਸੇ ਚੰਦ੍ਰਮਾ ਪ੍ਰਗਟ ਹੋ ਗਿਆ।। ੯੧।।

ਦੋਹਰਾ।। ਹਕਾਹਕੀ ਆਹਵ ਭਯੋ ਰਹਜੋ ਸੁਭਟ ਕੋਊ ਨਾਹਿ।।
ਜੁੱਧ ਕਰਤ ਅਤਿ ਥਕਤ ਭੇ ਰਹਤ ਭਏ ਰਨ ਮਾਹਿ।। ੯੨।।

ਪਦ ਅਰਥ—ਹਕਾਹਕੀ=ਇਕੋ ਵਾਰੀ ਜਾਂ ਵੰਗਾਰ ਕੇ। ਆਹਵ=ਜੰਗ।

ਅਰਥ—ਇਕ ਵਾਰ ਫਿਰ ਵੰਗਾਰ ਕੇ ਭਿਆਨਕ ਜੁੱਧ ਹੋਇਆ ਤੇ ਕੋਈ ਵੀ ਸੂਰਮਾ ਨਹੀਂ ਬਚਿਆ। ਸਾਰੇ ਜੁੱਧ ਕਰਕੇ ਕਰਦੇ ਲੜਾਈ ਦੇ ਮੈਦਾਨ ਵਿਚ ਹੀ ਥੱਕ ਕੇ ਲੇਟ ਗਏ।। ੯੨।।

ਚੌਪਈ।। ਲਗੇ ਬ੍ਰਿਨਨ ਕੇ ਘਾਇਲ ਭਏ। ਅਤਿ ਲਰਿ ਅਧਿਕ ਸ੍ਰਮਤ ਹ੍ਵੈ ਗਏ।।
ਆਹਵ ਬਿਖੈ ਗਿਰੇ ਬਿਸੰਭਾਰੀ।। ਕਰ ਤੇ ਕਿਨਹੂੰ ਕ੍ਰਿਪਾਨ ਨ ਡਾਰੀ।। ੯੩।।

ਪਦ ਅਰਥ—ਬ੍ਰਿਨਨ=ਜ਼ਖ਼ਮ। ਲਰਿ=ਲੜ ਕੇ। ਸ੍ਰਮਤ=ਥੱਕ ਗਏ। ਆਹਵ=ਜੰਗ। ਗਿਰੇ=ਡਿੱਗ ਪਏ। ਕਰ=ਹੱਥ। ਡਾਰੀ=ਸੁੱਟੀ।

ਅਰਥ—ਜ਼ਖ਼ਮ ਲਗਣ ਨਾਲ ਉਹ ਦੋਵੇਂ ਜ਼ਖ਼ਮੀ ਹੋ ਗਏ ਤੇ ਬਹੁਤ ਲੜਾਈ ਕਾਰਣ ਉਹ ਥੱਕ ਗਏ। ਦੋਵੇਂ ਲੜਾਈ ਦੇ ਮੈਦਾਨ ਵਿਚ ਡਿੱਗ ਪਏ, ਪਰ ਕਿਸੇ ਨੇ ਵੀ ਆਪਣੇਂ ਹਥੋਂ ਕ੍ਰਿਪਾਨ ਨਹੀਂ ਛੱਡੀ।। ੯੩।।

(ਦ: ਗ੍ਰੰ: ਪੰਨਾ ੮੮੨)

ਦੋਹਰਾ।। ਪ੍ਰੇਤ ਨਚਹਿ ਜੁਗਹਿ ਹਸਹਿ ਜੰਬੁਕ ਗੀਧ ਫਿਰਾਹਿ।।
ਨਿਸਿ ਸਿਗਰੀ ਮੁਰਛਿਤ ਰਹੇ ਦੂਹੂੰ ਰਹੀ ਸੁਧਿ ਨਾਹਿ।। ੯੪।।

ਅਰਥ—ਪ੍ਰੇਤ ਨੱਚ ਰਹੇ ਸਨ, ਜੋਗਨੀਆਂ ਹੱਸ ਰਹੀਆਂ ਸਨ ਤੇ ਗਿੱਦੜ ਗਿਰਝਾਂ ਫਿਰ ਰਹੀਆਂ ਸਨ। ਉਹ ਸਾਰੀ ਰਾਤ ਬੇ-ਹੋਸ਼ ਰਹੇ ਤੇ ਦੋਹਾਂ ਨੂੰ ਕੋਈ ਹੋਸ਼ ਨਹੀਂ ਸੀ।। ੯੪।।

**************************************************************

# ਪ੍ਰਾਚੀ ਦਿਸਿ ਰਵਿ ਪ੍ਰਗਟਯਾ ਭਈ ਚੰਦ੍ਰਕੀ ਹਾਨਿ।।
# ਪੁਨਿ ਪਤਿ ਤ੍ਰਿਯ ਰਨ ਕੋ ਉਠੇ ਅਧਿਕ ਕੋਪ ਮਨ ਠਾਨਿ।। ੯੫।।

ਅਰਥ—ਸੂਰਜ ਪੂਰਬ ਵਾਲੇ ਪਾਸਿਓਂ ਨਿਕਲਿਆ ਤੇ ਚੰਦਰਮਾ ਛਿਪ ਗਿਆ ਤਾਂ ਦੋਵੇਂ ਪਤੀ-ਪਤਨੀ ਬੜਾ ਗੁਸਾ ਮਨ ਵਿਚ ਧਾਰਕੇ ਲੜਨ ਲਈ ਉਠੇ।। ੯੫।।

# ਆਠ ਜਾਮ ਦੋਊ ਉਠਿ ਕਰਿ ਲਰੇ।। ਟੂਕਤ ਤਨੁ ਤ੍ਰਾਣਨ ਕੇ ਝਰੇ।।
# ਅਧਿਕ ਲਰਾਈ ਦੁਹੂੰ ਮਚਈ।। ਅਥਯੋ ਸੂਰ ਰੈਨ ਹ੍ਵੈ ਗਈ।। ੯੬।।

ਪਦ ਅਰਥ—ਤ੍ਰਾਣਨ=ਸੰਜੋਆਂ। ਅਥਯੋ=ਡੁੱਬ ਗਿਆ। ਰੈਨ=ਰਾਤ।

ਅਰਕ—ਦੋਵੇਂ ਉਠਕੇ ਅੱਠ ਘੜੀਆਂ ਤਕ ਲੜੇ, ਸੰਜੋਆਂ ਦੇ ਟੁਟ ਜਾਣ ਕਰਕੇ ਉਹਨਾਂ ਦੇ ਸਰੀਰਾਂ ਨੂੰ ਜ਼ਖ਼ਮ ਲਗੇ, ਦੋਹਾਂ ਨੇ ਬੜਾ ਯੁੱਧ ਕੀਤਾ, ਸੂਰਜ ਡੁੱਬ ਗਿਆ ਤੇ ਰਾਤ ਹੋ ਗਈ।। ੯੬।।

# ਚਾਰਿ ਬਾਜ ਬਿਸਿਖਨ ਤ੍ਰਿਯ ਮਾਰੇ।। ਰਥ ਕੇ ਕਾਟਿ ਦੋਊ ਚਕ ਡਾਰੇ।।
# ਨਾਥ ਧੁਜਾ ਕਟਿ ਭੂਮਿ ਗਿਰਾਈ।। ਸੂਤਿ ਦਿਯਾ ਜਮਲੋਕ ਪਠਾਈ।। ੯੭।।

ਪਦ ਅਰਥ—ਚਕ=ਪਈਏ। ਨਾਥ=ਖਸਮ। ਸੂਤਿ=ਰਥਵਾਹੀ।

ਅਰਥ—ਰਾਜਕੁਮਾਰੀ ਨੇ ਚਾਰੇ ਘੋੜੇ ਮਾਰ ਦਿੱਤੇ ਤੇ ਰਥ ਦੇ ਦੋਵੇਂ ਪਹੀਏ ਕਟ ਦਿੱਤੇ। ਪਤੀ ਦੇ ਝੰਡੇ ਨੂੰ ਕੱਟਕੇ ਧਰਤੀ ਤੇ ਸੁੱਟ ਦਿੱਤਾ ਤੇ ਰਥਵਾਹੀ ਨੂੰ ਵੀ ਜਮਲੋਕ ਪੁਚਾ ਦਿੱਤਾ।। ੯੭।।

# ਸੁਭਟ ਸਿੰਘ ਕਹੱ ਪੁਨਿ ਸਰ ਮਾਰਯੋ।। ਮੂਰਛਿਤ ਕਰਿ ਪ੍ਰਿਥਵੀ ਪਰ ਡਾਰਯੋ।।
# ਬਿਨੁ ਸੁਧਿ ਭਏ ਤਾਹਿ ਲਖ ਲੀਨੋ।। ਆਪੁ ਬੇਖਿ ਤਿਹ ਤ੍ਰਿਯ ਕੋ ਕੀਨੋ।। ੯੮।।

ਪਦ ਅਰਥ—ਸਰ=ਤੀਰ।

ਅਰਥ—ਫਿਰ ਉਹਨੇ ਸੁਭਟ ਸਿੰਘ ਨੂੰ ਤੀਰ ਮਾਰਿਆ ਤੇ ਬੇ-ਹੋਸ਼ ਕਰਕੇ ਧਰਤੀ ਤੇ ਸੁੱਟ ਦਿੱਤਾ। ਜਦੋਂ ਉਹਨੇ ਉਹਨੂੰ ਬੇ-ਹੋਸ਼ ਵੇਖਿਆ ਤਾਂ ਉਸਨੇ ਆਪ ਇਸਤ੍ਰੀ ਦਾ ਰੂਪ ਧਾਰਣ ਕਰ ਲਿਆ।। ੯੮।।

# ਰਥ ਤੇ ਉਤਰਿ ਬਾਰਿ ਲੈ ਆਈ।। ਕਾਨ ਲਾਗ ਕਰਿ ਬਾਤ ਸੁਨਾਈ।।
# ਸੁਨੋ ਨਾਥ ਮੈ ਤ੍ਰਿਯ ਤਿਹਾਰੀ।। ਤੁਮ ਕੋ ਜੋ ਪ੍ਰਾਨਨ ਤੇ ਪਜਾਰੀ।। ੯੯।।

ਪਦ ਅਰਥ—ਬਾਰਿ=ਪਾਣੀ।

ਅਰਥ—ਰਥ ਤੋਂ ਉਤਰ ਕੇ ਉਹ ਕੰਨਿਆਂ ਪਾਣੀ ਲੈ ਆਈ ਤੇ ਕੰਨਾਂ ਕੋਲ ਉਹਨੇ ਆਖਿਆ ਕਿ ਹੇ ਮਾਲਕ! ਸੁਣੋ, ਮੈਂ ਤੁਹਾਡੀ ਪਤਨੀ ਹਾਂ ਤੇ ਤੁਹਾਨੂੰ ਪ੍ਰਾਣਾਂ ਤੋਂ ਵੀ ਪਿਆਰੀ ਹਾਂ।। ੯੯।।

********************************************************************

**ਦੋਹਰਾ।। ਜਲ ਸੀਚੇ ਜਾਗਤਿ ਭਯੋ ਅਤਿ ਤਨ ਲਾਗੇ ਘਾਇ।।**
**ਭਲੋ ਬੁਰੋ ਖਲ ਅਖਲ ਕੋ ਕਛੂ ਨ ਚੀਨਾ ਜਾਇ।। ੧੦੦।।**

ਪਦ ਅਰਥ—ਖਲ—ਮੂਰਖ। ਅਖਲ=ਸਿਆਣਾ। ਜਲ ਸੀਂਚ=ਪਾਣੀ ਦੇ ਛਟੇ ਮਾਰਨ ਨਾਲ।

ਅਰਥ—ਪਾਣੀ ਦੇ ਛਿੱਟਿਆਂ ਨਾਲ ਬਹੁਤ ਜ਼ਖਮੀ ਹਾਲਤ ਵਿਚ ਸੁਭਟ ਸਿੰਘ ਹੋਸ਼ ਵਿਚ ਆਇਆ। ਹੁਣ ਉਹਨੂੰ ਭਲੇ ਬੁਰੇ ਦੁਸ਼ਮਣ ਮਿੱਤਰ ਦੀ ਕੋਈ ਫਰਕ ਨਾ ਰਹੀ।। ੧੦੦।।

**ਚੌਪਈ।। ਤ੍ਰਿਯ ਕੋ ਨਾਮ ਜਬੈ ਸੁਨਿ ਪਾਯੋ।। ਘੂਮਤ ਘਾਯਲ ਬਚਨ ਸੁਨਾਯੋ।।**
**ਧੰਨਜ ਧੰਨਜ ਕਰਿ ਕਰੀ ਬਡਾਈ।। ਕਿਹ ਨਿਮਿਤ ਇਹ ਠਾਂ ਤੂੰ ਆਈ।। ੧੦੧।।**

ਅਰਥ—ਜਦੋਂ ਇਸਤਰੀ ਦੀ ਗੱਲ ਸੁਣੀ ਤਾਂ ਘੁੰਮ ਕੇ ਜ਼ਖਮੀ ਸੁਭਟ ਸਿੰਘ ਨੇ ਧੰਨ ਧੰਨ ਕਹਿੰਦੇ ਹੋਏ ਉਹਦੀ ਵਡਿਆਈ ਕੀਤੀ ਤੇ ਉਹਨੂੰ ਪੁਛਿਆ ਕਿ ਤੂੰ ਇਥੇ ਕਿਉਂ ਆ ਗਈ ਏਂ।। ੧੦੧।।

**ਦੋਹਰਾ।। ਸੁਨੁ ਰਾਜਾ ਮੈ ਲਾਜ ਤਜਿ ਯਾਂ ਤੇ ਪਹੁੰਚੀ ਆਇ।।**
**ਜਿਯ ਤੇ ਨਿਰਖਿ ਲਿਆਇ ਹੌ ਮਰੇ ਬਰੌਗੀ ਜਾਇ।। ੧੦੨।।**

ਅਰਥ—ਹੇ ਰਾਜਨ! ਮੈਂ ਸ਼ਰਮ ਨੂੰ ਛੱਡਕੇ ਇਸ ਲਈ ਇਥੇ ਆਈ ਹਾਂ ਕਿ ਮੈਂ ਵੇਖਾਂਗੀ ਕਿ ਜੇ ਤੁਸੀਂ ਜ਼ਿੰਦਾ ਹੋਏ ਤਾਂ ਤੁਹਾਨੂੰ ਲੈ ਆਵਾਂਗੀ, ਪਰੰਤੂ ਜੇ ਤੁਸੀ ਮਰ ਗਏ ਤਾਂ ਮੈਂ ਵੀ ਮਰ ਕੇ ਤੁਹਾਨੂੰ ਵਰਾਂਗੀ।। ੧੦੨।।

**ਨ੍ਰਿਪ ਘਾਯਲ ਘੂਮਤ ਦ੍ਰਿਗਨ ਮੂੰਦਿ ਬਚਨ ਇਮਿ ਕੀਨ।।**
**ਮਨ ਬਾਂਛਤ ਬਰੁ ਮਾਂਗਿਯੈ ਮੈ ਤ੍ਰਿਯ ਤੁਮ ਬਰ ਦੀਨ।। ੧੦੩।।**

ਅਰਥ—ਜ਼ਖ਼ਮੀ ਰਾਜੇ ਨੇ ਅੱਖਾਂ ਫੇਰਦਿਆਂ ਹੋਇਆਂ ਉਹਨੂੰ ਆਖਿਆ ਕਿ ਹੇ ਇਸਤ੍ਰੀ! ਤੂੰ ਮਨ ਬਾਂਛਤ ਵਰ ਮੰਗ, ਮੈਂ ਤੈਨੂੰ ਦਿਆਂਗਾ।। ੧੦੩।।

**ਚੌਪਈ।। ਜਬ ਮੈ ਤੁਹਿ ਜੀਵਤ ਲਖਿ ਲਯੋ।। ਜਨੁ ਬਿਧਿ ਨਯੋ ਜਨਮ ਤੁਹਿ ਦਯੋ।।**
**ਤਾ ਤੇ ਹ੍ਰਿਦੈ ਸ਼ੰਕ ਨਹਿ ਧਰਿਯੈ।। ਬਹੁਰਿ ਬਜਾਹ ਮੋਸੌ ਅਬ ਕਰਿਯੈ।। ੧੦੪।।**

ਅਰਥ—ਜਦੋਂ ਮੈਂ ਤੁਹਾਨੂੰ ਜੀਉਂਦਿਆਂ ਵੇਖਿਆ ਤਾਂ ਇਹ ਸਮਝਿਆ ਕਿ ਪ੍ਰਮੇਸ਼ਰ ਨੇ ਤੁਹਾਨੂੰ ਨਵਾਂ ਜਨਮ ਦਿੱਤਾ ਹੈ। ਇਸ ਲਈ ਹੁਣ ਮਨ ਵਿਚੋਂ ਸ਼ੰਕਾ ਕੱਢਕੇ ਮੇਰੇ ਨਾਲ ਮੁੜ ਵਿਆਹ ਕਰ ਲਵੋ।। ੧੦੪।।

**ਜੋ ਤ੍ਰਿਯ ਕਹਾ ਵਹੈ ਪਤਿ ਮਾਨਜੋ।। ਭੇਦ ਅਭੇਦ ਕਛੁ ਦੁਖਿਤ ਨ ਜਾਨਜੋ।।**

****************************************************************

**ਚਕਮਕ ਝਾਰਿ ਆਗਿ ਤਹੱ ਜਾਰੀ।। ਚਾਰਿ ਭਾਵਰੈ ਲਈ ਪਜਾਰੀ।।੧੦੫।।**

ਅਰਥ—ਜੋ ਇਸਤ੍ਰੀ ਨੇ ਆਖਿਆ, ਪਤੀ ਨੇ ਉਸੇ ਤਰ੍ਹਾਂ ਹੀ ਕੀਤਾ ਤੇ ਦੁਖੀ ਹੋ ਕੇ ਉਹ ਭੇਦ ਅਭੇਦ ਕੁਝ ਨਾ ਸਮਝ ਸਕਿਆ। ਉਥੇ ਪੱਥਰ ਰਗੜ ਕੇ ਅੱਗ ਬਾਲੀ ਤੇ ਪਿਆਰੀ ਨਾਲ ਚਾਰ ਫੇਰੇ ਲਏ।। ੧੦੫।।

**ਪੁਨਿ ਬਚਿਤ੍ਰ ਦੇ. ਐਸ ਉਚਾਰੈਂ।। ਸੁਨੋ ਨਾਥ ਤੁਮ ਬਚਨ ਹਮਾਰੈਂ।।**
**ਤ੍ਰਿਪਰਾਂਤਕ ਅਰਿ ਅਤਿ ਮੁਹਿਭਯੋ।। ਤੁਮ ਬਿਨੁ ਮੋਹਿ ਅਧਿਕ ਦੁਖਦਯੋ।।੧੦੬।।**

ਅਰਥ—ਫਿਰ ਇਸਤ੍ਰੀ ਨੇ ਆਖਿਆ ਕਿ ਹੇ ਨਾਥ! ਮੇਰੀ ਗੱਲ ਸੁਣੋ, ਮੈਂ ਕਾਮ ਤੋਂ ਬਹੁਤ ਦੁਖੀ ਹਾਂ ਤੇ ਤੁਹਾਡੇ ਬਿਨਾਂ ਇਹਨੇ ਮੈਨੂੰ ਬੜਾ ਦੁਖ ਦਿੱਤਾ ਹੈ।। ੧੦੬।।

**ਤੁਰਤੁ ਨਾਥ ਹਮ ਸੋ ਉਠਿ ਰਮੋ।। ਸਭ ਅਪਰਾਧ ਹਮਾਰੇ ਛਮੋ।।**
**ਤਬ ਰਾਜਾ ਤਿਹ ਸਾਥ ਬਿਹਾਰਜੋ।। ਤ੍ਰਿਸ ਕੋ ਤਾਪ ਦੂਰਿ ਕਰਿ ਡਾਰਜੋ।।੧੦੭।।**

ਅਰਥ—ਆਪ ਛੇਤੀ ਨਾਲ ਉਠਕੇ ਮੇਰੇ ਨਾਲ ਪਿਆਰ ਕਰੋ ਤੇ ਮੇਰੀਆਂ ਭੁਲਾਂ ਬਖਸ਼ ਦਿਓ। ਤਾਂ ਰਾਜੇ ਨੇ ਉਹਦੇ ਨਾਲ ਪਿਆਰ ਕਰਕੇ ਉਹਦੇ ਦੁਖ ਨੂੰ ਦੂਰ ਕੀਤਾ।। ੧੦੭।। (ਦ: ਗ੍ਰੰ: ਪੰਨਾ ੮੮੩)

**ਦੋਹਰਾ।। ਲਪਟਿ ਲਪਟਿ ਰਾਜਾ ਰਮਜੋ ਚਿਮਟਿ ਗਈ ਤ੍ਰੀਯ।।**
**ਬਿਕਟ ਸੁ ਦੁਖੁ ਝਟਪਟ ਕਟੇ ਅਧਿਕ ਬਢਾ ਸੁਖ ਜੀਯ।। ੧੦੮।।**

ਅਰਥ—ਰਾਜੇ ਨੇ ਲਪਟ ਲਪਟ ਕੇ ਤੇ ਇਸਤ੍ਰੀ ਨੇ ਚੰਬੜ ਚੰਬੜ ਕੇ ਪਿਆਰ ਕੀਤਾ। ਉਹਦੇ ਸਾਰੇ ਦੁਖ ਝਟਪਟ ਕਟੇ ਗਏ ਤੇ ਉਹਦੇ ਸੁਖਾਂ ਵਿਚ ਵਾਧਾ ਹੋਇਆ।। ੧੦੮।।

**ਚੌਪਈ।। ਪਤਿ ਰਤਿ ਕਰਿ ਰਥ ਲਯੋ ਚੜ੍ਹਾਈ।। ਬਰਜੋ ਪ੍ਰਾਤ ਦੁੰਦਭੀ ਬਜਾਈ।।**
**ਸਭ ਰਾਜਨ ਕੋ ਦਲਬਲ ਹਰਾ।। ਆਪਨ ਸੁਭਟ ਸਿੰਘ ਪਤਿ ਕਰਾ।।੧੦੯।।**

ਅਰਥ—ਪਤੀ ਨੇ ਉਹਦੇ ਨਾਲ ਪਿਆਰ ਕਰਕੇ ਉਹਨੂੰ ਰਥ ਤੇ ਚੜ੍ਹਾ ਲਿਆ ਤੇ ਢੋਲ ਨਗਾਰੇ ਵਜਾਂਦਿਆਂ ਸਵੇਰੇ ਹੀ ਉਹਨੂੰ ਵਰ ਲਿਆ। ਰਾਜਕੁਮਾਰੀ ਨੇ ਸਾਰੇ ਰਾਜਿਆਂ ਦੇ ਹੰਕਾਰ ਨੂੰ ਚੂਰ ਕੀਤਾ ਤੇ ਸੁਭਟ ਸਿੰਘ ਨੂੰ ਆਪਣਾ ਪਤੀ ਬਣਾਇਆ।। ੧੦੯।।

**ਦੋਹਰਾ।। ਤੁਮਲ ਜੁੱਧ ਤਿਹ ਤ੍ਰਿਯ ਕਰਾ ਸਭ ਰਾਜਨ ਕੋ ਘਾਇ।।**
**ਸੁਭਟ ਸਿੰਘ ਕੇ ਪਤਿ ਕਰਾ ਜੈ ਦੁੰਦਭੀ ਬਜਾਇ।। ੧੧੦।।**

ਪਦ ਅਰਥ—ਤੁਮਲ=ਭਾਰੀ। ਜੈ ਦੁੰਦਭੀ=ਫਤਹ ਦੇ ਵਾਜੇ, ਨਗਾਰੇ।

ਅਰਥ—ਉਸ ਇਸਤ੍ਰੀ ਨੇ ਭਾਰੀ ਜੁੱਧ ਕਰਕੇ ਸਾਰੇ ਰਾਜਿਆਂ ਨੂੰ ਮਾਰ ਦਿੱਤਾ ਤੇ ਢੋਲ ਨਗਾਰੇ

++++++++++++++++++++++++++++++++++++++++++++++++++++++++++++++++
ਵਜਾਉਂਦੀ ਹੋਈ ਸੁਭਟ ਸਿੰਘ ਨੂੰ ਆਪਣਾ ਪਤੀ ਬਣਾਇਆ।। ੧੧੦।।

**ਹੈ ਗੈ ਰਥ ਬਾਜੀ ਹਨੇ ਛੀਨ ਨ੍ਰਿਪਨ ਬਲ ਕੀਨ।।**
**ਸਮਰ ਸੁਯੰਬਰ ਜੀਤਿ ਕਰਿ ਸੁਭਟ ਸਿੰਘ ਪਤ ਲੀਨ।।੧੧੧।।**

ਪਦ ਅਰਥ—ਹੈ=ਘੋੜੇ। ਗੈ=ਹਾਥੀ।

ਅਰਥ—ਅਨੇਕਾਂ ਹਾਥੀ-ਘੋੜੇ ਮਾਰ ਦਿੱਤੇ ਤੇ ਰਾਜਿਆਂ ਦਾ ਬਲ ਖੋਹ੍ਕੇ, ਸਮਰ ਰੂਪੀ ਸੁਅੰਬਰ ਨੂੰ ਜਿੱਤਕੇ ਸੁਭਟ ਸਿੰਘ ਨੂੰ ਆਪਣਾ ਪਤੀ ਬਣਾਇਆ।। ੧੧।।

**ਚੌਪਈ।। ਦਾਨਵਿੰਦ੍ਰ ਪ੍ਰਿਥਵੀਸ ਸੰਘਾਰੇ।। ਹੈ ਗੈ ਰਥ ਪੈਦਲ ਦਲਿ ਡਾਰੇ।।**
**ਕਿਸੂ ਬੀਰ ਕੋ ਭੈ ਨ ਧਰਤ ਭੀ।। ਸੁਭਟ ਸਿੰਘ ਕਹੱ ਜੀਤਬ ਰਤ ਭੀ।। ੧੧੨।। ੧।।**

ਅਰਥ—ਦਾਨਵ ਰਾਜਿਆਂ ਅਤੇ ਧਰਤੀ ਦੇ ਮਾਲਕਾਂ ਨੂੰ ਮਾਰ ਦਿੱਤਾ, ਤੇ ਹਾਥੀ, ਘੋੜੇ ਤੇ ਪੈਦਲਾਂ ਦੇ ਦਲ ਮਾਰ ਦਿਤੇ। ਉਸ ਇਸਤ੍ਰੀ ਨੇ ਕਿਸੇ ਵੀ ਸੂਰਮੇ ਦਾ ਡਰ ਨਹੀਂ ਮੰਨਿਆਂ। ਸੁਭਟ ਸਿੰਘ ਨੂੰ ਜਿੱਤਕੇ ਉਹਦੇ ਨਾਲ ਪ੍ਰੇਮ ਪਿਆਰ ਕੀਤਾ।। ੧੧੨।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਵਨੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੫੨।। ੯੮੯।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਬਵੰਜਵੀਂ ਕਥਾ ਸਮਾਪਤ।। ੫੨।। ੯੮੯।। ਚਲਦਾ।।

## ਚਲਿੱਤਰ ਤਰਵੰਜਵਾਂ
## ਕਥਾ ਵਿਜੈ ਕੌਰ

**ਚੌਪਈ।। ਰਾਨੀ ਏਕ ਠਵਰ ਇਕ ਰਹੈ।। ਬਿਜੈ ਕੁਅਰਿ ਤਾ ਕੋ ਜਗ ਕਹੈ।।**
**ਬਡੇ ਰਾਜ ਕੀ ਦੁਹਿਤਾ ਸੋਹੈ।। ਜਾ ਸਮ ਅਵਰ ਨ ਦੂਸਰ ਕੋ ਹੈ।। ੧।।**

ਅਰਥ—ਇਕ ਸਥਾਨ ਤੇ ਇਕ ਰਾਣੀ ਰਹਿੰਦੀ ਸੀ, ਜਿਸਨੂੰ ਸੰਸਾਰ ਵਿਜੈ ਕੌਰ ਕਰਕੇ ਜਾਣਦਾ ਸੀ, ਉਹ ਵਡੇ ਰਾਜੇ ਦੀ ਧੀ ਸੀ, ਉਹਦੇ ਵਰਗਾ ਹੋਰ ਕੋਈ ਨਹੀਂ ਸੀ।। ੧।।

**ਤਿਨ ਸੁੰਦਰ ਇਕ ਪੁਰਖ ਨਿਹਾਰਾ।। ਕਾਮ ਬਾਨ ਤਾ ਕੇ ਤਨ ਮਾਰਾ।।**
**ਨਿਰਖਿ ਸਜਨ ਕੀ ਛਬਿ ਉਰਝਾਈ।। ਪਠੈ ਸਹਚਰੀ ਲਯੋ ਬੁਲਾਈ।। ੨।।**

ਪਦ ਅਰਥ—ਉਰਝਾਈ=ਫਸ ਗਈ। ਪਠੈ ਸਹਚਰੀ=ਦਾਸੀ ਨੂੰ ਘੱਲਕੇ।

***************************************************

ਅਰਥ—ਉਹਨੇ ਇਕ ਸੁੰਦਰ ਪੁਰਖ ਨੂੰ ਵੇਖਿਆ ਤੇ ਉਹਦੇ ਸਰੀਰ ਨੂੰ ਕਾਮ ਦਾ ਤੀਰ ਆ ਵੱਜਾ ਤੇ ਉਹ ਉਸ ਪਿਆਰੇ ਦੀ ਸੁੰਦਰਤਾ ਵੇਖਕੇ ਉਹਦੇ ਪ੍ਰੇਮ ਵਿਚ ਫਸ ਗਈ, ਉਹਨੇ ਦਾਸੀ ਨੂੰ ਭੇਜਕੇ ਉਹਨੂੰ ਬੁਲਾ ਲਿਆ।। ੨।।

**ਕਾਮ ਕੇਲ ਤਿਹ ਸੰਗ ਕਮਾਯੋ।। ਭਾਂਤਿ ਭਾਂਤਿ ਸੋਂ ਗਰੇ ਲਗਾਯੋ।।**
**ਰਾਤ੍ਰਿ ਦੋ ਪਹਰ ਬੀਤੇ ਸੋਏ।। ਚਿਤ ਕੇ ਦੂਹੂੰ ਸਕਲ ਦੁਖ ਖੋਏ।। ੩।।**

ਅਰਥ—ਉਹਦੇ ਨਾਲ ਕਾਮ ਕਲੋਲਾਂ ਕੀਤੀਆਂ ਅਤੇ ਕਈ ਤਰ੍ਹਾਂ ਨਾਲ ਉਹਨੂੰ ਗਲ ਨਾਲ ਲਾਇਆ। ਜਦੋਂ ਸੁੱਤਿਆਂ ਰਾਤ ਦੇ ਦੋ ਪਹਿਰ ਬੀਤ ਗਏ ਤਾਂ ਦੋਹਾਂ ਨੇ ਮਨ ਦੇ ਸਾਰੇ ਦੁਖ ਦੂਰ ਕੀਤੇ।। ੩।।

**ਸੋਵਤ ਉਠੈ ਬਹੁਰਿ ਰਤਿ ਮਾਨੈ।। ਰਹੀ ਰੈਨਿ ਜਬ ਘਰੀ ਪਛਾਨੈ।।**
**ਆਪੁ ਚੇਰਿਯਹਿ ਜਾਇ ਜਗਾਵੈ।। ਤਿਹ ਸੰਗ ਦੈ ਉਹਿ ਧਾਮ ਪਠਾਵੈ।। ੪।।**

ਅਰਥ— ਜਦ ਸੌਂ ਕੇ ਉਠਦੇ ਹਨ ਫਿਰ ਭੋਗ ਕਰਦੇ ਸਨ ਤੇ ਜਦ ਰਾਤ ਇਕ ਘੜੀ ਬਾਕੀ ਰਹਿ ਜਾਂਦੀ ਸੀ ਤਾਂ ਦਾਸੀ ਆਪ ਜਾਕੇ ਉਹਨਾਂ ਨੂੰ ਜਗਾਉਂਦੀ ਸੀ। ਰਾਣੀ ਉਹਨੂੰ ਦਾਸੀ ਦੇ ਨਾਲ ਵਾਪਸ ਘਰ ਭੇਜ ਦੇਂਦੀ ਸੀ।। ੪।।

**ਇਹ ਬਿਧਿ ਸੋਂ ਤਿਹ ਰੋਜ ਬੁਲਾਵੈ।। ਅੰਤ ਰਾਤ੍ਰਿ ਕੇ ਧਾਮ ਪਠਾਵੈ।।**
**ਲਪਟਿ ਲਪਟਿ ਤਾਸੋ ਰਤਿ ਮਾਨੈ।। ਭੇਦ ਔਰ ਕੋਊ ਪੁਰਖ ਨ ਜਾਨੈ।। ੫।।**

ਅਰਥ—ਇਸ ਤਰ੍ਹਾਂ ਉਹ ਇਸਤ੍ਰੀ ਉਹਨੂੰ ਰੋਜ਼ ਬੁਲਾਉਂਦੀ ਸੀ ਤੇ ਪਿਛਲੇ ਪਹਿਰ ਉਹਨੂੰ ਘਰ ਭੇਜ ਦੇਂਦੀ ਸੀ। ਉਹ ਲਪਟ ਲਪਟ ਕੇ ਉਹਦੇ ਨਾਲ ਪ੍ਰੇਮ ਪੀਂਘਾਂ ਪਾਉਂਦੀ ਸੀ, ਇਸ ਭੇਦ ਨੂੰ ਹੋਰ ਕੋਈ ਮਨੁੱਖ ਨਹੀਂ ਜਾਣਦਾ ਸੀ।। ੫।।

**ਏਕ ਦਿਵਸ ਤਿਹ ਲਿਯਾ ਬੁਲਾਈ।। ਕਾਮ ਕੇਲ ਕਰਿ ਦਯੋ ਉਠਾਈ।।**
**ਚੇਰੀ ਕਹ ਨਿੰਦ੍ਰਾ ਅਤਿ ਭਈ।। ਸੋਇ ਰਹੀ ਤਿਹ ਸੰਗ ਨ ਗਈ।। ੬।।**

ਅਰਥ—ਇਕ ਦਿਨ ਇਸਤ੍ਰੀ ਨੇ ਉਹਨੂੰ ਬੁਲਾਇਆ ਤੇ ਕਾਮ-ਕਲੋਲਾਂ ਕਰਕੇ ਉਹਨੂੰ ਉਠਾ ਦਿੱਤਾ, ਦਾਸੀ ਨੂੰ ਬਹੁਤ ਨੀਂਦਰ ਆ ਗਈ। ਉਹ ਸੁੱਤੀ ਰਹੀ ਤੇ ਉਹਦੇ ਨਾਲ ਨਾ ਗਈ।। ੬।।

**ਚੇਰੀ ਬਿਨਾ ਜਾਰ ਹੂੰ ਧਾਯੋ।। ਚੌਂਕੀ ਹੁਤੀ ਤਹਾਂ ਚਲਿ ਆਯੋ।।**
**ਤਾ ਕੋ ਕਾਲ ਪਹੂੰਚਯੋ ਆਈ।। ਤਿਨ ਮੂਰਖ ਕਛੁ ਬਾਤ ਨ ਪਾਈ।। ੭।।**

ਅਰਥ — ਉਹ ਪ੍ਰੇਮੀ ਦਾਸੀ ਦੇ ਬਿਨਾਂ ਹੀ ਤੁਰ ਗਿਆ, ਉਹ ਚਲਕੇ ਉਥੇ ਪਹੁੰਚਾ ਜਿਥੇ ਪਹਿਰੇਦਾਰਾਂ ਦੀ ਚੌਂਕੀ ਸੀ, ਹੁਣ ਉਹਦਾ ਕਾਲ ਆ ਪਹੁੰਚਾ ਸੀ, ਉਹ ਮੂਰਖ

**************************************************************

ਇਸ ਭੇਦ ਨੂੰ ਨਹੀਂ ਸਮਝ ਪਾਇਆ ਸੀ।। ੭।।

**ਦੋਹਰਾ।। ਕੋ ਹੈ ਰੇ ਤੈਂ ਕਹ ਚਲਾ ਹਜਾਂ ਆਯੋ ਕਿਹ ਕਾਜ।।**
**ਯਹ ਤਿਹ ਬਾਤ ਨ ਸਹਿ ਸਕਜੋ ਚਲਾ ਤੁਰਤੁ ਦੈ ਭਾਜ।। ੮।।**

ਅਰਥ—ਪਹਿਰੇਦਾਰਾਂ ਨੇ ਪੁਛਿਆ ਕਿ ਤੂੰ ਕੌਣ ਹੈਂ ਤੇ ਕਿਥੇ ਚਲਿਆ ਹੈਂ ਅਤੇ ਇਥੇ ਕਿਸ ਕੰਮ ਆਇਆ ਹੈਂ। ਉਹ ਇਸ ਗੱਲ ਦਾ ਉੱਤਰ ਨਾ ਦੇ ਸਕਿਆ ਤੇ ਝਟ ਭੱਜ ਉਠਿਆ।। ੮।।

**ਤਿਨੈ ਹਟਾਵੈ ਜੁਾਬ ਦੈ ਚੇਰੀ ਹੁਤੀ ਨ ਸਾਥ।।**
**ਧਾਇ ਪਰੇ ਤੇ ਚੋਰ ਕਹਿ ਗਹਿ ਲੀਨਾ ਤਿਹ ਹਾਥ।। ੯।।**

ਅਰਥ—ਜੇ ਦਾਸੀ ਨਾਲ ਹੁੰਦੀ ਤਾਂ ਉੱਤਰ ਦੇਂਦੀ, ਇਸ ਲਈ ਪਹਿਰੇਦਾਰ ਇਹਦੇ ਪਿਛੇ ਚੋਰ ਕਹਿਕੇ ਦੌੜ ਪਏ ਤੇ ਉਹਦਾ ਹੱਥ ਜਾ ਫੜਿਆ।। ੯।। (ਦ: ਗ੍ਰੰ: ਪੰਨਾ ੮੮੪)

**ਚੌਪਈ।। ਚਲੀ ਖਬਰ ਰਾਨੀ ਪਹਿ ਆਈ।। ਬੈਠੀ ਕਹਾ ਕਾਲ ਕੀ ਖਾਈ।।**
**ਤੁਮਰੋ ਮੀਤ ਚੋਰ ਕਰਿ ਗਹਜੋ।। ਸਭਹੂੰ ਭੇਦ ਤੁਹਾਰੋ ਲਹਯੋ।। ੧੦।।**

ਅਰਥ—ਮੌਤ ਦੇ ਮੂੰਹ ਵਿਚ ਬੈਠੀ ਰਾਣੀ ਕੋਲ ਇਹ ਖਬਰ ਪੁਜੀ ਕਿ ਤੁਹਾਡੇ ਮਿੱਤਰ ਨੂੰ ਚੋਰ ਸਮਝ ਕੇ ਫੜ ਲਿਆ ਹੈ ਤੇ ਤੁਹਾਡੇ ਸਾਰੇ ਭੇਦ ਦਾ ਪਤਾ ਲਗ ਗਿਆ ਹੈ।। ੧੦।।

**ਰਾਨੀ ਹਾਥ ਹਾਥ ਸੌ ਮਾਰਜੋ।। ਕੇਸ ਪੇਸ ਸੋ ਜੂਟ ਉਪਾਰਯੋ।।**
**ਜਾ ਦਿਨ ਪਿਯ ਪਜਾਰੇ ਬਿਛੁਰਾਹੀ।। ਤਾ ਸਮ ਦੁਖ ਜਗਦੂਸਰ ਨਾਹੀ।। ੧੧।।**

ਅਰਥ—ਰਾਣੀ ਨੇ ਹੱਥ ਤੇ ਹੱਥ ਮਾਰਿਆ ਤੇ ਆਪਣੇ ਮੱਥੇ ਦੇ ਵਾਲ ਪੁੱਟਣ ਲਗੀ, ਜਿਸ ਦਿਨ ਪਿਆਰਾ ਵਿਛੜਦਾ ਹੈ, ਉਸ ਦਿਨ ਦੇ ਸਮਾਨ ਦੁਖਦਾਈ ਹੋਰ ਕੋਈ ਦਿਨ ਨਹੀਂ ਹੁੰਦਾ।। ੧੧।।

**ਦੋਹਰਾ।। ਲੋਕ ਲਾਜ ਕੇ ਤ੍ਰਾਸ ਤੇ ਤਾਹਿ ਨ ਸਕੀ ਬਚਾਇ।।**
**ਮੀਤ ਪ੍ਰੀਤ ਤਜਿ ਕੈ ਹਨਾ ਸਤੁਦ੍ਰਵ ਦਯੋ ਬਹਾਇ।। ੧੨।।**

ਅਰਕ—ਲੋਕ-ਲਾਜ ਦੇ ਡਰ ਤੋਂ ਉਹਨੂੰ ਬਚਾ ਨਾ ਸਕੀ ਤੇ ਮਿੱਤਰ ਦੇ ਪ੍ਰੇਮ ਦਾ ਤਿਆਗ ਕਰਕੇ ਉਹਨੂੰ ਮਾਰਕੇ ਸਤਿਲੁਜ ਵਿਚ ਰੋੜ੍ਹ ਦਿੱਤਾ।। ੧੨।।

**ਚੌਪਈ।। ਕਹਜੋ ਕਿ ਯਹ ਨ੍ਰਿਪ ਬਧ ਕਹ ਆਯੋ।। ਇਹ ਪੂਛਹੁ ਤੁਹਿ ਕਵਨ ਪਠਾਯੋ।।**
**ਮਾਰਿ ਤੁਰਤੁ ਤਹਿ ਨਦੀ ਬਹਾਯੋ।। ਭੇਦ ਦੂਸਰੇ ਪੁਰਖ ਨ ਪਾਯੋ।। ੧੩।। ੧।।**

ਅਰਥ—ਉਹਨੇ ਇਹ ਆਖਿਆ ਕਿ ਇਹ ਰਾਜੇ ਦਾ ਕਤਲ ਕਰਨ ਆਇਆ ਸੀ, ਇਹ ਆਖਕੇ ਉਹਨੂੰ ਪੁਛਣ ਲਗੀ ਕਿ ਤੈਨੂੰ ਕਿਸ ਨੇ ਭੇਜਿਆ ਹੈ। ਉਹਨੂੰ ਮਾਰਕੇ ਛੇਤੀ ਨਾਲ ਨਦੀ ਵਿਚ ਰੋੜ੍ਹ

************************************************************
ਦਿਤਾ ਤੇ ਇਸ ਭੇਦ ਨੂੰ ਕੋਈ ਦੂਜਾ ਮਨੁੱਖ ਨਾ ਜਾਣ ਸਕਿਆ।। ੧੩।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੫੩।। ੧੦੦੨।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ ਮੰਤਰੀ ਭੂਪ ਵਾਰਤਾਲਾਪ ਤਰਵੰਜਵੀਂ ਕਥਾ ਸਮਾਪਤ।। ੫੩।। ੧੦੦੨।। ਚਲਦਾ।।

# ਚਲਿੱਤਰ ਚਰਵੰਜਵਾਂ

# ਕਥਾ ਬਾਲਮਤੀ

**ਦੋਹਰਾ।। ਮੰਤ੍ਰੀ ਕਥਾ ਸਤਾਇਸੀ ਦੁਤਿਯ ਕਹੀ ਨ੍ਰਿਪ ਸੰਗ।।**
**ਸੁ ਕਬਿ ਰਾਮ ਔਰੈ ਚਲੀ ਤਬ ਹੀ ਕਥਾ ਪ੍ਰਸੰਗ।। ੧।।**

ਪਦ ਅਰਥ—ਕਬਿ ਰਾਮ=ਕਵੀ ਰਾਮ ਜੀ।

ਅਰਥ—ਵਜ਼ੀਰ ਨੇ ਰਾਜੇ ਨੂੰ ਸਤਾਈ ਦੂਨੀ ਚੁਰਵੰਜਵੀਂ ਕਥਾ ਸੁਣਾਈ, ਹੁਣ ਕਵੀ ਰਾਮ ਜੀ ਦੇ ਕਹਿਣ ਅਨੁਸਾਰ ਹੋਰ ਹੀ ਕਥਾ ਚਲ ਪਈ ਹੈ।। ੧।।

**ਤ੍ਰਿਤਿਯਾ ਮੰਤ੍ਰੀ ਯੌ ਕਹੀ ਸੁਨਹੁ ਕਥਾ ਮਮ ਨਾਥ।।**
**ਇਸਤ੍ਰੀ ਕਹ ਚਰਿਤ੍ਰ ਇਕ ਕਹੋ ਤੁਹਾਰੇ ਸਾਥ।। ੨।।**

ਅਰਥ—ਫਿਰ ਉਸਨੇ ਇਸ ਤਰ੍ਹਾਂ ਆਖਿਆ ਕਿ ਹੇ ਮੇਰੇ ਮਾਲਕ! ਸੁਣੋ ਮੈਂ ਤੁਹਾਨੂੰ ਇਸਤ੍ਰੀ ਦਾ ਇਕ ਹੋਰ ਚਲਿੱਤਰ ਸੁਣਾਉਂਦਾ ਹਾਂ।। ੨।।

**ਚੌਪਈ।। ਚਾਂਭਾਂ ਜਾਟ ਹਮਾਰੇ ਰਹੈ।। ਜਾਤਿ ਜਾਟ ਤਾ ਕੀ ਜਗ ਕਹੈ।।**
**ਕਾਂਧਲ ਤਾਕੀ ਤ੍ਰਿਯ ਸੌ ਰਹਈ।। ਬਾਲਮਤੀ ਕਹੱ ਸੁ ਕਛੁ ਨ ਕਹਈ।। ੩।।**

ਅਰਥ—ਚਾਂਭਾਂ ਨਾਂ ਦਾ ਜਟ ਇਥੇ ਰਹਿੰਦਾ ਸੀ। ਸਾਰੇ ਲੋਕ ਜਾਣਦੇ ਸਨ ਕਿ ਉਹ ਜੱਟ ਜਾਤੀ ਨਾਲ ਸਬੰਧਤ ਸੀ। ਕਾਂਧਲ ਨਾਂ ਦਾ ਇਕ ਆਦਮੀ ਉਸਦੀ ਇਸਤਰੀ ਨਾਲ ਰਹਿੰਦਾ ਸੀ। ਜਟ ਆਪਣੀ ਪਤਣੀ ਨੂੰ ਕੁਝ ਨਹੀਂ ਕਹਿੰਦਾ ਸੀ।। ੩।।

**ਦੋਹਰਾ।। ਏਕ ਚੱਛੁ ਤਾ ਕੇ ਰਹੈ ਕੁਰੂਪ ਕੇ ਸਾਥ।।**
**ਬਾਲਮਤੀ ਕੋ ਭਾਖਈ ਬਿਹਸਿ ਆਪੁ ਕੋ ਨਾਥ।। ੪।।**

ਅਰਥ—ਉਸ ਜੱਟ ਦੀ ਇਕ ਹੀ ਅੱਖ ਸੀ ਤੇ ਉਹਦੇ ਨਾਲ ਉਹਦਾ ਮੂੰਹ ਬੜਾ ਤੈੜਾ ਲਗਦਾ ਸੀ। ਬਾਲਮਤੀ ਇਸਤ੍ਰੀ ਉਹਨੂੰ ਹੱਸ ਹੱਸ ਕੇ ਮਾਲਕ ਕਹਿੰਦੀ ਸੀ।। ੪।।

**ਚੌਪਈ।। ਰੈਨਿ ਭਈ ਕਾਂਧਲ ਤਹੱ ਆਵਤ।। ਲੈ ਜਾਂਘੈ ਦੋਊ ਭੋਗ ਕਮਾਵਤ।।**
**ਕਛੁਕ ਜਾਗਿ ਜਬ ਪਾਵ ਡੁਲਾਵੈ।। ਦ੍ਰਿਗ ਪਰ ਹਾਥ ਰਾਖਿ ਤ੍ਰਿਯ ਜਾਵੈ।। ੫।।**

ਅਰਥ—ਰਾਤ ਹੁੰਦਿਆਂ ਹੀ ਕਾਂਧਲ ਆ ਜਾਂਦਾ ਸੀ ਤੇ ਦੋਵੇਂ ਆਪਸ ਵਿਚ ਪ੍ਰੇਮ ਪਿਆਰ ਕਰਦੇ ਸਨ। ਪਤੀ ਜਦੋਂ ਥੋੜ੍ਹਾ ਕੁ ਜਾਗਕੇ ਪੈਰ ਹਿਲਾਉਂਦਾ ਸੀ ਤਾਂ ਪਤਨੀ ਉਹਦੀ ਅੱਖ ਉਤੇ ਹੱਥ ਰਖ ਦੇਂਦੀ ਸੀ।। ੫।।

**ਹਾਥ ਧਰੇ ਰਜਨੀ ਜੜ੍ਹ ਜਾਨੈ।। ਸੋਇ ਰਹੈ ਨਹਿ ਕਛੂ ਬਖਾਨੈ।।**
**ਇਕ ਦਿਨ ਨਿਰਖਿ ਜਾਰ ਕੋ ਧਾਯੋ।। ਏਕ ਚੱਛੁ ਅਤਿ ਕੋਪ ਜਗਾਯੋ।। ੬।।**

ਅਰਥ—ਇਕ ਅੱਖ ਉਤੇ ਹੱਥ ਰਖਣ ਕਾਰਣ ਉਹ ਮੂਰਖ ਹਨੇਰਾ ਸਮਝਕੇ ਰਾਤ ਹੀ ਸਮਝਦਾ ਸੀ ਤੇ ਬਿਨਾਂ ਕੁਝ ਕਹੇ ਸੁਤਾ ਰਹਿੰਦਾ ਸੀ। ਇਕ ਦਿਨ ਪਤਨੀ ਦੇ ਪ੍ਰੇਮੀ ਨੂੰ ਜਾਂਦਿਆਂ ਵੇਖਕੇ ਉਸ ਕਾਣੇ ਨੂੰ ਬੜਾ ਗੁਸਾ ਆਇਆ।। ੬।।

**ਦੋਹਰਾ।। ਕਾਢਿ ਕ੍ਰਿਪਾਨ ਪਹੂੰਚਿਯੋ ਤਬੈ ਤੁਰਤ ਹੀ ਜਾਰ।।**
**ਭਰਿ ਮੂੰਠੀ ਕਰ ਰੇਤ ਕੀ ਗਯੋ ਆਂਖਿ ਮੈਂ ਡਾਰਿ।। ੭।।**

ਅਰਥ—ਉਹ ਜਦੋਂ ਛੇਤੀ ਨਾਲ ਕ੍ਰਿਪਾਨ ਕੱਢਕੇ ਅਗੇ ਵਧਿਆ ਤਾ ਉਸਦੇ ਪ੍ਰੇਮੀ ਨੇ ਮੁੱਠੀ ਭਰਕੇ ਰੇਤ ਉਹਦੀ ਅੱਖ ਵਿਚ ਪਾ ਦਿੱਤੀ।। ੭।।

**ਅੰਧ ਭਯੋ ਬੈਠੋ ਰਹਜੋ ਗਯੋ ਜਾਰ ਤਬ ਭਾਜ।।**
**ਏਕ ਚੱਛੁ ਕੀ ਬਾਤ ਸੁਨਿ ਰੀਝਿ ਰਹੇ ਮਹਾਰਾਜ।। ੮।। ੧।।**

ਅਰਥ—ਉਹ ਅੰਨ੍ਹਾ ਹੋ ਕੇ ਬੈਠਾ ਰਿਹਾ ਤੇ ਉਹਦਾ ਯਾਰ ਭੱਜ ਗਿਆ। ਇਸ ਤਰ੍ਹਾਂ ਇੱਕ ਅੱਖ ਵਾਲੇ ਦੀ ਗੱਲ ਸੁਣਕੇ ਰਾਜਾ ਬਹੁਤ ਖੁਸ਼ ਹੋਇਆ।। ੮।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਪਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੫੪।। ੧੦੧੦।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਚਰਵੰਜੀਵੀਂ ਕਥਾ ਸਮਾਪਤ।। ੫੪।। ੧੦੧੦।। ਚਲਦਾ।।

## ਚਲਿੱਤਰ ਪਚਵੰਜਵਾਂ

## ਕਥਾ ਰੂਪਮਤੀ

**ਚੌਪਈ।। ਉੱਤਰ ਦੇਸ ਰਾਵ ਇਕ ਭਾਰੋ।। ਸੂਰਜ ਬੰਸ ਮਾਂਝ ਉਜਿਯਾਰੋ।।**

*************************************************************

ਰੂਪ ਮਤੀ ਤਾ ਕੀ ਬਰ ਨਾਰੀ।। ਜਨੁਕ ਚੀਰਿ ਚੰਦ੍ਰਮਾ ਨਿਕਾਰੀ।। ੧।।

ਅਰਥ—ਉੱਤਰ ਦੇਸ਼ ਵਿਚ ਇਕ ਵਡਾ ਰਾਜਾ ਸੀ, ਜੋ ਸੂਰਜ ਬੰਸ ਦਾ ਚਾਣਨ ਸੀ। ਉਸਦੀ ਸੁੰਦਰ ਰਾਣੀ ਰੂਪਮਤੀ ਏਨੀਂ ਸੁਨੱਖੀ ਸੀ ਕਿ ਮਾਨੋ ਚੰਦ ਨੂੰ ਚੀਰ ਕੇ ਕਢੀ ਹੋਵੇ।। ੧।। (ਦ: ਗ੍ਰੰ: ਪੰਨਾ ੮੮੫)

ਵਹ ਤ੍ਰਿਯ ਏਕ ਨੀਚ ਸੋ ਰਹੈ।। ਅਧਿਕ ਨਿੰਦ ਤਾ ਕੀ ਜਗ ਕਹੈ।।
ਇਹ ਬਿਰਤਾਂਤ ਨ੍ਰਿਪਤਿ ਜਬ ਸੁਨਜੋ।। ਅਧਿਕ ਕੋਪ ਕਰਿ ਮਸਤਕ ਧੁਨਜੋ।।੨।।

ਅਰਥ—ਉਹ ਇਸਤ੍ਰੀ ਇਕ ਨੀਚ ਪੁਰਸ਼ ਨਾਲ ਰਹਿੰਦੀ ਸੀ ਅਤੇ ਲੋਕ ਉਹਦੀ ਬਹੁਤ ਨਿੰਦਿਆ ਕਰਦੇ ਸਨ। ਰਾਜੇ ਨੂੰ ਜਦੋਂ ਇਸ ਗੱਲ ਦਾ ਪਤਾ ਲਗਿਆ ਤਾਂ ਉਹ ਬੜੇ ਗੁਸੇ ਨਾਲ ਮੱਥੇ ਨੂੰ ਹਿਲਾਉਣ ਲਗਾ।। ੨।।

ਤ੍ਰਿਯ ਕੀ ਲਾਗ ਨ੍ਰਿਪਤਿ ਹੂੰ ਕਰੀ।। ਬਾਤੈ ਕਰਤ ਦ੍ਰਿਸ਼ਟਿ ਮਹਿ ਪਰੀ।।
ਤਾਂ ਦਿਨ ਤੇ ਤਾ ਸੌ ਹਿਤ ਤਜਾਗਜੋ।। ਅਵਰ ਤ੍ਰਿਯਨ ਕੇ ਰਸ ਅਨੁਰਾਗਜੋ।। ੩।।

ਅਰਥ—ਰਾਜੇ ਨੇ ਇਸਤ੍ਰੀ ਦੀ ਭਾਲ ਕੀਤੀ ਤਾਂ ਉਹ ਪਰਾਏ ਮਰਦ ਨਾਲ ਗਲ੍ਹਾਂ ਕਰਦੀ ਵੇਖੀ। ਉਸ ਦਿਨ ਤੋਂ ਉਸ ਨਾਲ ਪ੍ਰੇਮ ਕਰਨਾ ਛੱਡ ਦਿੱਤਾ ਤੇ ਦੂਜੀਆਂ ਇਸਤ੍ਰੀਆਂ ਦੇ ਪ੍ਰੇਮ ਵਿਚ ਲੀਨ ਹੋ ਗਿਆ।। ੩।।

ਅਵਰ ਤ੍ਰਿਯਨ ਸੌ ਪ੍ਰੀਤ ਲਗਾਈ।। ਤਾ ਤ੍ਰਿਯ ਸੌ ਦਿਯ ਨੇਹ ਭੁਲਾਈ।।
ਤਾਕੇ ਧਾਮ ਨਿਤੱਜ ਚਲਿ ਆਵੈ।। ਪ੍ਰੀਤਿ ਠਾਨਿ ਨਹਿ ਕੇਲ ਕਮਾਵੈ।।੪।।

ਅਰਥ—ਰਾਜੇ ਨੇ ਅਪਣੀਆਂ ਹੋਰ ਰਾਣੀਆਂ ਨਾਲ ਪਿਆਰ ਕਰਨਾ ਸ਼ੁਰੂ ਕਰ ਦਿਤਾ ਅਤੇ ਉਸ ਰਾਣੀ ਦਾ ਪ੍ਰੇਮ ਵਿਸਾਰ ਦਿਤਾ। ਬੇਸ਼ਕ ਉਹ ਰੋਜ ਉਸਦੇ ਮਹਿਲੀਂ ਜਾਂਦਾ ਸੀ ਪ੍ਰੇਮ ਜਤਲਾਉਂਦਾ ਸੀ, ਪਰ ਭੋਗ ਨਹੀਂ ਕਰਦਾ ਸੀ।। ੪।।

ਦੋਹਰਾ।। ਚਾਰ ਪਹਰ ਰਜਨੀ ਤ੍ਰਿਯਹਿ ਅਤ ਹੁਤੋ ਸੁਖ ਪਾਇ।।
ਰੋਸ ਭਯੋ ਜਬ ਤੇ ਹ੍ਰਿਦੈ ਘਰੀ ਨ ਭੋਗਾ ਜਾਇ।। ੫।।

ਅਰਥ—ਉਹ ਰਾਤ ਚਾਰ ਪਹਿਰ ਉਹਦੇ ਨਾਲ ਸੌਂ ਕੇ ਬੜਾ ਸੁਖ ਪਾਉਂਦਾ ਸੀ, ਪਰ ਹੁਣ ਗੁਸੇ ਹੋਣ ਕਾਰਨ ਉਹ ਉਹਦੇ ਨਾਲ ਇਕ ਘੜੀ ਵੀ ਭੋਗ ਨਹੀਂ ਕਰਦਾ ਸੀ।। ੫।।

ਚੌਪਈ।। ਜਬ ਰਾਜਾ ਪੂਜਾ ਕਹੱ ਜਾਵੈ।। ਤਬ ਵਹੁ ਸਮੋ ਜਾਰ ਤ੍ਰਿਯ ਪਾਵੈ।।
ਮਿਲਿ ਬਾਤੈ ਦੋਊ ਯੌ ਕਰਹੀਂ।। ਨ੍ਰਿਪ ਕੀ ਕਾਨਿ ਕਛੂ ਨਹਿ ਧਰਹੀਂ।। ੬।।

ਅਰਥ—ਜਦੋਂ ਰਾਜਾ ਪੂਜਾ ਲਈ ਜਾਂਦਾ ਸੀ ਤਾਂ ਉਸ ਸਮੇਂ ਪ੍ਰੇਮੀ ਇਸਤ੍ਰੀ ਨੂੰ ਮਿਲਦਾ ਸੀ।

ਦੋਵੇਂ ਮਿਲਕੇ ਪ੍ਰੇਮ ਨਾਲ ਗੱਲ੍ਹਾਂ ਕਰਦੇ ਸਨ ਅਤੇ ਰਾਜੇ ਦੀ ਕੋਈ ਪ੍ਰਵਾਹ ਨਹੀਂ ਕਰਦੇ ਸਨ।। ੬।।

ਸਾਮੁਹਿ ਤਾਹਿ ਹੁਤੋ ਦਰਵਾਜੋ।। ਲਾਗਿ ਰਹਾ ਭੀਤਨ ਸੌ ਰਾਜੋ।।
ਜਬ ਇਹ ਭਾਂਤਿ ਜਾਰ ਸੁਨਿ ਪਾਯੋ।। ਭਾਜਿ ਗਯੋ ਨ ਸਕਯੋ ਠਹਰਾਯੋ।। ੭।।

ਅਰਥ—ਰਾਜੇ ਦੇ ਕਮਰੇ ਦਾ ਦਰਵਾਜ਼ਾ ਵੀ ਸਾਮ੍ਹਣੇ ਸੀ, ਇਕ ਦਿਨ ਉਹ ਨਾਲ ਲਗਾ ਸਭ ਸੁਣਦਾ ਰਿਹਾ, ਜਦੋਂ ਯਾਰ ਨੂੰ ਇਹ ਪਤਾ ਲੱਗਿਆ ਤਾਂ ਉਹ ਰੁਕ ਨਾ ਸਕਿਆ ਤੇ ਨੱਠ ਉਠਿਆ।। ੭।।

ਦੋਹਰਾ।। ਨਿਰਖਿ ਕੋਪ ਦ੍ਰਿਗ ਰਾਇ ਕੇ ਨੀਚ ਤੁਰਤੁ ਗਯੋ ਭਾਜ।।
ਭਾਂਤਿ ਅਨੇਕ ਮਨਾਇਯੋ ਤਊ ਨ ਫਿਰਾ ਨਿਲਾਜ।। ੮।।

ਅਰਥ—ਰਾਜੇ ਦਾ ਗੁੱਸਾ ਵੇਖਕੇ ਉਹ ਨੀਚ ਛੇਤੀ ਨਾਲ ਭੱਜ ਗਿਆ, ਰਾਣੀ ਨੇ ਉਹਨੂੰ ਅਨੇਕ ਤਰ੍ਹਾਂ ਨਾਲ ਮਨਾਇਆ, ਪਰ ਉਹ ਬੇ-ਸ਼ਰਮ ਫੇਰ ਵੀ ਨਾ ਰੁਕਿਆ।। ੮।।

ਚੌਪਈ।। ਤਿਹ ਹਿਤ ਨਾਰਿ ਜਤਨ ਬਹੁ ਕੀਨੇ।। ਬਹੁਤੁ ਰੁਪਏ ਖਰਚਿ ਕਹੱ ਦੀਨੇ।।
ਕੋਟਿ ਕਰੇ ਏਕੋ ਨਹਿ ਭਯੋ।। ਤਿਹ ਪਤਿ ਡਾਰਿ ਹ੍ਰਿਦੈ ਤੇ ਦਯੋ।। ੯।।

ਅਰਥ—ਰਾਜੇ ਦੇ ਪ੍ਰੇਮ ਲਈ ਰਾਣੀ ਨੇ ਬੜਾ ਯਤਨ ਕੀਤਾ, ਧਨ ਭੀ ਖਰਚ ਕੀਤਾ, ਪਰ ਰਾਜਾ ਨਹੀਂ ਮੰਨਿਆ ਤੇ ਉਸਨੇ ਉਸ ਰਾਣੀ ਨੂੰ ਮਨ ਤੋਂ ਭੁਲਾ ਦਿੱਤਾ।। ੯।।

ਜਬ ਵਹੁ ਬਾਤ ਨ੍ਰਿਪਤਿ ਚਿਤ ਆਵੈ।। ਸ਼ੰਕਿ-ਰਹੈ ਨਹਿ ਭੋਗ ਕਮਾਵੈ।।
ਯਹ ਸਭ ਭੇਦ ਇਕੁ ਨਾਰੀ ਜਾਨੈ।। ਲਜਤ ਨਾਥ ਸੌ ਕਛੁ ਨ ਬਖਾਨੈ।। ੧੦।।

ਅਰਥ—ਜਦੋਂ ਰਾਜੇ ਨੂੰ ਇਸ ਗੱਲ ਦਾ ਵਿਚਾਰ ਆਉਂਦਾ ਤਾਂ ਉਹਨੂੰ ਸ਼ੰਕਾ ਹੋ ਜਾਂਦਾ ਤੇ ਉਹਦੇ ਨਾਲ ਭੋਗ ਨਹੀਂ ਕਰਦਾ ਸੀ। ਇਹ ਸਾਰਾ ਭੇਦ ਇਕ ਇਸਤ੍ਰੀ ਜਾਣਦੀ ਸੀ, ਜੋ ਸ਼ਰਮ-ਕਰਕੇ ਆਪਣੇ ਪਤੀ ਨੂੰ ਕੁਝ ਨਹੀਂ ਕਹਿੰਦੀ ਸੀ।। ੧੦।।

ਦੋਹਰਾ।। ਤਬ ਰਾਜੇ ਐਸੇ ਕਹਾ ਯਾ ਤ੍ਰਿਯ ਕਛੂ ਨ ਦੇਉਂ।।
ਨਾਮ ਜਾਰ ਕੋ ਲੈ ਤੁਰਤੁ ਯਾ ਕੋ ਧਨੁ ਹਰਿ ਲੇਉਂ।। ੧੧।।

ਅਰਥ—ਤਦ ਰਾਜੇ ਨੇ ਸੋਚਿਆ ਕਿ ਇਸ ਇਸਤ੍ਰੀ ਨੂੰ ਕੁਝ ਨਹੀਂ ਦੱਸਾਂਗਾ ਤੇ ਇਹਦੇ ਯਾਰ ਦੇ ਬਹਾਨੇ ਇਹਦਾ ਸਾਰਾ ਧਨ ਖੋਹ ਲਵਾਂਗਾ।। ੧੧।।

ਚੌਪਈ।। ਕਾਹੂ ਕਹ ਮੁਹਰੈਂ ਚਟਵਾਈ।। ਕਾਹੂ ਕਹਾ ਮਿੱਤ੍ਰ ਕੀ ਨਜਾਈ।।
ਕਾਹੂ ਸੰਗ ਨੇਹ ਉਪਜਾਯੋ।। ਕਿਸੂ ਤ੍ਰਿਯਾ ਸੰਗ ਭੋਗ ਕਮਾਯੰ।। ੧੨।।

ਅਰਥ—ਉਹਨੇ ਕਿਸੇ ਨੂੰ ਮੋਹਰਾਂ ਦਿਤੀਆਂ, ਕਿਸੇ ਨਾਲ ਮਿੱਤ੍ਰਤਾ ਕੀਤੀ, ਕਿਸੇ ਨਾਲ ਪਿਆਰ

************************************************************

ਕੀਤਾ ਤੇ ਕਿਸੇ ਇਸਤ੍ਰੀ ਨਾਲ ਭੋਗ ਵਿਲਾਸ ਕੀਤਾ।। ੧੨।।

**ਦੋਹਰਾ।। ਕਾਹੂ ਕਹ ਸੁਭ ਪਟ ਦਏ ਕਾਹੂ ਕਹ ਧਨੁ ਦੀਨ।।**
**ਐਸੀ ਬਿਧਿ ਚੇਰੀ ਸਕਲ ਨ੍ਰਿਪ ਅਪਨੀ ਕਰਿ ਲੀਨ।। ੧੩।।**

ਪਦ ਅਰਥ—ਸੁਭ ਪਟ=ਚੰਗੇ ਕਪੜੇ। ਕਾਹੂ=ਕਿਸੇ ਨੂੰ। ਨ੍ਰਿਪ=ਰਾਜਾ।

ਅਰਥ—ਕਿਸੇ ਨੂੰ ਸੁੰਦਰ ਕਪੜੇ ਦਿਤੇ ਤੇ ਕਿਸੇ ਨੂੰ ਧਨ ਦਿੱਤਾ, ਇਸ ਤਰ੍ਹਾਂ ਰਾਜੇ ਨੇ ਸਾਰੀਆਂ ਦਾਸੀਆਂ ਨੂੰ ਆਪਣਾ ਬਣਾ ਲਿਆ।। ੧੩।।

**ਚੌਪਈ।। ਐਸ ਹੀ ਬਾਹਰ ਕੀ ਬਸਿ ਕਰੀ।। ਸਭ ਇਸਤ੍ਰੀ ਨ੍ਰਿਪ ਕੇ ਰਸ ਢਰੀ।।**
**ਸੋ ਰਾਜਾ ਕਹੱ ਭੇਦ ਨ ਦੇਈ।। ਤਿਹ ਤ੍ਰਿਯ ਨ੍ਰਿਪ ਪੈਠਨ ਨਹਿ ਦੇਈ।। ੧੪।।**

ਪਦ ਅਰਥ—ਰਸ ਢੇਰੀ=ਪ੍ਰੇਮ ਵਿਚ ਢਲ ਗਈਆਂ।

ਅਰਥ—ਇਸ ਤਰ੍ਹਾਂ ਬਾਹਰ ਦੀਆਂ ਇਸਤ੍ਰੀਆਂ ਨੂੰ ਵੱਸ ਵਿਚ ਕਰ ਲਿਆ ਤੇ ਸਾਰੀਆਂ ਇਸਤ੍ਰੀਆਂ ਰਾਜੇ ਦੇ ਪ੍ਰੇਮ ਵਿਚ ਢਲ ਗਈਆਂ, ਜੋ ਰਾਜੇ ਨੂੰ ਭੇਦ ਨਹੀਂ ਦੇਂਦੀ ਸੀ, ਉਹ ਇਸਤ੍ਰੀ ਨੂੰ ਰਾਜਾ ਕੋਲ ਨਹੀਂ ਰਹਿਣ ਦੇਂਦਾ ਸੀ।। ੧੪।।

**ਦੋਹਰਾ।। ਸਭ ਚੇਰੀ ਨ੍ਰਿਪ ਬਸਿ ਭਈ ਸਭ ਸੋ ਰਾਖਤ ਨੇਹ।।**
**ਜੁ ਕਛੁ ਬਾਤ ਤਵ ਤ੍ਰਿਯ ਕਰੈ ਆਨਿ ਇਸੈ ਕਹੱ ਦੇਹ।। ੧੫।।**

ਅਰਥ — ਰਾਣੀ ਦੀਆਂ ਸਾਰੀਆਂ ਦਾਸੀਆਂ ਰਾਜੇ ਦੇ ਵੱਸ ਵਿਚ ਹੋ ਗਈਆਂ ਤੇ ਉਹ ਸਾਰੀਆਂ ਨਾਲ ਪ੍ਰੇਮ ਰਖਦਾ ਸੀ, ਜੋ ਵੀ ਗੱਲ ਰਾਣੀ ਕਹਿੰਦੀ ਸੀ, ਉਹ ਤੁਰਤ ਆਕੇ ਰਾਜੇ ਨੂੰ ਕਹਿ ਦੇਂਦੀਆਂ ਸਨ।। ੧੫।।

**ਸਭ ਇਸਤ੍ਰਿਨ ਸੋਂ ਸੋ ਤ੍ਰਿਯਾ ਜੋ ਕਛੁ ਕਹਤ ਬਖਾਨਿ।।**
**ਮੁਖ ਵਾ ਪੈ ਹਾ ਹਾ ਕਰੈਂ ਨ੍ਰਿਪਤਿ ਸੋਂ ਆਨਿ।। ੧੬।।**

ਅਰਥ—ਇਸ ਤਰ੍ਹਾਂ ਰਾਣੀ ਇਹਨਾਂ ਸਾਰੀਆਂ ਇਸਤ੍ਰੀਆਂ ਨਾਲ ਜੋ ਵੀ ਗੱਲ ਕਰਦੀ ਸੀ, ਉਹ ਉਹਦੇ ਸਾਮ੍ਹਣੇ ਤਾਂ 'ਹਾਂ ਹਾਂ' ਕਰਦੀਆਂ ਸਨ, ਪਰ ਓਧਰ ਉਹ ਰਾਜੇ ਨੂੰ ਝੱਟ ਆ ਕੇ ਦਸ ਦੇਂਦੀਆਂ ਸਨ।। ੧੬।। (ਦ: ਗ੍ਰੰ: ਪੰਨਾ ੮੮੬)

**ਚੌਪਈ।। ਏਕ ਦਿਵਸ ਨ੍ਰਿਪ ਮੰਤ੍ਰ ਬਿਚਾਰਜੋ।। ਚਿਤ ਮੈ ਇਹੈ ਚਰਿਤ੍ਰ ਸੁ ਧਾਰਜੋ।।**
**ਜੜ੍ਹ ਤ੍ਰਿਯ ਕੋ ਸਭ ਧਨ ਹਰਿ ਲੇਊਂ।। ਲੈ ਅਪਨੇ ਖਰਚਨ ਕਹੱ ਦੇਊਂ।। ੧੭।।**

ਅਰਥ—ਇਕ ਦਿਨ ਰਾਜੇ ਨੇ ਮਨ ਵਿਚ ਸੋਚਿਆ ਤੇ ਇਕ ਚਲਿੱਤਰ ਖੇਡਣ ਦਾ ਵਿਚਾਰ

****************************************************************
ਬਣਾਇਆ ਕਿ ਇਸ ਮੂਰਖ ਇਸਤ੍ਰੀ ਦਾ ਸਾਰਾ ਧਨ ਖੋਹ ਲਿਆ ਜਾਵੇ ਤੇ ਇਹਨੂੰ ਆਪਣੇ ਖਰਚ ਕਰਨ ਲਈ ਧਨ ਮੈਂ ਦਿਆ ਕਰਾਂਗਾ।। ੧੭।।

**ਰਾਨੀ ਕੀ ਚੇਰੀ ਕਹੱਲਾਵੈ।। ਆਨਿ ਭੇਦ ਸਭ ਨ੍ਰਿਪਹਿ ਜਤਾਵੈ।।**
**ਤ੍ਰਿਯ ਤਿਨ ਕਹੱ ਅਪਨੀ ਕਰਿ ਮਾਨੈ।। ਮੂਰਖ ਨਾਰਿ ਭੇਦ ਨਹਿ ਜਾਨੈ।। ੧੮।।**

ਅਰਥ—ਜੋ ਰਾਣੀ ਦੀ ਦਾਸੀ ਕਹਾਉਂਦੀ ਸੀ, ਉਹ ਰਾਜੇ ਨੂੰ ਆਕੇ ਸਾਰਾ ਭੇਦ ਦਸ ਦੇਂਦੀ ਸੀ, ਰਾਣੀ ਉਹਨੂੰ ਆਪਣੀ ਸਮਝਦੀ ਸੀ, ਪਰ ਮੂਰਖਤਾ ਕਰਕੇ ਇਸ ਭੇਦ ਨੂੰ ਨਹੀਂ ਸਮਝਦੀ ਸੀ।। ੧੮।।

**ਨਿਜੁ ਸੁਤ ਤੇ ਤਿਹੱ ਮਾਤ ਕਹਾਵੈ।। ਅਧਿਕ ਧਾਮ ਤੇ ਦਰਬ ਲੁਟਾਵੈ।।**
**ਜੋ ਚਿਤ ਕੀ ਤਿਹ ਬਾਤ ਸੁਨਾਵਤ।। ਸੋ ਕਹਿ ਕਰਿ ਨ੍ਰਿਪ ਕਹੱ ਸਮਝਾਵਤ।।੧੯।।**

ਅਰਥ—ਉਹ ਦਾਸੀ ਉਹਦੇ ਪੁਤਰ ਕਰਕੇ ਮਾਤਾ ਸਮਾਨ ਸਮਝੀ ਜਾਂਦੀ ਸੀ ਤੇ ਉਹ ਉਹਦੇ ਉਤੋਂ ਬੜਾ ਧਨ ਲੁਟਾਉਂਦੀ ਸੀ, ਉਹ ਜੋ ਵੀ ਮਨ ਦੀ ਗੱਲ ਉਹਨੂੰ ਕਹਿੰਦੀ ਉਹ ਦਾਸੀ ਰਾਜੇ ਨੂੰ ਆ ਦਸਦੀ।। ੧੯।।

**ਭਲੋ ਬੁਰੋ ਤੁਹਿ ਮੈ ਬਹੁ ਕਹਿਹੋਂ।। ਤੋ ਪਰ ਰੂਠਿ ਲਹਤ ਤਿਹ ਰਹਿਹੋਂ।।**
**ਵਾਕੀ ਭਾਖਿ ਅਧਿਕ ਤੁਹਿ ਮਾਰੌ।। ਤ੍ਰਿਯ ਨ ਲਹਤ ਚਿਤ ਤੇ ਤੁਹਿ ਡਾਰੌ।। ੨੦।।**

ਅਰਥ—ਰਾਜੇ ਨੇ ਦਾਸੀ ਨੂੰ ਸਮਝਾਇਆ ਕਿ ਮੈਂ ਤੈਨੂੰ ਬਹੁਤ ਡਾਂਟਾਂਗਾ ਤੇ ਉਹਨੂੰ ਵੇਖਦਿਆਂ ਹੀ ਨਰਾਜ਼ ਹੋ ਜਾਵਾਂਗਾ, ਆਪਣੀ ਰਾਣੀ ਦਾ ਕਹਿਆ ਮੰਨਕੇ ਮੈਂ ਤੈਨੂੰ ਬਹੁਤ ਮਾਰਾਂਗਾ. ਉਹ ਇਸਤ੍ਰੀ ਭੇਦ ਨਹੀਂ ਸਮਝੇਗੀ ਤੇ ਮੈਂ (ਵਿਖਾਣ ਲਈ) ਤੈਨੂੰ ਮਨ ਤੋਂ ਵਿਸਾਰ ਦਿਆਂਗਾ।। ੨੦।।

**ਦੋਹਰਾ।। ਨ੍ਰਿਪ ਤਾ ਸੌ ਐਸੌ ਕਹਾ ਰਹੋ ਤਿਸੀ ਕੀ ਹੋਇ।।**
**ਭੇਦ ਸਕਲ ਮੁਹਿ ਦੀਜਿਯਹੁ ਜੁ ਕਛੁ ਕਹੈ ਤ੍ਰਿਯ ਸੋਇ।।੨੧।।**

ਅਰਥ—ਰਾਜੇ ਨੇ ਦਾਸੀ ਨੂੰ ਇਸ ਤਰ੍ਹਾਂ ਆਖਿਆ ਕਿ ਤੂੰ ਉਹਦੀ ਹੋ ਕੇ ਰਹੋ ਤੇ ਜੋ ਉਹ ਆਖਦੀ ਏ, ਉਹਦਾ ਸਾਰਾ ਭੇਦ ਮੈਨੂੰ ਦੇਂਦੀ ਰਹੀਂ।। ੨੧।।

**ਵਾਹੀ ਕੀ ਹੋਈ ਰਹਤ ਨਿਤ ਤਿਹੱ ਅਧਿਕ ਰਿਝਾਇ।।**
**ਜੁ ਕਛੁ ਭੇਦ ਅਬਲਾ ਕਹੈ ਦੇਤ ਨ੍ਰਿਪਤਿ ਕਹ ਆਇ।।੨੨।।**

ਅਰਥ—ਉਹ ਉਪਰੋਂ ਉਪਰੋਂ ਉਸ ਰਾਣੀ ਦੀ ਬਣ ਗਈ ਤੇ ਉਹਨੂੰ ਬੜਾ ਪ੍ਰਸੰਨ ਰਖਣ ਲਗੀ। ਜੋ ਕੁਝ ਵੀ ਉਹ ਕਹਿੰਦੀ ਸੀ, ਉਹਦਾ ਭੇਦ ਆ ਕੇ ਰਾਜੇ ਨੂੰ ਦਸ ਦੇਂਦੀ ਸੀ।। ੨੨।।

**ਚੌਪਈ।। ਏਕ ਤ੍ਰਿਯ ਕਹੱ ਰਾਇ ਬੁਲਾਯੋ।। ਕਛੁਕ ਦਰਬੁ ਤਾ ਤੇ ਚਟਵਾਯੋ।।**

********************************************************************

ਮੈ ਜੁ ਕਹੋ ਕਹੀਯਹੁ ਤਿਹ ਜਾਈ।। ਹੌ ਤੋ ਪਹਿ ਤਵ ਮਿਤ੍ਰ ਪਠਾਈ।।੨੩।।

ਅਰਥ—ਰਾਜੇ ਨੇ ਇਕ ਇਸਤ੍ਰੀ ਨੂੰ ਬੁਲਾਇਆ ਤੇ ਉਹਨੂੰ ਥੋੜ੍ਹਾ ਕਬੁ ਧਨ ਦੇ ਕੇ ਲਾਲਚ ਦਿੱਤਾ, ਉਹਨੇ ਆਖਿਆ ਕਿ ਜਿਵੇਂ ਮੈਂ ਆਖਾਂਗਾ, ਉਸੇ ਤਰ੍ਹਾਂ ਕਰੋ ਤੇ ਇਹ ਸਮਝੋ ਕਿ ਤੁਹਾਨੂੰ ਰਾਣੀ ਦੇ ਮਿੱਤ੍ਰ ਵੱਲ ਭੇਜਿਆ ਜਾ ਰਿਹਾ ਹੈ।। ੨੩।।

ਦੋਹਰਾ।। ਨ੍ਰਿਪ ਨਾਰੀ ਵਹੁ ਦਰਬੁ ਦੈ ਅਪਨੀ ਕਰੀ ਬਨਾਇ।।
ਸਭ ਬ੍ਰਿਤਾਂਤ ਲੈ ਤਵਨ ਕੋ ਸਭ ਕਹਿਯਹੁ ਮੁਹਿ ਆਇ।।੨੪।।

ਅਰਥ—ਰਾਜੇ ਨੇ ਬਹੁਤ ਸਾਰਾ ਧਨ ਦੇਕੇ ਉਸ ਇਸਤ੍ਰੀ ਨੂੰ ਆਪਣਾ ਬਣਾ ਲਿਆ ਤੇ ਆਖਿਆ ਕਿ ਸਾਰਾ ਭੇਦ ਮੈਨੂੰ ਆ ਕੇ ਕਹਿਣਾ।। ੨੪।।

ਚੌਪਈ।।ਮੋਰ ਨ ਕਛੂ ਭੇਦ ਤਿਹਿ ਦਿਜਿਯਹੁ।।ਤਾ ਕੇ ਚੋਰਿ ਚਿੱਤ ਕਹੱ ਲਿਜਿਯਹੁ।।
ਵਾਹੀ ਕੀ ਹੋਈ ਤੁਮ ਰਹਿਯਹੁ।। ਲੈ ਤਾ ਕੋ ਅੰਤਰ ਮੁਹਿ ਕਹਿਯਹੁ।।੨੫।।

ਅਰਥ—ਮੇਰਾ ਕੋਈ ਵੀ ਭੇਦ ਉਹਨੂੰ ਨਹੀਂ ਦੇਣਾ, ਪਰ ਉਸ ਦਾ ਭੇਦ ਲੈਕੇ ਮੈਨੂੰ ਦਸਦੇ ਰਹਿਣਾ, ਤੁਸੀਂ ਉਹਦੀ ਹੋ ਕੇ ਰਹਿਣਾ ਤੇ ਉਸਦਾ ਭੇਦ ਮੈਨੂੰ ਦਸਦੇ ਰਹਿਣਾ।। ੨੫।।

ਦੋਹਰਾ।। ਤਾ ਕੇ ਮਿਤ ਕੋ ਨਾਮ ਲੈ ਪਤਿਯਾ ਲਿਖੀ ਬਨਾਇ।।
ਹਮ ਬਿਖਰਚ ਰਹਤੇ ਘਨੇ ਕਛੁ ਧਨੁ ਦੈਹੁ ਪਠਾਇ।। ੨੬।।

ਅਰਥ—ਰਾਣੀ ਦੇ ਨਾਂ ਰਾਜੇ ਨੇ ਰਾਣੀ ਦੇ ਮਿੱਤਰ ਵਲੋਂ ਪੱਤਰ ਲਿਖਿਆ ਕਿ ਮੈਨੂੰ ਖਰਚ ਦੀ ਤੰਗੀ ਹੈ, ਮੇਰੇ ਖਰਚ ਵਾਸਤੇ ਬਹੁਤ ਸਾਰਾ ਧਨ ਭੇਜ ਦਿਓ।। ੨੬।।

ਦੇਸ ਛਾਡਿ ਪਰਦੇਸ ਮੈ ਬਸਾ ਬਹੁਤ ਦਿਨ ਆਇ।।
ਪ੍ਰੇਮ ਜਾਨਿ ਕਛੁ ਕੀਜਿਯਹੁ ਮੁਸਕਲ ਸਮੈ ਸਹਾਇ।। ੨੭।।

ਅਰਥ—ਬਹੁਤ ਦਿਨਾਂ ਤੋਂ ਮੈਂ ਦੇਸ ਛੱਡਕੇ ਪ੍ਰਦੇਸ ਵਿਚ ਜਾ ਵਸਿਆ ਹਾਂ, ਇਸ ਲਈ ਪ੍ਰੇਮ ਨੂੰ ਯਾਦ ਕਰਕੇ ਮੁਸ਼ਕਲ ਸਮੇ ਮੇਰੀ ਸਹਾਇਤਾ ਕਰੋ।। ੨੭।।

ਤ੍ਰਿਯਾ ਤਿਹਾਰੇ ਹ੍ਵੈ ਰਹੇ ਇਮਿ ਸਮਝੋ ਮਨ ਮਾਹਿ।।
ਹਮ ਸੇ ਤੁਮ ਕਹੱ ਬਹੁਤ ਹੈ ਤੁਮ ਸੇ ਹਮ ਕਹ ਨਾਹਿ।। ੨੮।।

ਅਰਥ—ਹੇ ਇਸਤਰੀ! ਮਨ ਵਿਚ ਇਸ ਤਰ੍ਹਾਂ ਸਮਝੋ ਕਿ ਮੈਂ ਤਾਂ ਤੁਹਾਡਾ ਹਾਂ। ਫਿਰ ਵੀ ਮੇਰੇ ਜਿਹੇ ਤੁਹਾਡੇ ਕੋਲ ਹੋਰ ਬਹੁਤ ਹਨ, ਪਰ ਮੇਰੇ ਕੋਲ ਤੁਹਾਡੇ ਜਿਹਾ ਹੋਰ ਕੋਈ ਨਹੀਂ।। ੨੮।।

ਚੌਪਈ।। ਹਮਰੇ ਖਰਚਨ ਕਹ ਕਛੁ ਦਿਜਿਯਹੁ।। ਵੈ ਦਿਨ ਯਾਦਿ ਹਮਾਰੇ ਕਿਜਿਯਹੁ।।

************************************************************

ਪ੍ਰੀਤਿ ਪੁਰਾਤਨ ਪ੍ਰਿਯਾ ਬਿਚਰਿਯਹੁ॥ ਹਮ ਪਰ ਅਧਿਕ ਕ੍ਰਿਪਾ ਤੁਮ ਕਰਿਯਹੁ॥੨੯॥

ਅਰਥ—ਪੁਰਾਣੇਂ ਦਿਨ ਯਾਦ ਕਰਦਿਆਂ ਮੇਰੇ ਖਰਚਨ ਵਾਸਤੇ ਕੁਝ ਭੇਜ ਦਿਓ। ਹੇ ਪਿਆਰੀ! ਉਸ ਪਿਆਰ ਨੂੰ ਵਿਚਾਰਦਿਆਂ ਤੁਸੀਂ ਮੇਰੇ ਤੇ ਕਿਰਪਾ ਕਰੋ॥ ੨੯॥

ਤਵਨ ਰਾਤਿ ਕੀ ਬਾਤ ਸੰਵਰਿਯਹੁ॥ ਮੋ ਪਰ ਨਾਰਿ ਅਨੁਗ੍ਰਹੁ ਕਰਿਯਹੁ॥
ਯਾ ਪਤਿਯਾ ਕਹ ਤੁਹੀ ਪਛਾਨੈ॥ ਅਵਰ ਪੁਰਖ ਕੋਊ ਦੁਤਿਯ ਨ ਜਾਨੈ॥ ੩੦॥

ਅਰਥ—ਉਸ ਰਾਤ ਦੀ ਗੱਲ ਨੂੰ ਯਾਦ ਕਰੋ ਤੇ ਹੇ ਇਸਤ੍ਰੀ! ਮੇਰੇ ਤੇ ਕ੍ਰਿਪਾ ਕਰੋ। ਇਸ ਪੱਤਰ ਨੂੰ ਤੁਸੀਂ ਜਾਨ ਹੀ ਰਹੇ ਹੋ, ਕਿਸੇ ਹੋਰ ਦੂਜੇ ਪੁਰਸ਼ ਨੂੰ ਇਸਦਾ ਪਤਾ ਨਹੀਂ ਹੈ॥ ੩੦॥

ਦੋਹਰਾ॥ ਜਬ ਵੈ ਦਿਨ ਹਮਰੇ ਹੁਤੇ ਏ ਦਿਨ ਤੁਮਰੇ ਆਇ॥
ਕ੍ਰਿਪਾ ਜਾਨਿ ਕਿਛੁ ਦੀਜਿਯਹੁ ਕਰਿਯਹੁ ਮੋਹਿ ਸਹਾਇ॥ ੩੧॥

ਅਰਥ—ਕਦੀ ਮੇਰੇ ਦਿਨ ਚੰਗੇ ਸਨ, ਹੁਣ ਤੁਹਾਡੇ ਦਿਨ ਚੰਗੇ ਹਨ, ਇਸ ਲਈ ਕ੍ਰਿਪਾ ਕਰਕੇ ਮੈਨੂੰ ਕੁਝ ਭੇਜੋ ਤੇ ਮੇਰੀ ਸਹਾਇਤਾ ਕਰੋ॥ ੩੧॥ (ਦ: ਗ੍ਰੰ: ਪੰਨਾ ੮੮੭)

ਬਾਚਤ ਪਤਿਯਾ ਮੂੜ ਤ੍ਰਿਯ ਫੂਲ ਗਈ ਮਨ ਮਾਹਿ॥
ਤੁਰਤੁ ਕਾਢਿ ਬਹੁ ਧਨੁ ਦਿਯਾ ਭੇਦ ਲਖਿਓ ਜੜ੍ਹ ਨਾਹਿ॥ ੩੨॥

ਅਰਥ—ਪੱਤਰ ਪੜ੍ਹਦਿਆਂ ਹੀ ਉਹ ਮੂਰਖ ਇਸਤ੍ਰੀ ਮਨ ਵਿਚਬਹੁਤ ਖੁਸ਼ ਹੋਈ ਤੇ ਬਿਨਾਂ ਭੇਦ ਸਮਝੇ ਮੂਰਖ ਨੇ ਬਹੁਤ ਧਨ ਕੱਢਕੇ ਦੇ ਦਿੱਤਾ॥ ੩੨॥

ਚੌਪਈ॥ ਕਾਢਿ ਦਰਬੁ ਤ੍ਰਿਯ ਦੀਨੋ॥ ਤਾ ਕੋ ਸੋਧ ਫੇਰਿ ਨਹਿ ਲੀਨੋ॥
ਲੈ ਅਪਨੋ ਨ੍ਰਿਪ ਕਾਜ ਚਲਾਯੋ॥ ਤ੍ਰਿਯਹਿ ਜਾਨਿ ਮੁਰ ਮਿਤ ਧਨ ਪਾਯੋ॥ ੩੩॥

ਪਦ ਅਰਥ—ਮੂਰਖ ਇਸਤ੍ਰੀ ਨੇ ਕੱਢਕੇ ਧਨ ਦੇ ਦਿਤਾ ਤੇ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਰਾਜੇ ਨੇ ਧਨ ਲੈ ਕੇ ਆਪਣਾ ਕੰਮ ਚਲਾਇਆ ਤੇ ਉਹ ਮੂਰਖ ਇਸਤ੍ਰੀ ਸਮਝਦੀ ਰਹੀ ਕਿ ਮੇਰਾ ਧਨ ਮੇਰੇ ਮਿੱਤਰ ਨੇ ਪਾ ਲਿਆ ਹੈ॥ ੩੩॥

ਦੋਹਰਾ॥ ਤ੍ਰਿਯ ਜਾਨਾ ਮੁਰ ਮੀਤ ਕਹੱ ਦਰਬ ਪਹੂਚਜੋ ਜਾਇ॥
ਮੂੜ ਨ ਮਾਨਾ ਨ੍ਰਿਪਤਿ ਹਰਿ ਲੀਨਾ ਰੋਜ ਚਲਾਇ॥ ੩੪॥

ਅਰਥ—ਮੂਰਖ ਇਸਤ੍ਰੀ ਨੇ ਸਮਝਿਆ ਕਿ ਧਨ ਮੇਰੇ ਮਿੱਤਰ ਕੋਲ ਪਹੁੰਚ ਗਿਆ ਹੈ। ਮੂਰਖ ਨੇ ਇਹ ਨਾ ਜਾਣਿਆ ਕਿ ਰਾਜੇ ਨੇ ਢੰਗ ਨਾਲ ਉਹਦਾ (ਧਨ) ਚੁਰਾ ਲਿਆ ਹੈ॥ ੩੪॥

**************************************************************
ਚੌਪਈ।। ਹਿਤ ਮਿਤ ਕੇ ਤ੍ਰਿਯ ਦਰਬੁ ਲੁਟਾਯੋ।। ਨਿਜੁ ਨਾਯਕ ਸੌ ਨੇਹੁ ਗਵਾਯੋ।।
ਹਰਿ ਧਨੁ ਲੈ ਨ੍ਰਿਪ ਰੋਜ ਚਲਾਵੈ।। ਵਾਕੋ ਮੂੰਡ ਮੂੰਡਿ ਨਿਤ ਖਾਵੈ।। ੩੫।।

ਅਰਥ—ਉਸ ਰਾਣੀ ਨੇ ਮਿੱਤਰ ਦੇ ਪ੍ਰੇਮ ਵਿਚ ਧਨ ਲੁਟਾਇਆ ਤੇ ਆਪਣੇ ਮਾਲਕ ਦੇ ਪ੍ਰੇਮ ਨੂੰ ਗੁਆ ਦਿੱਤਾ। ਰਾਜਾ ਰੋਜ਼ ਉਹਦੇ ਕੋਲੋਂ ਧਨ ਲੈਣ ਲਗਾ ਤੇ ਇਸ ਤਰ੍ਹਾਂ ਉਹਨੂੰ ਮੂਰਖ ਬਣਾਕੇ ਰੋਜ਼ ਧਨ ਖੋਹਣ ਲੱਗਾ।। ੩੫।।

ਦੋਹਰਾ।। ਜੋ ਜਨੁ ਜਾ ਸੌ ਰੁਚਿ ਕਰੈ ਤਾ ਹੀ ਕੋ ਲੈ ਨਾਮੁ।।
ਦਰਬੁ ਕਢਾਵੈ ਤ੍ਰਿਯਨ ਤੇ ਆਪੁ ਚਲਾਵੈ ਕਾਮੁ।। ੩੬।। ੧।।

ਅਰਥ— ਸਿਆਣਾ ਆਦਮੀ ਜਿਸਦੇ ਨਾਲ ਪ੍ਰੇਮ ਕਰਦਾ ਹੈ, ਓਸੇ ਦਾ ਨਾਂ ਲੈਕੇ ਧਨ ਲੁਟਦਾ ਹੈ ਤੇ ਆਪਣਾ ਕੰਮ ਚਲਾਉਂਦਾ ਹੈ।। ੩੬।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਪਨ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੫੫।। ੧੦੪੬।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ ਰਾਜਾ ਮੰਤਰੀ ਵਾਰਤਾਲਾਪ ਪਚਵੰਜਵੀਂ ਕਥਾ ਸਮਾਪਤ।। ੫੫।। ੧੦੪੬।। ਚਲਦਾ।।

## ਚਲਿੱਤਰ ਛਪੰਜਵਾਂ

## ਕਥਾ ਚੰਦਰ ਕਲਾ

ਦੋਹਰਾ। ਚੰਦ੍ਰ ਦੇਵ ਕੇ ਬੰਸ ਮੈ ਚੰਦ੍ਰ ਸੈਨ ਇਕ ਭੂਪ।।
ਚੰਦ੍ਰ ਕਲਾ ਤਾ ਕੀ ਤ੍ਰਿਯਾ ਰਤਿ ਕੇ ਰਹਤ ਸਰੂਪ।। ੧।।

ਪਦ ਅਰਥ—ਭੂਪ=ਰਾਜਾ। ਰਤਿ ਕੇ=ਕਾਮਦੇਵ ਦੀ ਇਸਤ੍ਰੀ।

ਅਰਥ—ਚੰਦ੍ਰ ਦੇਵ ਦੇ ਵੰਸ਼ ਵਿਚ ਚੰਦ੍ਰ ਸੈਨ ਨਾਂ ਦਾ ਇਕ ਰਾਜਾ ਸੀ ਤੇ ਚੰਦਰ ਕਲਾ ਉਸਦੀ ਇਸਤ੍ਰੀ ਸੀ, ਜੋ ਕਾਮਦੇਵ ਦੀ ਇਸਤ੍ਰੀ ਵਾਂਗ ਸੁੰਦਰ ਸੀ।। ੧।।

ਚੌਪਈ।। ਚੰਦ੍ਰ ਦੇਵ ਜਬ ਹੀ ਸ੍ਵੈ ਜਾਵੈ।। ਤਬ ਤ੍ਰਿਯ ਜਾਰ ਪਾਸ ਉਠਿ ਆਵੈ।।
ਕੇਲ ਕਮਾਇ ਰਹਤ ਤਹੱ ਜਾਈ।। ਤੈਸੇ ਹੀ ਸੋਇ ਰਹਤ ਲਪਟਾਈ।। ੨।।

ਪਦ ਅਰਥ—ਸ੍ਵੈ ਜਾਵੈ=ਸੌਂ ਜਾਵੇ। ਜਾਰ=ਯਾਰ। ਕੇਲ=ਕਾਮ ਕਲੋਲ।

ਅਰਥ—ਚੰਦ੍ਰ ਦੇਵ ਜਦੋਂ ਸੌਂ ਜਾਂਦਾ ਤਾਂ ਉਹ ਉਠਕੇ ਆਪਣੇ ਪ੍ਰੇਮੀ ਕੋਲ ਚਲੀ ਜਾਂਦੀ, ਉਥੇ ਜਾਕੇ ਉਹਦੇ ਨਾਲ ਪਿਆਰ ਕਰਦੀ ਅਤੇ ਉਹਦੇ ਨਾਲ ਹੀ ਲਗ ਕੇ ਸੁਤੀ ਰਹਿੰਦੀ।। ੨।।

***********************************************************

ਸੋਵਤ ਜਗਜੋ ਭੇਦ ਨ੍ਰਿਪ ਜਾਨਯੋ।। ਚਿਤ ਰਾਖਜੋ ਨਹਿ ਪ੍ਰਗਟ ਬਖਾਨਜੋ।।
ਚਿੱਤ ਚੌਗਨੋ ਨੇਹੁ ਬਢਾਯੋ।। ਮੂਰਖ ਨਾਰਿ ਭੇਦ ਨਹਿ ਪਾਯੋ।। ੩।।

ਅਰਥ—ਰਾਜਾ ਜਦੋਂ ਸੌਂ ਕੇ ਉਠਿਆ ਤਾਂ ਉਹਨੇ ਇਹ ਭੇਦ ਜਾਣ ਲਿਆ, ਪਰ ਉਸਨੇ ਇਹ ਗਲ ਮੰਨ ਵਿਚ ਰਖੀ, ਪ੍ਰਗਟ ਨਾ ਕੀਤੀ। ਤੇ ਉਸ ਨਾਲ ਚੌਗੁਣਾ ਪ੍ਰੇਮ ਕਰਨ ਲਗਾ ਤੇ ਉਹ ਮੂਰਖ ਇਸਤਰੀ ਇਸ ਭੇਦ ਨੂੰ ਨਾ ਸਮਝ ਸਕੀ।। ੩।।

ਆਂਖਿ ਮੂੰਦਿ ਜਾਗਤ ਸ੍ਵੈ ਰਹਜੋ।। ਭੌਦੂ ਨਾਰਿ ਸੋਤ ਸੋ ਲਹਜੋ।।
ਤੁਰਤੁ ਜਾਰ ਕੇ ਤਟ ਚਲਿ ਗਈ।। ਉਠਿ ਨ੍ਰਿਪ ਕਰ ਕ੍ਰਿਪਾਨ ਗਹ ਲਈ।। ੪।।

ਪਦ ਅਰਥ—ਭੌਦੂ=ਮੂਰਖ। ਤਟ=ਪਾਸ, ਕੋਲ। ਗਹ=ਫੜ।

ਅਰਥ—ਉਹ ਜਾਗਦਾ ਸੀ ਪਰ ਅੱਖਾਂ ਮੀਟੀਆਂ ਹੋਈਆਂ ਸਨ। ਉਸ ਮੂਰਖ ਇਸਤ੍ਰੀ ਨੇ ਉਹਨੂੰ ਸੁਤਾ ਸਮਝਿਆ। ਉਹ ਛੇਤੀ ਨਾਲ ਉਠਕੇ ਮਿੱਤਰ ਕੋਲ ਚਲੀ ਗਈ, ਓਧਰ ਰਾਜੇ ਨੇ ਉਠਕੇ ਕ੍ਰਿਪਾਨ ਫੜ ਲਈ।। ੪।।

ਦੋਹਰਾ।। ਉਠਿ ਰਾਜਾ ਤ੍ਰਿਯ ਭੇਸ ਧਰ ਗਹਿ ਕ੍ਰਿਪਾਨ ਲੀ ਹਾਥ।।
ਰਾਨੀ ਯੌਂ ਜਾਨੀ ਜਿਯਹਿ ਆਵਤ ਚੇਰੀ ਸਾਥ।। ੫।।

ਅਰਥ—ਰਾਜੇ ਨੇ ਉਠਕੇ ਇਸਤ੍ਰੀ ਦਾ ਭੇਸ ਧਾਰਿਆ ਹੱਥ ਵਿਚ ਕ੍ਰਿਪਾਨ ਫੜ ਲਈ। ਰਾਣੀ ਨੇ ਇਸ ਤਰ੍ਹਾਂ ਸਮਝਿਆ ਕਿ ਕੋਈ ਦਾਸੀ ਆ ਰਹੀ ਏ।। ੫।।

ਚੌਪਈ।। ਪਾਇਨ ਕੋ ਖਟਕੋ ਨਹਿ ਕਰਜੋ।। ਕਰ ਮਹਿ ਕਾਢਿ ਖੜਕਹਿ ਧਰਜੋ।।
ਭੋਗ ਕਰਤ ਜਬ ਤਿਨੈ ਨਿਹਾਰਜੋ।। ਇਹੈ ਚਿਤ ਮਹਿ ਚਰਿਤ ਬਿਚਾਰਜੋ।। ੬।।

ਅਰਥ—ਉਹਨੇ ਪੈਰਾਂ ਦਾ ਖੜਾਕ ਵੀ ਨਹੀਂ ਕੀਤਾ ਤੇ ਕ੍ਰਿਪਾਨ ਕੱਢਕੇ ਹੱਥ ਵਿਚ ਫੜ ਲਈ। ਜਦੋਂ ਉਸਨੇ ਉਹਨੂੰ ਭੋਗ ਕਰਦਿਆਂ ਵੇਖਿਆ ਤਾਂ ਮਨ ਵਿਚ ਇਕ ਚਲਿੱਤਰ ਸੋਚਿਆ। ੬।।

ਰਮਤ ਜਾਰ ਸੋ ਤ੍ਰਿਯ ਲਖ ਪਾਈ।। ਕਰ ਮਹਿ ਕਾਢਿ ਕ੍ਰਿਪਾਨ ਕੰਪਾਈ।।
ਦੁਹੂੰ ਹਾਥ ਕਰਿ ਕੁਅਤ ਪ੍ਰਹਾਰਜੋ।। ਦੁਹੂੰਅਨ ਚਾਰਿ ਟੂਕ ਕਰਿ ਡਾਰਜੋ।। ੭।।

ਅਰਥ—ਜਦੋਂ ਪ੍ਰੇਮੀ ਨਾਲ ਇਸਤ੍ਰੀ ਨੂੰ ਭੋਗ ਕਰਦਿਆਂ ਵੇਖਿਆ ਤਾਂ ਕ੍ਰਿਪਾਨ ਕੱਢਕੇ ਹੱਥ ਵਿਚ ਚਮਕਾਈ ਤੇ ਦੋਹਾ ਹੱਥਾਂ ਨਾਲ ਵਾਰ ਕੀਤਾ ਤੇ ਦੋਹਾਂ ਦੇ ਚਾਰ ਟੋਟੇ ਕਰ ਦਿੱਤੇ।। ੭।।

ਦੋਹਰਾ।। ਚੰਦ੍ਰਕਲਾ ਕੋ ਜਾਰ ਜੁਤ ਹਨਿ ਨ੍ਰਿਪ ਲਯੋ ਉਠਾਇ।।

++++++++++++++++++++++++++++++++++++++++++++++++++++++++++++++

ਵੈ ਸਹ ਆਪਨੀ ਖਾਟ ਤਰ ਰਾਖਤ ਭਯੋ ਬਨਾਇ।। ੮।।

ਅਰਥ—ਚੰਦਰ ਕਲਾ ਨੂੰ ਉਹਦੇ ਪ੍ਰੇਮੀ ਸਮੇਤ ਮਾਰਕੇ ਰਾਜੇ ਨੇ ਉਠਾ ਲਿਆ ਤੇ ਆਪਣੇ ਮੰਜੇ ਹੇਠਾਂ ਰਖ ਦਿੱਤਾ।। ੮।।

ਧਰਿ ਦੁਹੂੰਅਨ ਕੋ ਖਾਟ ਤਰ ਘਰੀ ਏਕ ਦੋ ਟਾਰਿ।।
ਮਾਰਿ ਮਾਰਿ ਕਹਿ ਕੈ ਉਠਾ ਕਢੇ ਕੋਪ ਕਰਵਾਰ।। ੯।।

ਅਰਥ—ਮੰਜੇ ਹੇਠਾਂ ਥੋੜ੍ਹਾ ਚਿਰ ਦੋਹਾਂ ਨੂੰ ਰਖਕੇ, ਤਲਵਾਰ ਕੱਢਕੇ ਰਾਜਾ ਗੁੱਸੇ ਨਾਲ 'ਮਾਰੋ-ਮਾਰੋ' ਕਹਿ ਉਠਿਆ।। ੯।।

ਚੋਰ ਮੋਹਿ ਮਾਰਤ ਹੁਤੋ ਤ੍ਰਿਯ ਕੇ ਲਾਗਯੋ ਘਾਇ।।
ਕਾਢਿ ਭਗੌਤੀ ਤੁਰਤੁ ਮੈ ਯਾ ਕੋ ਦਯੋ ਸੁ ਘਾਇ।। ੧੦।।

ਪਦ ਅਰਥ—ਭਗੌਤੀ=ਤਲਵਾਰ। ਘਾਇ=ਮਾਰ ਦਿੱਤਾ।

ਅਰਥ—ਚੋਰ ਮੈਨੂੰ ਮਾਰਣ ਆਇਆ ਸੀ, ਪਰ ਮੇਰੀ ਇਸਤ੍ਰੀ ਨੂੰ ਮਾਰ ਗਿਆ। ਮੈਂ ਵੀ ਕ੍ਰਿਪਾਨ ਕੱਢਕੇ ਛੇਤੀ ਨਾਲ ਉਹਨੂੰ ਮਾਰ ਦਿੱਤਾ।। ੧੦।।

ਚੌਪਈ।। ਜਬੈ ਲੋਗ ਨ੍ਰਿਪ ਪੂਛਨ ਆਏ।। ਯਹੈ ਤਿਨੈ ਸੌਂ ਬਚਨ ਸੁਨਾਏ।।
ਜਬ ਤਸਕਰ ਮੁਹਿ ਘਾਵ ਚਲਾਯੋ।। ਹੌ ਬਚਿ ਗਯੋ ਤ੍ਰਿਯਾ ਕੌ ਘਾਯੋ।। ੧੧।।

ਅਰਥ—ਜਦੋਂ ਲੋਕ ਰਾਜੇ ਨੂੰ ਪੁਛਣ ਆਏ ਤਾਂ ਉਹਨੇ ਸਾਰਿਆਂ ਨੂੰ ਇਹੋ ਦਸਿਆ। ਜਦੋਂ ਚੋਰ ਨੇ ਮੇਰੇ ਤੇ ਵਾਰ ਕੀਤਾ, ਮੈਂ ਤਾਂ ਬਚ ਗਿਆ, ਪਰ ਇਸਤ੍ਰੀ ਮਾਰੀ ਗਈ।। ੧੧।

ਜਬ ਦ੍ਰਿੜ ਘਾਵ ਤ੍ਰਿਯਾ ਕੇ ਲਾਗਯੋ।। ਤਬ ਤੈਂ ਕਾਢਿ ਭਗੌਤੀ ਜਾਗਯੋ।।
ਤ੍ਰਿਯ ਕੇ ਨੇਹ ਕੋਪ ਮਨ ਧਾਰਯੋ।। ਚੋਰਹਿ ਠੌਰ ਮਾਰ ਹੀ ਡਾਰਯੋ।। ੧੨।।

ਅਰਥ—ਜਦੋਂ ਇਸਤ੍ਰੀ ਨੂੰ ਡੂੰਘਾ ਜ਼ਖਮ ਲਗ ਚੁਕਾ ਸੀ ਤਾਂ ਮੈਂ ਜਾਗ ਕੇ ਕ੍ਰਿਪਾਨ ਕੱਢੀ। ਇਸਤ੍ਰੀ ਦੇ ਪਿਆਰ ਕਰਕੇ ਮੈਂ ਚੋਰ ਨੂੰ ਉਥੇ ਹੀ ਮਾਰ ਦਿੱਤਾ।। ੧੨।।

ਦੋਹਰਾ।। ਨਰ ਨਾਰੀ ਪੁਰ ਸਭ ਕਹੈ ਧੰਨਿ ਰਾਜਾ ਤਵ ਹੀਯ।।
ਬਦਲੋ ਲੀਨੋ ਬਾਮ ਕੋ ਚੋਰ ਸੰਘਾਰਯੋ ਜੀਯ।। ੧੩।। ੧।।

ਪਦ ਅਰਥ—ਪੁਰ=ਨਗਰ। ਹੀਯ=ਦਿਲ। ਬਦਲੋ=ਬਦਲਾ। ਬਾਮ=ਇਸਤ੍ਰੀ।

ਅਰਥ—ਸ਼ਹਿਰ ਦੇ ਸਾਰੇ ਨਰ ਨਾਰੀ ਰਾਜੇ ਨੂੰ ਦਿਲੋਂ ਧੰਨ ਧੰਨ ਆਖਣ ਲਗੇ, ਕਿਉਂਕਿ ਰਾਜੇ

****************************************************************
ਨੇ ਚੋਰ ਨੂੰ ਮਾਰ ਕੇ ਇਸਤ੍ਰੀ ਦਾ ਬਦਲਾ ਲੈ ਲਿਆ ਸੀ।। ੧੩।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਪਨੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੫੬।। ੧੦੫੯।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਸ਼ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਛਪੰਜਵੀ ਕਥਾ ਸਮਾਪਤ।। ੫੬।। ੧੦੫੯।। ਚਲਦਾ।।

# ਚਲਿੱਤਰ ਸਤਵੰਜਵਾਂ

# ਕਥਾ ਇੰਦਰਮਤੀ

**ਚੌਪਈ।। ਬੰਗ ਦੇਸ ਬੰਗੇਸ੍ਰ ਰਾਜਾ।। ਸਭ ਹੀ ਰਾਜਨ ਕੋ ਸਿਰ ਤਾਜਾ।।**
**ਕਿਤਕ ਦਿਨਨ ਰਾਜਾ ਮਰ ਗਯੋ।। ਸਭ ਜਗ ਇੰਦ੍ਰਮਤੀ ਕੋ ਭਯੋ।। ੧।।**

ਅਰਥ—ਬੰਗ ਦੇਸ ਵਿਚ ਬੰਗੇਸ੍ਰ ਨਾਂ ਦਾ ਰਾਜਾ ਸਾਰਿਆਂ ਰਾਜਿਆਂ ਦਾ ਸਿਰਤਾਜ ਸੀ। ਕੁਝ ਸਮੇਂ ਪਿਛੋਂ ਰਾਜਾ ਮਰ ਗਿਆ, ਉਹਦਾ ਸਾਰਾ ਰਾਜ ਇੰਦ੍ਰਮਤੀ ਨੇ ਸੰਭਾਲ ਲਿਆ।। ੧।।

**ਦੋਹਰਾ।। ਦਿਨ ਥੋਰਨ ਕੋ ਸਤ ਰਹਜੋ ਭਈ ਹਕੂਮਤਿ ਦੇਸ।।**
**ਰਾਜਾ ਜਜੋਂ ਰਾਜਹਿ ਕਿਯੋ ਭਈ ਮਰਦ ਕੇ ਭੇਸ।। ੨।।**

ਅਰਥ—ਥੋੜ੍ਹੇ ਦਿਨਾਂ ਤਕ ਉਹਨੇ ਸਤ ਰਖਿਆ ਤੇ ਮਰਦ ਭੇਸ ਵਿਚ ਰਾਜੇ ਵਾਂਗ ਰਾਜ ਕਰਦੀ ਰਹੀ।। ੨।।

**ਚੌਪਈ।। ਐਸਹਿ ਬਹੁਤ ਬਰਸ ਹੀ ਬੀਤੇ।। ਬੈਰੀ ਅਧਿਕ ਆਪਨੇ ਜੀਤੇ।।**
**ਏਕ ਪੁਰਖ ਸੁੰਦਰ ਲਖਿ ਪਾਯੋ।। ਰਾਨੀ ਤਾ ਸੌ ਨੇਹ ਲਗਾਯੋ।। ੩।।**

ਅਰਥ—ਇਸ ਤਰ੍ਹਾਂ ਕਈ ਸਾਲ ਬੀਤ ਗਏ, ਉਹਨੇ ਅਨੇਕਾਂ ਵੈਰੀਆਂ ਨੂੰ ਜਿੱਤ ਲਿਆ। ਫਿਰ ਉਸਨੇ ਇਕ ਸੁੰਦਰ ਪੁਰਖ ਨੂੰ ਵੇਖਿਆ ਤੇ ਉਹਦੇ ਨਾਲ ਪ੍ਰੇਮ ਪਾ ਲਿਆ।। ੩।।

**ਅਧਿਕ ਪ੍ਰੀਤਿ ਰਾਨੀ ਕੋ ਲਾਗੀ।। ਛੂਟੇ ਕਹਾ ਨਿਗੌਡੀ ਜਾਗੀ।।**
**ਰੈਨਿ ਪਰੀ ਤਿਹ ਤੁਰਤੁ ਬੁਲਾਯੋ।। ਕੇਲ ਦੁਹੂੰਨਿ ਮਿਲਿ ਅਧਿਕ ਮਚਾਯੋ।। ੪।।**

ਪਦ ਅਰਥ—ਨਿਗੌਡੀ=ਵਿਚਿੱਤਰ ਪ੍ਰੀਤ।

ਅਰਥ—ਰਾਣੀ ਬਹੁਤ ਪ੍ਰੇਮ ਵਿਚ ਲਗ ਗਈ ਤੇ ਹੁਣ ਇਹ ਵਿਚੱਤਰ ਪ੍ਰੀਤ ਛੱਡਿਆਂ ਵੀ ਛੁਟਦੀ ਨਹੀਂ ਸੀ। ਰਾਤ ਪੈਂਦਿਆਂ ਹੀ ਉਹਨੂੰ ਬੁਲਾ ਲੈਂਦੀ ਤੇ ਰਲਕੇ ਪ੍ਰੇਮ ਪਿਆਰ ਕਰਦੇ।। ੪।।

**************************************************************

**ਰਹਤ ਬਹੁਤ ਦਿਨ ਤਾ ਸੌ ਭਯੋ।। ਗਰਭ ਇੰਦ੍ਰ ਮਤਿਯਹਿ ਰਹਿ ਗਯੋ।।**
**ਉਦਰ ਰੋਗ ਕੋ ਨਾਮ ਨਿਕਾਰਯੋ।। ਕਿਨੂੰ ਪੁਰਖ ਨਹਿ ਭੇਦ ਬਿਚਾਰਯੋ।।੫।।**

ਅਰਥ—ਬਹੁਤ ਦਿਨ ਤਕ ਉਹਦੇ ਨਾਲ ਰਹਿੰਦਿਆਂ ਇੰਦਰਮਤੀ ਨੂੰ ਗਰਭ ਠਹਿਰ ਗਿਆ। ਉਹਨੇ ਉਹਨੂੰ ਪੇਟ ਰੋਗ ਦੇ ਨਾਂ ਨਾਲ ਪ੍ਰਚਾਰਿਆ ਤੇ ਇਸ ਭੇਦ ਨੂੰ ਕਿਸੇ ਵੀ ਮਨੁੱਖ ਨੇ ਨਹੀਂ ਵਿਚਾਰਿਆ।। ੫।।

**ਨਵ ਮਾਸਨ ਬੀਤੇ ਸੁਤ ਜਨਿਯੋ।। ਮਾਨੌ ਆਪੁ ਮੈਨ ਸੋ ਬਨਿਯੋ।।**
**ਏਕ ਨਾਰਿ ਕੇ ਘਰ ਮੈ ਧਰਿਯੋ।। ਤਾ ਕੋ ਧਾਮ ਦਰਬੁ ਸੌਂ ਭਰਿਯੋ।। ੬।।**

ਅਰਥ — ਨੌਂ ਮਹੀਨਿਆਂ ਪਿਛੋਂ ਪੁੱਤਰ ਜੰਮਿਆ, ਜਿਹੜਾ ਏਨਾਂ ਸੁੰਦਰ ਸੀ ਕਿ ਜਿਸ ਤਰ੍ਹਾਂ ਕਾਮਦੇਵ ਹੋਵੇ। ਉਹਨੂੰ ਇਕ ਇਸਤ੍ਰੀ ਦੇ ਘਰ ਵਿਚ ਰਖ ਦਿੱਤਾ। ਉਸ ਇਸਤ੍ਰੀ ਦਾ ਘਰ ਧਨ ਨਾਲ ਭਰ ਦਿਤਾ।। ੬।।

**ਕਾਹੂ ਕਹੋ ਬਾਤ ਇਹ ਨਾਹੀ।। ਯੌ ਕਹਿ ਫਿਰਿ ਆਈ ਘਰ ਮਾਹੀ।।**
**ਦੁਤਿਯ ਕਾਨ ਕਿਨਹੂੰ ਨਹਿ ਜਾਨਾ।। ਕਹਾ ਕਿਯਾ ਤਿਯ ਕਹਾ ਬਖਾਨਾ।। ੭।।**

ਪਦ ਅਰਥ—ਦੁਤਿਯ=ਦੂਸਰਾ। ਬਖਾਨਾ=ਆਖਿਆ।

ਅਰਥ — ਉਹਨੂੰ ਇਹ ਆਖਕੇ ਕਿ ਕਿਸੇ ਨੂੰ ਨਹੀਂ ਦਸਣਾ, ਉਹ ਵਾਪਸ ਆਪਣੇ ਘਰ ਵਿਚ ਆ ਗਈ। ਉਸ ਰਾਣੀ ਨੇ ਕੀ ਆਖਿਆ ਅਤੇ ਕੀ ਕੀਤਾ, ਇਹ ਕੰਨੋਂ-ਕੰਨ ਕਿਸੇ ਨੂੰ ਵੀ ਖ਼ਬਰ ਨਾ ਹੋਈ।। ੭।।

**ਦੋਹਰਾ।। ਤਾ ਕੇ ਕਛੂ ਨ ਧਨ ਹੁਤੋ ਦਿਯਾ ਜਰਾਵੈ ਧਾਮ।।**
**ਤਾ ਕੇ ਘਰ ਮੈ ਸੌਂਪਯੋ ਰਾਨੀ ਕੋ ਸੁਤ ਰਾਮ।। ੮।।**

ਅਰਥ—ਜਿਸਦੇ ਘਰ ਵਿਚ ਨਾ ਕੋਈ ਧਨ ਸੀ ਤੇ ਨਾ ਕੋਈ ਦੀਵਾ ਬਾਲਣ ਵਾਲਾ ਸੀ, ਉਸ ਘਰ ਵਾਲੀ ਨੂੰ ਰਾਣੀ ਦਾ ਪੁੱਤਰ ਸੌਂਪ ਦਿੱਤਾ ਗਿਆ।। ੮।।

**ਚੌਪਈ।। ਰਾਨੀ ਇਕ ਦਿਨ ਸਭਾ ਬਨਾਈ।। ਤਵਨ ਤ੍ਰਿਯਾਦਿਕ ਸਭੈ ਬੁਲਾਈ।।**
**ਜਬ ਤਿਹ ਤ੍ਰਿਯ ਕੇ ਸੁਤਹਿ ਨਿਹਾਰਯੋ।। ਤਾ ਤੇ ਲੈ ਅਪਨੋ ਕਰਿ ਪਾਰਯੋ।। ੯।।**

ਅਰਥ — ਰਾਣੀ ਨੇ ਇਕ ਦਿਨ ਸਭਾ ਬੁਲਾਈ, ਉਸ ਵਿਚ ਸਾਰੀਆਂ ਇਸਤ੍ਰੀਆਂ ਸਮੇਤ ਉਸ ਇਸਤ੍ਰੀ ਨੂੰ ਵੀ ਬੁਲਾਇਆ, ਜਦੋਂ ਰਾਣੀ ਨੇ ਪੁੱਤਰ ਨੂੰ ਵੇਖਿਆ ਤਾਂ ਅਪਣਾ ਪੁੱਤਰ ਬਣਾ ਕੇ ਲੈ ਲਿਆ।। ੯।।

**ਦੋਹਰਾ।। ਲੈ ਪਾਰਕ ਕਰਿ ਪਾਲਿਯੋ ਕਿਨੂੰ ਨ ਪਾਯੋ ਭੇਦ।।**

**************************************************************

ਰਮਾ ਸ਼ਾਸਤ੍ਰ ਕੋ ਸੁਰ ਅਸੁਰ ਉਚਰਿ ਨ ਸਾਕਹਿ ਬੇਦ।। ੧੦।। ੧।।

ਪਦ ਅਰਥ—ਪਾਰਕ=ਪਾਲਣ ਵਾਲਾ। ਰਮਾ ਸਾਸਤ੍ਰ=ਇਸਤ੍ਰੀ ਸ਼ਾਸਤ੍ਰ।

ਅਰਥ—ਲੜਕੇ ਨੂੰ ਲੈ ਕੇ ਉਹਨੇ ਪਾਲਿਆ ਤੇ ਇਸ ਭੇਦ ਨੂੰ ਕੋਈ ਨਾ ਸਮਝ ਸਕਿਆ, ਇਸਤ੍ਰੀ ਸ਼ਾਸਤ੍ਰ ਦੇ ਗਿਆਨ ਦਾ ਉਚਾਰਨ ਦੇਵਤੇ, ਦੈਂਤ ਤੇ ਵੇਦ ਵੀ ਨਹੀਂ ਕਰ ਸਕਦੇ।। ੧੦।। ੧।। (ਦ: ਗ੍ਰੰ: ਪੰਨਾ ੮੮੯)

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਵਨੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੫੭।। ੧੦੬੯।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਸਤਵੰਜਵੀਂ ਕਥਾ ਸਮਾਪਤ।। ੫੭।। ੧੦੬੯।। ਚਲਦਾ।।

## ਚਲਿੱਤਰ ਅਠਵੰਜਵਾਂ

## ਕਥਾ ਚਿਤਰਦੇਵੀ

ਦੋਹਰਾ।। ਕਾਸ਼ਮੀਰ ਕੇ ਸ਼ਹਿਰ ਮੈ ਬੀਰਜ ਸੈਨ ਨਰੇਸ਼।।
ਤਾ ਕੇ ਦਲ ਕੇ ਬਲਹੁ ਤੇ ਕੰਪਤਿ ਹੁਤੋ ਸੁਰੇਸ਼।। ੧।।

ਅਰਥ—ਕਸ਼ਮੀਰ ਸ਼ਹਿਰ ਵਿਚ ਇਕ ਬੀਰਜ ਸੈਨ ਰਾਜਾ ਸੀ, ਜਿਸ ਦੇ ਬਲ ਦੀ ਤਾਕਤ ਤੋਂ ਇੰਦਰ ਵੀ ਕੰਬਦਾ ਸੀ।। ੧।।

ਚਿੱਤ੍ਰ ਦੇਵਿ ਤਾ ਕੀ ਤ੍ਰਿਯਾ ਬੁਰੀ ਹ੍ਰਿਦੈ ਜਿਹ ਬੁੱਧਿ।।
ਮੰਦ ਸੀਲ ਜਾ ਕੋ ਰਹੈ ਚਿੱਤ ਕੀ ਰਹੈ ਕੁਸੁੱਧਿ।। ੨।।

ਅਰਥ—ਉਹਦੀ ਇਸਤ੍ਰੀ ਚਿੱਤ੍ਰ ਦੇਵੀ ਸੀ, ਜੋ ਹਿਰਦੇ ਅਤੇ ਅਕਲ ਦੀ ਮਾੜੀ, ਮੰਦ ਭਾਵਨਾ ਵਾਲੀ ਤੇ ਮਨ ਦੀ ਖੋਟੀ ਸੀ।। ੨।।

ਬੋਲਿ ਰਸੋਯਹਿ ਤਿਨ ਕਹੀ ਇਹ ਰਾਜੈ ਬਿਖਿ ਦੇਹੁ।।
ਬਹੁਤੁ ਬਢੈਹੌਂ ਹੌਂ ਤੁਮੈ ਅਬੈ ਅਧਿਕ ਧਨ ਲੇਹੁ।। ੩।।

ਅਰਥ—ਉਹਨੇ ਰਸੋਈਏ ਨੂੰ ਆਖਿਆ ਕਿ ਰਾਜੇ ਨੂੰ ਜ਼ਹਿਰ ਦੇ ਦੇ, ਮੈਂ ਤੈਨੂੰ ਹੁਣੇ ਬਹੁਤ ਸਾਰਾ ਧਨ ਆਦਿ ਦੇਕੇ ਵਡਾ ਅਮੀਰ ਬਣਾਂ ਦਵਾਂਗੀ।। ੩।।

ਤਾ ਕੀ ਕਹੀ ਨ ਤਿਨ ਕਰੀ ਤਬ ਤ੍ਰਿਯ ਚਰਿਤ ਬਨਾਇ।।
ਰਾਜਾ ਕੌ ਨਿਉਤਾ ਕਹਜੋ ਸਊਅਨ ਸਹਿਤ ਬੁਲਾਇ।। ੪।।

**************************************************************

ਅਰਥ—ਜਦੋਂ ਉਹਨੇ ਰਾਣੀ ਦਾ ਕਹਿਆ ਨਾ ਮੰਨਿਆ ਤਾਂ ਰਾਣੀ ਨੇ ਇਕ ਚਲਿੱਤਰ ਕੀਤਾ ਤੇ ਰਾਜੇ ਨੂੰ ਵਜ਼ੀਰਾਂ ਸਹਿਤ ਭੋਜਨ ਤੇ ਬੁਲਾਇਆ।। ੪।।

**ਚੌਪਈ।। ਰਾਜਾ ਸਊਅਨ ਸਹਿਤ ਬੁਲਾਯੋ।। ਭਾਂਤਿ ਭਾਂਤਿ ਪਕਵਾਨ ਪਕਾਯੋ।।**
**ਤਾ ਮੈ ਜਹਰ ਘੋਰਿ ਕੈ ਡਾਰਯੋ।। ਰਾਜਾ ਜੂ ਕੋ ਮਾਰ ਹੀ ਡਾਰਯੋ।। ੫।।**

ਅਰਥ—ਰਾਜੇ ਨੂੰ ਵਜ਼ੀਰਾਂ ਸਮੇਤ ਬੁਲਾਇਆ ਤੇ ਕਈ ਤਰ੍ਹਾਂ ਦੇ ਖਾਣੇ ਤਿਆਰ ਕਰਵਾਏ, ਰਾਜੇ ਦੇ ਖਾਣੇ ਵਿਚ ਜ਼ਹਿਰ ਘੋਲ ਕੇ ਪਾ ਦਿੱਤਾ, ਇਸ ਤਰ੍ਹਾਂ ਰਾਜੇ ਨੂੰ ਮਾਰ ਦਿੱਤਾ।। ੫।।

**ਜਬ ਰਾਜਾ ਜੂ ਮ੍ਰਿਤ ਬਸਿ ਭਏ।। ਤਬ ਹੀ ਪਕਰ ਰਸੋਯਾ ਲਏ।।**
**ਵਾਹੈ ਤਾਮ ਲੈ ਤਾਂਹਿ ਖੁਆਰਯੋ।। ਤਾਹੂ ਕੋ ਤਬ ਹੀ ਹਨਿ ਡਾਰਯੋ।। ੬।। ੧।।**

ਪਦ ਅਰਥ—ਤਾਮ=ਭੋਜਨ। ਹਨਿ=ਮਾਰ ਦਿੱਤਾ।

ਅਰਥ—ਜਦੋਂ ਰਾਜਾ ਮਰ ਗਿਆ ਤਾਂ ਉਸਨੇ ਛੇਤੀ ਨਾਲ ਰਸੋਈਏ ਨੂੰ ਫੜ ਲਿਆ, ਓਹੋ ਭੋਜਨ ਉਹਨੂੰ ਖੁਆਇਆ ਤੇ ਉਹਨੂੰ ਓਥੇ ਹੀ ਮਾਰ ਦਿੱਤਾ।। ੬।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਵਨੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੫੮।। ੧੦੭੫।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆਂ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ ਅਠਵੰਜਵੀਂ ਕਥਾ ਸਮਾਪਤ।। ੫੮।। ੧੦੭੫।। ਚਲਦਾ।।

## ਚਲਿੱਤਰ ਉਣਾਠਵਾਂ

## *ਕਥਾ ਲਾਡਮ ਕੌਰ ਅਤੇ ਸੁਹਾਗਮ ਦੇਵੀ*

**ਚੌਪਈ।। ਸ਼ਹਿਰ ਨਿਕੋਦਰ ਬਨਯੋ ਰਹੈ।। ਦ੍ਵੈ ਇਸਤ੍ਰੀ ਜਗ ਤਾ ਕੇ ਕਹੈ।।**
**ਲਾਡਮ ਕੁਅਰਿ ਸੁਹਾਗਮ ਦੇਈ।। ਜਿਨ ਤੇ ਬਹੁ ਸਿੱਛਜਾ ਤ੍ਰਿਯ ਲੇਈ।। ੧।।**

ਪਦ ਅਰਥ—ਸਿੱਛਜਾ=ਸਿਖਿਆ। ਬਨਯੋ=ਬਾਣੀਆ। ਦ੍ਵੈ=ਦੋ।

ਅਰਥ—ਨਕੋਦਰ ਸ਼ਹਿਰ ਵਿਚ ਇਕ ਬਾਣੀਆਂ ਰਹਿੰਦਾ ਸੀ, ਸਾਰੇ ਲੋਕ ਜਾਣਦੇ ਸਨ ਕਿ ਉਸਦੀਆਂ ਦੋ ਇਸਤ੍ਰੀਆਂ ਸਨ। ਉਹਨਾਂ ਦੇ ਨਾਂ ਲਾਡਮ ਕੌਰ ਤੇ ਸੁਹਾਗਮ ਦੇਵੀ ਸੀ, ਇਸਤ੍ਰੀਆਂ ਉਸ ਕੋਲੋ ਕਈ ਪ੍ਰਕਾਰ ਦੀ ਸਿਖਿਆ ਲਿਆ ਕਰਦੀਆਂ ਸਨ।। ੧।।

**ਬਨਜੋ ਅਨਤ ਦੇਸ ਕਹ ਗਯੋ।। ਅਧਿਕ ਸ਼ੋਕ ਦੁਹੂੰਅਨ ਕੋ ਭਯੋ।।**

************************************************************

ਬਹੁਤ ਕਾਲ ਪਰਦੇਸ਼ ਬਿਤਾਯੋ।। ਖਾਟਿ ਕਮਾਇ ਦੇਸ ਕਹ ਆਯੋ।। ੨।।

ਅਰਥ—ਬਾਣੀਆਂ ਜਦੋਂ ਦੂਜੇ ਦੇਸ ਗਿਆ ਤਾਂ ਉਹਨਾਂ ਦੋਹਾਂ ਨੂੰ ਬੜਾ ਦੁਖ ਹੋਇਆ, ਉਹਨੇ ਬਹੁਤ ਸਮਾਂ ਪ੍ਰਦੇਸ ਗੁਜ਼ਾਰਿਆ ਤੇ ਖਟ ਕਮਾਕੇ ਉਹ ਦੇਸ ਵਾਪਸ ਆਇਆ।। ੨।।

ਕਿਤਕ ਦਿਨਨ ਬਨਿਯਾ ਘਰ ਆਯੋ।। ਦੂਹੂੰ ਤ੍ਰਿਯਨ ਪਕਵਾਨ ਪਕਾਯੋ।।
ਵਹੁ ਜਾਨੈ ਮੋਰੇ ਘਰ ਐਹੇ।। ਵਹ ਜਾਨੈ ਮੇਰੇ ਹੀ ਜੈਹੈ।। ੩।।

ਅਰਥ—ਕਿੰਨੇ ਹੀ ਦਿਨਾਂ ਪਿਛੋਂ ਜਦੋਂ ਬਾਣੀਆਂ ਘਰ ਆਇਆ ਤਾਂ ਦੋਹਾਂ ਇਸਤ੍ਰੀਆਂ ਭੋਜਨ ਪਕਵਾਏ, ਇਕ ਸੋਚਣ ਲਗੀ ਕਿ ਉਹ ਮੇਰੇ ਘਰ ਆਵੇਗਾ, ਦੂਜੀ ਸੋਚਣ ਲਗੀ ਕਿ ਉਹ ਮੇਰੇ ਘਰ ਹੀ ਭੋਜਨ ਕਰੇਗਾ।। ੩।।

ਏਕ ਗਾਵ ਬਨਿਯਾ ਰਹਿ ਗਯੋ।। ਆਵਤ ਚੋਰ ਤ੍ਰਿਯਨ ਕੇ ਭਯੋ।।
ਜਾਗਤ ਹੇਰਿ ਤ੍ਰਿਯਹਿ ਨਹਿ ਆਯੋ।। ਦੁਤਿਯ ਤ੍ਰਿਯਾ ਕੇ ਘਰ ਕੌ ਧਾਯੋ।। ੪।।

ਅਰਥ—ਬਾਣੀਆਂ ਰਾਹ ਵਿਚ ਇਕ ਪਿੰਡ ਵਿਚ ਰੁਕ ਗਿਆ, ਇਧਰ ਇਸਤ੍ਰੀਆਂ ਦੇ ਘਰ ਵਿਚ ਚੋਰ ਆ ਗਿਆ। ਜਦੋਂ ਉਹਨੇ ਇਕ ਇਸਤ੍ਰੀ ਨੂੰ ਜਾਗਦਿਆਂ ਵੇਖਿਆ ਤਾਂ ਉਹ ਦੂਜੀ ਇਸਤਰੀ ਦੇ ਘਰ ਵਲ ਚਲ ਪਿਆ।। ੪।।

ਤ੍ਰਿਯ ਜਾਨਜੋ ਮੋਰੇ ਪਤਿ ਆਏ।। ਮਮ ਘਰ ਤੇਂ ਹਟਿ ਯਾ ਕੇ ਧਾਏ।।
ਦੋਊ ਚਲੀ ਹਮ ਪਤਿਹਿ ਹਟੈ ਹੈਂ।। ਮੋਰਿ ਆਪਨੇ ਧਾਮ ਲਯੈ ਹੈਂ।। ੫।।

ਅਰਥ—ਪਹਿਲੀ ਇਸਤ੍ਰੀ ਨੇ ਵੇਖਿਆ ਕਿ ਸ਼ਾਇਦ ਮੇਰਾ ਪਤੀ ਆਇਆ ਅਤੇ ਮੇਰੇ ਘਰ ਤੋਂ ਹਟ ਕੇ ਦੂਜੀ ਦੇ ਘਰ ਚਲਾ ਗਿਆ ਹੈ, ਦੋਵੇਂ ਹੀ ਤੁਰ ਪਈਆਂ ਕਿ ਅਸੀਂ ਆਪਣੇ ਪਤੀ ਨੂੰ ਆਪਣੇ ਘਰ ਲੈ ਆਵਾਂਗੀਆਂ।। ੫।।

ਦੋਹਰਾ।। ਦੋਊ ਤ੍ਰਿਯ ਧਾਵਤ ਭਈ ਅਧਿਕ ਕੋਪ ਮਨ ਕੀਨ।।
ਤਸਕਰ ਕੋ ਪਤਿ ਜਾਨਿ ਕੈ ਦੁਹੂ ਤ੍ਰਿਯਨ ਗਹਿ ਲੀਨ।। ੬।।

ਅਰਥ—ਦੋਵੇਂ ਇਸਤ੍ਰੀਆਂ ਮਨ ਵਿਚ ਗੁਸਾ ਧਾਰਕੇ ਤੁਰ ਪਈਆਂ ਤੇ ਚੋਰ ਨੂੰ ਪਤੀ ਸਮਝਕੇ ਉਹਨਾਂ ਦੋਵਾਂ ਇਸਤ੍ਰੀਆਂ ਨੇ ਫੜ ਲਿਆ।। ੬।। (ਦ: ਗ੍ਰੰ: ਪੰਨਾ ੮੯੦)

ਤਸਕਰ ਕੋ ਪਤਿ ਭਾਵ ਤੇ ਦੇਖਯੋ ਦਿਯਾ ਜਰਾਇ।।
ਚੋਰ ਜਾਨਿ ਕੁਟਵਾਰ ਕੇ ਦੀਨੋ ਧਾਮ ਪਠਾਇ।। ੭।। ੧।।

ਅਰਥ—ਚੋਰ ਨੂੰ ਦੀਵਾ ਜਗਾਕੇ ਦੋਂਹਾਂ ਇਸਤ੍ਰੀਆਂ ਨੇ ਪਤੀ ਭਾਵਨਾਂ ਨਾਲ ਵੇਖਿਆ ਅਤੇ

ਚੋਰ ਸਮਝਕੇ ਕੋਤਵਾਲ ਦੇ ਕੋਲ ਕੈਦ ਕਰਵਾ ਕੇ ਜੇਲ੍ਹ ਭੇਜ ਦਿੱਤਾ।। ੭।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੫੯।। ੧੦੮੨।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆਂ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਉਣਾਠਵੀਂ ਕਥਾ ਸਮਾਪਤ।। ੫੯।। ੧੦੮੨।। ਚਲਦਾ।।

## ਚਲਿੱਤਰ ਸਠਵਾਂ

## ਕਥਾ ਰੰਗ ਰਾਇ

**ਦੋਹਰਾ।। ਰਾਜਾ ਰਨਥੰਭੌਰ ਕੋ ਜਾ ਕੇ ਪ੍ਰਬਲ ਪ੍ਰਤਾਪ।।**
**ਰਾਵ ਰੰਕ ਜਾ ਕੋ ਸਦਾ ਨਿਸ ਦਿਨ ਜਾਪਹਿ ਜਾਪ।। ੧।।**

ਅਰਥ—ਰਨਥੰਭੌਰ ਦਾ ਵਡੇ ਬਲ ਵਾਲਾ ਇਕ ਪ੍ਰਤਾਪੀ ਰਾਜਾ ਸੀ, ਸਾਰੇ ਅਮੀਰ-ਗਰੀਬ ਰਾਤ ਦਿਨ ਉਹਨੂੰ ਯਾਦ ਕਰਦੇ ਸਨ।। ੧।।

**ਰੰਗ ਰਾਇ ਤਾਕੀ ਤ੍ਰਿਯਾ ਅਤਿ ਜੋਬਨ ਤਿਹ ਅੰਗ।।**
**ਰਾਜਾ ਕੌ ਪਜਾਰੀ ਰਹੈ ਜਿਹ ਲਖਿ ਲਜੈ ਅਨੰਗ।। ੨।।**

ਅਰਥ—ਉਹਦੀ ਇਸਤ੍ਰੀ ਦਾ ਨਾਂ ਰੰਗ ਰਾਇ ਸੀ, ਜੋ ਬਹੁਤ ਸੁੰਦਰ ਤੇ ਜੁਆਨ ਸੀ, ਉਹ ਰਾਜੇ ਨੂੰ ਬਹੁਤ ਪਿਆਰੀ ਸੀ, ਕਾਮਦੇਵ ਵੀ ਉਹਨੂੰ ਵੇਖਕੇ ਲਜੱਤ ਹੁੰਦਾ ਸੀ।। ੨।।

**ਏਕ ਦਿਵਸ ਤਿਹ ਰਾਵ ਨੈ ਸੁਭ ਉਪਬਨ ਮੈ ਜਾਇ।।**
**ਰੰਗ ਰਾਇ ਸੁਤ ਮਾਨਿ ਕੈ ਲੀਨੀ ਕੰਠ ਲਗਾਇ।। ੩।।**

ਅਰਥ—ਇਕ ਦਿਨ ਰਾਜੇ ਨੇ ਜੰਗਲ ਵਿਚ ਜਾ ਕੇ ਰਾਣੀ ਨੂੰ ਗਲ ਨਾਲ ਲਾ ਲਿਆ।। ੩।।

**ਰੰਗ ਰਾਇ ਸੌ ਤਬ ਐਸੇ ਕਹੀ ਬਨਾਇ।।**
**ਜਜੋ ਇਸਤ੍ਰੀ ਦ੍ਵੈ ਮੈ ਗਹੀ ਤੋਹਿ ਨ ਨਰ ਗਹਿ ਜਾਇ।। ੪।।**

ਅਰਥ—ਰਾਜਾ ਆਖਣ ਲਗਾ ਕਿ ਹੇ ਰਾਣੀ! ਜਿਸ ਤਰ੍ਹਾਂ ਮੈਂ ਦੋ ਇਸਤ੍ਰੀਆਂ ਨੂੰ ਵੱਸ ਕੀਤਾ ਹੈ, ਉਸ ਤਰ੍ਹਾਂ ਤੂੰ ਦੋ ਪੁਰਸ਼ਾਂ ਨੂੰ ਵੱਸ ਵਿਚ ਨਹੀਂ ਕਰ ਸਕਦੀ।। ੪।।

**ਚੌਪਈ।। ਕੇਤਕ ਦਿਵਸ ਬੀਤ ਜਬ ਗਏ।। ਰੰਗ ਰਾਇ ਸਿਮਰਨ ਬਚ ਭਏ।।**
**ਏਕ ਪੁਰਖ ਸੌ ਨੇਹ ਲਗਾਯੋ।। ਬਿਨਾ ਸਮਸ ਜਾ ਕੌ ਲਖਿ ਪਾਯੋ।। ੫।।**

ਅਰਥ—ਜਦੋਂ ਕਿੰਨੇ ਹੀ ਦਿਨ ਬੀਤ ਗਏ ਤਾ ਰੰਗ ਰਾਇ ਨੂੰ ਉਹ ਗੱਲਾਂ ਭੁਲ ਗਈਆਂ, ਉਹਨੇ ਇਕ ਆਦਮੀ ਨਾਲ ਪ੍ਰੇਮ ਕੀਤਾ, ਉਹ ਦਾਹੜੀ ਮੁੱਛਾਂ ਤੋਂ ਬਿਨਾਂ ਸੀ।। ੫।।

**ਨਾਰੀ ਕੋ ਤਿਹ ਭੇਸ ਬਨਾਯੋ।। ਰਾਜਾ ਸੌ ਇਹ ਭਾਂਤਿ ਜਤਾਯੋ।।**
**ਗ੍ਰਿਹ ਤੇ ਬਹਿਨਿ ਹਮਾਰੀ ਆਈ।। ਹਮ ਤੁਮ ਚਲਿ ਤਿਹ ਕਰੈ ਬਡਾਈ।। ੬।।**

ਅਰਥ—ਆਪਣੇ ਯਾਰ ਦਾ ਭੇਸ ਇਸਤ੍ਰੀ ਦਾ ਬਣਾਇਆ ਤੇ ਰਾਣੀ ਨੇ ਰਾਜੇ ਨੂੰ ਆਖਿਆ ਕਿ ਘਰ ਵਿਚ ਮੇਰੀ ਭੈਣ ਆਈ ਹੈ, ਅਸੀਂ ਦੋਵੇਂ ਚਲਕੇ ਉਹਦੀ ਵਡਿਆਈ ਕਰੀਏ।। ੬।।

**ਦੋਹਰਾ।। ਟਰਿ ਆਗੇ ਤਿਹੱ ਲੀਜਿਯੈ ਬਹੁ ਕੀਜੇ ਸਨਮਾਨ।।**
**ਮੋਰੇ ਢਿਗ ਬੈਠਾਰਿਯੈ ਅਮਿਤ ਦਰਬੁ ਦੈ ਦਾਨ।। ੭।।**

ਅਰਥ—ਅਗੇ ਚਲਕੇ ਉਹਦਾ ਸਨਮਾਨ ਕਰੀਏ ਤੇ ਮੇਰੇ ਕੋਲ ਬੈਠਾ ਕੇ ਉਹਨੂੰ ਬਹੁਤ ਸਾਰਾ ਧਨ ਦਾਨ ਦੇ ਰੂਪ ਵਿਚ ਦੇਈਏ।। ੭।।

**ਤਿਹ ਨ੍ਰਿਪ ਟਰਿ ਆਗੈ ਲਿਯੋ ਬੈਠਾਰਯੋ ਤ੍ਰਿਯ ਤੀਰ।।**
**ਅਤਿ ਧਨੁ ਦੈ ਆਦਰੁ ਕਰਯੋ ਭਏ ਤ੍ਰਿਯਨ ਕੀ ਭੀਰ।। ੮।।**

ਅਰਥ—ਉਸ ਰਾਜੇ ਨੇ ਅੱਗੇ ਵਧਕੇ ਉਹਨੂੰ ਇਸਤ੍ਰੀ ਦੇ ਕੋਲ ਬਿਠਾਇਆ, ਉਹਨੂੰ ਆਦਰ ਨਾਲ ਬਹੁਤ ਸਾਰਾ ਧਨ ਦਿੱਤਾ, ਉਹਦੇ ਕੋਲ ਇਸਤ੍ਰੀਆਂ ਦੀ ਭੀੜ ਲਗ ਗਈ।। ੮।।

**ਜਬ ਰਾਜਾ ਢਿਗ ਬੈਠਯੋ ਤਬ ਦੁਹੂੰਅਨ ਲਪਟਾਇ।।**
**ਕੂਕਿ ਕੂਕਿ ਰੋਵਤ ਭਈ ਅਧਿਕ ਸਨੇਹ ਬਢਾਇ।। ੯।।**

ਅਰਥ—ਜਦੋਂ ਰਾਜਾ ਵਿਚ ਬੈਠਾ ਤਾਂ ਦੋਵੇਂ ਇਸਤ੍ਰੀਆਂ ਲਿਪਟ ਕੇ ਕੂਕਾਂ ਮਾਰ ਮਾਰ ਰੋਣ ਲਗ ਪਈਆਂ ਤੇ ਬਹੁਤ ਪ੍ਰੇਮ ਦਸਣ ਲਗੀਆਂ।। ੯।।

**ਰੰਗ ਰਾਇ ਤਿਹ ਪੁਰਖ ਕੋ ਤ੍ਰਿਯ ਕੋ ਭੇਸ ਸੁਧਾਰਿ।।**
**ਦੱਛਿਨੰਗ ਰਾਜਾ ਲਯੋ ਬਾਮੈਂ ਅੰਗ ਸੁ ਯਾਰ।। ੧੦।।**

ਪਦ ਅਰਥ—ਰੰਗ ਰਾਇ ਨੇ ਆਪਣੇ ਸਜੇ ਪਾਸੇ ਰਾਜੇ ਨੂੰ ਬੈਠਾ ਲਿਆ ਅਤੇ ਇਸਤ੍ਰੀ ਵੇਸ ਧਾਰੀ ਆਪਣੇ ਪ੍ਰੇਮੀ ਨੂੰ ਖਬੇ ਪਾਸੇ ਬੈਠਾ ਲਿਆ।। ੧੦।।

**ਯਹ ਭਗਨੀ ਤੌਂ ਪ੍ਰਾਨ ਪਤਿ ਯਾ ਤੇ ਪ੍ਰੀਤਮ ਕੌਨ।।**
**ਦਿਨ ਦੇਖਤ ਤ੍ਰਿਯ ਛਲਿ ਗਈ ਜਿਹ ਲਖਿ ਭਜਿਯੈ ਮੌਨ।। ੧੧।।**

ਅਰਥ—ਇਹ ਮੇਰੀ ਭੈਣ ਹੈ ਤੇ ਤੁਸੀਂ ਮੇਰੇ ਪ੍ਰਾਨ-ਪਤੀ ਹੋ। ਮੈਨੂੰ ਇਹਦੇ ਨਾਲੋਂ ਵਧਕੇ ਕੌਣ

******************************************************
ਪਿਆਰਾ ਹੈ। ਵੇਖੋ! ਇਸਤ੍ਰੀ ਦਿਨ ਦਿਹਾੜੇ ਛਲ ਗਈ, ਐਸੀ ਇਸਤ੍ਰੀ ਨੂੰ ਵੇਖਕੇ ਤਾਂ ਚੁਪ ਰਹਿਣਾ ਹੀ ਚੰਗਾ ਹੈ।। ੧੧।।

**ਅਤਿਭੁਤ ਗਤਿ ਬਨਿਤਾਨ ਕੀ ਜਿਨੈ ਨ ਪਾਵੈ ਕੋਇ।।**
**ਭੇਦ ਸੁਰਾਸੁਰ ਨ ਲਹੈ ਜੋ ਚਾਹੈਂ ਸੋ ਹੋਇ।। ੧੨।। ੧।।**

ਇਸਤ੍ਰੀਆਂ ਦੀ ਲੀਲ੍ਹਾ ਵੀ ਅਸਚਰਜ ਹੈ, ਇਸਨੂੰ ਕੋਈ ਨਹੀਂ ਪਾ ਸਕਦਾ। ਇਹਦਾ ਭੇਦ ਦੇਵਤੇ ਤੇ ਦੈਂਤ ਕੋਈ ਨਹੀਂ ਜਾਨ ਸਕਦੇ, ਉਹ ਜੋ ਚਾਹੁੰਦੀਆਂ ਹਨ ਉਹੀ ਹੁੰਦਾ ਹੈ।। ੧੨।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਾਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੬੦।। ੧੦੯੪।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ-ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ ਸਠਵੀਂ ਕਥਾ ਸਮਾਪਤ।। ੬੦।। ੧੦੯੪।। ਚਲਦਾ।।

## *ਚਲਿੱਤਰ ਇਕਾਠਵਾਂ*

## *ਕਥਾ ਸੇਠਾਣੀ*

**ਚੌਪਈ।। ਬਨਿਯੋ ਗ੍ਰਾਰਿਏਰ ਕੇ ਮਾਂਹੀ।। ਘਰ ਧਨ ਬਹੁ ਖਰਚਤ ਕਛੁ ਨਾਂਹੀ।।**
**ਤਾਕੇ ਘਰ ਤਸਕਰ ਇਕ ਆਯੋ।। ਤਿਨ ਸ਼ਾਹੁਨਿ ਸੌਂ ਬਚਨ ਸੁਨਾਯੋ।। ੧।।**

ਪਦ ਅਰਥ—ਗ੍ਰਰਿਏਰ=ਗਵਾਲੀਅਰ ਸ਼ਹਿਰ। ਤਸਕਰ=ਚੋਰ। ਸ਼ਾਹੁਨਿ=ਸੇਠਾਣੀ।

ਅਰਥ—ਗਵਾਲੀਅਰ ਸ਼ਹਿਰ ਵਿਚ ਇਕ ਬਾਣੀਆਂ ਰਹਿੰਦਾ ਸੀ, ਉਹਦੇ ਘਰ ਵਿਚ ਬਹੁਤ ਧਨ ਸੀ, ਪਰ ਉਹ ਕੁਝ ਵੀ ਖਰਚ ਨਹੀਂ ਕਰਦਾ ਸੀ। ਉਹਦੇ ਘਰ ਇਕ ਚੋਰ ਆ ਗਿਆ, ਤਾਂ ਉਹਨੇ ਸੇਠਾਣੀ ਨੂੰ ਆਖਿਆ।। ੧।। (ਦ: ਗ੍ਰੰ: ਪੰਨਾ ੮੯੧)

**ਬਨਿਕ ਬੋਲਿ ਸ਼ਾਹੁਨਿ ਸੋ ਭਾਖਜੋ।। ਰਾਮ ਹਮੈ ਨਿਪੂਤ ਕਰਿ ਰਾਖਜੋ।।**
**ਧਨ ਬਹੁ ਧਾਮ ਕਾਮ ਕਿਹੱ ਆਵੈ।। ਪੁੱਤ੍ਰ ਬਿਨਾ ਮੁਰ ਬੰਸ ਲਜਾਵੈ।। ੨।।**

ਅਰਥ—ਬਾਣੀਏਂ ਨੇ ਸੇਠਾਣੀ ਨੂੰ ਆਖਿਆ-ਪ੍ਰਭੂ ਨੇ ਸਾਨੂੰ ਪੁੱਤਰ ਬਿਨਾਂ ਰਖਿਆ ਹੈ, ਘਰ ਵਿਚ ਬੇਅੰਤ ਧਨ ਹੈ, ਪਰ ਇਹ ਕਿਸ ਕੰਮ ਹੈ, ਪੁੱਤਰ ਬਿਨਾਂ ਮੈਨੂੰ ਸ਼ਰਮ ਆਉਂਦੀ ਹੈ।। ੨।।

**ਦੋਹਰਾ।। ਸੁਨੁ ਸ਼ਾਹੁਨਿ ਹਮਰੇ ਬਿਧਹਿ ਪੂਤ ਨ ਦੀਨਾ ਧਾਮ।।**
**ਚੋਰਹੁ ਸੁਤ ਕੈ ਰਾਖਿਯੈ ਜੋ ਹਯਾਂ ਲਯਾਵੈ ਰਾਮ।। ੩।।**

ਅਰਥ—ਸੇਠਾਣੀ! ਵੇਖ ਪ੍ਰਭੂ ਨੇ ਸਾਡੇ ਘਰ ਪੁੱਤਰ ਨਹੀਂ ਦਿੱਤਾ, ਜੇ ਪਰਮਾਤਮਾ ਇਥੇ ਕੋਈ

************************************************************
ਚੋਰ ਹੀ ਲਿਆ ਦੇਵੇ ਤਾਂ ਉਹਨੂੰ ਅਸੀਂ ਪੁੱਤਰ ਬਣਾ ਕੇ ਰਖ ਲਈਦੇ।। ੩।।

**ਚੌਪਈ।। ਚੋਰਹੁ ਹੋਇ ਪੂਤ ਕਰਿ ਰਾਖੋ।। ਤਾਤੇ ਕਛੂ ਨ ਮੁਖ ਤੇ ਭਾਖੋ।।**
**ਸ਼ਾਹੁਨਿ ਸਹਿਤ ਬਨਿਕ ਜਬ ਮਰਿ ਹੈ।। ਹਮਰੋ ਕਵਨ ਦਰਬੁ ਲੈ ਕਰਿ ਹੈ।।੪।।**

ਅਰਥ—ਜੇ ਚੋਰ ਵੀ ਆ ਜਾਵੇ ਤਾਂ ਉਹਨੂੰ ਪੁੱਤਰ ਬਣਾ ਕੇ ਰਖ ਲਈਏ ਤੇ ਮੂੰਹ ਤੋਂ ਕੁਝ ਨਹੀਂ ਆਖਾਂਗੇ। ਸੇਠਾਣੀ ਸਮੇਤ ਜਦੋਂ ਬਾਣੀਆਂ ਮਰ ਜਾਵੇਗਾ ਤਾਂ ਸਾਡੇ ਧਨ ਦਾ ਕੀ ਬਣੇਗਾ।। ੪।।

**ਯਹ ਜਬ ਭਨਕ ਚੋਰ ਸੁਨਿ ਪਾਈ।। ਫੂਲਿ ਗਯੋ ਬਸਤ੍ਰਨ ਨਹਿ ਮਾਈ।।**
**ਜਾਇ ਬਨਿਕ ਕੋ ਪੂਤ ਕਹੈ ਹੋਂ।। ਯਾਕੈ ਮਰੇ ਸਕਲ ਧਨ ਲੈਹੋਂ।।੫।।**

ਅਰਥ—ਜਦੋਂ ਚੋਰ ਦੇ ਕੰਨਾਂ ਵਿਚ ਇਹ ਭਿਨਕ ਪਈ ਤਾਂ ਉਹ ਫੂਲਾ ਨਾ ਸਮਾਇਆ। ਜੇ ਮੈਂ ਇਸ ਬਾਣੀਏਂ ਦਾ ਪੁੱਤਰ ਕਹਾਵਾਂਗਾ ਤਾਂ ਇਹਦੇ ਮਰਣ ਪਿਛੋਂ ਸਾਰੇ ਧਨ ਦਾ ਮਾਲਕ ਬਣ ਜਾਵਾਂਗਾ।। ੫।।

**ਤਬ ਲੋ ਚੋਰ ਦ੍ਰਿਸ਼ਟਿ ਪਰ ਗਯੋ।। ਅਧਿਕ ਬਨਿਕ ਕੇ ਆਨੰਦ ਭਯੋ।।**
**ਪਲਜੋ ਪਲੋਸਜੋ ਸੁਤੁ ਬਿਧਿ ਦੀਨੋ।। ਤਾਕੋ ਪੂਤ ਪੂਤ ਕਹਿ ਲੀਨੋ।। ੬।।**

ਅਰਕ—ਫਿਰ ਚੋਰ ਨੂੰ ਵੇਖ ਲੈਣ ਤੇ ਬਾਣੀਆਂ ਬਹੁਤ ਪ੍ਰਸੰਨ ਹੋਇਆ ਕਿ ਪਲਿਆ ਪਲਾਇਆ ਪੁੱਤਰ ਪਰਮਾਤਮਾ ਨੇ ਦਿੱਤਾ ਹੈ, ਉਹਨੂੰ ਪੁੱਤ੍ਰ ਪੁੱਤ੍ਰ ਕਹਿਣ ਲਗ ਪਿਆ।। ੬।।

**ਖਾਟ ਉਪਰ ਤਸਕਰਹਿ ਬੈਠਾਯੋ।। ਭਲੋ ਭਲੋ ਪਕਵਾਨ ਖਵਾਯੋ।।**
**ਪੂਤ ਪੂਤ ਕਹਿ ਸ਼ਾਹੁਨਿ ਧਾਈ।। ਸ਼ਾਹੁ ਚਉਤਰੇ ਜਾਇ ਜਤਾਈ।। ੭।।**

ਅਰਥ—ਉਹਨੂੰ ਮੰਜੇ ਤੇ ਬੈਠਾਇਆ ਤੇ ਚੰਗੇ ਚੰਗੇ ਭੋਜਨ ਛਕਾਏ। ਪੁੱਤਰ ਪੁੱਤਰ ਕਹਿੰਦੀ ਹੋਈ ਸੇਠਾਣੀ ਵੀ ਦੌੜੀ ਆਈ ਅਤੇ ਬਾਣੀਏਂ ਨੇ ਵੀ ਚਬੂਤਰੇ ਤੇ ਚੜਕੇ ਸਭ ਨੂੰ ਆਖਿਆ।। ੭।।

**ਦੋਹਰਾ।। ਪੰਚ ਪਯਾਦੇ ਸੰਗ ਲੈ ਚੋਰਹਿ ਦਯੋ ਦਿਖਾਇ।।**
**ਇਹ ਪੈਂਡੇ ਆਯੋ ਹੁਤੋ ਮੈ ਸੁਤ ਕਹਜੋ ਬੁਲਾਇ।। ੮।।**

ਅਰਥ—ਪੰਜ ਸਿਪਾਹੀ ਨਾਲ ਲੈਕੇ ਲੋਕਾਂ ਨੂੰ ਚੋਰ ਵਿਖਾ ਦਿੱਤਾ ਅਤੇ ਦਸਿਆ ਕਿ ਇਹ ਰਾਹ ਵਿਚ ਆ ਰਿਹਾ ਸੀ, ਇਹਨੂੰ ਮੈਂ ਪੁੱਤਰ ਬਣਾ ਲਿਆ ਹੈ।। ੮।।

**ਚੌਪਈ।। ਅਮਿਤ ਦਰਬੁ ਹਮਰੇ ਬਿਧਿ ਦਯੋ।। ਪੂਤ ਨ ਧਾਮ ਹਮਾਰੇ ਭਯੋ।।**
**ਯਾਕਉ ਹਮ ਕਹਿ ਪੂਤ ਉਚਾਰੋ।। ਤਾਤੇ ਤੁਮ ਮਿਲਿਕੈ ਨਹਿ ਮਾਰੋ।। ੯।।**

******************************************************************

ਅਰਥ—ਪ੍ਰਮੇਸ਼ਰ ਨੇ ਸਾਨੂੰ ਬੇਅੰਤ ਧਨ ਦਿੱਤਾ ਹੈ, ਪਰ ਸਾਡੇ ਘਰ ਪੁੱਤਰ ਨਹੀਂ ਹੋਇਆ। ਇਸ ਨੂੰ ਅਸਾਂ ਪੁੱਤਰ ਮੰਨਿਆ ਹੈ, ਹੁਣ ਇਹਨੂੰ ਮਤ ਮਾਰੋ।। ੯।।

**ਪੂਤ ਪੂਤ ਬਨਿਯਾ ਕਹਿ ਰਹਜੋ।। ਪੰਚ ਪਯਾਦਨ ਤਸਕਰ ਗਹਜੋ।।**
**ਤਾਕੋ ਕਹਜੋ ਏਕ ਨਹਿ ਕੀਨੋ।। ਲੈ ਤਸਕਰ ਫਾਸੀ ਸੋ ਦੀਨੋ।। ੧੦।। ੧।।**

ਅਰਥ—ਬਾਣੀਆਂ ਉਹਨੂੰ ਪੁੱਤਰ ਪੁੱਤਰ ਕਹਿੰਦਾ ਰਿਹਾ, ਪਰ ਪੰਜਾਂ ਸਿਪਾਹੀਆਂ ਨੇ ਉਹਨੂੰ ਫੜ ਲਿਆ, ਬਾਣੀਏ ਦੀ ਇਕ ਨਹੀਂ ਮੰਨੀ ਤੇ ਉਸ ਚੋਰ ਨੂੰ ਫਾਂਸੀ ਤੇ ਚੜ੍ਹਾ ਦਿੱਤਾ।। ੧੦।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਸੰਬਾਦੇ ਇਕਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੬੧।। ੧੧੦੪।। ਅਫਜੂੰ।।

ਚਲਿੱਤਰ ਪ੍ਰਸੰਗ, ਤ੍ਰਿਯਾ ਚੁਲਿਤਰ, ਮੰਤਰੀ ਰਾਜਾ ਵਾਰਤਾਲਾਪ ਇਕਾਠਵੀਂ ਕਥਾ ਸਮਾਪਤ।। ੬੧।। ੧੧੦੪।। ਚਲਦਾ।।

## ਚਲਿੱਤਰ ਬਾਠਵਾਂ

## *ਕਥਾ ਮਹਾਂ ਸਿੰਘ*

**ਦੋਹਰਾ।। ਮਹਾਂ ਸਿੰਘ ਕੇ ਘਰ ਬਿਖੈ ਤਸਕਰ ਰਹੈ ਅਪਾਰ।।**
**ਨਿਤਿਪ੍ਰਤੀ ਤਾਕੇ ਲਜਾਵਹੀ ਅਧਿਕ ਖਜਾਨੋ ਮਾਰਿ।। ੧।।**

ਅਰਥ—ਮਹਾਂ ਸਿੰਘ ਦੇ ਘਰ ਵਿਚ ਅਨੇਕਾਂ ਚੋਰ ਰਹਿੰਦੇ ਸਨ, ਜੋ ਕਿ ਰੋਜ਼ ਬਹੁਤ ਧਨ-ਦੌਲਤ ਚੋਰੀ ਕਰਕੇ ਲਿਆਉਂਦੇ ਸਨ।। ੧।।

**ਚੌਪਈ।। ਹਰਨ ਦਰਬੁ ਤਸਕਰ ਚਲਿ ਆਯੋ।। ਸੋ ਗਹਿ ਲਯੋ ਜਾਂਨ ਨਹਿ ਪਾਯੋ।।**
**ਮਹਾਂ ਸਿੰਘ ਤਾਕੋ ਯੌ ਕਹਯੋ।। ਤੁਮ ਅਪਨੇ ਚਿਤ ਮੈਂ ਦ੍ਰਿੜ ਰਹਯੋ।। ੨।।**

ਪਦ ਅਰਥ—ਦ੍ਰਿੜ=ਪੱਕਾ। ਦਰਬ=ਧੰਨ। ਹਰਨ=ਚੋਰੀ ਕਰਨ।

ਅਰਥ—ਉਹਦਾ ਧਨ ਚੋਰੀ ਕਰਨ ਲਈ ਇਕ ਚੋਰ ਉਥੇ ਆਇਆ, ਉਹਨੂੰ ਮਹਾਂ ਸਿੰਘ ਨੇ ਫੜ ਲਿਆ ਤੇ ਜਾਣ ਨਹੀਂ ਦਿੱਤਾ। ਮਹਾਂ ਸਿੰਘ ਨੇ ਉਹਨੂੰ ਆਖਿਆ ਕਿ ਤੂੰ ਆਪਣੇ ਮਨ ਵਿਚ ਪੱਕਾ ਰਹੀਂ।। ੨।।

**ਦੋਹਰਾ।। ਤੁਮਰੇ ਸਿਰ ਪਰ ਕਾਢਿ ਕੈ ਠਾਢੇ ਹ੍ਵੈ ਤਰਵਾਰਿ।।**
**ਤੁਮ ਡਰਿ ਕਛੁ ਨ ਉਚਾਰਿਯੋ ਲੈਹੋ ਜਿਯਤ ਉਬਾਰਿ।। ੩।।**

ਅਰਥ—ਤੇਰੇ ਸਿਰ ਤੇ ਤਲਵਾਰ ਕੱਢਕੇ ਖੜੇ ਹੋਣਗੇ ਤੂੰ ਡਰ ਦੇ ਮਾਰੇ ਕੁਝ ਨਹੀਂ ਕਹਿਣਾ,

************************************************************

ਮੈਂ ਤੈਨੂੰ ਬਚਾ ਲਵਾਂਗਾ।। ੩।।

**ਚੌਪਈ।। ਤੁਮ ਕੋ ਮਾਰਨ ਕੌ ਲੈ ਜੈਹੈ।। ਕਾਢਿ ਭਗੌਤੀ ਠਾਢੇ ਹ੍ਵੈ ਹੈ।। ਢੀਠਤੁ ਆਪਨ ਚਿਤ ਮੈ ਗਹਿਯਹੁ।। ਤ੍ਰਾਸ ਮਾਨਿ ਕਛੁ ਤਿਨੈ ਨ ਕਹਿਯਹੁ।। ੪।।**

ਅਰਥ—ਤੈਨੂੰ ਮਾਰਣ ਲਈ ਲੈ ਜਾਣਗੇ, ਸਾਰੇ ਤਲਵਾਰਾਂ ਕੱਢਕੇ ਖਲੋਤੇ ਹਨ ਤੂੰ ਦਿਲ ਪੱਕਾ ਰਖਣਾ ਤੇ ਡਰ ਦੇ ਕਾਰਣ ਕੁਝ ਨਾ ਕਹਿਣਾ।। ੪।।

**ਦੋਹਰਾ।। ਤਾਕੌ ਢੀਠ ਬਧਾਇਕੈ ਕਾਢਿ ਲਈ ਤਰਵਾਰਿ।। ਤੁਰਤੁ ਘਾਵ ਤਾਕੋ ਕਿਯੋ ਹਨਤ ਨ ਲਾਗੀ ਬਾਰਿ।। ੫।।**

ਅਰਥ—ਇਸ ਤਰ੍ਹਾਂ ਉਹਨੂੰ ਡਰਾਕੇ ਬੰਨ੍ਹਵਾ ਲਿਆ ਤੇ ਫਿਰ ਛੋਤੀ ਨਾਲ ਉਹਨੂੰ ਤਲਵਾਰ ਨਾਲ ਜ਼ਖਮੀ ਕਰਕੇ ਮਾਰ ਦਿੱਤਾ।। ੫।। (ਦ: ਗ੍ਰੰ: ਪੰਨਾ ੮੯੨)

**ਤਾਕੋ ਹਨਿ ਡਾਰਤ ਭਯੋ ਕਛੂ ਨ ਪਾਯੋ ਖੇਦ।। ਗਾਂਵ ਸੁਖੀ ਅਪਨੇ ਬਸਜੋ ਕਿਨੂੰ ਨ ਜਾਨਜੋ ਭੇਦ।। ੬।। ੧।।**

ਅਰਥ—ਉਹਨੂੰ ਮਾਰਨ ਨਾਲ ਜ਼ਰਾ ਵੀ ਦੁਖ ਨਾ ਹੋਇਆ, ਇਸ ਤਰ੍ਹਾਂ ਉਹ ਆਪਣੇ ਪਿੰਡ ਵਿਚ ਸੁਖ ਨਾਲ ਵੱਸਣ ਲਗਾ, ਕੋਈ ਵੀ ਇਸ ਭੇਦ ਨੂੰ ਜਾਣ ਨਾ ਸਕਿਆ।। ੬।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਸ਼ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੬੨।। ੧੧੧੦।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਬਾਠਵੀਂ ਕਥਾ ਸਮਾਪਤ।। ੬੨।। ੧੧੧੦।। ਚਲਦਾ।।

# ਚਲਿੱਤਰ ਤ੍ਰੇਠਵਾਂ

## *ਕਥਾ ਰਾਜਾ ਪਰਬਲ ਸਿੰਘ ਦੀ ਰਾਣੀ*

**ਚੌਪਈ।। ਪ੍ਰਬਲ ਸਿੰਘ ਦੱਛਿਨ ਕੋ ਨ੍ਰਿਪ ਬਰ।। ਬਹੁ ਭਾਂਤਿਨ ਕੋ ਧਨ ਤਾ ਕੇ ਘਰ।। ਚਾਰੁ ਚੱਛੁ ਤਾਕੀ ਤ੍ਰਿਯ ਰਹਈ।। ਜੋ ਵਹੁ ਕਹੈ ਸੁ ਰਾਜਾ ਕਰਈ।। ੧।।**

ਅਰਥ—ਦੱਖਣ ਦਾ ਇਕ ਰਾਜਾ ਪ੍ਰਬਲ ਸਿੰਘ ਸੀ, ਜਿਸਦੇ ਕੋਲ ਬਹੁਤ ਪ੍ਰਕਾਰ ਦਾ ਧਨ ਸੀ। ਸੁੰਦਰ ਅੱਖਾਂ ਵਾਲੀ ਉਹਦੀ ਇਸਤ੍ਰੀ ਸੀ, ਜੋ ਉਹ ਕਹਿੰਦੀ ਰਾਜਾ ਉਹੋ ਕਰਦਾ ਸੀ।। ੧।।

**ਅਤਿ ਸੁੰਦਰਿ ਵਹੁ ਨਾਰਿ ਸੁਨੀਜੈ।। ਤਾਕੋ ਪਟਤਰ ਕਾਕੋ ਦੀਜੈ।।**

***********************************************************
ਰਾਜਾ ਅਧਿਕ ਪਜਾਰ ਤਿਹ ਰਾਖੈ।। ਕਟੁ ਬਚ ਕਦੀ ਨ ਮੁਖ ਤੇ ਭਾਖੈ।। ੨।।

ਅਰਥ—ਉਹ ਬਹੁਤ ਸੁੰਦਰ ਇਸਤ੍ਰੀ ਸੁਣੀ ਜਾਂਦੀ ਸੀ, ਉਹਦੇ ਸਮਾਨ ਕੋਈ ਨਹੀ ਸੀ। ਰਾਜਾ ਵੀ ਉਹਨੂੰ ਕਦੇ ਕੌੜੇ ਬਚਨ ਨਹੀਂ ਕਹਿੰਦਾ ਸੀ ਤੇ ਬੜੇ ਪਿਆਰ ਨਾਲ ਰਖਦਾ ਸੀ।। ੨।।

ਬੰਗਸ ਕੇ ਰਾਜੇ ਕਹਲਾਵੈਂ।। ਭਾਂਤਿ ਭਾਂਤਿ ਕੇ ਭੋਗ ਕਮਾਵੈਂ।।
ਇਕ ਸੁੰਦਰ ਨਰ ਰਾਨੀ ਲਹਯੋ।। ਤਬਹੀ ਆਨਿ ਮੈਨ ਤਿਹ ਗਹਯੋ।। ੩।।

ਪਦ ਅਰਥ—ਲਹਯੋ=ਵੇਖਿਆ। ਮੈਨ=ਕਾਮ। ਲਹਯੋ=ਵੇਖਿਆ।।

ਅਰਥ—ਉਹ ਬੰਗਸ ਦੇਸ਼ ਦੇ ਰਾਜੇ ਕਹਾਉਂਦੇ ਸਨ, ਤੇ ਕਈ ਤਰ੍ਹਾਂ ਨਾਲ ਭੋਗ-ਬਿਲਾਸ ਕਰਦੇ ਸਨ। ਇਕ ਦਿਨ ਰਾਣੀ ਨੇ ਇਕ ਸੁੰਦਰ ਆਦਮੀ ਨੂੰ ਵੇਖਿਆ ਤਾਂ ਕਾਮ ਦੇ ਵੱਸ ਹੋ ਗਈ।। ੩।।

ਤਾਸੌ ਨੇਹੁ ਰਾਨਿਯਹਿ ਕੀਨੋ।। ਗ੍ਰਿਹ ਤੇ ਕਾਢਿ ਅਮਿਤ ਧਨੁ ਦੀਨੋ।।
ਤਿਹੱ ਜਾਰਹਿ ਇਹ ਭਾਂਤਿ ਸਿਖਾਯੋ।। ਆਪੁ ਚਰਿਤ ਇਹ ਭਾਂਤਿ ਬਨਾਯੋ।। ੪।।

ਅਰਥ—ਰਾਣੀ ਨੇ ਉਹਦੇ ਨਾਲ ਪਿਆਰ ਕੀਤਾ ਤੇ ਬਹੁਤ ਸਾਰਾ ਧਨ ਘਰੋਂ ਕੱਢਕੇ ਦਿੱਤਾ। ਉਸ ਪ੍ਰੇਮੀ ਨੂੰ ਕੁਝ ਸਿਖਾਇਆ ਤੇ ਆਪ ਇਸ ਤਰਾਂ ਚਲਿੱਤਰ ਖੇਡਿਆ।। ੪।।

ਦੋਹਰਾ।। ਦਰਵਾਜੇ ਇਹ ਕੋਟ ਕੇ ਰਹਜੋ ਸਵੇਰੇ ਲਾਗਿ।।
ਅਤਿ ਦੁਰਬਲ ਕੋ ਭੇਸ ਕਰਿ ਸਭ ਬਸਤ੍ਰਨ ਕੋ ਤਜਾਗ।। ੫।।

ਪਦ ਅਰਥ—ਕੋਟ=ਕਿਲ੍ਹਾ। ਦੁਰਬਲ=ਮਾੜਾ, ਗਰੀਬ।

ਅਰਥ—ਉਹਨੇ ਆਪਣੇਂ ਪ੍ਰੇਮੀ ਨੂੰ ਆਖਿਆ ਕਿ ਤੁਸੀਂ ਸਵੇਰੇ ਕਿਲ੍ਹੇ ਦੇ ਦਰਵਾਜ਼ੇ ਤੇ ਕਪੜੇ ਲਾਹਕੇ ਮਾੜਾ ਭੇਸ ਬਣਾਕੇ ਖੜੇ ਰਹਿਣਾ।। ੫।।

ਚੌਪਈ।। ਤਾਕੇ ਗ੍ਰਿਹ ਜਬ ਨ੍ਰਿਪ ਪਗ ਧਾਰਜੋ।। ਬਿਖੁ ਦੈ ਤਾਹਿ ਮਾਰਿ ਹੀ ਡਾਰਜੋ।।
ਦੀਨ ਬਚਨ ਤਬ ਤ੍ਰਿਯਹਿ ਉਚਾਰੇ।। ਮੋਹਿ ਤਜਾਗ ਗੇ ਰਾਜ ਹਮਾਰੇ।। ੬।।

ਅਰਥ— ਰਾਜੇ ਜਦੋਂ ਰਾਣੀ ਦੇ ਘਰ ਪੈਰ ਪਾਇਆ ਤਾਂ ਰਾਣੀ ਨੇ ਉਹਨੂੰ ਜ਼ਹਿਰ ਦੇਕੇ ਮਾਰ ਦਿੱਤਾ ਅਤੇ ਰਾਣੀ ਦੁਖੀ ਹੋ ਕੇ ਕੁਰਲਾਈ ਕਿ ਮੈਨੂੰ ਸਾਡੇ ਮਹਾਰਾਜ ਛੱਡ ਗਏ ਹਨ।। ੬।।

ਮਰਤੀ ਬਾਰ ਨ੍ਰਿਪਤਿ ਮੁਹਿ ਕਹਜੋ।। ਸੋ ਮੈ ਬਚਨ ਹ੍ਰਿਦੈ ਦ੍ਰਿੜ ਗਹਜੋ।।
ਰਾਜ ਸਾਜ ਦੁਰਬਲ ਕੋ ਦੀਜੋ।। ਮੋਰੋ ਕਹਜੋ ਮਾਨਿ ਤ੍ਰਿਯ ਲੀਜੋ।। ੭।।

ਅਰਥ—ਮਰਦੇ ਸਮੇਂ ਰਾਜੇ ਨੇ ਮੈਨੂੰ ਆਖਿਆ ਸੀ ਉਹ ਮੈਂ ਮਨ ਵਿਚ ਪੱਕਾ ਕਰ ਲਿਆ

**********************************************************************
ਹੈ ਰਾਜੇ ਨੇ ਆਖਿਆ ਹੈ ਕਿ ਰਾਜ ਦੀ ਤਾਕਤ ਕਿਸੇ ਗਰੀਬ ਵਿਅਕਤੀ ਨੂੰ ਦੇ ਦੇਣੀ ਤੇ ਮੇਰੇ ਹੁਕਮ ਦੀ ਪਾਲਣਾਂ ਕਰਨੀ।। ੭।।

ਦੋਹਰਾ।। ਅਤਿ ਸੁੰਦਰ ਦੁਰਬਲ ਘਨੋ ਕੋਟ ਦੁਆਰੇ ਹੋਇ।।
ਰਾਜ ਸਾਜ ਤਿਹੱ ਦੀਜਿਯਹੁ ਲਾਜ ਨ ਕਰਿਯਹੁ ਕੋਇ।। ੮।।

ਅਰਥ—ਜੇ ਕੋਈ ਬਹੁਤ ਸੁੰਦਰ ਗਰੀਬ ਤੁਹਾਨੂੰ ਕਿਲ੍ਹੇ ਦੇ ਦਰਵਾਜ਼ੇ ਦੇ ਬਾਹਰ ਖੜਾ ਦਿਸੇ ਉਹਨੂੰ ਨਿਰ-ਸੰਕੋਚ ਰਾਜ ਦੇ ਦੇਣਾ।। ੮।।

ਚੌਪਈ।।

ਹਮ ਤੁਮ ਕੋਟ ਦੁਆਰੇ ਜੈਹੈਂ।। ਐਸੇ ਪੁਰਖ ਲਹੈ ਤਿਹ ਲਯੈਹੈਂ।।
ਰਾਜ ਸਾਜ ਤਾਹੀ ਕੋ ਦੀਜੈ।। ਮੇਰੋ ਬਚਨ ਸ੍ਰਵਨ ਸੁਨਿ ਲੀਜੈ।। ੯।।

ਅਰਥ—ਰਾਣੀ ਨੇ ਮੰਤਰੀ ਨੂੰ ਕਿਹਾ ਮੈਂ ਤੇ ਤੁਸੀਂ ਕਿਲ੍ਹੇ ਦੇ ਦਰਵਾਜ਼ੇ ਤੇ ਜਾਵਾਂਗੇ ਜੋ ਅਜਿਹਾ ਮਨੁੱਖ ਮਿਲ ਪਵੇ ਤਾਂ ਮੇਰੀ ਗੱਲ ਨੂੰ ਕੰਨਾਂ ਨਾਲ ਸੁਣੋ, ਰਾਜ ਸਾਜ ਸਾਰਾ ਉਸ ਨੂੰ ਦੇ ਦੇਣਾ।। ੯।।

ਮਰਤੇ ਪਤਿ ਮੁਹਿ ਬਚਨ ਉਚਾਰੇ।।ਸੋ ਹੌ ਉਚਰਤ ਸਾਥ ਤੁਮਾਰੇ।।
ਦਿਜਬਰ ਸ੍ਰਾਪ ਭੂਪ ਕੋ ਦਿਯੋ।। ਤਾਂਤੇ ਭੇਖ ਰੰਕ ਕੋ ਕਿਯੋ।। ੧੦।।

ਅਰਥ—ਮਰਦੇ ਸਮੇਂ ਮੇਰੇ ਪਤੀ ਨੇ ਜੋ ਮੈਨੂੰ ਆਖਿਆ ਸੀ, ਉਹ ਮੈਂ ਤੁਹਾਨੂੰ ਸਾਰਿਆਂ ਨੂੰ ਦਸ ਰਹੀ ਹਾਂ। ਇਕ ਵਾਰ ਰਾਜੇ ਨੂੰ ਬ੍ਰਾਹਮਣਾਂ ਨੇ ਸਰਾਪ ਦਿੱਤਾ ਸੀ, ਇਸ ਲਈ ਸਰਾਪ ਕਾਰਣ ਉਹਨਾਂ ਨੇ ਇਕ ਗਰੀਬ ਦਾ ਭੇਸ ਧਾਰਣ ਕਰ ਲਿਆ ਹੈ।। ੧੦।।

ਦੋਹਰਾ।। ਇਹੀ ਕੋਟ ਕੇ ਦ੍ਵਾਰ ਮੈ ਬਸਿਯਹੁ ਭੂਪਤਿ ਜਾਇ।।
ਦੇਹਿ ਨ੍ਰਿਪਤਿ ਕਪ ਤਜਾਗ ਕੈ ਦੇਹ ਰੰਕ ਕੀ ਪਾਇ।। ੧੧।।

ਅਰਥ—ਏਸੇ ਕਾਰਣ ਕਿਲ੍ਹੇ ਦੇ ਦਰਵਾਜ਼ੇ ਤੇ ਰਾਜਾ ਜੀ ਜਾ ਬਿਰਾਜੇ ਹਨ। ਰਾਜੇ ਦਾ ਸਰੀਰ ਤਿਆਗ ਕੇ ਤੇ ਗਰੀਬ ਦੀ ਦੇਹ ਵਿਚ ਪ੍ਰਵੇਸ਼ ਕਰ ਗਏ ਹਨ।। ੧੧।।

ਤਬ ਰਾਜੈ ਤਾਸੋ ਕਹਯੋ ਹ੍ਵੈਹੈ ਕਬੈ ਉਧਾਰ।।
ਜੋ ਨ੍ਰਿਪ ਸੋ ਦਿਜਬਰ ਕਹਜੋ ਸੋ ਮੈ ਕਹੌ ਸੁਧਾਰ।। ੧੨।।

ਅਰਥ—ਉਸ ਸਮੇਂ ਰਾਜੇ ਨੇ ਬ੍ਰਹਮਣਾਂ ਨੂੰ ਆਖਿਆ ਕਿ ਮੇਰਾ ਉਧਾਰ ਕਿਸ ਤਰ੍ਹਾਂ ਹੋਵੇਗਾ ਤਾਂ ਇਸ ਸਬੰਧ ਵਿਚ ਬ੍ਰਾਹਮਣਾਂ ਨੇ ਰਾਜੇ ਨੂੰ ਜੋ ਆਖਿਆ, ਉਹ ਮੈਂ ਦਸਦੀ ਹਾਂ।। ੧੨।।

ਚੌਪਈ।। ਕਛੁ ਦਿਨ ਦੁਰਗ ਦ੍ਵਾਰ ਮੋ ਰਹਿਹੋਂ।। ਅਤਿ ਦੁਖ ਦੇਹ ਆਪਨੀ ਲਹਿਹੋਂ।।

*********************************************************

**ਖੋਜਤ ਤਬ ਰਾਨੀ ਹਜਾਂ ਐਹੈ॥ ਤੁਮ ਕੋ ਰਾਜ ਆਪਨੋ ਦੈਹੈ॥ ੧੩॥**

ਅਰਥ—ਕੁਝ ਦਿਨ ਤੁਸੀਂ ਕਿਲ੍ਹੇ ਦੇ ਦਰਵਾਜ਼ੇ ਤੇ ਆਪਣੇ ਸਰੀਰ ਨੂੰ ਕਸ਼ਟ ਦੇਂਦੇ ਹੋਏ ਰਹੋ, ਤਾਂ ਰਾਣੀ ਲਭਦੀ ਹੋਈ ਇਕ ਦਿਨ ਉਥੇ ਆਏਗੀ ਤੇ ਤੁਹਾਨੂੰ ਆਪਣਾ ਰਾਜ ਦੇ ਦੇਵੇਗੀ॥ ੧੩॥

(ਦ: ਗ੍ਰੰ: ਪੰਨਾ ੮੯੩)

**ਦੋਹਰਾ॥ ਰਾਜ ਵੈਸ ਹੀ ਕਰੈਗੋ ਰੂਪ ਨ ਵੈਸਾ ਹੋਇ॥**
**ਜਸੋਂ ਰਾਜਾ ਮੁਹਿ ਕਹਿ ਮੂਏ ਤੁਮੈ ਕਹਤ ਮੈ ਸੋਇ॥ ੧੪॥**

ਅਰਥ—ਭਾਵੇਂ ਉਸ ਵਿਅਕਤੀ ਦਾ ਰੂਪ ਉਸ ਤਰ੍ਹਾਂ ਦਾ ਨਹੀਂ ਹੋਵੇਗਾ, ਪਰ ਉਹ ਰਾਜ ਉਸ ਤਰ੍ਹਾਂ ਹੀ ਕਰੇਗਾ, ਜਿਸ ਤਰ੍ਹਾਂ ਮੈਨੂੰ ਕਹਿਕੇ ਰਾਜਾ ਮਰਿਆ ਸੀ, ਉਹ ਮੈਂ ਦਸ ਰਹੀ ਹਾਂ॥ ੧੪॥

**ਚੌਪਈ॥ ਹਮ ਤੁਮ ਮਿਲਿ ਖੋਜਨ ਤਹ ਜੈਯੈ॥ ਜੋ ਨ੍ਰਿਪ ਕਹਜੋ ਸੁ ਕਾਜ ਕਮੈਯੈ॥**
**ਤਬ ਹੋ ਜਿਯਤ ਜਗਤ ਮੈਂ ਰਹਿਹੋਂ॥ ਐਸੋ ਰੂਪ ਭੂਪ ਜਬ ਲਹਿਹੋਂ॥ ੧੫॥**

ਅਰਥ—ਮੈਂ ਤੇ ਮੰਤਰੀ ਉਹਨੂੰ ਲਭਣ ਜਾਵਾਂਗੇ, ਰਾਜੇ ਨੇ ਜਿਸ ਤਰ੍ਹਾਂ ਆਖਿਆ ਹੈ, ਉਸ ਤਰ੍ਹਾਂ ਹੀ ਕਰਾਂਗੇ। ਮੈਂ ਤਾਂ ਹੀ ਸੰਸਾਰ ਵਿਚ ਜਿਊਂਦੀ ਰਹਿ ਸਕਾਂਗੀ, ਜਦੋਂ ਇਸ ਤਰ੍ਹਾਂ ਦੇ ਰਾਜੇ ਨੂੰ ਲਭ ਲਵਾਂਗੀ॥ ੧੫॥

**ਰਾਨੀ ਕੋ ਲੈ ਮੰਤ੍ਰੀ ਧਾਯੋ॥ ਤਵਨ ਪੁਰਖ ਕਰਿ ਨ੍ਰਿਪ ਠਹਰਾਯੋ॥**
**ਸਕਲ ਦੇਸ ਕੋ ਰਾਜਾ ਕੀਨੋ॥ ਰਾਜ ਸਾਜ ਸਭ ਤਾਕੋ ਦੀਨੋ॥ ੧੬॥**

ਅਰਥ—ਰਾਣੀ ਨੂੰ ਲੈ ਕੇ ਮੰਤਰੀ ਤੁਰਿਆ ਦਰਵਾਜ਼ੇ ਵਿਚ ਰਾਣੀ ਦਾ ਪ੍ਰੇਮੀ ਗਰੀਬੀ ਵੇਸ ਵਿਚ ਖੜਾ ਮਿਲ ਗਿਆ। ਉਸ ਨੂੰ ਰਾਜਾ ਬਣਾ ਦਿੱਤਾ ਗਿਆ। ਉਹਨੂੰ ਸਾਰੇ ਦੇਸ਼ ਦਾ ਰਾਜਾ ਬਣਾ ਦਿੱਤਾ ਤੇ ਸਾਰੇ ਰਾਜ ਦੀ ਤਾਕਤ ਉਹਨੂੰ ਦੇ ਦਿੱਤੀ ਗਈ॥ ੧੬॥

**ਦੋਹਰਾ॥ ਨਿਜੁ ਨ੍ਰਿਪ ਆਪੁ ਸੰਘਾਰਿਕੈ ਰਾਨੀ ਚਰਿਤ ਬਨਾਇ॥**
**ਰੰਕਹਿ ਲੈ ਰਾਜਾ ਕਿਯੋ ਹ੍ਰਿਦੈ ਹਰਖ ਉਪਜਾਇ॥ ੧੭॥ ੧॥**

ਅਰਥ—ਆਪਣੇ ਰਾਜੇ ਨੂੰ ਮਾਰਕੇ ਚਲਿੱਤਰ ਖੇਡ ਕੇ ਆਪਣੇ ਗਰੀਬ ਪ੍ਰੇਮੀ ਨੂੰ ਰਾਜਾ ਬਣਾ ਦਿੱਤਾ ਤੇ ਮਨ ਵਿਚ ਪ੍ਰਸੰਨਤਾ ਪ੍ਰਗਟ ਕੀਤੀ॥ ੧੭॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੬੩॥ ੧੧੨੭॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ ਤ੍ਰੇਠਵੀਂ ਕਥਾ ਸਮਾਪਤ॥ ੬੩॥ ੧੧੨੭॥

**************************************************************

# ਚਲਿੱਤਰ ਚੌਠਵਾਂ

## ਕਥਾ ਦੰਤ ਪ੍ਰਭਾ

ਚੌਪਈ।। ਮੈਂਗਲ ਸਿੰਘ ਰਾਵ ਇਕ ਰਹਈ।। ਰਘੁ ਬੰਸੀ ਜਾ ਕੋ ਜਗ ਕਹਈ।।
ਤਾਕੇ ਭਵਨ ਏਕ ਬਰ ਨਾਰੀ।। ਜਨੁ ਬਿਧਿ ਅਪਨ ਕਰਨ ਗੜਿ ਭਾਰੀ।। ੧।।

ਪਦ ਅਰਥ—ਬਿਧਿ=ਪਰਮਾਤਮਾ।। ਕਰਨ=ਹੱਥਾਂ। ਗੜਿ=ਘੜਕੇ।

ਅਰਥ—ਮੈਂਗਲ ਸਿੰਘ ਨਾਂ ਦਾ ਇਕ ਰਾਜਾ ਰਹਿੰਦਾ ਸੀ, ਜਿਸਨੂੰ ਰਘੂਬੰਸੀ ਕਰਕੇ ਲੋਕ ਜਾਣਦੇ ਸੀ, ਉਸਦੇ ਘਰ ਵਿਚ ਇਕ ਸੁੰਦਰ ਇਸਤ੍ਰੀ ਸੀ, ਜਿਸਨੂੰ ਪਰਮਾਤਮਾ ਨੇ ਆਪਣੇ ਹੱਥਾਂ ਨਾਲ ਘੜ ਕੇ ਬਣਾਇਆ ਸੀ।। ੧।।

ਸੋਰਠਾ।। ਦੰਤ ਪ੍ਰਭਾ ਤਿਹ ਨਾਮ ਜਾਕੋ ਜਗ ਜਾਨਤ ਸਭੈ।।
ਸੁਰ ਸੁਰਪਤਿ ਅਭਿਰਾਮ ਥਕਿਤ ਰਹਤ ਤਿਹ ਦੇਖਿ ਦੁਤਿ।। ੨।।

ਅਰਥ—ਉਸ ਇਸਤਰੀ ਦਾ ਨਾਂ ਦੰਤ ਪ੍ਰਭਾ ਸੀ, ਸਾਰੇ ਲੋਕ ਉਸਨੂੰ ਚੰਗੀ ਤਰ੍ਹਾਂ ਜਾਣਦੇ ਸਨ। ਉਹਦੀ ਸੁੰਦਰਤਾ ਨੂੰ ਵੇਖਕੇ ਇੰਦਰ ਤੇ ਦੇਵਤੇ ਵੀ ਨਹੀਂ ਥੱਕਦੇ ਸਨ।। ੨।।

ਦੋਹਰਾ।। ਇਕ ਚੇਰੀ ਤਾਕੇ ਭਵਨ ਜਾ ਮੈ ਅਤਿ ਰਸ ਰੀਤਿ।।
ਬੇਦ ਬਜਾਕਰਨ ਸ਼ਾਸਤ੍ਰ ਖਟ ਪੜੀ ਕੋਕ ਸੰਗੀਤਿ।। ੩।।

ਅਰਥ—ਹਰ ਪ੍ਰਕਾਰ ਦੀ ਵਿਦਿਆ ਵਿਚ ਮਾਹਿਰ ਇਕ ਦਾਸੀ ਉਹਦੇ ਘਰ ਵਿਚ ਰਹਿੰਦੀ ਸੀ, ਉਹ ਵੇਦ, ਵਿਆਕਰਣ, ਛੇ ਸ਼ਾਸਤ੍ਰ, ਕੋਕ ਸ਼ਾਸਤ੍ਰ ਤੇ ਸੰਗੀਤ ਵਿਦਿਆ ਵਿਚ ਨਿਪੁੰਨ ਸੀ।। ੩।।

ਸੋ ਰਾਜਾ ਅਟਕਤ ਭਯੋ ਤਾਕੋ ਰੂਪ ਨਿਹਾਰਿ।।
ਦੈ ਨ ਸਕੈ ਤਾਂ ਕੋ ਕਛੂ ਤ੍ਰਿਯ ਕੀ ਸ਼ੰਕ ਬਿਚਾਰ।। ੪।।

ਅਰਥ—ਰਾਜਾ ਉਹਦੇ ਰੂਪ ਨੂੰ ਵੇਖਕੇ ਮੋਹਿਤ ਹੋ ਗਿਆ, ਪਰੰਤੂ ਆਪਣੀ ਇਸਤ੍ਰੀ ਦੇ ਡਰ ਤੋਂ ਉਹਨੂੰ ਕੁਝ ਨਹੀਂ ਦੇ ਸਕਦਾ ਸੀ।। ੪।।

ਚੌਪਈ।। ਏਕ ਅਗੂੰਠੀ ਨ੍ਰਿਪ ਕਰ ਲਈ।। ਲੈ ਤਵਨੈ ਚੇਰੀ ਕੌ ਦਈ।।
ਤਾਹਿ ਕਥਾ ਇਹ ਭਾਂਤਿ ਸਿਖਾਈ।। ਕਹਿਯਹੁ ਪਰੀ ਮੁੰਦ੍ਰਿਕਾ ਪਾਈ।। ੫।।

ਪਦ ਅਰਥ—ਤਵਨੈ=ਉਸਨੂੰ। ਪਰੀ=ਡਿੱਗੀ ਹੋਈ।

ਅਰਥ—ਰਾਜੇ ਨੇ ਇਕ ਅੰਗੂਠੀ ਲਈ ਤੇ ਉਸ ਦਾਸੀ ਨੂੰ ਦੇ ਦਿੱਤੀ। ਉਹਨੂੰ ਇਹ ਸਮਝਾ

*****************************************************************
ਦਿੱਤਾ ਕਿ ਉਹ ਦਸੇ ਕਿ ਇਹ ਮੈਨੂੰ ਲਭੀ ਹੈ।

**ਏਕ ਦਿਵਸ ਨ੍ਰਿਪ ਸਭਾ ਬਨਾਈ।। ਸਭ ਇਸਤ੍ਰੀ ਗ੍ਰਿਹ ਬੋਲਿ ਪਠਾਈ।।**
**ਨ੍ਰਿਪਤਿ ਕਹੀ ਮੁੰਦ੍ਰੀ ਮਮ ਗਈ।। ਵਹੁ ਕਹਿ ਉਠੀ ਚੀਨਿ ਮੈ ਲਈ।। ੬।।**

ਅਰਥ—ਇਕ ਦਿਨ ਰਾਜੇ ਨੇ ਸਾਰੀਆਂ ਇਸਤ੍ਰੀਆਂ ਨੂੰ ਬੁਲਾਇਆ। ਰਾਜੇ ਨੇ ਆਖਿਆ ਕਿ ਮੇਰੀ ਅੰਗੂਠੀ ਗੁਆਚ ਗਈ ਹੈ, ਉਹ ਦਾਸੀ ਬੋਲ ਪਈ ਕਿ ਮੇਰੇ ਕੋਲ ਹੈ।। ੬।।

**ਯਹ ਮੁੰਦ੍ਰਿਕਾ ਕਹਾਂ ਤੇ ਪਾਈ।। ਡਾਰੀ ਹੁਤੀ ਦ੍ਰਿਸ਼ਟਿ ਮਮ ਆਈ।।**
**ਸੋ ਮੈ ਕਰਿ ਉਠਾਇ ਕਰ ਲਈ।। ਲੈ ਰਾਜਾ ਜੀ ਤੁਮ ਕੌ ਦਈ।। ੭।।**

ਅਰਥ—ਇਹ ਅੰਗੂਠੀ ਤੈਨੂੰ ਕਿਥੋਂ ਮਿਲੀ? ਉਹ ਬੋਲੀ ਕਿ ਰਸਤੇ ਵਿਚ ਡਿੱਗੀ ਹੋਈ ਮੈਂ ਵੇਖ ਲਈ ਤੇ ਚੁਕ ਲਈ। ਹੇ ਰਾਜਨ! ਉਹੀ ਅੰਗੂਠੀ ਮੈਂ ਆਪ ਨੂੰ ਦੇ ਰਹੀ ਹਾਂ।। ੭।।

**ਦੋਹਰਾ।। ਜਾਕੋ ਪਰਮੇਸੁਰ ਦਈ ਮੈ ਤਾਹਕੋ ਦੀਨ।।**
**ਭੇਦ ਨ ਕਾਹੂ ਤ੍ਰਿਯ ਲਹਜੋ ਨ੍ਰਿਪ ਛਲ ਗਯੋ ਪ੍ਰਬੀਨ।। ੮।। ੧।।**

ਅਰਥ—ਰਾਜੇ ਨੇ ਆਖਿਆ ਕਿ ਜਿਸਨੂੰ ਪ੍ਰਮੇਸ਼ਰ ਨੇ ਦਿੱਤੀ ਹੈ, ਮੈਂ ਵੀ ਓਸੇ ਨੂੰ ਦੇਂਦਾ ਹਾਂ। ਇਸ ਤਰ੍ਹਾਂ ਇਸਤ੍ਰੀ ਭੇਦ ਨੂੰ ਨਾ ਸਮਝ ਸਕੀ ਤੇ ਰਾਜੇ ਨੇ ਉਹਨੂੰ ਛਲ ਲਿਆ ।। ੮।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਸ਼ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਸਠਵੋਂ ਚਰਿਤ੍ਰ ਸਮਾਪਤਮ ਸ੍ਤੁ ਸੁਭਮ ਸਤੁ।। ੬੪।। ੧੧੩੫।। ਅਫਜੂੰ।।

ਚਲਿੱਤਰ ਪ੍ਰਸੰਗ (ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਚੌਠਵੀਂ ਕਥਾ ਸਮਾਪਤ।। ੬੪।। ੧੧੩੫।। ਚਲਦਾ।।

## ਚਲਿੱਤਰ ਪੈਂਠਵਾਂ

## ਕਥਾ ਮਿਰਤ ਸਿੰਘ ਦੀ ਇਸਤਰੀ

**ਚੌਪਈ।। ਰਾ ਇਕ ਰਾਠ ਮਹੋਬੇ ਰਹੈਂ।। ਮ੍ਰਿਤ ਸਿੰਘ ਜਾਕੋ ਜਗ ਕਹੈਂ।।**
**ਦੱਛਿਨ ਪੈਂਡ ਚਲਨ ਨਹਿ ਦੇਈ।। ਕੂਟਿ ਲੂਟਿ ਲੋਗਨ ਕਹੌ ਲੇਈ।। ੧।।**

ਪਦ ਅਰਥ—ਰਾਠ=ਰਾਜਪੂਤ। ਮਹੋਬੇ=ਸ਼ਹਿਰ ਦਾ ਨਾਂ। ਕੂਟਿ=ਕੁਟ ਮਾਰਕੇ

ਅਰਥ—ਮਿਰਤ ਸਿੰਘ ਨਾਂ ਦਾ ਇਕ ਰਾਜਪੂਤ ਲੁਟੇਰਾ ਮਹੋਬਾ ਨਗਰ ਵਿਚ ਰਹਿੰਦਾ ਸੀ, ਉਹ ਲੋਕਾਂ ਨੂੰ ਰਾਹ ਨਹੀਂ ਚਲਨ ਦੇਂਦਾ ਸੀ ਮਾਰ-ਕੁਟਕੇ ਲੁਟ ਲੈਂਦਾ ਸੀ।। ੧।। (ਦ: ਗ੍ਰੰ: ਪੰਨਾ ੮੯੪)

ਜੋ ਲਿੰਡਿਯਾਇ ਤਿਹ ਕੌ ਧਨ ਲਜਾਵੈ।।ਜੋ ਐਠੈ ਤਿਹ ਮਾਰਿ ਗਿਰਾਵੈ।।
ਲੂਟਿ ਲੂਟਿ ਸਭ ਹੀ ਕੌ ਲੇਈ।। ਅਧਿਕ ਦਰਬੁ ਇਸਤ੍ਰੀ ਕੌ ਦੇਈ।। ੨।।

ਪਦ ਅਰਥ—ਲਿੰਡਿਯਾਇ=ਡਰਪੋਕ। ਐਠੇ=ਆਕੜ ਕੇ। ਦਰਬੁ=ਧਨ।

ਅਰਥ—ਡਰਾਕਲ ਨੂੰ ਲੁੱਟ ਲੈਂਦਾ ਸੀ, ਅਤੇ ਆਕੜਖਾਨ ਨੂੰ ਮਾਰ ਦਿੰਦਾ ਸੀ। ਇਸ ਤਰ੍ਹਾਂ ਉਹ ਸਾਰਿਆਂ ਨੂੰ ਲੁਟ ਲੈਂਦਾ ਸੀ ਤੇ ਧਨ ਲਿਆਕੇ ਇਸਤ੍ਰੀ ਨੂੰ ਦੇਂਦਾਂ ਸੀ।। ੨।।

ਏਕ ਦਿਵਸ ਧਾਰਾ ਕੋ ਗਯੋ।। ਸੂਰਮਾਨ ਸੰਗ ਭੇਟਾ ਭਯੋ।।
ਹੈ ਦੌਰਾਇ ਚਲਤ ਗਿਰ ਪਰਜੋ।। ਤਬ ਤਿਨ ਆਨ ਸੂਰਮਨ ਧਰਜੋ।। ੩।।

ਪਦ ਅਰਥ—ਧਾਰਾ=ਧਾੜਾ, ਹੈ=ਘੋੜਾ। ਧਰਜੋ=ਫੜ ਲਿਆ।

ਅਰਥ—ਇਕ ਦਿਨ ਉਹ ਲੁਟਣ ਲਈ ਗਿਆ, ਤਾਂ ਉਸਦੀ ਭੇਟ ਕੁਝ ਸੂਰਮਿਆਂ ਨਾਲ ਹੋਈ। ਘੋੜਾ ਭਜਾਉਂਦੇ ਸਮੇਂ ਉਹ ਡਿਗ ਪਿਆ ਤੇ ਸੂਰਮਿਆਂ ਨੇ ਉਹਨੂੰ ਫੜ ਲਿਆ।। ੩।।

ਦੋਹਰਾ।। ਬਾਂਧਿ ਕਾਲਪੀ ਲੇ ਗਏ ਤਾਂਹਿ ਹਨਨ ਕੇ ਭਾਇ।।
ਤਨਕ ਭਨਕ ਸੁਨਿ ਤਿਹ ਤ੍ਰਿਯਾ ਤਹਾਂ ਪਹੂੰਚੀ ਆਇ।। ੪।।

ਅਰਥ—ਉਹ ਉਹਨੂੰ ਬੰਨ੍ਹਕੇ ਕਾਲਪੀ ਨਗਰ ਵਿਚ ਮਾਰਨ ਲਈ ਲੈ ਗਏ। ਇਸ ਗੱਲ ਦਾ ਪਤਾ ਲਗਦਿਆਂ ਹੀ ਉਹ ਇਸਤ੍ਰੀ ਉਥੇ ਪਹੁੰਚ ਗਈ।। ੪।।

ਚੌਪਈ।। ਚੁਨਿ ਚੁਨਿ ਗੋਬਰ ਹੈ ਪਰ ਧਰੈ।। ਕਾਹੂ ਕੀ ਸੰਕਾ ਨਹਿ ਕਰੈ।।
ਪਤਿ ਕੌ ਬਧ ਨ ਹੋਇ ਯੌ ਧਾਈ।। ਇਹ ਮਿਸਿ ਨਿਕਟਿ ਪਹੂਚੀ ਆਈ।। ੫।।

ਅਰਥ—ਗੋਹੇ ਚੁਗ ਕੇ ਘੋੜੇ ਤੇ ਲਧ ਲਦੇ ਤਾਕਿ ਕਿਸੇ ਨੂੰ ਸ਼ਕ ਨਾ ਹੋਵੇ ਅਤੇ ਫਿਰ ਜ਼ੋਰ ਨਾਲ ਘੋੜਾ ਭਜਾਇਆ ਤਾਕਿ ਪਤੀ ਦਾ ਕਤਲ ਨਾ ਹੋ ਜਾਏ, ਇਸ ਤਰ੍ਹਾਂ ਉਹ ਉਸ ਨਗਰ ਆ ਪਹੁੰਚੀ।। ੫।।

ਦੋਹਰਾ।। ਝਟਿਕ ਬਾਂਹ ਤੇ ਨਿਜੁ ਪਤਿਹ ਹੈ ਪਰ ਲਯੋ ਚਰਾਇ।।
ਤਾਹੀ ਕੌ ਅਸਿ ਛੀਨਿ ਕੈ ਤਾਂਹਿ ਚੰਡਾਰਹਿ ਘਾਇ।। ੬।।

ਪਦ ਅਰਥ—ਅਸਿ=ਤਲਵਾਰ। ਚੰਡਾਰਹਿ=ਚੰਡਾਲ।

ਅਰਥ—ਉਹਨੇ ਬਾਂਹ ਦਾ ਝਟਕਾ ਮਾਰ ਕੇ ਆਪਣੇ ਪਤੀ ਨੂੰ ਘੋੜੇ ਤੇ ਚੜ੍ਹਾ ਲਿਆ ਤੇ ਪਤੀ ਨੂੰ ਬੰਨਣ ਵਾਲੇ ਚੰਡਾਲ ਦੀ ਕ੍ਰਿਪਾਨ ਖੋਹਕੇ ਉਹਨੂੰ ਹੀ ਮਾਰ ਦਿੱਤਾ।। ੬।।

ਚੌਪਈ।। ਜਵਨ ਸ੍ਵਾਰ ਪਹੁੰਚਜੋ ਤਿਹ ਮਾਰਜੋ।। ਏਕੈ ਬਾਨ ਮਾਰਿਹੀ ਡਾਰਜੋ।।
ਕਾਹੂ ਤੇਂ ਚਿਤ ਡਰਤ ਨ ਭਈ।। ਨਿਜੁਪਤਿ ਲੈ ਪੁਰ ਵਾ ਕਹ ਗਈ।।੭।।੧।।

ਅਰਥ—ਜੋ ਵੀ ਸਵਾਰ ਉਥੇ ਪਹੁੰਚਾ, ਉਹਨੂੰ ਮਾਰ ਦਿੱਤਾ ਉਹ ਇਕੋ ਹੀ ਤੀਰ ਨਾਲ ਇਕ ਦੁਸ਼ਮਣ ਨੂੰ ਮਾਰ ਦਿੰਦੀ ਸੀ। ਮਨ ਵਿਚ ਕਿਸੇ ਤੋਂ ਵੀ ਨਹੀਂ ਡਰੀ ਅਤੇ ਆਪਣੇ ਪਤੀ ਨੂੰ ਲੈ ਕੇ ਆਪਣੇ ਨਗਰ ਵਾਪਸ ਆ ਗਈ।। ੭।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੈਸਠ੍ਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੬੫।। ੧੧੪੨।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਪੈਂਠਵੀਂ ਕਥਾ ਸਮਾਪਤ।। ੬੫।। ੧੧੪੨।। ਚਲਦਾ।।

## ਚਲਿੱਤਰ ਛਿਆਠਵਾਂ

## ਕਥਾ ਰੋਸ਼ਨ ਰਾਇ

ਦੋਹਰਾ।। ਦੁਹਿਤਾ ਏਕ ਵਜੀਰ ਕੀ ਰੂਪ ਸ਼ਹਿਰ ਕੇ ਮਾਹਿ।।
ਤਾਕੇ ਸਮ ਤਿਹੂੰ ਲੋਕ ਮੈ ਰੂਪਵਤੀ ਕਊ ਨਾਹਿ।। ੧।।

ਅਰਥ—ਰੂਪ ਨਗਰ ਵਿਚ ਇਕ ਮੰਤਰੀ ਦੀ ਸੁੰਦਰ ਧੀ ਸੀ, ਜਿਸਦੇ ਬਰਾਬਰ ਤਿੰਨਾਂ ਲੋਕਾਂ ਵਿਚ ਹੋਰ ਕੋਈ ਸੁੰਦਰ ਨਹੀਂ ਸੀ।। ੧।।

ਅਗਨਤ ਧਨੁ ਬਿਧਿ ਘਰ ਦਯੋ ਅਮਿਤ ਰੂਪ ਕੌ ਪਾਇ।।
ਲੋਕ ਚੌਦਹੂੰ ਮੈ ਸਦਾ ਰੋਸ਼ਨ ਰੋਸ਼ਨ ਰਾਇ।। ੨।।

ਅਰਥ—ਬੇਅੰਤ ਰੂਪ ਦੇ ਨਾਲ ਨਾਲ ਪਰਮਾਤਮਾਂ ਨੇ ਉਹਨੂੰ ਬਹੁਤ ਧਨ ਦੌਲਤ ਵੀ ਦਿਤੀ ਸੀ। ਉਸ ਰੋਸ਼ਨ ਰਾਇ ਦਾ ਜਲਵਾ ਚੌਦਾਂ ਲੋਕਾਂ ਵਿਚ ਫੈਲਿਆ ਹੋਇਆ ਸੀ।। ੨।।

ਸਾਮ ਦਸ਼ ਕੇ ਸ਼ਾਹ ਕੋ ਸੁੰਦਰ ਏਕ ਸਪੂਤ।।
ਸੂਰਤਿ ਸੀਰਤਿ ਮੈ ਜਨੁਕ ਆਪੁ ਬਨਜੌ ਪੁਰਹੂਤ।। ੩।।

ਅਰਥ—ਸਿਆਮ ਦੇਸ਼ ਦੇ ਸ਼ਾਹੂਕਾਰ ਦਾ ਇਕ ਸੁੰਦਰ ਪੁੱਤਰ ਸੀ, ਜੋ ਸ਼ਕਲ ਸੂਰਤ ਕਰਕੇ ਇੰਦ੍ਰ ਦੇ ਸਮਾਨ ਸੀ।। ੩।।

ਸੁਮਤਿ ਸੈਨ ਸੂਰਾ ਬਡੋ ਖੇਲਣ ਚਰਜੋ ਸ਼ਿਕਾਰ।।

ਸ੍ਵਾਨ ਸਿਚਾਨੇ ਸੰਗ ਲੈ ਆਯੋ ਬਨੈ ਮੰਝਾਰ।। ੪।।

ਪਦ ਅਰਥ—ਸਿਚਾਨੇ=ਬਾਜ। ਬਡੋ=ਵੱਡਾ। ਸ੍ਵਾਨ=ਕੁੱਤੇ।

ਅਰਥ—ਉਸਦਾ ਨਾਂ ਸੁਮਤ ਸੈਨ ਸੀ ਅਤੇ ਉਹ ਵੱਡਾ ਸੂਰਮਾ ਸੀ ਉਹ ਕੁਤੇ ਤੇ ਬਾਜ ਲੈਕੇ ਜੰਗਲ ਵਿਚ ਸ਼ਿਕਾਰ ਖੇਡਣ ਚਲਾ ਗਿਆ।। ੪।।

ਸੁਮਤਿ ਸੈਨ ਸਭ ਸਭਾ ਮੈ ਐਸੇ ਉਚਰੇ ਬੈਨ।।
ਜਿਹ ਆਗੇ ਆਵੈ ਹਨੈ ਔ ਕੋਊ ਮ੍ਰਿਗਹਹ ਨੈਨ।। ੫।।

ਸ਼ਿਕਾਰ ਤੇ ਚਲਣ ਤੋਂ ਪਹਿਲਾਂ ਸੁਮਤ ਸੈਨ ਨੇ ਸਭਾ ਵਿਚ ਇਸ ਤਰ੍ਹਾਂ ਆਖਿਆ ਕਿ ਹਿਰਨ ਆਦਿ ਜਿਸਦੇ ਸਾਮ੍ਹਣੇ ਆਏ, ਉਹੀ ਉਸਨੂੰ ਮਾਰੇ।। ੫।।

ਚੌਪਈ।। ਮ੍ਰਿਗ ਜਾਕੇ ਆਵੇ ਹ੍ਵੈ ਆਵੈ।। ਵਹੈ ਆਪਨੋ ਤੁਰੈ ਧਵਾਵੈ।।
ਕੈ ਮ੍ਰਿਗ ਮਾਰੈ ਕੈ ਗਿਰਿ ਮਰੈ।। ਯੋ ਗ੍ਰਿਹ ਕੌ ਦਰਸ਼ਨ ਨਹਿ ਕਰੈ।। ੬।।

ਅਰਥ—ਹਿਰਨ ਜਿਸਦੇ ਸਾਮ੍ਹਣੇ ਆਏ ਉਹੀ ਆਪਣਾ ਘੋੜਾ ਭਜਾਏ ਜਾਂ ਤਾਂ ਉਹ ਹਿਰਨ ਮਾਰੇ ਜਾਂ ਫਿਰ ਆਪ ਮਰ ਜਾਏ, ਪਰ ਵਾਪਿਸ ਇਥੇ ਨਾ ਆਵੇ।।। ੬।। (ਦ: ਗ੍ਰੰ: ਪੰਨਾ ੮੯੫)

ਹੁਕਮ ਧਨੀ ਕੋ ਐਸੋ ਭਯੋ।। ਰਾਜ ਪੁਤ੍ਰ ਆਗੇ ਮ੍ਰਿਗ ਗਯੋ।।
ਸੁਮਤਿ ਸਿੰਘ ਤਬ ਤੁਰੈ ਧਵਾਯੋ।। ਪਾਛੇ ਲਗਯੋ ਹਿਰਨ ਕੇ ਆਯੋ।। ੭।।

ਅਰਥ—ਪਰਮਾਤਮਾ ਦੀ ਮਰਜੀ ਕਿ ਹਿਰਨ ਰਾਜਪੁਤਰ ਦੇ ਸਾਹਮਣੇ ਨਿਕਲ ਆਇਆ। ਸੁਮਿਤ ਸਿੰਘ ਨੇ ਘੋੜਾ ਭਜਾਇਆ ਤੇ ਹਿਰਨ ਦਾ ਪਿਛਾ ਕਰਨ ਲਗ ਪਿਆ।। ੭।।

ਦੋਹਰਾ।। ਪਾਛੇ ਲਾਗਯੋ ਹਿਰਨ ਕੇ ਰੂਪ ਪਹੁੰਚਜੋ ਆਇ।।
ਦੁਹਿਤਾ ਹੇਰਿ ਵਜੀਰ ਕੀ ਰੂਪ ਰਹੀ ਮੁਰਛਾਇ।। ੮।।

ਪਦ ਅਰਥ—ਮੁਰਛਾਇ=ਬੇ-ਹੋਸ਼। ਦੁਹਿਤਾ=ਪੁਤਰੀ।

ਅਰਥ—ਉਹ ਹਿਰਨ ਦੇ ਪਿਛੇ ਪਿਛੇ ਲਗਾ ਹੋਇਆ ਰੂਪ ਨਗਰ ਆ ਪਹੁੰਚਾ ਤੇ ਮੰਤਰੀ ਦੀ ਪੁੱਤ੍ਰੀ ਨੂੰ ਵੇਖਕੇ ਬੇ-ਹੋਸ਼ ਹੋ ਕੇ ਡਿੱਗ ਪਿਆ।। ੮।।

ਚੌਪਈ।। ਪਾਨ ਖਾਇ ਕਰ ਪੁਰੀ ਬਨਈ।। ਪੀਕ ਡਾਰਿ ਨ੍ਰਿਪ ਸੁਤ ਪਰ ਦਈ।।
ਸੁਮਤਿ ਸੈਨ ਮੁਰਿ ਤਾਹਿ ਨਿਹਾਰਜੋ।। ਤਾਕੋ ਸੋਕ ਦੂਰਿ ਕਰ ਡਾਰਜੋ।। ੯।।

ਅਰਥ—ਇਸਤ੍ਰੀ ਨੇ ਪਾਨ ਖਾਕੇ ਰਾਜੇ ਦੇ ਪੁੱਤਰ ਤੇ ਥੁਕ ਦਿਤਾ। ਸੁਮਤਿ ਸੈਨ ਨੇ ਮੁੜ ਕੇ

************************************************************
ਉਹਦੇ ਵਲ ਵੇਖਿਆ ਤੇ ਉਹਦੇ ਸੋਗ ਨੂੰ ਦੂਰ ਕੀਤਾ।। ੯।।

**ਮੰਦਰ ਪੈ ਨ੍ਰਿਪ ਸੁਤਹਿ ਬੁਲਾਯੋ।। ਮਨ ਭਾਵਤ ਕੋ ਭੋਗ ਕਮਾਯੋ।।**
**ਹਰਿਨ ਹਨਨ ਯੌ ਹੁਤੌ ਸੁ ਭਾਖਜੋ।। ਕਾਮਕੇਲ ਦੁਹੂੰਅਨ ਰਸ ਚਾਖਜੋ।।੧੦।।**

ਅਰਥ—ਰਾਜੇ ਦੇ ਪੁੱਤਰ ਨੇ ਉਸ ਕੰਨਿਆਂ ਨੂੰ ਘਰ ਵਿਚ ਬੁਲਾਇਆ ਤੇ ਉਹਦੇ ਨਾਲ ਮਨ ਭਾਉਂਦੇ ਢੰਗ ਨਾਲ ਭੋਗ ਕੀਤਾ। ਉਹਨੂੰ ਦਸਿਆ ਕਿ ਉਹ ਹਿਰਣ ਮਾਰਣ ਆਇਆ ਹੈ, ਇਸ ਤਰ੍ਹਾਂ ਦੋਹਾਂ ਨੇ ਪਿਆਰ ਦਾ ਰਸ ਚਖਿਆ।। ੧੦।।

**ਚਾਰਿ ਪਹਰ ਰਜਨੀ ਸੁਖ ਪਾਯੋ।। ਕਾਮਕੇਲ ਦੁਹੂੰਅਨ ਕੋ ਭਾਯੋ।।**
**ਅਤਿ ਪ੍ਰਮੁਦਿਤ ਮਨ ਭੀਤਰ ਭਏ।। ਭਾਂਤਿ ਭਾਂਤਿ ਕੇ ਆਸਨ ਲਏ।। ੧੧।।**

ਅਰਥ—ਚਾਰ ਪਹਿਰ ਰਾਤ ਦਾ ਸੁਖ ਪ੍ਰਾਪਤ ਕੀਤਾ ਤੇ ਦੋਹਾਂ ਨੇ ਪਿਆਰ ਦਾ ਰਸ ਮਾਣਿਆ, ਮਨ ਵਿਚ ਬੜੇ ਪ੍ਰਸੰਨ ਹੋਏ ਤੇ ਕਈ ਤਰ੍ਹਾਂ ਦੇ ਆਸਨਾਂ ਦੀ ਵਰਤੋਂ ਕੀਤੀ।। ੧੧।।

**ਦੋਹਰਾ।। ਕੋਕ ਸ਼ਾਸਤ੍ਰ ਕੌ ਉੱਚਰੈਂ ਰਮਤ ਦੋਊ ਸੁਖ ਪਾਇ।।**
**ਭਾਂਤਿ ਭਾਂਤਿ ਆਸਨ ਕਰੈ ਗਨਨਾ ਗਨੀ ਨ ਜਾਇ।। ੧੨।।**

ਅਰਥ—ਕੋਕ ਸ਼ਸਤ੍ਰ ਦੇ ਕਥਨ ਅਨੁਸਾਰ ਦੋਹਾਂ ਨੇ ਭੋਗ ਕਰਕੇ ਸੁਖ ਪਾਇਆ ਤੇ ਅਨੇਕਾਂ ਆਸਣ ਕੀਤੇ ਜਿਨ੍ਹਾਂ ਦੀ ਗਿਣਤੀ ਗਿਣੀ ਨਹੀਂ ਜਾ ਸਕਦੀ।। ੧੨।।

**ਪ੍ਰਾਤ ਹੋਤ ਨਿਸਿ ਬਸਿ ਚਲਜੋ ਗਹਜੋ ਪਯਾਦਨ ਆਇ।।**
**ਬਾਂਧਿ ਹਨਨ ਕੋ ਲੈ ਚਲੇ ਰਹਜੋ ਨ ਕਛੂ ਉਪਾਇ।। ੧੩।।**

ਅਰਥ—ਰਾਤ ਬੀਤਦਿਆਂ ਤੇ ਸਵੇਰ ਹੁੰਦਿਆਂ ਹੀ ਸਿਪਾਹੀਆਂ ਨੇ ਉਹਨੂੰ ਆਕੇ ਫੜ ਲਿਆ, ਤੇ ਉਹਨੂੰ ਮਾਰਨ ਲਈ ਬੰਨ੍ਹਕੇ ਲੈ ਤੁਰੇ, ਹੁਣ ਹੋਰ ਕੋਈ ਉਪਾਅ ਨਹੀਂ ਰਿਹਾ ਸੀ।। ੧੩।।

**ਚੌਪਈ।। ਨ੍ਰਿਪ ਸੁਤ ਬਾਂਧਿ ਪਜਾਦਨ ਲਯੋ।। ਦੇਖਨ ਲੋਗ ਨਗਰ ਕੇ ਗਯੋ।।**
**ਰਾਜਾਜੂ ਕੇ ਧਾਮ ਤੇ ਨੇਰਜੋ।। ਮਹਲਨ ਚਰ੍ਹੇ ਰਾਵਜੂ ਹੇਰਜੋ।। ੧੪।।**

ਪਦ ਅਰਥ—ਹੇਰਜੋ=ਵੇਖਿਆ। ਰਾਵਜੂ=ਰਾਜਾ।

ਅਰਥ—ਸਿਪਾਹੀਆਂ ਨੇ ਰਾਜਕੁਮਾਰ ਨੂੰ ਬੰਨ੍ਹ ਲਿਆ, ਸਾਰੇ ਨਗਰ ਦੇ ਲੋਕ ਵੇਖਣ ਲਈ ਗਏ ਜਦੋਂ ਰਾਜੇ ਦੇ ਮਹੱਲ ਕੋਲ ਗਏ ਤਾਂ ਮਹੱਲ ਤੋਂ ਰਾਜੇ ਨੇ ਵੀ ਵੇਖਿਆ।। ੧੪।।

**ਰੋਸ਼ਨਿ ਤੁਰਕੀ ਤੁਰਾ ਬੁਲਾਯੋ।। ਆਪੁ ਪੁਰਖ ਕੋ ਭੇਖ ਬਨਾਯੋ।।**

*****************************************************************

ਜਵਾ ਲਾਖ ਕੋ ਅਭਰਨ ਕਰਜੋ।। ਸਜਾਮ ਬਰਨ ਕੋ ਬਾਨਾ ਧਰਜੋ।।

ਪਦ ਅਰਥ—ਤੁਰਾ=ਤੁਰਕੀ ਘੋੜਾ।। ਅਭਰਨ=ਗਹਿਣੇ। ਬਾਨਾ=ਭੇਸ।

ਅਰਥ—ਵਜੀਰ ਦੀ ਲੜਕੀ ਰੋਸ਼ਨ ਨੇ ਇਕ ਤੁਰਕੀ ਘੋੜੀ ਮੰਗਵਾਈ ਤੇ ਆਪ ਮਨੁਖ ਦਾ ਭੇਸ ਬਣਾਇਆ। ਸਵਾ ਲੱਖ ਦੇ ਗਹਿਣੇ ਪਾਏ ਤੇ ਕਾਲਾ ਭੇਸ ਧਾਰਣ ਕਰ ਲਿਆ।। ੧੫।।

ਦੋਹਰਾ।। ਤਿਹ ਕੋ ਰੂਪ ਨਿਹਾਰਿਕੈ ਭੂਪ ਰਹਜੋ ਮੁਰਛਾਇ।।
ਕੌਨ ਨ੍ਰਿਪਤਿ ਕੋ ਪੁਤ੍ਰ ਯਹ ਤਾਕੋ ਲੇਹੁ ਬੁਲਾਇ।। ੧੬।।

ਅਰਥ—ਉਹਦੇ ਰੂਪ ਨੂੰ ਵੇਖਕੇ ਰਾਜਾ ਹੋਸ਼ ਹਵਾਸ ਖੋ ਬੈਠਾ ਅਤੇ ਆਖਣ ਲਗਾ ਕਿ ਇਹਨੂੰ ਬੁਲਾਓ, ਇਹ ਕਿਸ ਰਾਜੇ ਦਾ ਪੁੱਤਰ ਹੈ।। ੧੬।।

ਚੌਪਈ।। ਨ੍ਰਿਪ ਕੋ ਬਚਨ ਭ੍ਰਿਤ ਸੁਨਿ ਧਾਏ।। ਮੰਤ੍ਰੀ ਕੀ ਦੁਹਿਤਾ ਢਿਗ ਆਏ।।
ਕੌਨ ਦੇਸ ਏਸੁਰ ਤੁਹਿ ਜਾਯੋ।। ਚਲੋ ਰਾਵਜੂ ਬੋਲਿ ਪਠਾਯੋ।। ੧੭।।

ਅਰਥ—ਰਾਜੇ ਦਾ ਹੁਕਮ ਸੁਣਕੇ ਸੇਵਕ ਦੌੜੇ ਆਏ ਅਤੇ ਵਜ਼ੀਰ ਦੀ ਪੁੱਤਰੀ ਕੋਲ ਆਕੇ ਆਖਣ ਲਗੇ ਕਿ ਤੁਸੀਂ ਕਿਸ ਰਾਜੇ ਦੇ ਪੁੱਤਰ ਹੋ, ਚਲੋ ਤੁਹਾਨੂੰ ਰਾਜੇ ਨੇ ਬੁਲਾਇਆ ਹੈ।। ੧੭।।

ਦੋਹਰਾ।। ਕੌਨ ਨ੍ਰਿਪਤਿ ਕੋ ਪੁਤ੍ਰ ਤੈਂ ਕਜੋ ਆਯੋ ਇਹ ਦੇਸ।।
ਕਜੋ ਮੁਸਕੀ ਘੋਰਾ ਚਰਜੋ ਧਰਜੋ ਅਸਿਤ ਕਜੋ ਭੇਸ।। ੧੮।।

ਅਰਥ—ਤੁਸੀਂ ਕਿਸ ਰਾਜੇ ਦੇ ਪੁੱਤਰ ਹੋ ਅਤੇ ਇਥੇ ਕਿਉਂ ਆਏ ਹੋ? ਇਸ ਵਧੀਆ ਘੋੜੇ ਤੇ ਕਿਉਂ ਚੜ੍ਹੇ ਹੋ? ਤੁਸੀਂ ਕਾਲਾ ਭੇਸ ਕਿਉਂ ਧਾਰਣ ਕੀਤਾ ਹੈ?

ਛਪੈ ਛੰਦ।। ਨ ਹੈਂ ਨ੍ਰਿਪਤਿ ਕੋ ਪੁਤ੍ਰ ਨ ਹੈਂ ਦੇਸ਼ਨ ਕੋ ਰਾਈ।।
ਤਵ ਮੰਤ੍ਰੀ ਕੀ ਸੁਤਾ ਲਖਨ ਕੌਤਕ ਕੌ ਆਈ।।
ਸ਼ਾਸਤ੍ਰ ਸਿਮ੍ਰਿਤਨ ਮਾਹਿ ਸਦਾ ਸ੍ਰਵਨਨ ਸੁਨਿ ਪਾਯੋ।।
ਤਤੁ ਲਖਨ ਕੇ ਹੇਤ ਮੋਰ ਹਿਯਰਾ ਉਮਗਾਯੋ।।
ਤਬੈ ਉਚਰਿਹੌ ਬੈਨ ਜਬੈ ਨੇਤ੍ਰਨੰ ਸੌਂ ਲਹਿਹੌਂ।।
ਬਿਨੁ ਨੇਤ੍ਰਨ ਕੇ ਲਹੇ ਭੇਦ ਨ੍ਰਿਪ ਤੁਮੈ ਨ ਕਹਿਹੌਂ।। ੧੯।।

ਪਦ ਅਰਥ—ਲਖਨ=ਵੇਖਣ ਵਾਸਤੇ। ਤਤੁ=ਸਿਧਾਂਤ। ਲਹਿਹੌਂ=ਵੇਖਾਂਗਾ।

ਅਰਥ—ਵਜੀਰ ਦੀ ਲੜਕੀ ਨੇ ਉੱਤਰ ਦਿੱਤਾ ਕਿ ਨਾ ਮੈਂ ਰਾਜੇ ਦਾ ਪੁੱਤਰ ਹਾਂ ਤੇ ਨਾਂ ਹੀ

**************************************************************

ਕਿਸੇ ਦੇਸ ਦਾ ਰਾਜਾ ਹਾਂ, ਮੈਂ ਤਾਂ ਤੁਹਾਡੇ ਵਜ਼ੀਰ ਦੀ ਪੁੱਤਰੀ ਹਾਂ ਅਤੇ ਕੌਤਕ ਵੇਖਣ ਆਈ ਹਾਂ। ਸ਼ਾਸਤ੍ਰ, ਸਿੰਮ੍ਰਤੀਆਂ ਵਿਚ ਜੋ ਵਰਣਨ ਕੀਤਾ ਗਿਆ ਹੈ, ਅਜ ਮੈਂ ਉਹ ਤਤ ਵੇਖਣ ਤੇ ਸਮਝਣ ਲਈ ਆਈ ਹਾਂ। ਜਦੋਂ ਮੈਂ ਅੱਖਾਂ ਨਾਲ ਵੇਖ ਲਵਾਂਗੀ ਤਾਂ ਹੇ ਰਾਜਨ! ਤੁਹਾਨੂੰ ਦੱਸਾਂਗੀ, ਬਿਨਾ ਪਰਖੇ ਨਿਸਤਾਰੇ ਕੁਝ ਨਹੀਂ ਕਹਿ ਸਕਦੀ।। ੧੯।।

**ਚੌਪਈ।। ਕਹਜੋ ਨ੍ਰਿਪਤਿ ਮੁਹਿ ਭੇਦ ਬਤਾਵਹੁ।। ਰੋਸ਼ਨਰਾਇ ਨ ਹ੍ਰਿਦੈ ਲਜਾਵਹੁ।।**
**ਤੁਮਰੀ ਕਹੀ ਹ੍ਰਿਦੈ ਮੈ ਰਾਖੋ।। ਭੇਦ ਔਰ ਤਨ ਕਛੂ ਨ ਭਾਖੋ।। ੨੦।।**

ਅਰਥ—ਰਾਜੇ ਨੇ ਕਿਹਾ ਕਿ ਮੈਨੂੰ ਭੇਦ ਦਸੋ ਅਤੇ ਜ਼ਰਾ ਵੀ ਮਨ ਵਿਚ ਸੰਕੋਚ ਨਾ ਕਰੋ, ਮੈਂ ਤੁਹਾਡੀ ਗੱਲ ਕਿਸੇ ਨੂੰ ਨਹੀਂ ਕਹਾਂਗਾ ਤੇ ਇਸ ਭੇਦ ਨੂੰ ਛੁਪਾਈ ਰੱਖਾਂਗਾ।। ੨੦।।

**ਦੋਹਰਾ।। ਸੁਨ ਰਾਜਾ ਜੂ ਮੈ ਕਹੋਂ ਕਿਸੂ ਨ ਦੀਜਹੁ ਭੇਦ।।**
**ਜੁ ਕਛੁ ਸ਼ਾਸਤ੍ਰ ਸਿਮ੍ਰਿਤਿ ਕਹਤ ਔਰ ਉਚਾਰਤ ਬੇਦ।। ੨੧।।**

ਅਰਥ—ਹੇ ਮਹਾਰਾਜਾ! ਸੁਣੋ, ਮੈਂ ਜੋ ਕੁਝ ਕਹਿੰਦੀ ਹਾਂ, ਇਹ ਭੇਦ ਕਿਸੇ ਨੂੰ ਨਹੀਂ ਦੱਸਣਾ, ਮੈਂ ਤੁਹਾਨੂੰ ਉਹ ਕੁਝ ਦੱਸਾਂਗੀ, ਜੋ ਸਿਮ੍ਰਤੀਆਂ ਤੇ ਵੇਦਾਂ ਵਿਚ ਕਿਹਾ ਅਤੇ ਉਚਾਰਿਆ ਗਿਆ ਹੈ।। ੨੧।।

**ਜਹਾ ਸਾਧ ਕਹ ਚੋਰ ਕਰਿ ਮਾਰਤ ਲੋਗ ਰਿਸਾਇ।।**
**ਤੁਰਤੁ ਧਰਨਿ ਤਿਹ ਠੌਰ ਕੀ ਧਸਕਿ ਰਸਾਤਲ ਜਾਇ।। ੨੨।।**

ਪਦ ਅਰਥ—ਧਸਕਿ=ਧਸ ਜਾਂਦੀ। ਰਸਾਤਲ=ਹੇਠਾਂ।

ਅਰਥ—ਜਿਥੇ ਸਾਧੂ ਪੁਰਸ਼ਾਂ ਨੂੰ ਚੋਰ ਕਹਿਕੇ ਲੋਕ ਗੁੱਸੇ ਨਾਲ ਮਾਰ ਦੇਂਦੇ ਹਨ, ਉਹ ਧਰਤੀ ਛੇਤੀ ਨਾਲ ਧਸ ਕੇ ਹੇਠਾਂ ਵਲ ਚਲੀ ਜਾਂਦੀ ਏ।। ੨੨।।

**ਚੌਪਈ।। ਜੋ ਸ਼ਾਸਤ੍ਰ ਸਿੰਮ੍ਰਤਨ ਸੁਨਿ ਪਾਈ।। ਸੋ ਕੌਤਕ ਦੇਖਨ ਕਹੱ ਆਈ।।**
**ਦੇਖੋ ਕਹਾ ਇਹ ਠਾਂ ਅਬ ਹ੍ਵੈ ਹੈ।। ਫਟਿ ਹੈ ਧਰਨਿ ਕਿ ਨਾਹਿ ਫਟਿ ਜੈਹੈ।। ੨੩।।**

ਅਰਥ—ਜੋ ਸ਼ਾਸਤ੍ਰਾਂ ਸਿੰਮ੍ਰਤੀਆਂ ਵਿਚ ਲਿਖਿਆ ਹੈ, ਉਹੀ ਕੌਤਕ ਦੇਖਣ ਲਈ ਇਥੇ ਆਈ ਹਾਂ, ਹੁਣ ਦੇਖੋ ਇਥੇ ਕੀ ਹੁੰਦਾ ਹੈ? ਧਰਤੀ ਫਟਦੀ ਏ ਕਿ ਨਹੀਂ?।। ੨੩।। (ਦ: ਗ੍ਰੰ: ਪੰਨਾ ੮੯੬)

**ਦੋਹਰਾ।। ਜੁ ਕਛੁ ਕਥਾ ਸ੍ਰਵਨਨ ਸੁਨੀ ਸੁ ਕਛੁ ਕਹੀ ਤੁਯ ਦੇਵ।।**
**ਅਪਨੇ ਚਿਤ ਮੈ ਰਾਖਿਯੋ ਕਿਸੂ ਨ ਦੀਜਹੁ ਭੇਵ।। ੨੪।।**

ਅਰਥ—ਹੇ ਰਾਜਾ! ਜੋ ਮੈਂ ਕੰਨਾਂ ਨਾਲ ਸੁਣਿਆ ਹੈ, ਉਹ ਆਪ ਨੂੰ ਕਹਿ ਦਿੱਤਾ ਹੈ। ਆਪ ਇਹਨੂੰ ਆਪਣੇ ਮਨ ਵਿਚ ਰਖੋ ਤੇ ਕਿਸੇ ਨੂੰ ਇਹ ਭੇਦ ਨਾ ਦੇਣਾ।। ੨੪।।

# ਸੁਨਤ ਬਚਨ ਤਾਕੇ ਨ੍ਰਿਪਤਿ ਨਿਕਟਿ ਬੋਲਿ ਤਿਹ ਲੀਨ॥
# ਸਜਾਮ ਸ਼ਾਹ ਕੋ ਪੁਤ੍ਰ ਲਖਿ ਤੁਰਤੁ ਬਿਦਾ ਕਰਿ ਦੀਨ॥੨੫॥

ਅਰਥ—ਉਹਦੀਆਂ ਗੱਲਾਂ ਸੁਣਕੇ ਰਾਜੇ ਨੇ ਉਹਨੂੰ ਕੋਲ ਬੁਲਾਇਆ ਅਤੇ ਉਸਦੇ ਦਸੇ ਅਨੁਸਾਰ ਸਿਆਮ ਦੇ ਰਾਜੇ ਦੇ ਪੁੱਤ੍ਰ ਨੂੰ ਪਛਾਣ ਲਿਆ ਅਤੇ ਤੁਰੰਤ ਰਿਹਾ ਕਰਕੇ ਭੇਜ ਦਿੱਤਾ॥ ੨੫॥

# ਦੁਹਿਤਾ ਦਈ ਵਜੀਰ ਕੀ ਹੈ ਗੈ ਦਏ ਅਨੇਕ॥
# ਪਤਿ ਕੀਨੋ ਛਲਕੈ ਤੁਰਤੁ ਬਾਰ ਨ ਬਾਂਕਜੋ ਏਕ॥ ੨੬॥

ਅਰਥ—ਵਦਾਇਗੀ ਸਮੇਂ ਉਸਨੂੰ ਵਜ਼ੀਰ ਦੀ ਪੁੱਤਰੀ ਸਮੇਤ ਅਨੇਕਾ ਹਾਥੀ ਘੋੜੇ ਦਿੱਤੇ, ਇਸ ਤਰ੍ਹਾਂ ਉਸ ਕੰਨਿਆਂ ਨੇ ਛਲ ਕਰਕੇ ਉਹਨੂੰ ਛੇਤੀ ਨਾਲ ਆਪਣਾ ਪਤੀ ਬਣਾ ਲਿਆ ਤੇ ਉਹਦਾ ਇਕ ਵਾਲ ਭੀ ਵਿੰਗਾ ਨਾ ਹੋਣ ਦਿੱਤਾ॥ ੨੬॥

# ਚੌਪਈ॥ ਝੂਠਾ ਤੇ ਸਾਚਾ ਕਰਿ ਡਾਰਯੋ॥ ਕਿਨਹੂੰ ਭੇਦ ਨ ਹ੍ਰਿਦੈ ਬਿਚਾਰਯੋ॥
# ਸਾਮ ਦੇਸ ਲੈ ਤਾਹਿ ਸਿਧਾਈ॥ ਤੇਗ ਤਰੇ ਤੇ ਲਯੋ ਬਚਾਈ॥੨੭॥

ਅਰਥ—ਉਹਨੇ ਝੂਠੇ ਨੂੰ ਸੱਚਾ ਸਾਬਤ ਕਰ ਦਿੱਤਾ, ਕੋਈ ਭੀ ਇਸ ਭੇਦ ਨੂੰ ਨਾ ਸਮਝ ਸਕਿਆ, ਉਹਨੂੰ ਲੈਕੇ ਉਹ ਸਿਆਮ ਦੇਸ ਨੂੰ ਚਲੀ ਗਈ ਤੇ ਉਹਨੂੰ ਤਲਵਾਰ ਦੀ ਧਾਰ ਤੋਂ ਬਚਾ ਲਿਆ॥ ੨੭॥

# ਦੋਹਰਾ॥ ਅਤਿਭੁਤ ਗਤਿ ਬਨਿਤਾਨ ਕੀ ਜਿਹ ਨ ਸਕਤ ਕੋਊ ਪਾਇ॥
# ਭੇਦ ਹਾਥ ਆਵੈ ਨਹੀ ਕੋਟਿਨ ਕਿਯੇ ਉਪਾਇ॥ ੨੮॥ ੧॥

ਅਰਥ—ਇਸਤ੍ਰੀਆਂ ਦੀ ਰੀਤ ਅਸਚਰਜ ਹੈ, ਇਹਨੂੰ ਕੋਈ ਨਹੀਂ ਸਮਝ ਸਕਦਾ। ਅਨੇਕਾਂ ਜਤਨ ਕਰਨ ਤੇ ਵੀ ਇਸੇ ਭੇਦ ਨੂੰ ਕੋਈ ਨਹੀਂ ਪਾ ਸਕਦਾ॥ ੨੮॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਿਆਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੬੬॥ ੧੧੭੦॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਛਿਆਠਵੀਂ ਕਥਾ ਸਮਾਪਤ॥ ੬੬॥ ੧੧੭੦॥ ਚਲਦਾ॥

## ਚਲਿੱਤਰ ਸਤਾਠਵਾਂ

## ਕਥਾ ਰੂਪਕਲਾ

# ਦੱਛਿਨ ਦੇਸ ਬਿਚੱਛਨ ਨਾਰੀ॥ ਜੋਗੀ ਗਏ ਭਏ ਘਰ ਬਾਰੀ॥

**************************************************************
ਚਤੁਰ ਸਿੰਘ ਰਾਜਾ ਤਹ ਭਾਰੋ।। ਚੰਦ੍ਰਬੰਸ ਮੈ ਰਹੈਂ ਉਜਿਯਾਰੋ।। ੧।।

ਪਦ ਅਰਥ—ਬਿਚੱਛਨ=ਸਿਆਣੀਆਂ ਇਸਤ੍ਰੀਆਂ।

ਅਰਥ—ਦੱਖਣ ਦੇਸ ਦੀਆਂ ਇਸਤ੍ਰੀਆਂ ਬੜੀਆਂ ਵਚਿਤਰ ਹਨ, ਜਿਥੇ ਜੋਗੀ ਵੀ ਜਾ ਕੇ ਘਰ ਬਾਰੀ ਬਣ ਜਾਂਦੇ ਹਨ। ਉਸ ਦੇਸ਼ ਦਾ ਚੰਦਰ ਬੰਸੀ ਕੁਲ ਦਾ ਚਤਰ ਸਿੰਘ ਨਾਂ ਦਾ ਮਹਾਂਬਲੀ ਰਾਜਾ ਸੀ।। ੧।।

ਹੈ ਗੈ ਰਥ ਪੈਦਲ ਬਹੁ ਵਾਕੇ।। ਔਰ ਭੂਪ ਕੋਊ ਤੁਲਿ ਨ ਤਾਕੇ।।
ਰੂਪ ਕਲਾ ਤਾ ਕੀ ਬਰ ਨਾਰੀ।। ਜਨੁ ਰਤਿ ਪਤਿ ਤੇ ਭਈ ਕੁਮਾਰੀ।। ੨।।

ਅਰਥ—ਉਸ ਕੋਲ ਹਾਥੀ, ਘੋੜੇ, ਰਥ ਤੇ ਪੈਦਲ ਫੌਜਾਂ ਬਹੁਤ ਸਨ, ਹੋਰ ਕੋਈ ਵੀ ਰਾਜਾ ਉਹਦੇ ਬਰਾਬਰ ਨਹੀਂ ਸੀ। ਉਹਦੀ ਸੁੰਦਰ ਇਸਤ੍ਰੀ ਰੂਪ ਕਲਾ ਸੀ ਤੇ ਉਹ ਇਸ ਤਰ੍ਹਾਂ ਲਗਦੀ ਸੀ ਮਾਨੋਂ ਉਹ ਰੱਤੀ ਦੇ ਪਤੀ, ਕਾਮਦੇਵ ਤੋਂ ਪ੍ਰਗਟ ਹੋਈ ਹੋਵੇ।। ੨।।

ਅਧਿਕ ਰਾਵ ਤਾਕੇ ਬਸਿ ਰਹੈ।। ਜੋ ਵਹੁ ਮੁਖ ਤੇ ਕਹੈ ਸੁ ਕਹੈ।।
ਰੂਪ ਮਤੀ ਤਿਹ ਤ੍ਰਾਸ ਨ ਡਰੈ।। ਜੋ ਚਿਤ ਭਾਵੈ ਸੋਈ ਕਰੈ।। ੩।।

ਅਰਥ—ਅਨੇਕਾਂ ਰਾਜੇ ਉਹਦੇ ਅਧੀਨ ਸਨ, ਉਹ ਜੋ ਕਹਿੰਦਾ ਸੀ, ਉਹੀ ਸਾਰੇ ਕਰਦੇ ਸਨ। ਰੂਪ ਮਤੀ ਉਸ ਤੋਂ ਡਰਦੀ ਨਹੀਂ ਸੀ, ਜੋ ਮਨ ਵਿਚ ਆਉਂਦਾ ਸੀ, ਉਹੀ ਕਰਦੀ ਸੀ।। ੩।।

ਦੋਹਰਾ।। ਇਕ ਦਿਨ ਬੈਠੇ ਤ੍ਰਿਯਨ ਮੈ ਹੋਡ ਪਰੀ ਤਿਨ ਮਾਹਿ।।
ਪਿਯ ਦੇਖਤ ਕੋਊ ਜਾਰ ਸੌਂ ਭੋਗ ਸਕਤ ਕਰਿ ਨਾਹਿ।। ੪।।

ਪਦ ਅਰਥ—ਹੋਡ=ਸ਼ਰਤ।

ਅਰਥ—ਇਕ ਦਿਨ ਇਸਤ੍ਰੀਆਂ ਵਿਚ ਇਸ ਗੱਲ ਦੀ ਸ਼ਰਤ ਲਗ ਗਈ ਕਿ ਪਤੀ ਦੇ ਸਾਹਮਣੇ ਆਪਣੇ ਪ੍ਰੇਮੀ ਨਾਲ ਕੌਣ ਭੋਗ ਕਰ ਸਕਦੀ ਏ?।। ੪।।

ਚੌਪਈ।। ਰਾਨੀ ਬਾਤ ਚਿੱਤ ਮੈ ਰਾਖੀ।। ਮੁਖ ਤੇ ਕਛੂ ਨ ਤਿਹ ਠਾਂ ਭਾਖੀ।।
ਏਕ ਦੋਇ ਜਬ ਮਾਸ ਬਿਤਾਯੋ।। ਆਨ ਰਾਵ ਸੌਂ ਬਚਨ ਸੁਨਾਯੋ।। ੫।।

ਅਰਥ—ਰਾਣੀ ਨੇ ਇਹ ਗੱਲ ਮਨ ਵਿਚ ਰਖੀ ਤੇ ਮੂੰਹੋਂ ਕੁਝ ਨਾ ਬੋਲੀ, ਜਦੋਂ ਇਕ ਦੋ ਮਹੀਨੇ ਬੀਤ ਗਏ ਤਾਂ ਉਹਨੇ ਆਕੇ ਰਾਜੇ ਨੂੰ ਆਖਿਆ।। ੫।।

ਸੁਨੁ ਨ੍ਰਿਪ ਮੈ ਸ਼ਿਵ ਪੂਜਨ ਗਈ।। ਬਾਨੀ ਮੋਹਿ ਤਹਾ ਤੇ ਭਈ।।
ਏਕ ਬਾਤ ਐਸੀ ਬਹਿ ਜੈਹੈ।। ਸਭ ਕੋ ਭੋਗ ਕਰਤ ਦ੍ਰਿਸ਼ਟੈ ਹੈ।। ੬।।

++++++++++++++++++++++++++++++++++++++++++++++++++++++++++++++++

ਅਰਥ—ਹੇ ਮਹਾਰਾਜ! ਸੁਣੋ, ਮੈਂ ਸ਼ਿਵ ਪੂਜਾ ਲਈ ਗਈ ਸੀ, ਮੈਨੂੰ ਉਥੇ ਆਕਾਸ਼ ਬਾਣੀ ਹੋਈ ਕਿ ਇਕ ਵਾਰ ਜਿਹੜਾ ਇਥੇ ਆਏਗਾ, ਉਹਨੂੰ ਸਾਰੇ ਭੋਗ ਕਰਦਿਆਂ ਹੀ ਨਜ਼ਰ ਆਉਣਗੇ।। ੬।।

**ਦੋਹਰਾ।। ਜੁ ਕਛੁ ਮੋਹਿ ਸ਼ਿਵਜੂ ਕਹਯੋ ਸੁ ਕਛੁ ਕਹਜੋ ਤੁਹਿ ਦੇਵ।।**
**ਚਿਤ ਅਪਨੇ ਮੈ ਰਾਖਿਯਹੁ ਕਿਸੂ ਨ ਦੀਜਹੁ ਭੇਵ।। ੭।।**

ਪਦ ਅਰਥ—ਤੁਹਿ ਦੇਵ=ਹੇ ਰਾਜਾ ਤੁਹਾਨੂੰ।

ਅਰਥ—ਜੋ ਕੁਝ ਮੈਨੂੰ ਸ਼ਿਵ ਜੀ ਨੇ ਆਖਿਆ, ਹੇ ਰਾਜਾ! ਮੈਂ ਤੁਹਾਨੂੰ ਉਹੋ ਕੁਝ ਕਿਹਾ ਹੈ। ਤੁਸੀਂ ਇਹਨੂੰ ਆਪਣੇ ਮਨ ਵਿਚ ਰਖਣਾ, ਅਤੇ ਕਿਸੇ ਨੂੰ ਕੁਝ ਨਹੀਂ ਦਸਣਾ।। ੭।।

**ਐਸੇ ਨ੍ਰਿਪ ਸੋ ਭਾਖਿ ਕੈ ਦਿਨ ਦ੍ਵੈ ਚਾਰ ਬਿਤਾਇ।।**
**ਸਕਲ ਕੋਠਰਿਨ ਤੇ ਲਏ ਸਭ ਹੀ ਜਾਰ ਬੁਲਾਇ।। ੮।।**

ਅਰਥ—ਇਹ ਕੁਝ ਦਸਣ ਤੋਂ ਦੋ-ਚਾਰ ਦਿਨ ਬਾਅਦ ਸਾਰੀਆ ਇਸਤਰੀਆਂ ਨੇ ਆਪਣੇ ਸਾਰੇ ਪ੍ਰੇਮੀ ਬੁਲਾ ਲਏ।। ੮।।

**ਆਪਨ ਸੋ ਲੌਂਡਿਯਨ ਸੋਂ ਜਾਰ ਦਏ ਚਿਮਟਾਇ।।**
**ਪਠੈ ਏਕ ਚੇਰੀ ਦਈ ਕਹੌ ਨ੍ਰਿਪਤਿ ਸੋਂ ਜਾਇ।। ੯।।**

ਪਦ ਅਰਥ—ਲੌਂਡਿਯਨ=ਗੋਲੀਆਂ। ਪਠੈ=ਘੱਲ ਦਿੱਤੀ।

ਅਰਥ—ਆਪਣੇ ਅਤੇ ਗੋਲੀਆਂ ਦੇ ਸਾਰੇ ਮਿੱਤਰ ਇਕੱਠੇ ਕਰ ਲਏ, ਓਧਰ ਇਕ ਦਾਸੀ ਨੂੰ ਰਾਜੇ ਨੂੰ ਦਸਣ ਲਈ ਭੇਜ ਦਿੱਤਾ ਗਿਆ।। ੯।। (ਦ: ਗ੍ਰੰ: ਪੰਨਾ ੮੯੭)

**ਚੌਪਈ।। ਜੁ ਮੈ ਤੁਮੈ ਸ਼ਿਵ ਬਾਨੀ ਕਹੀ।। ਵਹੈ ਬਾਤ ਤੁਮਰੇ ਗ੍ਰਿਹ ਲਹੀ।।**
**ਛੋਰਿ ਸ਼ਸਤ੍ਰ ਚਲਿ ਤੁਰਤੁ ਨਿਹਾਰਹੁ।। ਕਛੂ ਕੋਪ ਨਹਿ ਹ੍ਰਿਦੈ ਬਿਚਾਰਹੁ।। ੧੦।।**

ਪਦ ਅਰਥ—ਲਹੀ=ਵੇਖੀ ਹੈ। ਛੋਰਿ=ਛੱਡਕੇ।

ਅਰਥ—ਰਾਣੀ ਨੇ ਫਿਰ ਰਾਜੇ ਨੂੰ ਕਿਹਾ ਜੋ ਮੈਂ ਤੁਹਾਨੂੰ ਸ਼ਿਵ ਬਾਣੀ ਕਹੀ ਸੀ, ਉਹੀ ਗੱਲ ਅਜ ਤੁਹਾਡੇ ਮਹਿਲਾਂ ਵਿਚ ਵੇਖੀ ਹੈ, ਹਥਿਆਰਾਂ ਨੂੰ ਛੱਡਕੇ ਛੇਤੀ ਨਾਲ ਚਲਕੇ ਵੇਖੋ, ਜ਼ਰਾ ਵੀ ਮਨ ਵਿਚ ਗੁੱਸਾ ਨਾ ਵਿਚਾਰਿਓ।। ੧੦।।

**ਦੋਹਰਾ।। ਤੁਰਤ ਬਚਨ ਸੁਨਿ ਨ੍ਰਿਪ ਗਯੋ ਕੇਲ ਕਰਤੇ ਜਹੱ ਤ੍ਰੀਯ।।**
**ਸ਼ਿਵਕੇ ਬਚਨ ਸੰਭਾਰਿਕੈ ਠਟਕਿ ਰਹਤ ਭਜੋ ਜੀਯ।। ੧੧।।**

************************************************************

ਪਦ ਅਰਥ—ਠਟਕਿ=ਠਠੰਬਰ ਕੇ।

ਅਰਥ—ਇਹ ਗੱਲ ਸੁਣਕੇ ਰਾਜਾ ਛੇਤੀ ਨਾਲ ਉਥੇ ਪਹੁੰਚਾ, ਜਿਥੇ ਇਸਤ੍ਰੀਆਂ ਭੋਗ ਕਰ ਰਹੀਆਂ ਸਨ ਅਤੇ ਸ਼ਿਵ ਬਾਣੀ ਨੂੰ ਸੱਚ ਹੁੰਦਾ ਵੇਖਕੇ ਮਨ ਵਿਚ ਠਠੰਬਰ ਗਿਆ ਅਤੇ ਬਹੁਤ ਹੈਰਾਨ ਹੋ ਗਿਆ।। ੧੧।।

**ਚੌਪਈ।। ਮੁਹਿ ਜੁ ਤ੍ਰਿਜਾ ਸ਼ਿਵ ਬੈਨ ਉਚਾਰੇ।। ਸਾਚ ਭਏ ਵਹ ਧਾਮ ਹਮਾਰੇ।।**
**ਰੂਪ ਮਤੀ ਮੁਹਿ ਝੂਠਿ ਨ ਕਹਿਯੋ।। ਅਬ ਸੋ ਸਾਚ ਤਵਨ ਕੋ ਲਹਿਯੋ।। ੧੨।।**

ਅਰਥ—ਇਹ ਸੋਚਣ ਲੱਗਾ ਕਿ ਇਸਤ੍ਰੀ ਨੇ ਜੋ ਮੈਨੂੰ ਸ਼ਿਵ ਬਾਣੀ ਆਖੀ ਸੀ, ਉਹ ਮੇਰੇ ਘਰ ਵਿਚ ਸੱਚ ਹੋ ਰਹੀ ਹੈ। ਰੂਪਮਤੀ ਨੇ ਮੈਨੂੰ ਝੂਠ ਨਹੀਂ ਆਖਿਆ, ਅਜ ਮੈਂ ਉਹਦੇ ਸੱਚ ਨੂੰ ਸਮਝ ਲਿਆ ਹੈ।। ੧੨।।

**ਦੋਹਰਾ।। ਰਤਿ ਕਰਿ ਕੈ ਸਭ ਹੀ ਤ੍ਰਿਯਨ ਦੀਨੇ ਜਾਰ ਉਠਾਇ।।**
**ਆਪੁ ਆਨਿ ਨ੍ਰਿਪ ਸੌਂ ਕਹਯੋ ਬਹਿਗੀ ਬਾਤ ਬਨਾਇ।। ੧੩।।**

ਅਰਥ—ਉਹਨਾਂ ਸਾਰੀਆਂ ਇਸਤ੍ਰੀਆਂ ਨੇ ਭੋਗ ਕਰਕੇ ਆਪਣੇ ਸਾਰੇ ਪ੍ਰੇਮੀਆਂ ਨੂੰ ਭੇਜ ਦਿੱਤਾ ਅਤੇ ਰਾਣੀ ਕਹਾਣੀ ਬਣਾਉਂਦੀ ਹੋਈ ਰਾਜੇ ਕੋਲ ਆਣਕੇ ਬਹਿ ਗਈ।। ੧੩।।

**ਜੋ ਮੈਂ ਤੁਮ ਸੋ ਨ੍ਰਿਪ ਕਹਜੋ ਬਾਤ ਅਬ ਵਹੈ ਬਹੀ।।**
**ਕੋਪ ਨ ਚਿਤ ਮੈ ਕੀਜਿਯਹੁ ਸ਼ਿਵਕੇ ਬਚਨ ਸਹੀ।। ੧੪।।**

ਅਰਥ—ਕਹਿਣ ਲੱਗੀ ਹੇ ਰਾਜਾ! ਜੋ ਮੈਂ ਤੈਨੂੰ ਆਖਿਆ ਸੀ, ਉਹੀ ਹੁਣ ਹੋਇਆ ਹੈ, ਇਸ ਲਈ ਹੁਣ ਮਨ ਵਿਚ ਗੁਸੇ ਨਾ ਹੋਵੇ, ਸ਼ਿਵ ਜੀ ਦੇ ਬਚਨ ਸਚੇ ਹਨ।। ੧੪।।

**ਕਿੰਨਰ ਜੱਛ ਭੁਜੰਗ ਗਨ ਨਰ ਮੁਨਿ ਦੇਵ ਅਦੇਵ।।**
**ਤ੍ਰਿਯ ਚਰਿਤ੍ਰ ਕੌ ਚਿਤ ਮੈ ਰੰਚ ਨ ਚੀਨਤ ਭੇਵ।। ੧੫।। ੧।।**

ਪਦ ਅਰਥ—ਚੀਨਤ=ਜਾਣਦੇ।

ਅਰਥ—ਕਿੰਨਰ, ਜੱਛ, ਸੱਪ, ਗਨ, ਮਨੁੱਖ, ਮੁਨੀ, ਦੇਵਤੇ ਤੇ ਰਾਖਸ਼ ਇਸਤ੍ਰੀ ਦੇ ਚਲਿੱਤਰਾਂ ਨੂੰ ਜ਼ਰਾ ਵੀ ਨਹੀਂ ਸਮਝ ਸਕੇ।। ੧੫।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੬੭।। ੧੧੮੫।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਸਤਾਠਵੀਂ ਕਥਾ ਸਮਾਪਤ।। ੬੭।। ੧੧੮੫।। ਚਲਦਾ।।

*****************************************************************

# ਚਲਿੱਤਰ ਅਠਾਠਵਾਂ

## ਕਥਾ ਸ਼ਾਹੂਕਾਰ ਦਾ ਪੁਤੱਰ

**ਦੋਹਰਾ।। ਸ਼ਾਹੁ ਏਕ ਗੁਜਰਾਤ ਕੋ ਤਾਕੇ ਗ੍ਰਿਹ ਇਕ ਪੂਤ।।**
**ਸੌਦਾ ਕੌ ਚੌਕਸ ਕਰੈ ਪਿਤੁ ਤੇ ਭਯੋ ਸਪੂਤ।। ੧।।**

ਅਰਥ—ਗੁਜਰਾਤ ਦਾ ਇਕ ਸ਼ਾਹੂਕਾਰ ਸੀ, ਉਹਦੇ ਘਰ ਇਕ ਪੁੱਤਰ ਸੀ, ਜੋ ਪਿਤਾ ਦਾ ਸਪੁੱਤਰ ਸੀ ਅਤੇ ਵਿਉਪਾਰ ਵਿਚ ਬੜਾ ਚਤਰ ਸੀ।। ੧।।

**ਨਾਊ ਕੇ ਇਕ ਪੁਤ੍ਰ ਸੋ ਤਾਕੋ ਰਹੈ ਪਯਾਰ।।**
**ਸੂਰਤਿ ਮੈ ਦੋਊ ਏਕਸੋ ਕੋਊ ਨ ਸਕੇ ਬਿਚਾਰ।। ੨।।**

ਪਦ ਅਰਥ—ਨਾਊ=ਨਾਈ। ਬਿਚਾਰ=ਪਛਾਣ।

ਅਰਥ—ਉਹਦਾ ਪ੍ਰੇਮ ਇਕ ਨਾਈ ਦੇ ਪੁੱਤਰ ਨਾਲ ਸੀ, ਦੋਹਾਂ ਦੀ ਸ਼ਕਲ ਇਕੋ ਜਿਹੀ ਹੋਣ ਕਰਕੇ ਕੋਈ ਵੀ ਉਨ੍ਹਾਂ ਬਾਰੇ ਨਿਰਨਾਂ ਨਹੀਂ ਸੀ ਕਰ ਸਕਦਾ।। ੨।।

**ਚੌਪਈ।। ਸ਼ਾਹੁ ਪੁਤ੍ਰ ਸਸੁਰਾਰੇ ਚਲੋ।। ਸੰਗ ਲਏ ਨਊਆ ਸੁਤ ਭਲੋ।।**
**ਗਹਿਰੇ ਬਨ ਭੀਤਰ ਦੋਊ ਗਏ।। ਬਚਨ ਕਹਤ ਨਊਆ ਸੁਤ ਭਏ।। ੩।।**

ਅਰਥ—ਸ਼ਾਹੂਕਾਰ ਦਾ ਪੁੱਤਰ ਨਾਈ ਦੇ ਪੁੱਤਰ ਨੂੰ ਨਾਲ ਲੈਕੇ ਅਪਣੇ ਸਹੁਰਿਆਂ ਨੂੰ ਚਲਿਆ। ਜਦੋਂ ਉਹ ਦੋਵੇਂ ਸੰਗਣੇ ਜੰਗਲ ਵਿਚ ਗਏ ਤਾਂ ਨਾਈ ਦੇ ਪੁੱਤਰ ਨੇ ਉਹਨੂੰ ਆਖਿਆ।। ੩।।

**ਨਊਆ ਕੇ ਸੁਤ ਬਚਨ ਉਚਾਰੇ।। ਸੁਨੋ ਸ਼ਾਹੁ ਸੁਤ ਬੈਨ ਹਮਾਰੇ।।**
**ਤਬ ਹੌਂ ਯਾਰ ਤੁਮੈ ਪਹਿਚਾਨੌ।। ਮੇਰੋ ਕਹਜੋ ਅਬੈ ਜੌ ਮਾਨੌ।। ੪।।**

ਅਰਥ - ਨਾਈ ਦੇ ਪੁੱਤਰ ਨੇ ਉਹਨੂੰ ਆਖਿਆ ਕਿ ਹੇ ਸ਼ਾਹੂਕਾਰ ਦੇ ਪੁੱਤਰ! ਮੇਰੀ ਗੱਲ ਸੁਣੋ, ਮੈਂ ਤੈਨੂੰ ਤਦ ਹੀ ਆਪਣਾ ਸੱਚਾ ਮਿੱਤਰ ਜਾਣਾਂਗਾ ਜੇ ਤੂੰ ਮੇਰੀ ਇਕ ਗੱਲ ਮੰਨੇਗਾ।। ੪।।

**ਦੋਹਰਾ।। ਅਸੁ ਬਸਤ੍ਰ ਸਭ ਅਪਨੇ ਤਨਕਿਕ ਮੋਕੋ ਦੇਹੁ।।**
**ਯਹ ਬੁਗਚਾ ਤੁਮ ਲੈ ਚਲੌ ਚਲਿ ਆਗੇ ਫਿਰਿ ਲੇਹੁ।। ੫।।**

ਪਦ ਅਰਥ - ਅਸੁ=ਘੋੜਾ।। ਤਨਕਿਕ=ਥੋੜ੍ਹਾ ਚਿਰ। ਬੁਗਚਾ=ਗਠੜੀ।

ਅਰਥ - ਤੂੰ ਮੈਨੂੰ ਥੋੜੇ ਚਿਰ ਲਈ ਆਪਣਾ ਘੋੜਾ ਤੇ ਗਲ ਦੇ ਕਪੜੇ ਦੇ ਦੇ ਅਤੇ ਇਹ ਗੱਠੜੀ ਲੈਕੇ ਤੂੰ ਮੇਰੇ ਅੱਗੇ ਅੱਗੇ ਤੁਰ।। ੫।।

**********************************************************

ਚੌਪਈ।। ਸ਼ਾਹੁ ਪੁਤ੍ਰ ਸੋਈ ਤਬ ਕਰਯੋ।। ਤਾਕੌ ਬੁਗਚਾ ਨਿਜੁ ਸਿਰਿ ਧਰਯੋ।।
ਨਿਜੁ ਘੋਰਾ ਪੈ ਤਾਹਿ ਚਰ੍ਹਾਯੋ।। ਅਪੁਨੇ ਬਸਤ੍ਰਨ ਸੋਂ ਪਹਿਰਾਯੋ।। ੬।।

ਅਰਥ - ਸ਼ਾਹੂਕਾਰ ਦੇ ਪੁੱਤਰ ਨੇ ਇਸ ਤਰ੍ਹਾਂ ਹੀ ਕੀਤਾ ਅਤੇ ਗਠੜੀ ਫੜਕੇ ਆਪਣੇ ਸਿਰ ਤੇ ਰਖ ਲਈ। ਉਹਨੂੰ ਆਪਣੇ ਘੋੜੇ ਤੇ ਚੜ੍ਹਾ ਦਿਤਾ ਤੇ ਆਪਣੇ ਕੱਪੜੇ ਉਹਨੂੰ ਪਵਾ ਦਿੱਤੇ।। ੬।।

ਨਊਆ ਸੁਤ ਤਿਹ ਭੇਖ ਬਨਾਯੋ।। ਦੇ ਬੁਗਚਾ ਸੁਤ ਸ਼ਾਹੁ ਚਲਾਯੋ।।
ਤਾਕੋ ਅਤਿ ਹੀ ਚਿਤ ਹਰਖਾਨੋ।। ਸ਼ਾਹੁ ਪੁਤ੍ਰ ਕਛੁ ਭੇਦ ਨ ਜਾਨੋ।। ੭।।

ਅਰਥ - ਨਾਈ ਦੇ ਪੁੱਤਰ ਨੇ ਉਹਦਾ ਭੇਸ ਬਣਾ ਲਿਆ ਤੇ ਸ਼ਾਹੂਕਾਰ ਦੇ ਪੁੱਤਰ ਨੂੰ ਗਠੜੀ ਦੇਕੇ ਤੋਰ ਦਿੱਤਾ। ਉਹ ਮਨ ਵਿਚ ਬੜਾ ਖੁਸ਼ ਸੀ, ਪਰ ਸ਼ਾਹੂਕਾਰ ਦਾ ਪੁੱਤਰ ਇਸ ਗੁਝੇ ਭੇਦ ਨੂੰ ਨਾ ਸਮਝ ਸਕਿਆ।। ੭।।

ਦੋਹਰਾ।। ਚਲਤ ਚਲਤ ਸਸੁਰਾਰਿ ਕੌ ਗਾਵ ਪਹੂੰਚਜੋ ਆਇ।।
ਉਤਰਿ ਨ ਤਿਹ ਸੁਤ ਸ਼ਾਹੁ ਕੋ ਹੈ ਪਰ ਲਿਯੋ ਚਰਾਇ।। ੮।।

ਪਦ ਅਰਥ - ਹੈ=ਘੋੜੇ।।

ਅਰਥ - ਚਲਦੇ ਚਲਦੇ ਸਹੁਰਿਆ ਦੇ ਪਿੰਡ ਜਾ ਪਹੁੰਚੇ, ਪਰ ਸ਼ਾਹ ਦੇ ਪੁੱਤਰ ਨੂੰ ਘੋੜੇ ਤੇ ਨਹੀਂ ਚੜ੍ਹਾਇਆ।। ੮।।

ਸ਼ਾਹੁ ਪੁਤ੍ਰ ਤਿਹ ਕਹਿ ਰਹਯੋ ਲਜੋ ਨ ਤੁਰੈ ਚਰ੍ਹਾਇ।।
ਸ਼ਾਹੁ ਪੁੱਤ੍ਰ ਲਖਿ ਤਿਹ ਧਨੀ ਸਕਲ ਮਿਲਤ ਭੇ ਆਇ।। ੯।।

ਅਰਥ - ਸ਼ਾਹੂਕਾਰ ਦਾ ਪੁੱਤਰ ਉਹਨੂੰ ਕਹਿੰਦਾ ਰਿਹਾ, ਪਰ ਉਹਨੇ ਉਹਨੂੰ ਘੋੜੇ ਤੇ ਨਹੀਂ ਚੜ੍ਹਾਇਆ। ਜਦ ਘਰ ਪਹੁੰਚੇ ਤਾਂ ਸਾਰੇ ਨਾਈ ਦੇ ਪੁੱਤਰ ਨੂੰ ਸ਼ਾਹੂਕਾਰ ਦਾ ਪੁੱਤ੍ਰ ਸਕਝਕੇ ਹੀ ਮਿਲਣ ਆਏ।। ੯।।

ਚੌਪਈ।। ਸ਼ਾਹੁ ਪੁੱਤ੍ਰ ਨਊਆ ਕਰਿ ਮਾਨਯੋ।। ਨਊਆ ਸੁਤ ਸੁਤ ਸ਼ਾਹੁ ਪਛਾਨਯੋ।।
ਅਤਿ ਜਿਾਇ ਮਨ ਮੈ ਵਹੁ ਰਹਯੋ।। ਤਿਨ ਪ੍ਰਤਿ ਕਛੂ ਬਚਨ ਨਹਿ ਕਹਯੋ।। ੧੦।।

ਅਰਥ - ਸ਼ਾਹੂਕਾਰ ਦੇ ਪੁੱਤਰ ਨੂੰ ਨਾਈ ਤੇ ਨਾਈ ਦੇ ਪੁੱਤਰ ਨੂੰ ਸ਼ਾਹੂਕਾਰ ਦਾ ਪੁੱਤਰ ਸਮਝਿਆ। ਉਹ ਮਨ ਵਿਚ ਬੜਾ ਸ਼ਰਮਿੰਦਾ ਹੋਇਆ, ਪਰ ਉਹਨੇ ਉਹਨੂੰ ਕੁਝ ਨਾ ਆਖਿਆ।। ੧੦।।

(ਦ: ਗ੍ਰੰ: ਪੰਨਾ ੮੯੮)

ਦੋਹਰ।। ਨਊਆ ਸੁਤ ਕੋ ਸ਼ਾਹੁ ਕੀ ਦੀਨੀ ਬਧੂ ਮਿਲਾਇ।।

**************************************************************
ਸ਼ਾਹੁ ਪੁੱਤ੍ਰ ਸੋ ਯੌ ਕਹਯੋ ਦੁਆਰੇ ਬੈਠਹੁ ਜਾਇ।। ੧੧।।

ਪਦ ਅਰਥ - ਬਧੂ=ਇਸਤ੍ਰੀ।

ਅਰਥ - ਨਾਈ ਦੇ ਪੁੱਤਰ ਨੂੰ ਸ਼ਾਹੂਕਾਰ ਦੇ ਪੁੱਤਰ ਦੀ ਇਸਤ੍ਰੀ ਮਿਲਾ ਦਿੱਤੀ ਤੇ ਸ਼ਾਹੂਕਾਰ ਦੇ ਪੁੱਤ੍ਰ ਨੂੰ ਇਹ ਆਖਿਆ ਕਿ ਉਹ ਦਰਵਾਜ਼ੇ ਤੇ ਜਾਕੇ ਬੈਠ ਜਾਇ।। ੧੧।

ਚੌਪਈ।। ਤੰਬ ਨਊਆ ਯੌ ਬਚਨ ਉਚਾਰੇ।। ਕਹੌ ਕਾਜ ਇਹ ਕਰੋ ਹਮਾਰੇ।।
ਬਹੁ ਬਕਰੀ ਤਿਹ ਦੇਹੁ ਚਰਾਵੈ।। ਦਿਵਸ ਚਰਾਇ ਰਾਤਿ ਘਰ ਆਵੈ।। ੧੨।।

ਅਰਥ - ਨਾਈ ਦੇ ਪੁੱਤਰ ਨੇ ਫਿਰ ਘਰ ਵਾਲਿਆਂ ਨੂੰ ਆਖਿਆ ਕਿ ਮੇਰੀ ਇੱਕ ਗੱਲ ਮੰਨੋ, ਇਹਨੂੰ ਬਹੁਤ ਸਾਰੀਆਂ ਬੱਕਰੀਆਂ ਚਾਰਨ ਲਈ ਦੇ ਦਿਓ, ਇਹ ਦਿਨ ਵੇਲੇ ਬੱਕਰੀਆਂ ਚਰਾ ਕੇ ਰਾਤ ਨੂੰ ਘਰ ਆ ਜਾਇਆ ਕਰੇ।। ੧੨।।

ਦੋਹਰਾ।। ਸ਼ਾਹੁ ਪੁੱਤ੍ਰ ਛੇਰੀ ਲਏ ਬਨ ਮੈ ਭਯੋ ਖਰਾਬ।।
ਸੂਕਿ ਦੂਬਰੋ ਤਨ ਭਯੋ ਹੇਰੇ ਲਜਤ ਰਬਾਬ।। ੧੩।।

ਪਦ ਅਰਥ - ਛੇਰੀ = ਬੱਕਰੀ। ਲਜਤ=ਲੱਜਿਆ, ਸ਼ਰਮ।

ਅਰਥ - ਇਸ ਤਰ੍ਹਾਂ ਸ਼ਾਹੂਕਾਰ ਦਾ ਪੁੱਤਰ ਬੱਕਰੀਆਂ ਲੈ ਕੇ ਜੰਗਲ ਵਿਚ ਭਟਕਦਾ ਫਿਰਦਾ ਰਹਿੰਦਾ, ਸ਼ਰਮ ਦੇ ਮਾਰੇ ਉਹਦਾ ਸਰੀਰ ਸੁਕ ਕੇ ਦੁਰਬਲ ਹੋ ਗਿਆ।। ੧੩।।

ਚੌਪਈ।।

ਅਤਿ ਦੁਰਬਲ ਜਬ ਤਾਹਿ ਨਿਹਾਰਯੋ।। ਤਬ ਨਊਆ ਸੁਤ ਬਚਨ ਉਚਾਰਯੋ।।
ਏਕ ਖਾਟ ਯਾਕੋ ਅਬ ਦੀਜੈ।। ਮੇਰੋ ਕਹਯੋ ਬਚਨ ਯਹ ਕੀਜੈ।। ੧੪।।

ਪਦ ਅਰਥ - ਦੁਰਬਲ=ਲਿੱਸਾ। ਨਿਹਾਰਜੋ=ਦੇਖਿਆ। ਨਊਆ=ਨਾਈ।

ਅਰਥ - ਜਦੋਂ ਉਹਨੂੰ ਬਹੁਤ ਕਮਜ਼ੋਰ ਦੇਖਿਆ ਤਾਂ ਨਾਈ ਦੇ ਪੁੱਤਰ ਨੇ ਆਖਿਆ ਕਿ ਮੇਰੀ ਇਕ ਗਲ ਹੋਰ ਮੰਨੋ, ਇਨ੍ਹੂੰ ਸੌਣ ਵਾਸਤੇ ਇਕ ਮੰਜਾ ਦੇ ਦਿਆ ਕਰੋ।

ਦੋਹਰਾ।। ਖਾਟ ਸ਼ਾਹੁ ਕੋ ਪੁੱਤ੍ਰ ਲੈ ਅਧਿਕ ਦੁਖਯ ਭਯੋ ਚਿੱਤ।।
ਗਹਿਰੇ ਬਨ ਮੈ ਜਾਇ ਕੈ ਰੋਵਤ ਪੀਟਤ ਨਿੱਤ।। ੧੫।।

ਅਰਥ - ਸ਼ਾਹੂਕਾਰ ਦਾ ਪੁੱਤਰ ਮੰਜੀ ਲੈਕੇ ਮਨ ਵਿਚ ਹੋਰ ਦੁਖੀ ਹੋਇਆ ਅਤੇ ਰੋਜ਼ ਦਿਨ ਦੇ ਸਮੇਂ ਸੰਘਣੇ ਜੰਗਲ ਵਿਚ ਜਾ ਕੇ ਰੋਂਦਾ ਰਹਿੰਦਾ।। ੧੫।।

********************************************************

**ਮਹਾਂ ਰੁਦ੍ਰ ਅਰੁ ਪਾਰਬਤੀ ਜਾਤ ਹੁਤੈ ਨਰ ਨਾਹਿ।।**
**ਤਾਕੋ ਦੁਖਿਤ ਬਿਲੋਕਿ ਕੈ ਦਯਾ ਭਈ ਮਨ ਮਾਹਿ।। ੧੬।।**

ਅਰਥ = ਇਕ ਦਿਨ ਓਧਰੋਂ ਸ਼ਿਵਜੀ ਤੇ ਪਾਰਬਤੀ ਲੰਘ ਰਹੇ ਸਨ, ਸਾਹੂਕਾਰ ਦੇ ਪੁੱਤਰ ਨੂੰ ਦੁਖੀ ਵੇਖਕੇ ਉਹਨਾਂ ਦੇ ਮਨ ਵਿਚ ਦਇਆ ਆਈ।। ੧੬।।

**ਚੌਪਈ।। ਦਯਾ ਮਾਨ ਯੋ ਬਚਨ ਉਚਾਰੇ।। ਸੁਨਹੁ ਸ਼ਾਹੁ ਕੇ ਸੁਤ ਦੁਖਯਾਰੇ।।**
**ਜਾਇ ਚਮਰੁ ਤੂੰ ਤੂੰ ਮੁਖ ਕਹਿ ਹੈਂ।। ਛੇਰੀ ਲਗੀ ਭੂੰਮੀ ਮੈ ਰਹਿ ਹੈਂ।। ੧੭।।**

ਪਦ ਅਰਥ - ਚਮਰੁ।। ਚੰਬੜ ਜਾਣਾ। ਭੂਮਿ=ਧਰਤੀ।

ਅਰਥ - ਦਇਆ ਕਰਕੇ ਉਹਨਾਂ ਨੇ ਆਖਿਆ ਕਿ ਹੇ ਸ਼ਾਹੂਕਾਰ ਦੇ ਦੁਖੀ ਪੁੱਤ੍ਰ। ਸੁਣ ਤੂੰ ਜਿਸ ਵਸਤੂ ਨੂੰ ਵੀ ਮੂੰਹੋ ਆਖੇਂਗੇ ਕਿ ਚੰਬੜ ਜਾ, ਉਹੀ ਵਸਤੂ ਧਰਤੀ ਤੇ ਸੌਂ ਜਾਏਗੀ।। ੧੭।।

**ਦੋਹਰਾ।। ਜਬ ਉਝਰੁ ਤੂੰ ਭਾਖਿ ਹੈ ਤੁਰਤੁ ਵਹੈ ਛੁਟਿ ਜਾਇ।।**
**ਜਬ ਲਗਿਯੋਂ ਕਹਿ ਹੈ ਨਹੀ ਮਰੈ ਧਰਨਿ ਲਪਟਾਇ।। ੧੮।।**

ਅਰਥ - ਜਦੋਂ ਤੂੰ ਉਠ ਜਾ ਆਖੇਂਗਾ, ਉਹ ਛੇਤੀ ਨਾਲ ਉਠ ਜਾਏਗੀ, ਇਸ ਤਰ੍ਹਾਂ ਉਹ ਵਸਤੂ ਮਰੇਗੀ ਨਹੀਂ, ਕੇਵਲ ਧਰਤੀ ਨਾਲ ਚੰਬੜੀ ਰਹੇਗੀ।। ੧੮।।

**ਚੌਪਈ।। ਜਬੈ ਚਮਰੁ ਤੂ ਵਹਿ ਮੁਖ ਕਹੈ।। ਚਿਮਟਿਯੋ ਅਧਰ ਧਰਨਿ ਸੌਂ ਰਹੈ।।**
**ਸਾਚੁ ਬਚਨ ਸ਼ਿਵ ਕੋ ਜਬ ਭਯੋ।। ਤਬ ਤਿਹ ਚਿਤਯਹ ਠਾਟ ਠਟਯੋ।। ੧੯।।**

ਪਦ ਅਰਥ - ਜਦੋਂ ਇਸ ਤਰ੍ਹਾਂ ਮੂੰਹੋ ਚੰਬੜ ਜਾ ਆਖਿਆ ਤਾਂ ਉਹ ਚੀਜ਼ ਧਰਤੀ ਨਾਲ ਚੰਬੜ ਗਈ। ਇਸ ਤਰ੍ਹਾਂ ਜਦੋਂ ਸ਼ਿਵ ਜੀ ਦੇ ਬਚਨ ਸੱਚੇ ਹੋਏ ਤਾਂ ਉਹਨੇ ਮਨ ਵਿਚ ਇਕ ਤਜਵੀਜ ਸੋਚੀ।। ੧੯।।

**ਦੋਹਰਾ।। ਸਭੈ ਚਮਰੁ ਤੁਮੈ ਬਿਨਾ ਯਾ ਪੁਰ ਮੈ ਹ੍ਵੈ ਜਾਹਿ।।**
**ਜਹੱ ਤਹੱ ਨਰ ਨਾਰੀ ਹੁਤੀ ਲਗੀ ਰਹੀ ਛਿਤ ਮਾਹਿ।। ੨੦।।**

ਪਦ ਅਰਥ - ਛਿਤ=ਧਰਤੀ।

ਅਰਥ - ਉਹਨੇ ਆਖਿਆ ਕਿ ਮੇਰੇ ਬਿਨਾਂ ਸਾਰੇ ਲੋਕ ਚੰਬੜ ਜਾਣ, ਤਾਂ ਸਾਰੇ ਨਰ ਨਾਰੀ ਜਿਥੇ ਜਿਥੇ ਵੀ ਸਨ, ਧਰਤੀ ਨਾਲ ਚੰਬੜ ਗਏ।। ੨੦।।

**ਸੋਤ ਜਗਤ ਬੈਠਤ ਉਠਤ ਚਿਮਟ ਗਏ ਤਿਨ੍ਹ ਮਾਹਿ।।**

ਕੂਕ ਉਠੀ ਪੁਰ ਮੈ ਘਨੀ ਨੈਕ ਰਹੀ ਸੁਧਿ ਨਾਹਿ।। ੨੧।।

ਅਰਥ - ਸੌਂਦੇ ਜਾਗਦੇ, ਉਠਦੇ ਬਹਿੰਦੇ ਇਕ ਪਲ ਵਿਚ ਸਾਰੇ ਧਰਤੀ ਨਾਲ ਚੰਬੜ ਗਏ, ਕਿਸੇ ਨੂੰ ਵੀ ਹੋਸ਼ ਨਾ ਰਹੀ ਤੇ ਸਾਰੇ ਨਗਰ ਵਿਚ ਕੁਹਰਾਮ ਮਚ ਗਈ।। ੨੧।।

ਪਤਿ ਧੋਤੀ ਬਾਂਧਿਤ ਫਸਜੋ ਪਾਕ ਪਕਾਵਤ ਤ੍ਰੀਯ।।
ਨੌਆ ਤ੍ਰਿਯ ਸੋਵਤ ਫਸਜੋ ਕਛੁ ਨ ਰਹੀ ਸੁਧਿ ਜੀਯ।। ੨੨।।

ਅਰਥ - ਪਤੀ ਧੋਤੀ ਬੰਨ੍ਹਦਾ ਚੰਬੜ ਗਿਆ ਤੇ ਇਸਤ੍ਰੀ ਰੋਟੀ ਪਕਾਉਂਦੀ ਚੰਬੜ ਗਈ। ਨਵੀਂ ਵਿਆਹੀ ਇਸਤ੍ਰੀ ਨਾਲ ਸੁੱਤਾ ਪੁਰਸ਼ ਚੰਬੜ ਗਿਆ ਤੇ ਕਿਸੇ ਨੂੰ ਵੀ ਹੋਸ਼ ਨਾ ਰਹੀ।। ੨੨।।

ਚੌਪਈ।। ਸ਼ਾਹੁ ਪੁੱਤ੍ਰ ਤਬਹ ਤਾਕੇ ਆਯੋ।। ਕਹਾ ਭਯੋ ਕਹਿ ਤਿਸੈ ਸੁਨਾਯੋ।।
ਜੁ ਕਛੁ ਕਹੋਂ ਮੁਹਿ ਕਾਜ ਕਮਾਊਂ।। ਬੈਦਹਿ ਢੂਢਿ ਤਿਹਾਰੇ ਲਜਾਊਂ।। ੨੩।।

ਅਰਥ - ਫਿਰ ਸ਼ਾਹੂਕਾਰ ਦਾ ਪੁੱਤਰ ਘਰ ਆਇਆ ਤਦ ਉਸ ਨਾਈ ਦੇ ਪੁੱਤਰ ਨੂੰ ਜਿਸ ਜਿਸ ਤਰ੍ਹਾਂ ਹੋਇਆ ਦਸਿਆ। ਜਦੋਂ ਸ਼ਾਹੂਕਾਰ ਦੇ ਪੁੱਤਰ ਨੇ ਆਖਿਆ ਕਿ ਤੁਸੀਂ ਮੈਨੂੰ ਜੋ ਕੰਮ ਆਖੋਗੇ ਉਹੀ ਕਰਾਂਗਾ ਤੇ ਤੁਹਾਡੇ ਲਈ ਕੋਈ ਵੈਦ ਲਭ ਲਿਆਉਂਦਾ ਹਾਂ।। ੨੩।।

ਲੈ ਘੋਰੀ ਸੁਤ ਸ਼ਾਹੁ ਸਿਧਾਯੋ।। ਖੋਜਿ ਬੈਦ ਕੋ ਸੰਗ ਲੈ ਆਯੋ।।
ਤਹ ਜੰਗਲ ਕੀ ਹਾਜਤਿ ਭਈ।। ਘੋਰੀ ਸ਼ਾਹੁ ਪੁੱਤ੍ਰ ਕੋ ਦਈ।। ੨੪।।

ਅਰਥ - ਸ਼ਾਹੂਕਾਰ ਦਾ ਪੁੱਤਰ ਘੋੜੀ ਲੈ ਕੇ ਤੁਰਿਆ ਤੇ ਵੈਦ ਨੂੰ ਲਭਕੇ ਘੋੜੀ ਤੇ ਚੜ੍ਹਾਕੇ ਲੈ ਆਇਆ। ਰਸਤੇ ਵਿਚ ਵੈਦ ਨੂੰ ਜੰਗਲ ਦੀ ਹਾਜਤ ਹੋਈ ਤਾਂ ਉਹਨੇ ਘੋੜੀ ਸ਼ਾਹੂਕਾਰ ਦੇ ਪੁੱਤਰ ਨੂੰ ਫੜਾ ਦਿੱਤੀ।। ੨੪।।

ਦੋਹਰਾ।। ਜਾਇ ਬੁਟੈ ਤਬ ਬੈਠਿਯੋ ਲਈ ਕੁਪੀਨ ਉਠਾਇ।।
ਡਲਾ ਭਏ ਪੌਛਨ ਲਗਯੋ ਕਹਯੋ ਚਮਰੁ ਤੂੰ ਤਾਹਿ।। ੨੫।।

ਅਰਥ - ਵੈਦ ਲੰਗੋਟੀ ਖੋਲ੍ਹ ਕੇ ਇਕ ਝਾੜੀ ਦੇ ਕੋਲ ਜਾ ਬੈਠਾ। ਜਦੋਂ ਮਿੱਟੀ ਨਾਲ ਗੁਦਾ ਪੂੰਝਣ ਲਗਾ ਤਾਂ ਸ਼ਾਹੂਕਾਰ ਦੇ ਪੁੱਤਰ ਨੇ ਆਖਿਆ, ਚੰਬੜ ਜਾ।। ੨੫।।

ਹਾਥ ਲਗੋਟੀ ਰਹਿ ਗਈ ਡਲਾ ਫਸਜੋ ਬੁਰਿ ਮਾਹਿ।।
ਚਰਨ ਝਾਰ ਕੋ ਸੰਗ ਰਸੇ ਤਾਹਿ ਸੁਧਿ ਨਾਹਿ।। ੨੬।।

ਪਦ ਅਰਥ - ਬੁਰਿ ਮਾਹਿ=ਗੁਦਾ ਵਿਚ। ਝਾਰ=ਝਾੜ।

ਅਰਥ - ਲੰਗਟੀ ਵੈਦ ਦੇ ਹੱਥ ਵਿਚ ਰਹਿ ਗਈ ਤੇ ਮਿੱਟੀ ਦੀ ਢੇਲੀ ਗੁਦਾ ਵਿਚ ਫਸ

**********************************************************
ਗਈ, ਉਹਦੇ ਪੈਰ ਝਾੜੀ ਵਿਚ ਫਸ ਗਏ ਤੇ ਉਹਨੂੰ ਕੋਈ ਹੋਸ਼ ਨਾ ਰਹੀ।। ੨੬।।

ਲਏ ਅਸੁਨੀ ਸ਼ਾਹੁ ਕੋ ਪੂਤ ਪਹੂਚਯੋ ਆਇ।।
ਕਹਯੋ ਬੈਦ ਮੈ ਕਜਾ ਕਰੋਂ ਇਹ ਦੁਖ ਕੋ ਸੁ ਉਪਾਇ।।੨੭।।

ਪਦ ਅਰਥ - ਅਸੁਨੀ=ਘੋੜੀ।

ਅਰਥ - ਫਿਰ ਸ਼ਾਹੂਕਾਰ ਦਾ ਪੁੱਤਰ ਘੋੜੀ ਲੈਕੇ ਉਹਦੇ ਕੋਲ ਆਇਆ ਤੇ ਆਖਣ ਲੱਗਾ ਕਿ ਹੇ ਵੈਦ! ਮੈਂ ਇਸ ਦੁਖ ਦਾ ਕੀ ਉਪਾਅ ਕਰਾਂ?।। ੨੭।।

ਚੌਪਈ।। ਸ਼ਾਹੁ ਪੁੱਤ੍ਰ ਤਬ ਬਚਨ ਉਚਾਰੇ।। ਸੁਨੋ ਬੈਦ ਉਪਚਾਰ ਹਮਾਰੇ।।
ਹਮਰੋ ਇਹ ਆਗੇ ਦੁਖੰ ਭਯੋ।। ਇਹ ਉਪਚਾਰ ਦੂਰਿ ਹ੍ਵੈ ਗਯੋ।।੨੮।।

ਪਦ ਅਰਥ - ਉਪਚਾਰ = ਇਲਾਜ।

ਅਰਥ - ਫਿਰ ਸ਼ਾਹੂਕਾਰ ਦੇ ਪੁੱਤਰ ਨੇ ਆਖਿਆ ਕਿ ਹੇ ਵੈਦ ਜੀ ਮੇਰਾ ਇਲਾਜ ਸੁਣੋ, ਮੈਨੂੰ ਵੀ ਇਕ ਵਾਰੀ ਇਹੀ ਦੁਖ ਹੋਇਆ ਸੀ, ਜੋ ਇਸ ਇਲਾਜ ਨਾਲ ਦੂਰ ਹੋ ਗਿਆ ਸੀ।। ੨੮।।

ਦੋਹਰਾ।। ਯਾ ਘੋਰੀ ਕੇ ਭਗ ਬਿਖੈ ਜੀਭ ਦਈ ਸੌ ਬਾਰ।।
ਤੁਰਤ ਰੋਗ ਹਮਰੋ ਕਟਯੋ ਸੁਨੁਹ ਬੇਦ ਉਪਚਾਰ।। ੨੯।।

ਅਰਥ— ਮੈਂ ਇਸ ਘੋੜੀ ਦੀ ਭਗ ਵਿਚ ਸੌ ਵਾਰੀ ਜੀਭ ਰਗੜੀ ਸੀ, ਹੇ ਵੈਦ ਜੀ! ਸੁਣੋ, ਇਸ ਇਲਾਜ ਨਾਲ ਮੇਰਾ ਰੋਗ ਤਰੁੰਤ ਦੂਰ ਹੋ ਗਿਆ ਸੀ।। ੨੯।।

ਚੌਪਈ।। ਤਬੈ ਬੈਦ ਸੋਊ ਕ੍ਰਿਆ ਕਮਾਈ।। ਤਾਕੇ ਭਗ ਮੈ ਜੀਭ ਧਸਾਈ।।
ਕਹਯੋ ਚਮਰੁ ਤੂੰ ਸੋ ਲਗਿ ਗਈ।। ਅਤਿ ਹਾਸੀ ਗਦਹਾ ਕੋ ਭਈ।। ੩੦।।

ਅਰਥ - ਤਦ ਵੈਦ ਨੇ ਉਹੀ ਕੰਮ ਕੀਤਾ ਤੇ ਘੋੜੀ ਦੀ ਭਗ ਵਿਚ ਜੀਭ ਫੇਰਨ ਲਗਾ ਤਾਂ ਉਹਨੇ ਆਖਿਆ ਕਿ ਚੰਬੜ ਜਾ ਤਾਂ ਉਹ ਚੰਬੜ ਗਈ ਅਤੇ ਇਸ ਤਰ੍ਹਾਂ ਉਹ ਖੋਤੇ (ਹਕੀਮ) ਦੀ ਬੜੀ ਹਾਸੀ ਹੋਈ।। ੩੦।।

ਲਏ ਲਏ ਤਾਕੋ ਪੁਰ ਆਯੋ।। ਸਗਲ ਗਾਵ ਕੋ ਦਰਸ ਦਿਖਾਯੋ।।
ਬੈਦ ਕਛੂ ਉਪਚਾਰਹਿ ਕਰੌ।। ਇਨਕੇ ਪ੍ਰਾਨ ਛੁਟਨ ਤੇਂ ਡਰੌ।। ੩੧।।

ਅਰਥ - ਫਿਰ ਵੈਦ ਨੂੰ ਲੈਕੇ ਪਿੰਡ ਆਇਆ ਤੇ ਸਾਰੇ ਪਿੰਡ ਦਾ ਹਾਲ ਵਿਖਾਇਆ। ਅਤੇ ਕਿਹਾ ਹੇ ਵੈਦ! ਕੁਝ ਇਲਾਜ ਕਰੋ ਤੇ ਇਸ ਪਿੰਡ ਦੇ ਪ੍ਰਾਣ ਬਚਾਓ।। ੩੧।।

## ਪੁਰ ਜਨ ਬਾਚ।।

**ਦੋਹਰਾ।। ਅਧਿਕ ਦੁਖੀ ਪੁਰ ਜਨ ਭਏ ਕਛੂ ਨ ਚਲਯੋ ਉਪਾਇ।।**
**ਚਲਤ ਫਿਰਤ ਯਾਕੋ ਨਿਰਖਿ ਰਹੇ ਚਰਨ ਲਪਟਾਇ।। ੩੨।।**

ਪਦ ਅਰਥ – ਲਪਟਾਇ=ਚੰਬੜ ਗਏ।।

ਅਰਥ-ਪਿੰਡ ਦੇ ਲੋਕ ਬੜੇ ਦੁਖੀ ਹੋ ਰਹੇ ਸਨ ਤੇ ਉਹਨਾਂ ਦਾ ਕੋਈ ਉਪਾਅ ਨਹੀਂ ਸੀ ਚਲਿਆ, ਉਸਨੂੰ ਚਲਦਾ ਫਿਰਦਾ ਵੇਖਕੇ ਉਹਦੇ ਪੈਰ ਫੜਨ ਲਗੇ।। ੩੨।।

**ਚੌਪਈ। ਹਮਰੇ ਨਾਥ ਉਪਾਇਹਿ ਕੀਜੈ।। ਅਪਨੇ ਜਾਨਿ ਰਾਖਿ ਕਰਿ ਲੀਜੈ।।**
**ਇਨੈ ਕਰੀ ਕਛੁ ਚੂਕ ਤਿਹਾਰੀ।। ਮਹਾ ਰੋਗ ਤੇ ਲੇਹੁ ਉਬਾਰੀ।। ੩੩।।**

ਅਰਥ – ਪਿੰਡ ਦੇ ਲੋਕਾ ਨੇ ਕਿਹਾ ਹੇ ਨਾਥ! ਕੋਈ ਉਪਾਅ ਕਰੋ ਅਤੇ ਅਪਣਾ ਜਾਣ ਕੇ ਸਾਡੀ ਰਖਿਆ ਕਰੋ, ਇਹਨਾ ਸਾਰੇ ਲੋਕਾਂ ਜ਼ਰੂਰ ਕੋਈ ਗਲਤੀ ਕੀਤੀ ਹੈ, ਆਪ ਸਾਨੂੰ ਮਹਾਂ ਰੋਗ ਤੋਂ ਬਚਾ ਲਓ।। ੩੩।।

## ਸ਼ਾਹ ਸੁਤ ਬਾਚ।।

**ਸਕਲ ਕਥਾ ਤਿਨ ਭਾਖਿ ਸੁਨਾਈ।। ਪੁਰ ਲੋਗਨ ਸਭਹੂੰ ਸੁਨਿ ਪਾਈ।।**
**ਲੈ ਦੂਜੀ ਕੰਨਜਾਂ ਤਿਹੋਂ ਦੀਨੀ।। ਭਾਂਤਿ ਭਾਂਤਿ ਉਸਤਤਿ ਮਿਲ ਕੀਨੀ।। ੩੪।।**

ਅਰਥ – ਤਦ ਸ਼ਾਹੂਕਾਰ ਦੇ ਪੁੱਤਰ ਨੇ ਸਾਰੀ ਕਥਾ ਕਹਿ ਸਣਾਈ, ਜਿਸਨੂੰ ਸਾਰੇ ਪਿੰਡ ਦੇ ਲੋਕਾਂ ਨੇ ਸੁਣਿਆ, ਉਹਨੂੰ ਹੋਰ ਕੰਨਿਆਂ ਦੇਣ ਦਾ ਯਕੀਨ ਦਵਾਇਆ ਅਤੇ ਕਈ ਤਰ੍ਹਾਂ ਨਾਲ ਉਸਦੀ ਉਸਤਤੀ ਕੀਤੀ।। ੩੪।।

**ਔਰ ਸਕਲ ਪੁਰ ਛੋਰਿ ਉਬਾਰਜੋ।। ਨਊਆ ਸੁਤ ਚਿਮਟਯੋ ਹੀ ਮਾਰਜੋ।।**
**ਬਜਾਹ ਦੂਸਰੋ ਅਪਨੋ ਕੀਨੋ।। ਨਿਜੁ ਪੁਰ ਕੌਂ ਬਹੁਰੋਂ ਮਗੁ ਲੀਨੋ।। ੩੫।। ੧।।**

ਪਦ ਅਰਥ – ਛੋਰਿ=ਛੁਡਾ ਕੇ। ਉਬਾਹਜੋ=ਬਚਾ ਲਿਆ।

ਅਰਥ – ਸ਼ਾਹੂਕਾਰ ਦੇ ਪੁੱਤਰ ਨੇ ਸਾਰੇ ਪਿੰਡ ਦਾ ਉਧਾਰ ਕੀਤਾ, ਪਰ ਨਾਈ ਦੇ ਪੁੱਤਰ ਨੂੰ ਚੰਬੜਾ ਕੇ ਹੀ ਮਾਰ ਦਿੱਤਾ। ਉਸਨੇ ਆਪਣਾ ਦੂਜਾ ਵਿਆਹ ਕੀਤਾ, ਫਿਰ ਆਪਣੇ ਪਿੰਡ ਦਾ ਰਾਹ ਲਿਆ।। ੩੫।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਸਠਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੬੮।। ੧੨੨੦।। ਅਫਜੂੰ।।

*************************************************************
ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਅਠਾਠਵੀਂ ਕਥਾ ਸਮਾਪਤ।। ੬੮।। ੧੨੨੦।। ਚਲਦਾ।।

# ਚਲਿੱਤਰ ਉਣੱਤਰਵਾਂ

## ਕਥਾ ਰਾਜਕਲਾ

**ਦੋਹਰਾ।। ਚਪਲ ਸਿੰਘ ਰਾਜਾ ਬਡੋ ਰਾਜ ਕਲਾ ਤਿਹ ਨਾਰਿ।।**
**ਇੰਦ੍ਰ ਦੇਵ ਰੀਝੇ ਰਹੈ ਜਾਨਿ ਸਚੀ ਅਨੁਹਾਰਿ।। ੧।।**

ਅਰਥ - ਚਪਲ ਸਿੰਘ ਨਾਂ ਦਾ ਇਕ ਵੱਡਾ ਰਾਜਾ ਸੀ ਤੇ ਉਹਦੀ ਇਸਤ੍ਰੀ ਰਾਜ ਕਲਾ ਸੀ, ਉਹਦੇ ਰੂਪ ਤੇ ਇੰਦ੍ਰ ਦੇਵਤਾ ਵੀ ਰੀਝਿਆ ਹੋਇਆ ਸੀ।। ੧।।

**ਸੋ ਰਾਨੀ ਇਕ ਚੋਰ ਸੋ ਰਮਜੋ ਕਰਤ ਦਿਨੁ ਰੈਨਿ।।**
**ਤਾਹਿ ਬੁਲਾਵੈ ਨਿਜੁ ਸਦਨ ਆਪੁ ਜਾਇ ਤਿਹ ਐਨ।। ੨।।**

ਪਦ ਅਰਥ - ਐਨ=ਘਰ।

ਅਰਥ - ਉਹ ਰਾਣੀ ਦਿਨ ਰਾਤ ਇਕ ਚੋਰ ਨਾਲ ਪ੍ਰੇਮ ਪਿਆਰ ਕਰਦੀ ਸੀ, ਉਹਨੂੰ ਆਪਣੇ ਘਰ ਬੁਲਾਉਂਦੀ ਸੀ ਤੇ ਆਪ ਵੀ ਉਹਦੇ ਘਰ ਜਾਂਦੀ ਸੀ।। ੨।।

**ਏਕ ਦਿਵਸ ਆਵਤ ਸਦਨ ਨ੍ਰਿਪਬਰ ਲੰਖਜੋ ਬਨਾਇ।।**
**ਲੂਟਿ ਕੂਟਿ ਤਸਕਰ ਲਯੋ ਸੂਰੀ ਦਿਜੋ ਚਰਾਇ।। ੩।।**

ਪਦ ਅਰਥ - ਨ੍ਰਿਪਬਰ=ਚੰਗਾ ਰਾਜਾ। ਸੂਰੀ=ਸੂਲੀ। ਚਰਾਇ=ਚੜ੍ਹਾ ਦਿੱਤਾ।

ਅਰਥ-ਇਕ ਦਿਨ ਰਾਜੇ ਨੇ ਉਹਨੂੰ ਘਰ ਆਉਂਦਿਆਂ ਵੇਖ ਲਿਆ ਤੇ ਉਸ ਚੋਰ ਨੂੰ ਮਾਰ ਕੁਟ ਕੇ ਸੂਲੀ ਤੇ ਚੜ੍ਹਾ ਦਿੱਤਾ।। ੩।।

**ਜਬ ਸ੍ਰੋਨਤ ਭਭਕੋ ਉਠਤ ਤਬ ਆਖੈਂ ਖੁਲਿ ਜਾਹਿ।।**
**ਜਬੈ ਸ੍ਵਾਸਤਰ ਕੋ ਰਮੈਂ ਕਛੂ ਰਹੈ ਸੁਧਿ ਨਾਹਿ।। ੪।।**

ਅਰਥ - ਸੂਲੀ ਉਤੇ ਜਦੋਂ ਉਹਦੇ ਅੰਦਰੋਂ ਲਹੂ ਦਾ ਭੰਬਾਕਾ ਉਠਦਾ ਤਾਂ ਉਹਨੂੰ ਥੋੜੀ ਬਹੁਤ ਹੋਸ਼ ਆ ਜਾਂਦੀ, ਪਰ ਜਦੋਂ ਕੁਝ ਸਾਹ ਤੁਰਦਾ ਤਾਂ ਉਹਨੂੰ ਕੋਈ ਹੋਸ਼ ਨਾ ਰਹਿੰਦੀ।। ੪।। (ਦ: ਗ੍ਰੰ: ਪੰਨਾ ੧੦੦)

**ਰਾਨੀ ਜਬ ਬਤਿਯਾ ਸੁਨ ਪਾਈ।। ਤਸਕਰ ਕੇ ਮਿਲਬੇ ਕਹੌ ਧਾਈ।।**
**ਜਬ ਸ੍ਰੋਨਤ ਊਰਧ ਤਿਹ ਆਯੋ।। ਛੁਟੀ ਆਂਖਿ ਦਰਸ਼ਨ ਤ੍ਰਿਯੁ ਪਾਯੋ।। ੫।।**

ਪਦ ਅਰਥ - ਉਰਧ=ਉਚਾ। ਤਸਕਰ=ਚੋਰ।

ਅਰਥ - ਰਾਣੀ ਨੇ ਜਦੋਂ ਇਹ ਗੱਲ ਸੁਣੀ ਤਾਂ ਉਹ ਚੋਰ ਨੂੰ ਮਿਲਣ ਲਈ ਭਜੀ। ਜਦੋਂ ਉਹਦਾ ਖੂਨ ਉਪਰ ਵੱਲ ਆਇਆ ਤਾਂ ਫਿਰ ਉਹਦੀ ਅੱਖ ਖੁੱਲੀ ਤਾਂ ਉਹਨੇ ਰਾਣੀ ਨੂੰ ਵੇਖਿਆ।। ੫।।

**ਤਬ ਰਾਨੀ ਤਿਹ ਬਚਨ ਉਚਾਰੇ।। ਸੁਨੁ ਤਸਕਰ ਮਮ ਬੈਨ ਪਯਾਰੇ।।**
**ਜੋ ਕਛੁ ਆਗਯਾ ਦੇਹੁ ਸੁ ਕਰੌਂ।। ਤੁਮ ਬਿਨ ਮਾਰ ਕਟਾਂਰੀ ਮਰੌਂ।। ੬।।**

ਅਰਥ - ਰਾਣੀ ਨੇ ਆਖਿਆ ਕਿ ਹੇ ਚੋਰ! ਮੇਰੀ ਗੱਲ ਸੁਣੋ, ਤੂੰ ਦੱਸ, ਮੈਂ ਕੀ ਕਰਾਂ? ਤੇਰੇ ਬਿਨਾਂ ਮੈਂ ਕਟਾਰ ਮਾਰ ਕੇ ਮਰ ਜਾਵਾਂਗੀ।। ੬।।

**ਤਬ ਤਸਕਰ ਯੌ ਬੈਨ ਉਚਾਰੇ।। ਯਹੈ ਹੌਸ ਮਨ ਰਹੀ ਹਮਾਰੇ।।**
**ਮਰਤ ਸਮੈ ਚੁੰਬਨ ਤਵ ਕਰੌਂ।। ਬਹੁਰੋ ਯਾ ਸੂਰੀ ਪਰ ਮਰੌਂ।। ੭।।**

ਪਦ ਅਰਥ - ਹੌਸ=ਖੁਸ਼ੀ, ਇਛਿਆ। ਯਾ=ਇਸ।

ਅਰਥ - ਫਿਰ ਚੋਰ ਨੇ ਆਖਿਆ ਕਿ ਮੇਰੇ ਮਨ ਵਿਚ ਵੀ ਇਕ ਹੀ ਇੱਛਾ ਰਹੀ ਏ ਕਿ ਮਰਦੇ ਸਮੇਂ ਤੇਰਾ ਮੂੰਹ ਚੁੰਮਾਂ ਜਾਂ ਫਿਰ ਇਸ ਸੂਲੀ ਤੇ ਚੜ੍ਹ ਮਰ ਜਾਵਾਂ।। ੭।।

**ਜਬ ਰਾਨੀ ਚੁੰਬਨ ਤਿਹ ਦੀਨੋ।। ਸ੍ਰੋਨ ਭਭਾਕੈ ਤੁਰਕੱਹ ਕੀਨੋ।।**
**ਤਬ ਤਸਕਰ ਕੋ ਮੁਖਿ ਜੁਰਿ ਗਯੋ।। ਨਾਕ ਕਾਟ ਰਾਨੀ ਕੋ ਲਯੋ।। ੮।।**

ਅਰਥ - ਜਦੋਂ ਰਾਣੀ ਨੇ ਉਹਨੂੰ ਚੁੰਮਣ ਦਿਤਾ ਤਾਂ ਫਿਰ ਖੂਨ ਦਾ ਭੰਬਾਕਾ ਉਠਿਆ ਤਾਂ ਚੋਰ ਦਾ ਮੂੰਹ ਜੁੜ ਗਿਆ ਤੇ ਰਾਣੀ ਦਾ ਨੱਕ ਕਟ ਕੇ ਉਹਦੇ ਮੂੰਹ ਵਿਚ ਰਹਿ ਗਿਆ।। ੮।।

**ਦੋਹਰਾ।। ਜਬ ਤਸਕਰ ਚੁੰਬਨ ਕਰਯੋ ਪ੍ਰਾਨ ਤਜੇ ਤਤਕਾਲ।।**
**ਨਾਕ ਕਟਯੋ ਮੁਖ ਮੈ ਰਹਯੋ ਰਾਨੀ ਭਈ ਬਿਹਾਲ।। ੯।।**

ਪਦ ਅਰਥ - ਤਸਕਰੁ=ਚੋਰ। ਤਤਕਾਲ=ਤਰੁੰਤ।

ਅਰਥ - ਚੁੰਮਣ ਲੈਂਦਿਆਂ ਹੀ ਝਟਪਟ ਚੋਰ ਨੇ ਪ੍ਰਾਣ ਤਿਆਗ ਦਿੱਤੇ, ਕਟਿਆ ਨੱਕ ਮੂੰਹ ਵਿਚ ਰਹਿ ਜਾਣ ਕਰਕੇ ਰਾਣੀ ਬਹੁਤ ਤੜਪੀ।। ੯।।

**ਚੌਪਈ।। ਨਾਕ ਕਟਾਇ ਤ੍ਰਿਯਾ ਘਰ ਆਈ।। ਜੋਰਿ ਨ੍ਰਿਪਤਿ ਕੋ ਬਾਤ ਸੁਨਾਈ।।**
**ਕਾਟ ਨਾਕ ਸ਼ਿਵ ਭੋਜਨ ਚਰਾਯੋ।। ਸੋ ਨਹਿ ਲਗਯੋ ਰੁਦ੍ਰ ਯੌ ਭਾਯੋ।। ੧੦।।**

ਪਦ ਅਰਥ - ਜੋਰਿ=ਜੋੜ ਕੇ। ਭਾਯੋ=ਚੰਗਾ ਲੱਗਾ।

********************************************************************

ਅਰਥ - ਨੱਕ ਕਟਵਾਕੇ ਰਾਣੀ ਘਰ ਆ ਗਈ ਅਤੇ ਗੱਲ ਬਣਾਕੇ ਰਾਜੇ ਨੂੰ ਦੱਸੀ ਕਿ ਮੈਂ ਆਪਣੀ ਨੱਕ ਵੱਢਕੇ ਸ਼ਿਵ ਜੀ ਦੇ ਮੰਦਰ ਚੜ੍ਹਾ ਦਿੱਤੀ ਹੈ, ਸ਼ਿਵਜੀ ਨੂੰ ਇਹ ਚੰਗਾ ਲੱਗਾ। ੧੦।

**ਪੁਨ ਸ਼ਿਵਜੂ ਯੌ ਬਚਨ ਉਚਾਰੋ।। ਚੋਰ ਬਕ੍ਰਮੈ ਨਾਕ ਤਿਹਾਰੋ।।**
**ਤੁਰਤੁ ਤਹਾਂ ਤੇ ਕਾਢ ਮੰਗੈਯੈ।।ਆਨਿ ਤ੍ਰਿਯਾ ਕੇ ਬੱਕ੍ਰ ਲਗੈਯੈ।।੧੧।।**

ਪਦ ਅਰਥ - ਬਕ੍ਰਮੈ=ਮੂੰਹ ਵਿਚ। ਆਨਿ=ਲਿਆਕੇ।

ਅਰਥ - ਫਿਰ ਸ਼ਿਵਜੀ ਇਹ ਆਦੇਸ਼ ਦਿੱਤਾ ਹੈ ਕਿ ਰਾਣੀ ਦਾ ਨੱਕ ਇਕ ਚੋਰ ਦੇ ਮੂੰਹ ਵਿਚ ਪਿਆ ਹੈ। ਉਹਨੂੰ ਛੇਤੀ ਨਾਲ ਚੋਰ ਦੇ ਮੂੰਹ ਵਿਚੋਂ ਕੱਢ ਤੇ ਲਿਆਕੇ ਰਾਣੀ ਦੇ ਮੂੰਹ ਤੇ ਲਾ ਦਿਓ।। ੧੧।।

**ਦੋਹਰਾ।। ਤਬ ਰਾਜੈ ਸੋਈ ਕਿਯੌ ਸ਼ਿਵ ਕੋ ਬਚਨ ਪਛਾਨਿ।।**
**ਤਾਕੇ ਮੁਖ ਸੋ ਕਾਢ ਕੈ ਨਾਕ ਲਾਗਯੋ ਆਨਿ।। ੧੨।। ੧।।**

ਅਰਥ - ਇਸ ਲਈ ਰਾਜੇ ਨੇ ਉਹੀ ਕੀਤਾ ਜੋ ਬਚਨ ਸ਼ਿਵ ਜੀ ਨੇ ਕਹੇ ਸਨ. ਚੋਰ ਦੇ ਮੂੰਹ ਵਿਚੋਂ ਨੱਕ ਕੱਢਕੇ ਰਾਣੀ ਦੇ ਮੂੰਹ ਤੇ ਲਾ ਦਿੱਤਾ।। ੧੨।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਹੱਤਰੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੬੯।। ੧੨੩੨।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰਿਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਉਣੱਤਰਵੀਂ ਕਥਾ ਸਮਾਪਤ।। ੬੯।। ੧੨੩੨।। ਚਲਦਾ।।

## ਚਲਿੱਤਰ ਸੱਤਰਵਾਂ

## ਕਥਾ ਚਿੱਤਰ ਪ੍ਰਭਾ

**ਚੌਪਈ।। ਏਕ ਲਹੌਰ ਸੁਨਾਰੋ ਰਹੈ।। ਅਤਿ ਤਸਕਰ ਤਾਕੋ ਜਗ ਕਹੈ।।**
**ਸ਼ਾਹੁ ਤ੍ਰਿਯਾ ਤਾਕੋ ਸੁਨਿ ਪਾਯੋ।। ਘਾਟ ਗੜਨ ਹਿਤ ਤਾਹਿ ਬੁਲਾਯੋ।। ੧।।**

ਪਦ ਅਰਥ - ਅਤਿ ਤਸਕਰ=ਵੱਡਾ ਚੋਰ।।

ਅਰਥ - ਲਾਹੌਰ ਵਿਚ ਇਕ ਸੁਨਿਆਰਾ ਰਹਿੰਦਾ ਸੀ, ਲੋਕ ਉਹਨੂੰ ਵੱਡਾ ਚੋਰ ਕਹਿੰਦੇ ਸਨ। ਸ਼ਾਹੂਕਾਰ ਦੀ ਇਸਤ੍ਰੀ ਨੇ ਉਹਦੇ ਬਾਰੇ ਸੁਣਿਆਂ, ਤਾਂ ਉਹਨੂੰ ਗਹਿਣੇ ਬਨਵਾਉਣ ਲਈ ਆਪਣੇ ਘਰ ਸਦਿਆ।। ੧।।

**ਦੋਹਰਾ।। ਚਿੱਤ੍ਰ ਪ੍ਰਭਾ ਤ੍ਰਿਯ ਸ਼ਾਹੁ ਕੀ ਜੈਮਲ ਨਾਮ ਸੁ ਨਾਰ।।**

************************************************************

**ਘਾਟ ਘੜਤ ਭਯੌ ਸੁਰਨ ਕੋ ਤਵਨ ਤ੍ਰਿਯਾ ਕੇ ਦ੍ਵਾਰ।। ੨।।**

ਅਰਥ – ਸ਼ਾਹੂਕਾਰ ਦੀ ਇਸਤ੍ਰੀ ਦਾ ਨਾਂ ਚਿੱਤਰ ਪ੍ਰਭਾ ਸੀ ਅਤੇ ਉਸ ਸੁਨਿਆਰੇ ਦਾ ਨਾਂ ਜੈਮਲ ਸੀ, ਜਿਹੜਾ ਗਹਿਣੇ ਬਨਾਉਣ ਲਈ ਉਸ ਇਸਤ੍ਰੀ ਦੇ ਦੁਆਰੇ ਤੇ ਆਇਆ ਸੀ।। ੨।।

**ਚੌਪਈ।। ਜੌਨ ਸੁਨਾਰੋ ਘਾਤ ਲਗਾਵੈ।। ਤਵਨੈ ਘਾਤ ਤ੍ਰਿਯਾ ਲਖਿ ਜਾਵੈ।।**
**ਏਕ ਉਪਾਇ ਚਲਨ ਨਹਿ ਦੇਈ।। ਗ੍ਰਿਹ ਕੋ ਧਨ ਮਮ ਹਰ ਨਹਿ ਲੇਈ।। ੩।।**

ਪਦ ਅਰਥ – ਘਾਤ=ਦਾਅ, ਛਲ। ਹਰ=ਚੁਰਾ।

ਅਰਥ – ਜਦੋਂ ਸੁਨਿਆਰਾ ਸੋਨਾਂ ਚੁਰਾਉਣ ਲਈ ਦਾਅ ਲਾਉਂਦਾ, ਇਸਤਰੀ ਉਦੋਂ ਹੀ ਜਾਣ ਜਾਂਦੀ। ਉਹ ਉਹਦੀ ਇਕ ਵੀ ਚਲਣ ਨ ਦੇਂਦੀ, ਤਾਕਿ ਉਹ ਸੋਨਾ ਚੋਰੀ ਨ ਕਰ ਲਵੇ।। ੩।।

**ਦੋਹਰਾ।। ਕੋਰਿ ਜਤਨ ਸਠ ਕਰ ਰਹਜੋ ਕਛੂ ਨ ਚਲਜੋ ਉਪਾਇ।।**
**ਆਪਨ ਸੁਤ ਕੋ ਨਾਮ ਲੈ ਰੋਦਨੁ ਕਿਯੋ ਬਨਾਇ।। ੪।।**

ਪਦ ਅਰਥ- ਰੋਦਨੁ=ਰੋਣ।

ਅਰਥ – ਕ੍ਰੋੜਾਂ ਜਤਨ ਕਰਨ ਤੇ ਵੀ ਉਹਦੀ ਇਕ ਨ ਚਲੀ, ਤਾਂ ਉਹ ਆਪਣੇ ਪੁੱਤਰ ਦਾ ਨਾਂ ਲੈਕੇ ਰੋਣ ਲਗ ਪਿਆ।। ੪।।

**ਚੌਪਈ।। ਬੰਦਨ ਨਾਮ ਪੁੱਤ੍ਰ ਹੋ ਮਰਯੋ।। ਮੇਰੇ ਸਕਲੋ ਸੁਖ ਬਿਧਿ ਹਰਯੋ।।**
**ਯੌ ਕਹਿ ਮੂੰਡ ਧਰਨਿ ਪਰ ਮਾਰਯੋ।। ਭਾਂਤਿ ਭਾਂਤਿ ਹਿਯ ਦੁਪਤ ਪੁਕਾਰਯੋ।।੫।।**

ਪਦ ਅਰਥ – ਹਰਯੋ=ਖੋਹ ਲਿਆ। ਮੂੰਡ=ਸਿਰ।

ਅਰਥ – ਮੇਰਾ ਬੰਦਨ ਨਾਂ ਦਾ ਪੁੱਤਰ ਮਰ ਗਿਆ ਹੈ, ਪਰਮਾਤਮਾ ਨੇ ਮੇਰੇ ਸਾਰੇ ਸੁੱਖ ਖੋਹ ਲਏ ਹਨ। ਇਹ ਆਖਕੇ ਉਹਨੇ ਸਿਰ ਧਰਤੀ ਤੇ ਮਾਰਿਆ ਤੇ ਕਈ ਤਰ੍ਹਾਂ ਦੇ ਖੇਖਨ ਕਰਕੇ ਵਿਰਲਾਪ ਕਰਨ ਲਗਾ।। ੫।।

**ਏਕ ਪੁੱਤ੍ਰ ਤਾਹੂ ਕੋ ਮਰਿਯੋ।। ਸੋ ਚਿਤਾਰ ਤਿਨ ਰੋਦਨ ਕਰਯੋ।।**
**ਤਬ ਹੀ ਘਾਤ ਸੁਨਾਰੇ ਪਾਯੋ।। ਨਾਲ ਬੀਚ ਕਰ ਸੁਰਨ ਚੁਰਾਯੋ।। ੬।।**

ਪਦ ਅਰਥ – ਚਿਤਾਰਿ=ਯਾਦ ਕਰਕੇ। ਰੋਦਨ=ਰੋਣਾ। ਨਾਲ=ਫੂਕ ਮਾਰਨ ਵਾਲੀ।

ਅਰਥ – ਉਹਦਾ ਇਕ ਪੁੱਤਰ ਸੀ, ਉਹ ਵੀ ਮਰ ਗਿਆ ਹੈ, ਇਹ ਸੁਣ ਇਸਤ੍ਰੀ ਭੀ ਰੋਣ ਲਗ ਗਈ। ਉਸੇ ਵੇਲੇ ਸੁਨਿਆਰੇ ਨੇ ਦਾਅ ਲਾਇਆ ਤੇ ਫੂਕਨੀ ਵਿਚ ਪਾ ਕੇ ਸੋਨਾ ਚੁਰਾ ਲਿਆ।। ੬।। (ਦ: ਗ੍ਰੰ: ਪੰਨਾ ੯੦੧)

**************************************************************
ਤਪਤ ਸਲਾਕ ਡਾਰਿ ਛਿਤ ਦਈ।। ਸੋਨਹਿ ਮਾਟੀ ਸੋ ਮਿਲਿ ਗਈ।।
ਕਹਯੋ ਨਾ ਸੁਤ ਗ੍ਰਿਹ ਭਯੇ ਹਮਾਰੈ।। ਪਾਛੇ ਮੂੰਠੀ ਛਾਰ ਕੀ ਡਾਰੈ।। ੭।।

ਪਦ ਅਰਥ - ਛਾਰ=ਸੁਆਹ।

ਅਰਥ - ਉਹਨੇ ਗਰਮ ਸੀਖ ਧਰਤੀ ਤੇ ਸੁੱਟ ਦਿੱਤੀ, ਸੋਨਾ ਮਿੱਟੀ ਵਿਚ ਮਿਲ ਗਿਆ, ਤੇ ਉਹ ਆਖਣ ਲਗਾ ਕਿ ਮੇਰੇ ਘਰ ਹੁਣ ਕੋਈ ਪੁੱਤਰ ਨਹੀਂ ਜੋ ਮੇਰੀ ਸੁਆਹ ਨੂੰ ਵੇਖੇਗਾ।। ੭।।

ਜਬ ਸੁਨਾਰ ਤ੍ਰਿਯ ਸੋ ਸੁਨਿ ਪਾਈ।। ਬਹੁ ਮੂੰਠੀ ਭਰਿ ਰਾਖਿ ਉਡਾਈ।।
ਸੁਨ ਸੁਨਾਰ ਤੇਰੇ ਸਿਰ ਮਾਹੀ।। ਜਾਕੇ ਏਕ ਪੁੱਤ੍ਰ ਗ੍ਰਿਹ ਨਾਹੀ।। ੮।।

ਪਦ ਅਰਥ - ਗ੍ਰਿਹ=ਘਰ।

ਅਰਥ - ਜਦੋਂ ਇਸਤ੍ਰੀ ਨੇ ਸੁਨਿਆਰੇ ਦੀਆਂ ਗੱਲਾਂ ਦੇ ਭੇਦ ਨੂੰ ਸਮਝ ਲਿਆ ਤਾਂ ਮੁੱਠੀਆਂ ਭਰਕੇ ਸੁਆਹ ਸੁਟਣ ਲਗੀ ਤੇ ਆਖਿਆ ਕਿ ਹੇ ਸੁਨਿਆਰੇ! ਸੁਣੋ, ਇਹ ਸੁਆਹ ਤੇਰੇ ਸਿਰ ਤੇ ਹੈ, ਕਿਉਂਕਿ ਤੇਰੇ ਘਰ ਤਾਂ ਕੋਈ ਪੁੱਤਰ ਨਹੀਂ ਹੈ।। ੮।।

ਦੋਹਰਾ।। ਪੂਤਨ ਸੌਂ ਪਤਿ ਪਾਈਯੈ ਪੂਤ ਭਿਰਤ ਰਨ ਜਾਇ।।
ਇਹ ਮਿਸ ਰਾਖਿ ਉਡਾਇ ਕੈ ਲਈ ਸੁਲਾਕ ਛਪਾਇ।। ੯।।

ਅਰਥ - ਪਤੀ ਤੋਂ ਹੀ ਪੁੱਤਰ ਪਾਈਦਾ ਹੈ, ਤੇ ਪੁੱਤਰ ਹੀ ਜੁੱਧ ਵਿਚ ਲੜਦੇ ਹਨ, ਇਸ ਤਰ੍ਹਾਂ ਸੁਆਹ ਉਡਾ ਕੇ ਉਸ ਸੁਨਿਆਰੇ ਨੇ ਸੋਨੇ ਦੀ ਸੀਖ ਲੁਕਾ ਲਈ।। ੯।।

ਚੌਪਈ।। ਤਬ ਐਸੇ ਤ੍ਰਿਯ ਬਚਨ ਉਚਾਰੇ।। ਮੋਰੇ ਪਤਿ ਪਰਦੇਸ ਪਧਾਰੇ।।
ਤਾਤੇ ਮੈ ਔਸੀ ਕੌ ਡਾਰੋ।। ਐਹੈਂ ਨ ਐਹੈਂ ਨਾਥ ਬਿਚਾਰੋ।।੧੦।।

ਪਦ ਅਰਥ - ਨਾਥ=ਮਾਲਕ।

ਅਰਥ - ਫਿਰ ਇਸਤ੍ਰੀ ਨੇ ਆਖਿਆ ਕਿ ਮੇਰਾ ਪਤੀ ਪ੍ਰਦੇਸ ਗਿਆ ਹੋਇਆ ਏ, ਇਸ ਲਈ ਮੈਂ ਧਰਤੀ ਤੇ ਔਸੀਆਂ ਪਾਕੇ (ਜੋਤਿਸ਼ ਰਾਹੀ) ਇਹ ਪਤਾ ਕਰ ਰਹੀ ਹਾਂ ਕਿ ਮੇਰਾ ਪਤੀ ਆਵੇਗਾ ਕਿ ਨਹੀਂ।। ੧੦।।

ਦੋਹਰਾ।। ਕਰ ਸੋ ਔਸੀ ਕਾਢਿ ਕੈ ਲਈ ਸੁਲਾਕ ਉਠਾਇ।।
ਹਯਾਂ ਰੋਦਨ ਕੋਊ ਕਿਨ ਕਰੋ ਕਹਿ ਸਿਰ ਧਰੀ ਬਨਾਇ।।੧੧।।

ਅਰਥ - ਇਸ ਤਰ੍ਹ ਹੱਥਾਂ ਨਾਲ ਲਕੀਰਾਂ ਕੱਢਦਿਆਂ ਉਹਨੇ ਸੋਨੇ ਦੀ ਸੀਖ ਚੁੱਕ ਲਈ ਤੇ ਆਖਿਆ ਕਿ ਇਥੇ ਰੋਣ ਧੋਣ ਦੀ ਲੋੜ ਨਹੀਂ, ਆਪਣੇ ਘਰ ਜਾਉ।। ੧੧।।

**ਚੋਰ ਸੁਨਾਰੋ ਚੁਪ ਰਹਯੋ ਕਛੂ ਨ ਬੋਲਯੋ ਜਾਇ।।
ਪਾਈ ਪਰੀ ਸੁਲਾਕ ਕਹਿ ਸੋਨਾ ਲਯੋ ਭਰਾਇ।। ੧੨।।**

ਅਰਥ - ਚੋਰ ਸੁਨਿਆਰਾ ਚੁਪ ਰਿਹਾ ਤੇ ਉਹਦੇ ਤੋਂ ਕੁਝ ਬੋਲਿਆ ਨਾ ਗਿਆ। ਇਸਤ੍ਰੀ ਨੇ ਸੀਖ ਪਈ ਹੋਈ ਮਿਲੀ ਆਖਕੇ ਸੋਨੇ ਸਮੇਤ ਲੈ ਲਈ।। ੧੨।।

**ਹਰੀ ਸੁਲਾਕ ਹਰੀ ਤ੍ਰਿਯਹਿ ਸ੍ਵਰਨ ਤੋਲਿ ਭਰਿ ਲੀਨ।
ਚਲਯੋ ਦਰਬੁ ਦੈ ਗਠਿ ਕੋ ਦੁਖਿਤ ਸੁਨਾਰੋ ਦੀਨ।। ੧੩।।**

ਅਰਥ - ਇਸ ਤਰ੍ਹਾਂ ਇਸਤ੍ਰੀ ਨੇ ਸੋਨੇ ਭਰੀ ਉਹ ਸੀਖ ਲੈ ਲਈ ਤੇ ਸੁਨਿਆਰਾ ਆਪਣੀ ਗਠੜੀ ਦਾ ਧਨ ਦੇਕੇ ਦੁਖੀ ਹੋ ਕੇ ਚਲਾ ਗਿਆ।। ੧੩।।

**ਛਲ ਰੂਪ ਛੈਲੀ ਸਦਾ ਛਕੀ ਰਹਤ ਛਿਤ ਮਾਹਿ।।
ਅਛਲ ਛਲਤ ਛਿਤਪਤਿਨ ਕੌ ਛਲੀ ਕੌਨ ਤੇ ਜਾਹਿ।। ੧੪।। ੧।।**

ਅਰਥ - ਇਸ ਦੁਨੀਆਂ ਵਿਚ ਛਲ ਰੂਪੀ ਇਸਤ੍ਰੀ ਸਦਾਂ ਸੁਖੀ ਰਹਿੰਦੀ ਹੈ, ਜੋ ਧਰਤੀ ਦੇ ਰਾਜਿਆਂ ਨੂੰ ਛਲ ਲੈਂਦੀ ਹੈ, ਇਹ ਅਛਲ ਭਲਾ ਕਿਸ ਤੋਂ ਛਲੀ ਜਾ ਸਕਦੀ ਹੈ।। ੧੪।। ੧।।

ਇਤਿ ਸ੍ਰੀ ਚਰਿਤ੍ਰ ਪਖ਼ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਰੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੭੦।। ੧੨੪੬।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਸਤਰਵੀਂ ਕਥਾ ਸਮਾਪਤ।। ੭੦।। ੧੨੪੬।। ਚਲਦਾ।।

## ਚਲਿੱਤਰ ਇਕੱਤਰਵਾਂ

## ਕਥਾ ਸਿਰਮੌੜ ਦਾ ਰਾਜਾ

**ਦੋਹਰਾ।। ਨਗਰ ਪਾਵਟਾ ਬਹੁ ਬਸੈ ਸਾਰਮੌਰ ਕੇ ਦੇਸ।।
ਜਮੁਨਾ ਨਦੀ ਨਿਕਟਿ ਬਹੈ ਜਨੁਕ ਪੁਰੀ ਅਲਿਕੇਸ।। ੧।।**

ਪਦ ਅਰਥ - ਸਾਰਮੌਰ=ਦੂਨ ਦੇਸ। ਅਲਿਕੇਸ=ਕੁਬੇਰ ਦੇਵਤੇ ਦੀ ਪੁਰੀ।

ਅਰਥ - ਸਿਰਮੌਰ ਦੇਸ ਵਿਚ ਪਾਉਂਟਾ ਨਗਰ ਵਸਦਾ ਹੈ, ਜਿਹਦੇ ਕੋਲੋਂ ਜਮਨਾ ਨਦੀ ਵਹਿੰਦੀ ਹੈ, ਉਹ ਕੁਬੇਰ ਦੇਵਤੇ ਦੀ ਪੁਰੀ ਵਾਂਗ ਸੁੰਦਰ ਸੀ।। ੧।।

**ਨਦੀ ਜਮੁਨ ਦੇ ਤੀਰ ਮੈਂ ਤੀਰਥ ਮੁਚਨ ਕਪਾਲ।।**

**************************************************************
## ਨਗਰ ਪਾਂਵਟਾ ਛੋਰਿ ਹਮ ਆਏ ਤਹਾਂ ਉਤਾਲ।। ੨।।

ਪਦ ਅਰਥ - ਤੀਰ=ਕਿਨਾਰੇ।

ਅਰਥ - ਜਮਨਾ ਨਦੀ ਦੇ ਕੰਢੇ ਕਪਾਲ ਮੋਚਨ ਨਾਂ ਦਾ ਤੀਰਥ ਹੈ। ਪਾਉਂਟਾ ਨਗਰ ਛੱਡਕੇ ਅਸੀਂ ਇਥੇ ਆ ਗਏ।। ੨।।

## ਚੌਪਈ।। ਖਿਲਤ ਅਖੇਟਕ ਸੂਕਰ ਮਾਰੇ।। ਬਹੁਤੇ ਮ੍ਰਿਗ ਔਰੈ ਹਨਿ ਡਾਰੇ।।
## ਪੁਨਿ ਤਿਹ ਠਾਂ ਕੌ ਹਮ ਮਗੁ ਲੀਨੋ।। ਵਾ ਤੀਰਥ ਕੇ ਦਰਸ਼ਨ ਕੀਨੋ।। ੩।।

ਪਦ ਅਰਥ - ਅਖੇਟਕ=ਸ਼ਿਕਾਰ। ਸੂਕਰ=ਸੂਰ।

ਅਰਥ - ਸ਼ਿਕਾਰ ਖੇਡਦਿਆਂ ਇਥੇ ਬਹੁਤ ਹਿਰਨ ਤੇ ਸੂਰ ਮਾਰੇ। ਫਿਰ ਅਸਾਂ ਉਸ ਸਥਾਨ ਦਾ ਰਾਹ ਲਿਆ ਤੇ ਉਸ ਤੀਰਥ ਦੇ ਦਰਸ਼ਨ ਕੀਤੇ।। ੩।।

## ਦੋਹਰਾ।। ਤਹਾ ਹਮਾਰੇ ਸਿਖਯ ਸਭ ਅਮਿਤ ਪਹੂੰਚੇ ਆਇ।।
## ਤਿਨੈ ਦੈਨ ਕੋ ਚਾਹਿਯੈ ਜੋਰਿ ਭਲੋ ਸਿਰਪਾਇ।। ੪।।

ਅਰਥ - ਉਥੇ ਸਾਡੇ ਅਨੇਕਾਂ ਸਿਖ-ਸੇਵਕ ਆ ਪਹੁੰਚੇ, ਉਹਨਾਂ ਨੂੰ ਸਿਰੋਪੇ ਦੇਣ ਵਾਸਤੇ ਪਗਾਂ ਦੇ ਕਪੜੇ ਦੀ ਲੋੜ ਸੀ।

## ਨਗਰ ਪਾਂਵਟੇ ਬੂਰਿਯੈ ਪਠਏ ਲੋਕ ਬੁਲਾਇ।।
## ਏਕ ਪਾਗ ਪਾਈ ਨਹੀ ਨਿਹਫਲ ਪਹੁਚੇ ਆਇ।। ੫।।

ਅਰਥ - ਲੋਕਾਂ ਨੂੰ ਸੱਦ ਕੇ ਪਾਉਂਟੇ ਸ਼ਹਿਰ ਵਿਚ ਭੇਜਿਆ ਗਿਆ, ਪਰ ਉਥੋਂ ਇਕ ਭੀ ਪੱਗ ਨਾ ਮਿਲੀ, ਤੇ ਲੋਕ ਅਸਫਲ ਹੀ ਵਾਪਿਸ ਪਹੁੰਚ ਗਏ।। ੫।।

## ਚੌਪਈ।।ਮੋਲਹਿ ਏਕ ਪਾਗ ਨਹਿ ਪਾਈ।।ਤਬ ਮਸਲਤਿ ਹਮ ਜਿਯਹਿ ਬਨਾਈ।।
## ਜਾਹਿ ਇਹਾਂ ਮੂਤਤਿ ਲਖਿ ਪਾਵੋ।। ਤਾ ਕੀ ਛੀਨ ਪਗਰਿਯਾ ਲਜਾਵੋ।। ੬।।

ਅਰਥ - ਮੁੱਲ ਖਰੀਦਣ ਤੇ ਵੀ ਜਦੋਂ ਇਕ ਵੀ ਪੱਗ ਨਾ ਮਿਲੀ ਤਾਂ ਅਸਾਂ ਇਕ ਵਿਉਂਤ ਸੋਚੀ ਕਿ ਜਿਹੜਾ ਵੀ ਇਥੇ ਪਿਸ਼ਾਬ ਕਰਦਾ ਦਿਸ ਪਵੇ, ਉਹਦੀ ਪੱਗ ਲਾਹਕੇ ਲੈ ਆਵੋ।। ੬।।

## ਜਬ ਪਯਾਦਨ ਐਸੇ ਸੁਨਿ ਪਾਯੋ।। ਤਿਹੀ ਭਾਂਤਿ ਮਿਲਿ ਸਭਨ ਕਮਾਯੋ।।
## ਜੋ ਮਨਮੁਖ ਤੀਰਥ ਤਿੱਹ ਆਯੋ।। ਪਾਗ ਬਿਨਾਂ ਕਰਿ ਤਾਂਹਿ ਪਠਾਯੋ।। ੭।।

ਅਰਥ - ਜਦੋਂ ਸਿਪਾਹੀਆਂ ਨੇ ਇਸ ਤਰ੍ਹਾਂ ਸੁਣਿਆਂ ਤਾਂ ਸਾਰਿਆਂ ਮਿਲਕੇ ਉਸੇ ਤਰ੍ਹਾਂ ਹੀ

ਕੀਤਾ। ਜਿਹੜਾ ਵੀ ਭੈੜਾ ਵਿਅਕਤੀ ਇਸ ਤੀਰਥ ਤੇ ਆਇਆ, ਉਹਨੂੰ ਪੱਗ ਤੋਂ ਬਿਨਾਂ ਕਰਕੇ ਭੇਜ ਦਿੱਤਾ ਗਿਆ।। ੭।। (ਦ: ਗ੍ਰੰ: ਪੰਨਾ ੯੦੨)

**ਦੋਹਰਾ।। ਰਾਤਿ ਬੀਚ ਕਰਿ ਆਠ ਸੈ ਪਗਰੀ ਲਈ ਉਤਾਰਿ।।**
**ਆਨਿ ਤਿਨੈ ਹਮ ਦੀਹ ਮੈ ਧੋਵਨਿ ਦਈ ਸੁਧਾਰਿ।। ੮।।**

ਪਦ ਅਰਥ – ਸੁਧਾਰਿ=ਸੁਧਾਰ ਲਈ।

ਅਰਥ – ਇਕੋ ਹੀ ਰਾਤ ਵਿਚ ਅਠ ਸੌ ਪੱਗਾਂ ਲਾਹ ਲਈਆਂ, ਉਹਨਾਂ ਲਿਆ ਕੇ ਸਾਨੂੰ ਦਿਤੀਆਂ, ਤਾਂ ਉਹਨਾਂ ਨੂੰ ਧੋਕੇ ਸਾਫ ਕਰ ਲਿਆ ਗਿਆ।। ੮।।

**ਚੌਪਈ।। ਪ੍ਰਾਤ ਲੇਤ ਸਭ ਧੋਇ ਮਗਾਈ।। ਸਭ ਹੀ ਸਿਖਜਨ ਕੋ ਬੰਧਵਾਈ।।**
**ਬਚੀ ਸੁ ਬੇਚਿ ਤੁਰਤੁ ਤਹੱ ਲਈ।। ਬਾਕੀ ਬਚੀ ਸਿਪਾਹਿਨ ਦਈ।। ੯।।**

ਅਰਥ – ਸਵੇਰੇ ਉਹ ਸਾਰੀਆਂ ਧੋਤੀਆਂ ਹੋਈਆਂ (ਪੱਗਾਂ) ਮੰਗਵਾਈਆਂ ਤੇ ਸਾਰੇ ਸਿਖਾਂ ਨੂੰ ਬੰਨ੍ਹਵਾ ਦਿੱਤੀਆਂ। ਜੋ ਬਚ ਗਈਆਂ, ਉਹਨਾਂ ਨੂੰ ਛੇਤੀ ਵੇਚ ਦਿੱਤਾ ਗਿਆ, ਜੋ ਬਾਕੀ ਬਚੀਆਂ ਉਹ ਸਿੱਖ ਸਿਪਾਹੀਆਂ ਨੂੰ ਵੰਡ ਦਿੱਤੀਆਂ।। ੯।।

**ਦੋਹਰਾ।। ਬਟਿਕੈ ਪਗਰੀ ਨਗਰ ਕੋ ਜਾਤ ਭਏ ਸੁਖ ਪਾਇ।।**
**ਭੇਦ ਮੂਰਖਨ ਨਾ ਲਹਯੋ ਕਹਾ ਗਯੋ ਕਰਿ ਰਾਇ।। ੧੦।। ੧।।**

ਪਦ ਅਰਥ – ਰਾਇ = ਰਾਜਾ।

ਅਰਥ-ਪੱਗਾਂ ਦੇ ਪੈਸੇ ਵਟਕੇ ਸੁਖੀ ਸੁਖੀ ਆਪਣੇ ਨਗਰ ਨੂੰ ਚਲੇ ਗਏ। ਇਸ ਤਰ੍ਹਾਂ ਮੂਰਖਾਂ ਨੇ ਭੇਦ ਨੂੰ ਨਾਂ ਸਮਝਿਆ ਕਿ ਇਹ ਰਾਜਾ ਕੀ ਕਰ ਗਿਆ ਹੈ।। ੧੦।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਹੱਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੭੧।। ੧੨੫੬।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਇਕੱਤਰਵੀਂ ਕਥਾ ਸਮਾਪਤ।। ੭੧।। ੧੨੫੬।। ਚਲਦਾ।।

## ਚਲਿੱਤਰ ਬਹੱਤਰਵਾਂ

## ਕਥਾ ਗੁਜਰਾਤ ਦਾ ਸ਼ਾਹੂਕਾਰ

**ਦੋਹਰਾ।। ਰਾਜਾ ਏਕ ਪਹਾਰ ਕੋ ਚਿਤ੍ਰਨਾਥ ਤਿਹ ਨਾਮ।।**

************************************************************
# ਤਾਕੋ ਜਨ ਸਭ ਦੇਸ ਕੇ ਜਪਤ ਆਠਹੂੰ ਜਾਮ।। ੧।।

ਪਦ ਅਰਥ - ਪਹਾਰ=ਪਹਾੜ।। ਜਪਤ=ਯਾਦ ਕਰਦੇ।

ਅਰਥ - ਚਿੱਤਰਨਾਥ ਨਾਂ ਦਾ ਇਕ ਪਹਾੜੀ ਰਾਜਾ ਸੀ। ਸਾਰੇ ਦੇਸ ਦੇ ਲੋਕ ਅੱਠੇ ਪਹਿਰ ਉਹਨੂੰ ਯਾਦ ਕਰਦੇ ਸਨ।। ੧।।

# ਇੰਦ੍ਰਮੁਖੀ ਰਾਨੀ ਰਹੈ ਤਾ ਕੇ ਰੂਪ ਅਨੂਪ।।
# ਸਚੀ ਜਾਨਿ ਕਰਿ ਜਕਰਹੈ ਜਾਹਿ ਆਪੁ ਪੁਰਹੂਤ।। ੨।।

ਅਰਥ - ਉਹਦੀ ਰਾਣੀ ਇੰਦਰਮੁਖੀ ਬੜੇ ਸੁੰਦਰ ਰੂਪ ਵਾਲੀ ਸੀ, ਉਹ ਇੰਦਰ ਦੀ ਪਤਨੀ ਦੇ ਸਮਾਨ ਸੁੰਦਰ ਸੀ, ਉਹਨੂੰ ਵੇਖਕੇ ਇੰਦਰ ਵੀ ਹੈਰਾਨ ਹੋ ਜਾਂਦਾ ਸੀ।। ੨।।

# ਚੌਪਈ।। ਨ੍ਰਿਪ ਪੁਰ ਤਰੈ ਨਦੀ ਇਕ ਬਹੈ।। ਚੰਦ੍ਰਭਗਾ ਤਾਕੋ ਜਗ ਕਹੈ।।
# ਤਟ ਟੀਲ ਪੈ ਮਹਲ ਉਸਾਰੇ।। ਜਨੁ ਬਿਸਕਰਮੈ ਕਰਨ ਸੁਧਾਰੇ।। ੩।।

ਪਦ ਅਰਥ - ਨ੍ਰਿਪ=ਰਾਜਾ। ਤਟ=ਕੰਢੇ ਉਤੇ। ਕਰਨ=ਹੱਥਾਂ ਨਾਲ।

ਅਰਥ - ਰਾਜੇ ਦੇ ਨਗਰ ਵਿਚੋਂ ਇਕ ਨਦੀ ਵਹਿੰਦੀ ਸੀ, ਜਿਸ ਦਾ ਨਾਂ ਸੰਸਾਰ ਵਿਚ ਚੰਦ੍ਰ ਭਗਾ ਸੀ, ਉਹਦੇ ਕੰਢੇ ਉਤੇ ਇਤਨੇ ਸੁੰਦਰ ਮਹੱਲ ਬਣਾਏ ਗਏ ਸਨ, ਜਿਵੇਂ ਵਿਸ਼ਕ੍ਰਮਾਂ ਨੇ ਆਪਣੇ ਹੱਥਾਂ ਨਾਲ ਬਣਾਏ ਹੋਣ।। ੩।।

# ਦੋਹਰਾ।। ਗਹਿਰੋ ਜਾਕੋ ਜਲ ਰਹੈ ਜਾ ਸਮ ਨਦੀ ਨ ਆਨ।।
# ਡਰਤ ਤੈਰਿ ਕੋਊ ਨ ਸਕੈ ਲਾਗਤ ਸਿੰਧੁ ਸਮਾਨ।। ੪।।

ਅਰਥ - ਉਸ ਨਦੀ ਦਾ ਪਾਣੀ ਡੂੰਘਾ ਸੀ, ਉਹਦੇ ਵਰਗੀ ਹੋਰ ਕੋਈ ਨਦੀ ਨਹੀਂ ਸੀ। ਡਰ ਦੇ ਮਾਰੇ ਉਹਨੂੰ ਤਰ ਕੇ ਕੋਈ ਪਾਰ ਨਹੀਂ ਕਰ ਸਕਦਾ ਸੀ, ਕਿਉਂਕਿ ਉਹ ਸਮੁੰਦਰ ਵਰਗੀ ਲਗਦੀ ਸੀ।। ੪।।

# ਸ਼ਾਹੁ ਏਕ ਗੁਜਰਾਤ ਕੋ ਘੋਰਾ ਬੇਚਨ ਕਾਜ।।
# ਚਲਿ ਆਯੋ ਤਿਹੱ ਠਾਂ ਜਹਾਂ ਚਿੱਤ੍ਰਨਾਥ ਮਹਾਰਾਜ।। ੫।।

ਅਰਥ - ਗੁਜਰਾਤ ਸ਼ਹਿਰ ਦਾ ਇਕ ਸ਼ਾਹੂਕਾਰ ਘੋੜੇ ਵੇਚਣ ਦਾ ਕੰਮ ਕਰਦਾ ਸੀ, ਉਹ ਚਿੱਤ੍ਰਨਾਥ ਕੋਲ ਚਲਕੇ ਆ ਗਿਆ।। ੫।।

# ਰੂਪ ਅਨੂਪਮ ਸ਼ਾਹੁ ਕੋ ਜੌਨ ਲਖੈ ਨਰ ਨਾਰਿ।।

**************************************************************

## ਧਨ ਆਪਨ ਕੀ ਕਜਾ ਚਲੀ ਤਨ ਮਨ ਡਾਰਹਿ ਵਾਰ।। ੬।।

**ਅਰਥ** - ਸ਼ਾਹੂਕਾਰ ਦਾ ਸੁੰਦਰ ਰੂਪ ਵੇਖਕੇ ਹਰ ਨਰ ਨਾਰੀ ਧਨ ਤਾਂ ਕੀ ਆਪਣਾ ਤਨ ਮਨ ਵੀ ਕੁਰਬਾਨ ਕਰਨ ਲਗੇ।। ੬।।

## ਚੌਪਈ।। ਏਕ ਤ੍ਰਿਯਹਿ ਵਹੁ ਸ਼ਾਹਿ ਨਿਹਾਰਜੋ।। ਇੰਦ੍ਰਮੁਖੀ ਕੇ ਨਿਕਟ ਉਚਾਰਜੋ।।
## ਐਸੋ ਪੁਰਖੁ ਭੋਗ ਕੋ ਪੈਯੈ।। ਪ੍ਰਾਨ ਸਹਿਤ ਤਾਕੇ ਬਲਿ ਜੈਯੈ।। ੭।।

**ਪਦ ਅਰਥ** - ਨਿਹਾਰਜੋ=ਵੇਖਿਆ। ਉਚਾਰਯੋ=ਦਸਿਆ।

**ਅਰਥ** - ਇਕ ਇਸਤ੍ਰੀ ਨੇ ਉਸ ਸ਼ਾਹੂਕਾਰ ਨੂੰ ਵੇਖਿਆ ਤੇ ਇੰਦਰ ਮੁਖੀ ਨੂੰ ਕਹਿਣ ਲਗੀ ਕਿ ਜੇ ਐਸਾ ਮਨੁਖ ਭੋਗ ਲਈ ਮਿਲ ਜਾਏ ਤਾਂ ਉਹਦੇ ਉਤੋਂ ਪ੍ਰਾਣ ਕੁਰਬਾਨ ਕਰ ਦਿਤੇ ਜਾਣ।। ੭।।

## ਸੁਨੁ ਰਾਨੀ ਤਿਹ ਬੋਲਿ ਪਠੈਯੈ।। ਮੈਨ ਭੋਗ ਤਿਹ ਸਾਥ ਕਮੈਯੈ।।
## ਤੁਮ ਤੇ ਤਾਕੋ ਜੋ ਸੁਤ ਹੋ ਹੈ।। ਤਾ ਕੇ ਰੂਪ ਤੁਲਿ ਕਹ ਕੋ ਹੈ।। ੮।।

**ਅਰਥ** - ਹੇ ਰਾਣੀ! ਸੁਣੋ, ਉਹਨੂੰ ਬੁਲਾਓ ਤੇ ਉਹਦੇ ਨਾਲ ਭੋਗ ਕਰੋ। ਤੁਹਾਡੇ ਤੇ ਉਹਦੇ ਤੋਂ ਜੋ ਪੁੱਤਰ ਹੋਵੇਗਾ, ਉਹਦੇ ਵਰਗਾ ਸੁੰਦਰ ਕੋਈ ਨਹੀਂ ਹੋ ਸਕੇਗਾ।। ੮।।

## ਤਾਕੋ ਜੋ ਇਸਤ੍ਰੀ ਲਖਿ ਪੈਹੈ।। ਬਹੁਰਿ ਆਪਨੇ ਧਾਮ ਨ ਜੈਹੈ।।
## ਤਾਹੀ ਪੈ ਆਸ਼ਿਕ ਹ੍ਵੈ ਰਹਿ ਹੈ।। ਰਾਮ ਨਾਮ ਕੋ ਜਯੋ ਨਿਤ ਕਹਿ ਹੈ।। ੯।।

**ਅਰਥ** - ਉਹਨੂੰ ਜੋ ਇਸਤ੍ਰੀ ਵੇਖੇਗੀ, ਉਹ ਫਿਰ ਆਪਣੇ ਘਰ ਨਹੀਂ ਜਾਵੇਗੀ। ਜਿਸ ਤਰ੍ਹਾਂ ਰਾਮ ਦੇ ਨਾਮ ਨੂੰ ਰੋਜ਼ ਯਾਦ ਕੀਤਾ ਜਾਂਦਾ ਹੈ, ਇਸ ਤਰ੍ਹਾਂ ਤੁਹਾਡੇ ਪੁੱਤਰ ਨੂੰ ਭੀ ਯਾਦ ਕਰੇਗੀ।। ੯।।

## ਦੋਹਰਾ।। ਤਵ ਸੁਤ ਕੋ ਜੋ ਇਸਤ੍ਰੀ ਨੈਕੁ ਨਿਹਰਿ ਹੈ ਨਿੱਤ।।
## ਸ੍ਰੀ ਰਾਘਵ ਕੇ ਨਾਮ ਜਯੋਂ ਸਦਾ ਸੰਭਰਿ ਹੈਂ ਚਿੱਤ।। ੧੦।।

**ਅਰਥ** - ਤੁਹਾਡੇ ਪੁੱਤਰ ਨੂੰ ਜੋ ਭੀ ਇਸਤ੍ਰੀ ਜ਼ਰਾ ਵੀ ਦੇਖੇਗੀ, ਉਹ ਸ੍ਰੀ ਰਾਮ ਨਾਮ ਦੀ ਤਰ੍ਹਾਂ ਉਹਨੂੰ ਮਨ ਵਿਚ ਸੰਭਾਲ ਕੇ ਰਖੇਗੀ।। ੧੦।।

## ਚੌਪਈ।। ਜਬ ਰਾਨੀ ਐਸੇ ਸੁਨੁ ਪਾਯੋ।। ਬੋਲਿ ਸ਼ਾਹੁ ਕੋ ਧਾਮ ਪਠਾਯੋ।।
## ਭਾਂਤਿ ਭਾਂਤਿ ਆਸਨ ਤਿਹ ਦੀਨੋ।। ਉਰ ਅਪਨੇ ਤੇਂ ਜੁਦਾ ਨ ਕੀਨੋ।। ੧੧।।

**ਅਰਥ** - ਜਦੋਂ ਰਾਣੀ ਨੇ ਇਹ ਸੁਣਿਆਂ ਤਾਂ ਸ਼ਾਹੂਕਾਰ ਨੂੰ ਘਰ ਬੁਲਾਇਆ, ਉਹਨੂੰ ਕਈ ਤਰ੍ਹਾਂ ਦੇ ਸੁਖ ਅਰਾਮ ਦਿੱਤੇ ਤੇ ਉਹਨੂੰ ਆਪਣੇ ਹਿਰਦੇ ਤੋਂ ਵੱਖ ਨਾ ਕੀਤਾ।। ੧੧।। (ਦ: ਗ੍ਰੰ: ਪੰਨਾ ੯੦੩)

**********************************************************

**ਦੋਹਰਾ।। ਤਬ ਲਗ ਰਾਜਾ ਤੁਰਤੁ ਹੀ ਧਾਮ ਗਯੋ ਤਿਹ ਆਇ।।**
**ਚਾਰਿ ਮਮਟਿ ਯਹਿ ਤਹ ਦਯੋ ਸ਼ੋਕ ਹ੍ਰਿਦੈ ਉਪਜਾਇ।। ੧੨।।**

ਪਦ ਅਰਥ - ਧਾਮ=ਘਰ।

ਅਰਥ - ਉਸ ਦਿਨ ਰਾਜਾ ਵੀ ਛੇਤੀ ਹੀ ਘਰ ਆ ਗਿਆ, ਰਾਣੀ ਨੇ ਮਨ ਤੋਂ ਦੁਖੀ ਹੋਕੇ ਸ਼ਾਹੂਕਾਰ ਨੂੰ ਚਾਰ ਡੰਡੇ ਮਾਰੇ।। ੧੨।।

**ਦੋਸੈ ਗਜ ਦੋ ਬੈਰਕੈਂ ਲੀਨੀ ਸ਼ਾਹੁ ਮੰਗਾਇ।।**
**ਬਡੀ ਧੁਜਨ ਸੌ ਬਾਂਧਿਕੈ ਬਾਂਧੀ ਭੁਜਨ ਬਨਾਇ।। ੧੩।।**

ਪਦ ਅਰਥ - ਦੋ ਸੈ=ਦੋ ਸੌ। ਭੁਜਨ=ਬਾਹਾਂ।

ਅਰਥ - ਸ਼ਾਹ ਨੇ ਕਿਲ੍ਹੇ ਵਿਚੋਂ ਨਿਕਲਨ ਵਾਸਤੇ ਦੋ ਬਾਂਸ ਮੰਗਵਾਏ ਤੇ ਵੱਡੀਆਂ ਵੱਡੀਆਂ ਝੰਡੀਆਂ ਦੇ ਨਾਲ ਘੁੱਟ ਕੇ ਬਾਹਵਾਂ ਬੰਨ ਲਈਆਂ।। ੧੩।।

**ਰੂੰਈ ਮਨਿਕ ਮੰਗਾਇਕੈ ਅੰਗ ਲਈ ਲਪਟਾਇ।।**
**ਬਾਂਧਿ ਘੋਘਰੋ ਪਵਨ ਲਖਿ ਕੂਦਤ ਭਯੋ ਰਿਸਾਇ।। ੧੪।।**

ਪਦ ਅਰਥ - ਮਨਿਕ=ਮਣ ਕੁ। ਲਪਟਾਹਿ=ਲਪੇਟ ਲਈ। ਘੋਘਰੋ=ਤੂੰਬੇ।

ਅਰਥ - ਮਣ ਦੇ ਕਰੀਬ ਰੂੰ ਮੰਗਵਾਕੇ ਸਰੀਰ ਤੇ ਲਪੇਟ ਲਿਆ ਤੇ ਰੂੰ ਦੇ ਤੂੰਬੇ ਬੰਨ੍ਹ ਕੇ ਹਵਾ ਦਾ ਰੁਖ ਵੇਖਕੇ ਕਿਲ੍ਹੇ ਤੋਂ ਬਾਹਰ ਕੁਦ ਪਿਆ।। ੧੪।।

**ਚੌਪਈ।। ਜਜੋਂ ਜਜੋਂ ਪਵਨ ਝਲਾਤੇ ਆਵੈ।। ਧੀਮੈਂ ਧੀਮੈਂ ਤਰਕਹਂ ਜਾਵੈ।।**
**ਦੂਹੂੰ ਬੈਰਕਨ ਸ਼ਾਹ ਉਡਾਰਜੋ।। ਗਹਿਰੀ ਨਦੀ ਬਿਖੈ ਲੈ ਡਾਰਜੋ।। ੧੫।।**

ਅਰਥ - ਜਿਉਂ ਹਵਾ ਦਾ ਬੁਲ੍ਹਾ ਆਉਂਦਾ, ਉਹ ਹੌਲੀ ਹੌਲੀ ਖਿਸਕਦਾ ਜਾਂਦਾ, ਦੋਹਾਂ ਬਾਂਸਾਂ ਨੇ ਸ਼ਾਹੂਕਾਰ ਨੂੰ ਚੁੱਕ ਲਿਆ ਤੇ ਡੂੰਘੀ ਨਦੀ ਵਿਚ ਲਿਆ ਕੇ ਸੁੱਟ ਦਿੱਤਾ।। ੧੫।।

**ਘੂੰਘਰਨ ਜੋਰ ਨਦੀ ਨਰ ਤਰਯੋ।। ਧੁਜਨ ਹੇਤ ਤਹ ਹੁਤੋ ਉਬਰਯੋਂ।।**
**ਰੂੰਈ ਤੇ ਕਛੁ ਚੋਟ ਨ ਲਾਗੀ।। ਪ੍ਰਾਨ ਬਚਾਇ ਗਯੋ ਬਡਭਾਗੀ।। ੧੬।।**

ਅਰਥ - ਤੂੰਬਿਆਂ ਦੇ ਜ਼ੋਰ ਨਾਲ ਉਹ ਨਦੀ ਵਿਚ ਤਰਦਾ ਰਿਹਾ ਅਤੇ ਬਾਂਸਾਂ ਦੇ ਸਹਾਰੇ ਉਹ ਪਾਰ ਹੋ ਗਿਆ। ਰੂੰ ਦੇ ਕਾਰਣ ਉਹਨੂੰ ਕੋਈ ਭੀ ਸੱਟ ਨਾ ਲਗੀ ਤੇ ਇਸ ਤਰ੍ਹਾਂ ਉਹ ਕਿਸਮਤ ਦੇ ਧਨੀ ਨੇ ਪ੍ਰਾਣ ਬਚਾ ਲਏ।। ੧੬।।

**ਦੋਹਰਾ।। ਜਬ ਤਾਕੋ ਜੀਵਤ ਸੁਨ੍ਯੋ ਰਾਨੀ ਸ੍ਰਵਨਨ ਮਾਹਿ।।**
**ਯਾ ਦਿਨ ਸੋ ਸੁਖ ਜਗਤ ਮੈਂ ਕਹਜੋ ਕਹੂੰ ਕੋਊ ਨਾਹਿ।। ੧੭।।**

ਅਰਥ - ਜਦੋਂ ਰਾਣੀ ਨੇ ਉਹਨੂੰ ਕੰਨਾਂ ਨਾਲ ਜਿਉਂਦਿਆਂ ਸੁਣਿਆ ਤਾਂ ਉਸ ਦਿਨ ਉਸਨੂੰ ਸੰਸਾਰ ਵਿਚ ਸੁਖ ਦੇਣ ਵਾਲੀ ਹੋਰ ਕੋਈ ਖਬਰ ਨਹੀਂ ਸੀ।। ੧੭।।

**ਚੌਪਈ।। ਕੂਦਿ ਸ਼ਾਹੁ ਜੋ ਪ੍ਰਾਨ ਬਚਾਯੋ।। ਤਿਨ ਰਾਜੈ ਕਛੁ ਭੇਦ ਨ ਪਾਯੋ।।**
**ਤਬ ਰਾਨੀ ਧੀਰਜ ਮਨ ਭਯੋ।। ਚਿਤ ਜੁ ਹੁਤੋ ਸਕਲ ਭ੍ਰਮ ਗਯੋ।। ੧੮।। ੧।।**

ਅਰਥ - ਸ਼ਾਹੂਕਾਰ ਨੇ ਕਿਸ ਤਰ੍ਹਾਂ ਕੁਦ ਕੇ ਪ੍ਰਾਣ ਬਚਾਏ, ਇਸ ਭੇਦ ਨੂੰ ਰਾਜਾ ਕੁਝ ਨਾ ਜਾਣ ਸਕਿਆ ਤੇ ਰਾਨੀ ਦੇ ਮਨ ਵਿਚ ਧੀਰਜ ਆਇਆ ਤੇ ਉਹਦੇ ਮਨ ਦਾ ਸਾਰਾ ਭਰਮ ਦੂਰ ਹੋ ਗਿਆ।। ੧੮।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਹੱਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੭੨।। ੧੨੭੪।। ਅਫ਼ਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਬਹੱਤਰਵੀਂ ਕਥਾ ਸਮਾਪਤ।। ੭੨।। ੧੨੭੪।। ਚਲਦਾ।।

## ਚਲਿੱਤਰ ਤਿਹੱਤਰਵਾਂ

## ਕਥਾ ਪੁਹਪਵਤੀ

**ਦੋਹਰਾ।। ਬਜਵਾਰੇ ਬਨਿਯਾ ਰਹੈ ਕੇਵਲ ਤਾ ਕੋ ਨਾਮ।।**
**ਨਿਸੁ ਦਿਨ ਕਰੈ ਪਠਾਨ ਕੇ ਗ੍ਰਿਹ ਕੋ ਸਗਰੋ ਕਾਮ।। ੧।।**

ਪਦ ਅਰਥ - ਬਜਵਾਰੇ=ਸ਼ਹਿਰ ਦਾ ਨਾਂ।

ਅਰਥ - ਬਜਵਾਰੇ ਸ਼ਹਿਰ ਵਿਚ ਕੇਵਲ ਨਾਂ ਦਾ ਇਕ ਬਾਣੀਆਂ ਰਹਿੰਦਾ ਸੀ, ਉਹ ਰਾਤ ਦਿਨ ਪਠਾਨ ਦੇ ਘਰ ਦਾ ਸਾਰਾ ਕੰਮ ਕਰਦਾ ਸੀ।। ੧।।

**ਚੌਪਈ।। ਸੁੰਦਰ ਤ੍ਰਿਯ ਤਾਕੈ ਗ੍ਰਿਹ ਰਹੈ।। ਪੁਹਪਵਤੀ ਤਾਕੋ ਜਗ ਕਹੈ।।**
**ਬਾਂਕੇ ਸੰਗ ਨੇਹੁ ਤਿਨ ਲਾਯੋ।। ਕੇਵਲ ਕੋ ਚਿਤ ਤੇ ਬਿਸਰਾਯੋ।। ੨।।**

ਪਦ ਅਰਥ - ਬਾਂਕੇ=ਗਭਰੂ। ਬਿਸਰਾਯੋ=ਭੁਲਾ ਦਿਤਾ।

ਅਰਥ - ਉਸ ਦੇ ਘਰ ਸੁੰਦਰ ਇਸਤ੍ਰੀ ਸੀ, ਜਿਸਦਾ ਨਾਂ ਪੁਹਪਵਤੀ ਸੀ। ਉਹਨੇ ਇਕ ਗਭਰੂ ਨਾਲ ਪ੍ਰੇਮ ਕਰ ਲਿਆ ਤੇ ਕੇਵਲ ਨੂੰ ਮਨ ਤੋਂ ਭੁਲਾ ਦਿੱਤਾ।। ੨।।

*****************************************************
ਦੋਹਰਾ।। ਏਕ ਦਿਵਸ ਕੇਵਲ ਗਯੋ ਗ੍ਰਿਹ ਕੋ ਕੌਨੈ ਕਾਜ।।
ਦੇਖੈ ਕਜਾ ਨਿਜੁ ਤ੍ਰਿਯ ਭਏ ਬਾਂਕੋ ਰਹਯੋ ਬਿਰਾਜ।। ੩।।

ਅਰਥ - ਇਕ ਦਿਨ ਕੇਵਲ ਘਰ ਦੇ ਕਿਸੇ ਕੰਮ ਗਿਆ, ਤਾਂ ਕੀ ਵੇਖਦਾ ਹੈ ਕਿ ਉਹਦੀ ਇਸਤ੍ਰੀ ਤੇ ਉਹ ਗਭਰੂ ਘਰ ਵਿਚ ਬਿਰਾਜਮਾਨ ਹਨ।। ੩।।

ਚੌਪਈ।। ਜਬ ਤ੍ਰਿਯ ਪਤਿ ਆਵਤ ਲਖਿ ਪਾਇਸ।। ਯਹੈ ਚਿੱਤ ਮੈ ਚਰਿਤ ਬਨਾਇਸ।।
ਸੌ ਛਿੱਤਰ ਤਿੱਹ ਮੂੰਢ ਲਗਾਯੋ।। ਛੋਰਿ ਪਠਾਨ ਕਹਯੋ ਕਯੋਂ ਆਯੋ।। ੪।।

ਅਰਥ - ਜਦੋਂ ਇਸਤ੍ਰੀ ਨੇ ਪਤੀ ਨੂੰ ਆਉਂਦਿਆਂ ਵੇਖਿਆ ਤਾਂ ਮਨ ਵਿਚ ਇਕ ਚਲਿੱਤਰ ਰਚਾਇਆ ਉਹਨੇ ਪਤੀ ਦੇ ਮੂੰਹ ਤੇ ਸੌ ਜੁੱਤੀਆਂ ਮਾਰੀਆਂ ਤੇ ਆਖਿਆ ਕਿ ਤੁਸੀਂ ਪਠਾਣ ਨੂੰ ਛੱਡ ਕੇ ਕਿਉਂ ਆਏ ਹੋ?।। ੪।।

ਦੋਹਰਾ।। ਆਪੁ ਜੂਤਿਯਨ ਜੁਰਿ ਗਈ ਰਹੀ ਨ ਤਾਹਿ ਸੰਭਾਰਿ।।
ਐਸੋ ਚਰਿਤ ਬਨਾਇਕੈ ਬਾਂਕੋ ਦਯੋ ਨਿਕਾਰਿ।। ੫।।

ਪਦ ਅਰਥ - ਜੁਤੀਯਨ=ਜੁਤੀਆਂ।

ਅਰਥ - ਉਹ ਆਪ ਜੁੱਤੀਆਂ ਮਾਰਨ ਵਿਚ ਰੁਝ ਗਈ ਤੇ ਉਹਦਾ ਪਤੀ ਵੀ ਜੁਤੀਆਂ ਖਾਣ ਵਿਚ ਰੁਝ ਗਿਆ। ਇਸ ਤਰ੍ਹਾਂ ਦਾ ਚਲਿੱਤਰ ਕਰਕੇ ਆਪਣੇ ਮਿੱਤਰ ਨੂੰ ਘਰ ਵਿਚੋਂ ਭਜਾ ਦਿਤਾ।। ੫।।

ਅਤਿ ਚਿਤ ਕੋਪ ਬਢਾਇਕੈ ਤਪਤ ਤਾਂਬ੍ਰ ਕਰ ਨੈਨ।।
ਬਿਕਟ ਬਿਕ੍ਰ ਕਰਿ ਆਪਨੌਂ ਕਹੈ ਬਨਕਿ ਸੌਂ ਬੈਨ।। ੬।।

ਅਰਥ - ਉਹ ਇਸਤ੍ਰੀ ਨੇ ਬੜੇ ਗੁਸੇ ਨਾਲ ਲਾਲ ਅੱਖਾਂ ਕੱਢਕੇ ਮੂੰਹ ਟੇਢਾ ਕਰਕੇ ਬਾਣੀਏ ਨੂੰ ਸਮਝਾਉਣ ਲਗੀ।। ੬।।

ਤ੍ਰਿਯੋ ਬਾਚ।।

ਕਬਿੱਤੁ।। ਜਾਕੋ ਲੋਨ ਖੈਯੈ ਤਾ ਕੋ ਛੋਰਿ ਕਬਹੂੰ ਨ ਜੈਯੈ ਜਾ ਕੋ ਲੋਨ ਖੈਯੈ ਤਾ ਕੇ ਆਗੇ ਹ੍ਵੈ ਕੈ ਜੂਝਿਯੈ।।
ਜਾ ਕੋ ਲੋਨ ਖੈਯੈ ਤਾ ਕੋ ਦਗਾ ਕਬਹੂੰ ਨ ਦੈਯੈ ਸਾਚੀ ਸੁਨਿ ਲੈਯੈ ਤਾਸੌਂ ਸਾਚਹੂੰ ਕੋ ਲੂਝਿਯੈ।।
ਚੋਰੀ ਨ ਕਮੈਯੈ ਆਪੁ ਦੇਵੈ ਸੋ ਵੀ ਬਾਂਟਿ ਖੈਯੈ ਝੂਠ

ਨਾ ਬਨੈਯੈ ਕਛੂ ਲੈਬੇ ਕੌ ਨ ਰੂਝਿਯੈ॥ ਰੋਸ ਨਾ ਬਢੈਯੈ ਬੁਰੀ ਭਾਖੈ ਸੋ ਭੀ ਮਾਨਿ ਲੈਯੈ ਚਾਕਰੀ ਕਮੈਯੈ ਨਾਥ ਮੋਰੀ ਬਾਤ ਬੂਝਿਜੈ॥ ੭॥

ਪਦ ਅਰਥ - ਲੂਝਿਯੈ=ਲੜ ਕੇ ਮਰਨਾ। ਰੂਝਿਯੈ-ਫਸੀਏ।

ਅਰਥ - ਜਿਸਦਾ ਲੂਣ ਖਾਓ, ਉਹਨੂੰ ਕਦੀ ਛਡਣਾ ਨਹੀਂ ਚਾਹੀਦਾ, ਉਹਦੇ ਅਗੇ ਹੋਕੇ ਲੜ ਮਰਨਾ ਚਾਹੀਦਾ। ਜਿਸਦਾ ਲੂਣ ਖਾਓ, ਉਹਨੂੰ ਕਦੀ ਧੋਖਾ ਨਹੀਂ ਦੇਣਾ ਚਾਹੀਦਾ, ਮੇਰੀ ਸੱਚੀ ਗੱਲ ਸੁਣੋ, ਉਹਦੇ ਲਈ ਮਰ ਜਾਣਾ ਚਾਹੀਦਾ। ਕਦੀ ਚੋਰੀ ਨਹੀ ਕਰਨੀ ਚਾਹੀਦੀ, ਜੋ ਮਾਲਿਕ ਆਪ ਦੇਵੇ ਉਹਨੂੰ ਵੀ ਵੰਡਕੇ ਖਾਣਾ ਚਾਹੀਦਾ। ਕਦੀ ਝੂਠ ਨਾ ਬੋਲੋ, ਕਦੀ ਕੁਝ ਲੈਣ ਲਈ ਲੋਭ ਨਹੀਂ ਕਰਨਾ ਚਾਹੀਦਾ। ਕਦੀ ਗੁਸਾ ਨਾ ਕਰੋ, ਜੇਕਰ ਮਾਲਕ ਬੁਰਾ ਭਲਾ ਵੀ ਆਖੇ ਤਾਂ ਮੰਨ ਲੈਣਾ ਚਾਹੀਦਾ। ਮੇਰੀ ਗੱਲ ਸਮਝਕੇ ਇਮਾਨਦਾਰੀ ਨਾਲ ਨੌਕਰੀ ਕਰਨੀ ਚਾਹੀਦੀ ਹੈ॥ ੭॥

ਦੋਹਰਾ॥ ਬਨਿਯੈ ਜੂਤੀ ਖਾਇਕੈ ਸੀਖ ਲਈ ਮਨ ਮਾਹਿ॥ ਕਹ ਸਯਾਨੀ ਤ੍ਰਿਯ ਗ੍ਰਿਹ ਗਯੋ ਭੇਦ ਪਛਾਨਜੋ ਨਾਹਿ॥ ੮॥ ੧॥

ਅਰਥ - ਬਾਣੀਏ ਨੇ ਜੁੱਤੀਆਂ ਖਾ ਕੇ ਸਿਖਿਆ ਮੰਨ ਲਈ, ਇਹ ਆਖ ਕੇ ਕਿ ਇਸਤ੍ਰੀ ਸਿਆਣੀ ਹੈ, ਅਤੇ ਬਿਨਾਂ ਭੇਦ ਸਮਝੇ ਪਠਾਨ ਦੇ ਘਰ ਚਲਿਆ ਗਿਆ॥ ੮॥ ੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਹੱਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੭੩॥ ੧੨੮੨॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਤਿਹੱਤਰਵੀਂ ਕਥਾ ਸਮਾਪਤ॥ ੭੩॥ ੧੨੮੨॥ ਚਲਦਾ॥

## ਚਲਿੱਤਰ ਚਹੱਤਰਵਾਂ

## ਕਥਾ ਬੈਰਮ ਚੋਰ॥

ਦੋਹਰਾ॥ ਚੋਰ ਏਕ ਚਤੁਰੋ ਰਹੈ ਬੈਰਮ ਤਾ ਕੋ ਨਾਂਵ॥ ਜਾਤ ਸੇਖ ਜਾਕੋ ਰਹੈ ਬਸੈ ਕਾਲਪੀ ਗਾਂਵ॥ ੧॥

ਪਦ ਅਰਥ - ਚਤੁਰੋ=ਸਿਆਣਾ। ਕਾਲਪੀ=ਪਿੰਡ ਦਾ ਨਾਂ।

ਅਰਥ - ਬੈਰਮ ਨਾਂ ਦਾ ਇਕ ਸਿਆਣਾ ਚੋਰ ਸੀ, ਜੋ ਜਾਤ ਦਾ ਸ਼ੇਖ ਸੀ ਅਤੇ ਕਾਲਪੀ ਨਾਂ ਦੇ ਪਿੰਡ ਵਿਚ ਰਹਿੰਦਾ ਸੀ॥ ੧॥

ਚੌਪਈ।। ਚੌ ਚੋਬਾ ਗ੍ਰਿਹ ਬਸਤ੍ਰ ਬਨਾਯੋ।। ਆਪਨ ਕੋ ਉਮਰਾਵ ਕਹਾਯੋ।।
ਮੈਂ ਹਜਰਤਿ ਤੇ ਮਨਸਬ ਲਯੋ।। ਪਲਵਲ ਦੇਸ ਪਰਗਨਾ ਭਯੋ।।੨।।

ਪਦ ਅਰਥ - ਚੌ ਚੋਬਾ=ਚਾਰ ਚੋਬਾਂ ਵਾਲੇ। ਪਰਗਨਾ=ਤਹਿਸੀਲ।

ਅਰਥ - ਉਹਨੇ ਚਾਰ ਚੋਬਾਂ ਵਾਲੇ ਸੁੰਦਰ ਕੱਪੜੇ ਬਣਵਾਏ ਤੇ ਆਪਣੇ ਆਪ ਨੂੰ ਅਮੀਰ ਅਖਵਾਉਣ ਲਗਾ। ਉਹ ਆਖਣ ਲੱਗਾ ਕਿ ਮੈਨੂੰ ਬਾਦਸ਼ਾਹ ਨੇ ਪਦਵੀ ਦਿਤੀ ਹੈ, ਪਲਵਲ ਮੇਰਾ ਪਰਗਨਾ ਹੈ।। ੨।।

ਦੋਹਰਾ।। ਤਾਕੇ ਕਛੁ ਉਪਚਾਰੁ ਕੋ ਕੀਜੈ ਹ੍ਰਿਦੈ ਬਿਚਾਰ।।
ਤਹਾ ਚਲਨ ਕੋ ਸਾਜੁ ਸਭ ਲੀਜੈ ਮੋਲ ਸੁਧਾਰਿ।। ੩।।

ਪਦ ਅਰਥ - ਉਪਚਾਰੁ=ਇਲਾਜ। ਮੋਲ=ਮੁੱਲ।

ਅਰਥ - ਉਹਨੇ ਮਨ ਵਿਚ ਵਿਚਾਰ ਕੀਤੀ ਕੇ ਦੇਸ ਦੇ ਸੁਧਾਰ ਲਈ ਕੁਝ ਇਲਾਜ ਕਰਨਾ ਚਾਹੀਦਾ, ਅਤੇ ਚੰਗੇ ਤਰੀਕੇ ਨਾਲ ਕੰਮ ਕਰਨਾ ਚਾਹੀਦਾ।। ੩।।

ਚੌਪਈ।। ਸਕਲ ਗਾਂਵ ਕੇ ਬਨਿਕ ਬੁਲਾਏ।। ਸੌ ਕੁ ਰੁਪੈਯਾ ਤਿਨ ਚਟਵਾਏ।।
ਕਹਯੋ ਤਯਾਰ ਸਾਜੁ ਕਰਿ ਦੀਜੈ।। ਅਬ ਹੀ ਰੋਕ ਰੁਪੈਯਾ ਲੀਜੈ।। ੪।।

ਪਦ ਅਰਥ - ਚਟਵਾਏ=ਲੋਭ ਦਿੱਤਾ।

ਅਰਥ - ਉਹਨੇ ਪਿੰਡ ਦੇ ਸਾਰੇ ਬਾਣੀਆਂ ਨੂੰ ਬੁਲਾਇਆ ਤੇ ਉਹਨਾਂ ਦੇ ਖਾਣ ਪੀਣ ਉਤੇ ਸੌ ਕੁ ਰੁਪਏ ਖਰਚ ਕਰ ਦਿੱਤੇ। ਉਹਨਾਂ ਨੂੰ ਆਖਿਆ ਕਿ ਤਿਆਰ ਹੋ ਜਾਓ, ਕੁਝ ਰੁਪਿਆ ਪੈਸਾ ਇਕੱਠਾ ਕਰ ਲਓ।। ੪।।

ਦੋਹਰਾ।। ਰੋਕ ਰੁਪੈਯਲ ਖਰਚਿ ਕੈ ਲੀਜੈ ਮੁਹਰ ਬਟਾਇ।।
ਭਰ ਬਰਦਾਰੀ ਕੋ ਘਨੋ ਖਰਚਨ ਹੋਇ ਬਨਾਇ।। ੫।।

ਅਰਥ - ਨਕਦ ਰੁਪਏ ਲੈ ਕੇ ਮੋਹਰਾਂ ਵਟਾ ਲੈਣੀਆਂ ਚਾਹੀਦੀਆਂ, ਤਾਕਿ ਉਥੇ ਜ਼ਿਆਦਾ ਹੋਣ ਵਾਲੇ ਖ਼ਰਚ ਦਾ ਨਿਪਟਾਰਾ ਕੀਤਾ ਜਾ ਸਕੇ।। ੫।।

ਚੌਪਈ।। ਜੋ ਤਿਨ ਕਹੀ ਸੁ ਬਨਿਕਨ ਮਾਨੀ।। ਕਛੂ ਸੰਕ ਚਿਤ ਬੀਚ ਨ ਆਨੀ।।
ਮੁਹਰੈਂ ਅਧਿਕ ਆਨਿ ਕਰ ਦਈ।। ਤਸਕਰ ਡਾਰਿ ਗੁਥਰਿਯਹਿ ਲਈ।।੬।।

ਪਦ ਅਰਥ - ਬਨਿਕਨ=ਬਾਣੀਏ ਨੇ। ਤਸਕਰ=ਚੋਰ। ਗੁਥਰਿਯਹਿ=ਥੈਲੀਆਂ।

**************************************************************

ਅਰਥ – ਜਿਸ ਤਰ੍ਹਾਂ ਉਸਨੇ ਆਖਿਆ, ਬਾਣੀਏਂ ਉਸੇ ਤਰ੍ਹਾਂ ਹੀ ਮੰਨ ਗਏ। ਮਨ ਵਿਚ ਕਿਸੇ ਤਰ੍ਹਾਂ ਸ਼ਕ ਨਾ ਕੀਤਾ। ਸਾਰਿਆਂ ਉਹਨੂੰ ਬਹੁਤ ਮੋਹਰਾਂ ਲਿਆਕੇ ਦਿੱਤੀਆਂ, ਚੋਰ ਨੇ ਮੋਹਰਾਂ ਨੂੰ ਆਪਣੀਆਂ ਥੈਲੀਆਂ ਵਿਚ ਪਾ ਲਿਆ।। ੬।।

**ਦੋਹਰਾ।। ਔਰ ਖਜਾਨੋ ਸ਼ਾਹੁ ਕੋ ਸਭ ਹੀ ਲਯੋ ਮੰਗਾਇ।।**
**ਜਾਇ ਜਹਾਨਾਬਾਦ ਮੈ ਦੈਹੌਂ ਧਨ ਪਹੁਚਾਇ।। ੭।।**

ਅਰਥ – ਫਿਰ ਸ਼ਾਹੂਕਾਰ ਦਾ ਭੀ ਸਾਰਾ ਖਜ਼ਾਨਾ ਮੰਗਵਾ ਲਿਆ, ਇਹ ਆਖਿਆ ਕਿ ਮੈਂ ਇਹਨੂੰ ਜਹਾਨਾਬਾਦ (ਦਿਲੀ) ਪਹੁੰਚਾ ਦਿਆਂਗਾ।। ੭।।

**ਚੌਪਈ।। ਬਨਿਯਨ ਕੇ ਬੈਠੇ ਸੋ ਗਯੋ।। ਸਭ ਹੀ ਧਨੁ ਇਕਠੋ ਕੈ ਲਯੋ।।**
**ਸਾਥਿਨ ਤਿਨਿਕ ਦ੍ਵਾਰ ਬੈਠਾਯੋ।। ਸੋਯੋ ਖਾਨ ਨ ਜਾਤ ਜਗਾਯੋ।। ੮।।**

ਅਰਥ – ਸਾਰਾ ਹੀ ਧਨ ਇਕੱਠਾ ਕਰਕੇ ਬਾਣੀਆਂ ਦੇ ਬੈਠੇ ਬੈਠੇ ਹੀ ਉਹ ਸੌਂ ਗਿਆ। ਸਾਥੀਆਂ ਨੂੰ ਦਰਵਾਜ਼ੇ ਤੇ ਬੈਠਾ ਦਿੱਤਾ ਤੇ ਉਹਨਾਂ ਨੂੰ ਆਖਿਆ ਕਿ ਮੈਨੂੰ ਸੁੱਤੇ ਹੋਏ ਨੂੰ ਕੋਈ ਨਾ ਜਗਾਏ।। ੮।।

**ਦੋਹਰਾ।। ਛੋਰਿ ਦ੍ਵਾਰੋ ਪਾਛਲੋ ਭਾਜ ਗਏ ਤਤਕਾਲ।।**
**ਸਭ ਰੁਪਯਨ ਹਰ ਲੈ ਗਏ ਬਨਿਯਾ ਭਏ ਬਿਹਾਲ।। ੯।। ੧।।**

ਪਦ ਅਰਥ- ਹਰ=ਚੁਰਾ ਕੇ। ਬਿਹਾਲ=ਦੁਖੀ।

ਅਰਥ – ਉਹਨਾਂ ਨੂੰ ਦਰਵਾਜ਼ੇ ਤੇ ਛੱਡਕੇ ਪਿਛਲੇ ਦਰਵਾਜ਼ੇ ਰਾਹੀਂ ਤੁਰੰਤ ਭਜ ਗਏ। ਇਸ ਤਰ੍ਹਾਂ ਦੁਖੀ ਬਾਣੀਆਂ ਨੂੰ ਛੱਡਕੇ ਸਾਰਾ ਰੁਪਿਆ ਪੈਸਾ ਲੈ ਗਏ।। ੯।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਹੱਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੭੪।। ੧੨੯੧।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਚੌਹੱਤਰਵੀਂ ਕਥਾ ਸਮਾਪਤ।। ੭੪।। ੧੨੯੧।। ਚਲਦਾ।।

## ਚਲਿੱਤਰ ਪੰਜੱਤਰਵਾਂ

## ਕਥਾ ਕਰਜ਼ਦਾਰ ਚੋਰ

**ਦੋਹਰਾ।। ਮੁਗਲ ਏਕ ਗਜਨੀ ਰਹੈ ਬਖਤਿਯਾਰ ਤਿਹ ਨਾਮ।।**
**ਬਡੋ ਬਦਨ ਤਾਕੋ ਬਨੋ ਬੁਹਤ ਗਾਂਠ ਮੈਂ ਦਾਮ।। ੧।।**

ਅਰਥ— ਗਜ਼ਨੀ ਵਿਚ ਬਖਤਿਆਰ ਨਾਂ ਦਾ ਇਕ ਮੁਗਲ ਰਹਿੰਦਾ ਸੀ, ਜਿਸਦੇ ਵੱਡੇ ਵੱਡੇ

***********************************************************
ਮਕਾਨ ਸਨ, ਤੇ ਓਹਦੇ ਕੋਲ ਬਹੁਤ ਧਨ-ਦੌਲਤ ਸੀ।। ੧।।

**ਤਾ ਕੇ ਘਰ ਇਕ ਹਯ ਹੁਤੋ ਤਾਕੋ ਚੋਰ ਨਿਹਾਰਿ।।**
**ਯਾਕੋ ਕਯੋਂ ਹੂੰ ਚੋਰਿਯੈ ਕਛੂ ਚਰਿਤ੍ਰ ਸੁ ਧਾਰਿ।। ੨।।**

ਪਦ ਅਰਥ - ਹਯ=ਘੋੜਾ। ਨਿਹਾਰਿ=ਦੇਖਿਆ।

ਅਰਥ - ਓਹਦੇ ਘਰ ਇਕ ਘੋੜਾ ਸੀ, ਜਿਸਨੂੰ ਚੋਰ ਨੇ ਵੇਖਿਆ, ਤੇ ਸੋਚਿਆ ਕਿ ਇਸ ਨੂੰ ਕਿਸੇ ਤਰ੍ਹਾਂ ਚੋਰੀ ਕੀਤਾ ਜਾਵੇ।। ੨।।

**ਆਨਿ ਚਾਕਰੀ ਕੀ ਕਰੀ ਤਾ ਕੇ ਧਾਮ ਤਲਾਸ।।**
**ਮੁਗਲ ਮਹੀਨਾਂ ਕੈ ਤੁਰਤੁ ਚਾਕਰ ਕੀਨੋ ਤਾਸ।। ੩।।**

ਅਰਥ - ਉਸਨੇ ਮੁਗਲ ਦੇ ਘਰ ਆ ਕੇ ਨੌਕਰੀ ਦੀ ਮੰਗ ਕੀਤੀ, ਤੇ ਮੁਗਲ ਨੇ ਉਸਨੂੰ ਝਟ ਹੀ ਮਾਹਵਾਰੀ ਤਨਖਾਹ ਤੇ ਨੌਕਰ ਰਖ ਲਿਆ।। ੩।।

**ਚੌਪਈ।। ਮਹਿਯਾਨਾ ਅਪਨੋ ਕਰਵਾਯੋ।। ਕਰਜਾਈ ਕੋ ਨਾਮੁ ਸੁਨਾਯੋ।।**
**ਤਾਕੀ ਸੇਵਾ ਕੋ ਬਹੁ ਕਰਯੋ।। ਬਖਤਿਯਾਰ ਕੋ ਧਨੁ ਹੈ ਹਰਯੋ।। ੪।।**

ਅਰਥ - ਆਪਣਾ ਮਹੀਨਾ ਲੈਣਾ ਲਿਖਵਾ ਲਿਆ ਮੁਗਲ ਪਾਸ ਆਪਣਾ ਨਾਂ ਕਰਜ਼ਦਾਰ ਲਿਖਵਾ ਦਿਤਾ, ਫਿਰ ਕੁਝ ਸਮਾਂ ਉਸਦੀ ਬਹੁਤ ਸੇਵਾ ਕੀਤੀ ਤੇ ਬਖਤਿਆਰ ਦਾ ਧਨ ਚੋਰੀ ਕਰ ਲਿਆ।। ੪।

**ਦੋਹਰਾ।। ਦਿਨ ਕੋ ਧਨੁ ਹੈ ਹਰਿ ਚਲਯੋ ਕਰਜਾਈ ਕਹੱਲਾਇ।।**
**ਸਕਲ ਲੋਕ ਠਟਕੇ ਰਹੈ ਰੈਨਾਈ ਲਖਿ ਪਾਇ।। ੫।।**

ਅਰਥ - ਦਿਨ ਵੇਲੇ ਉਹ ਧਨ ਅਤੇ ਘੋੜਾ ਚੁਰਾਕੇ ਚਲ ਪਿਆ ਤੇ ਇਹ ਆਖਣ ਲਗਾ ਕਿ ਮੁਗਲ ਮੇਰਾ ਕਰਜ਼ਾਈ ਹੈ, ਸਾਰੇ ਲੋਕ ਵੇਖਦੇ ਹੀ ਰਹੇ।। ੫।।

**ਚੌਪਈ।। ਪਾਛੇ ਮੁਗਲ ਪੀਟਤੋ ਆਯੋ।। ਕਰਜਾਈ ਧਨੁ ਤੁਰਾ ਚੁਰਾਯੋ।।**
**ਜੋ ਇਹੱ ਬੈਨਨ ਕੋਂ ਸੁਨਿ ਪਾਵੈ।। ਤਾਹੀ ਕੋ ਝੂਠੋ ਠਹਰਾਵੈ।। ੬।।**

ਪਦ ਅਰਥ - ਪੀਟਤੋ=ਰੋਂਦਾ। ਤੁਰਾ=ਘੋੜਾ।

ਅਰਥ - ਪਿਛੋਂ ਮੁਗਲ ਰੋਂਦਾ ਪਿੱਟਦਾ ਆਇਆ, ਕਿ ਕਰਜ਼ਦਾਰ ਮੇਰਾ ਧਨ ਤੇ ਘੋੜਾ ਚੁਰਾਕੇ ਲੈ ਗਿਆ ਹੈ। ਜਿਹੜਾ ਜਿਹੜਾ ਵੀ ਇਸ ਗੱਲ ਨੂੰ ਸੁਣਦਾ ਸੀ, ਉਹੀ ਉਹੀ ਮੁਗਲ ਨੂੰ ਝੂਠਾ ਠਹਿਰਾਉਂਦਾ ਸੀ।। ੬।।

***************************************************************

**ਜਾਤੇ ਦਰਬੁ ਕਰਜੁ ਲੈ ਖਾਯੋ।। ਕਹਾ ਭਯੋ ਤਿਨ ਤੁਰਾ ਚਰਾਯੋ।।**
**ਕਯੋਂ ਤੈ ਦਰਬੁ ਹੁਧਾਰੋ ਲਯੋ।। ਕਹਾਂ ਭਯੋ ਜੋ ਹੈ ਲੈ ਗਯੋ।। ੭।।**

ਪਦ ਅਰਥ - ਤੁਰਾ=ਘੋੜਾ। ਹੈ=ਘੋੜਾ।

ਅਰਥ - ਜਿਸਤੋਂ ਤੁਸੀਂ ਧਨ ਕਰਜ਼ ਵਿਚ ਲਿਆ ਹੈ, ਕੀ ਹੋਇਆ ਜੇ ਉਹ ਤੁਹਾਡਾ ਘੋੜਾ ਚੁਰਾਕੇ ਲੈ ਗਿਆ ਹੈ, ਤੁਸਾਂ ਉਸ ਤੋਂ ਧਨ ਹੁਧਾਰ ਕਿਉਂ ਲਿਆ? ਕੀ ਹੋਇਆ ਜੇ ਉਹ ਤੁਹਾਡਾ ਘੋੜਾ ਲੈ ਗਿਆ ਹੈ।। ੭।।

**ਦੋਹਰਾ।। ਵਾਹੀ ਕੋ ਝੂਠਾ ਕਿਯੋ ਭੇਦ ਨ ਪਾਵੈ ਕੋਇ।।**
**ਵਹ ਦਿਨ ਧਨ ਹੈ ਹਰ ਗਯੋ ਰਾਮ ਕਰੈ ਸੋ ਹੋਇ।। ੮।। ੧।।**

ਅਰਥ - ਸਾਰਿਆਂ ਨੇ ਉਹਦਾ ਭੇਦ ਸਮਝੇ ਬਿਨਾਂ ਉਹਨੂੰ ਝੂਠਾ ਕੀਤਾ, ਜਦਕਿ ਅਸਲ ਵਿਚ ਉਸਦਾ ਧਨ ਤੇ ਘੋੜਾ ਚੋਰੀ ਹੋ ਗਿਆ ਸੀ, ਜਿਸ ਤਰ੍ਹਾਂ ਰਾਮ ਕਰਦਾ ਏ, ਉਸੇ ਤਰ੍ਹਾਂ ਹੀ ਹੁੰਦਾ ਏ।। ੮।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਹੱਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੭੫।। ੧੨੯੯।। ਅਫ਼ਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਪੰਜਤੱਰਵੀਂ ਕਥਾ ਸਮਾਪਤ।। ੭੫।। ੧੨੯੯।। ਚਲਦਾ।।

## *ਚਲਿੱਤਰ ਛਿਅੱਤਰਵਾਂ*

## *ਕਥਾ ਘਰ ਜਵਾਈ ਚੋਰ*

**ਦੋਹਰਾ।। ਪੁਨਿ ਮੰਤ੍ਰੀ ਐਸੇ ਕਹਜੋ ਸੁਨਿਯੈ ਕਥਾ ਨ੍ਰਿਪਾਲ।।**
**ਤੇਹੀ ਚੋਰ ਚਰਿਤ੍ਰ ਇਕ ਕਿਜੋ ਸੁ ਕਹੋ ਉਤਾਲ।। ੧।।**

ਅਰਥ - ਫਿਰ ਵਜ਼ੀਰ ਨੇ ਆਖਿਆ ਕਿ ਹੇ ਰਾਜਨ! ਉਸ ਚੋਰ ਨੇ ਇਕ ਹੋਰ ਚਲਿੱਤਰ ਖੇਡਿਆ ਉਹਨੂੰ ਵੀ ਸੁਣੋ।। ੧।।

**ਚੌਪਈ।। ਜਬ ਤਸਕਰ ਧਨੁ ਤੁਰਾ ਚੁਰਾਯੋ।। ਪੁਨਿ ਤਾਕੇ ਚਿਤ ਮੈ ਯੌ ਆਯੋ।।**
**ਅਤਿਭੁਤ ਏਕ ਚਰਿਤ੍ਰ ਬਨੈਯੈ।। ਤ੍ਰਿਯ ਸੁੰਦਰਿ ਜਾਤੇ ਗ੍ਰਿਹ ਪੈਯੈ।। ੨।।**

ਅਰਥ - ਜਦੋਂ ਉਸ ਚੋਰ ਨੇ ਧਨ ਤੇ ਘੋੜਾ ਚੁਰਾ ਲਿਆ ਤਾਂ ਫਿਰ ਉਹਦੇ ਮਨ ਵਿਚ ਇਹ ਵਿਚਾਰ ਆਇਆ ਕਿ ਇਕ ਅਸਚਰਜ ਚਲਿੱਤਰ ਖੇਡਿਆ ਜਾਵੇ, ਜਿਸ ਨਾਲ ਇਕ ਸੁੰਦਰ ਇਸਤ੍ਰੀ

**********************************************************
ਵੀ ਪ੍ਰਾਪਤ ਹੋਵੇ।। ੨।।

**ਦੋਹਰਾ।। ਧਾਮ ਜਵਾਈ ਆਪਨੋ ਰਾਖਜੋ ਨਾਮੁ ਬਨਾਇ।।**
**ਬਿਧਵਾ ਤ੍ਰਿਯ ਕੇ ਧਾਮ ਮੈ ਡੇਰਾ ਕੀਨੋ ਜਾਇ।। ੩।।**

ਪਦ ਅਰਥ - ਧਾਮ ਜਵਾਈ=ਘਰ ਜਵਾਈ।।

ਅਰਥ - ਉਹਨੇ ਆਪਣਾ ਨਾਂ ਘਰ ਜਵਾਈ ਰਖਿਆ ਤੇ ਇਕ ਵਿਧਵਾ ਇਸਤ੍ਰੀ ਦੇ ਘਰ ਵਿਚ ਆਕੇ ਡੇਰਾ ਲਾ ਲਿਆ।। ੩।।

**ਚੌਪਈ।। ਵਾਕੇ ਹ੍ਰਿਦੈ ਅਨੰਦਿਤ ਭਯੋ।। ਮੋਰੇ ਧਾਮ ਪੂਤ ਬਿਧਿ ਦਯੋ।।**
**ਧਾਮ ਜਵਾਈ ਨਾਮੁ ਜਤਾਯੋ।। ਆਦਰ ਕੈ ਭੋਜਨਹਿ ਖਵਾਯੋ।। ੪।।**

ਅਰਥ - ਉਹ ਮਨ ਵਿਚ ਬੜੀ ਖੁਸ਼ ਹੋਈ ਕਿ ਪਰਮਾਤਮਾ ਨੇ ਉਹਨੂੰ ਇਕ ਪੁੱਤਰ ਦਿੱਤਾ ਹੈ। ਉਹਨੇ ਉਹਨੂੰ ਆਪਣਾ ਨਾਂ ਘਰ ਜਵਾਈ ਦਸਿਆ ਤੇ ਸਤਿਕਾਰ ਨਾਲ ਭੋਜਨ ਬਣਾਕੇ ਖਵਾਇਆ।।

**ਐਸੀ ਭਾਂਤਿ ਬਰਿਸ ਜਬ ਬੀਤੀ।। ਵਹੀ ਤ੍ਰਯ ਦੂਖ ਤੇ ਭਈ ਨਿਚੀਤੀ।।**
**ਵਹ ਤਿਹ ਘਰ ਕੋ ਕਾਮੁ ਚਲਾਵੈ।। ਬਿਧਵਾ ਬਧੂ ਖੇਦ ਨਹਿ ਪਾਵੈ।। ੫।।**

ਪਦ ਅਰਥ - ਨਿਚੀਤੀ-ਬੇ-ਫਿਕਰ।। ਬਧੂ=ਇਸਤ੍ਰੀ।

ਅਰਥ - ਇਸ ਤਰ੍ਹਾਂ ਜਦੋਂ ਇਕ ਸਾਲ ਬੀਤ ਗਿਆ, ਉਹ ਇਸਤ੍ਰੀ ਦੁਖਾਂ ਤੋਂ ਨਿਸਚਿੰਤ ਹੋ ਗਈ। ਉਹ ਚੋਰ ਉਹਦੇ ਘਰ ਦਾ ਕੰਮ ਕਰਦਾ ਸੀ, ਇਸ ਤਰ੍ਹਾਂ ਵਿਧਵਾ ਇਸਤ੍ਰੀ ਨੂੰ ਕੋਈ ਵੀ ਦੁਖ ਨਾ ਰਿਹਾ।। ੫।।

**ਦੋਹਰਾ।। ਕੇਤਿਕ ਦਿਨ ਤਹੱ ਚਲਿ ਗਜੋ ਤਾਕੀ ਸੁਤਾ ਚੁਰਾਇ।।**
**ਤ੍ਰਿਯ ਰੋਵਤ ਕੁਟਵਾਰ ਕੇ ਤਟ ਚਟ ਕੂਕੀ ਜਾਇ।। ੬।।**

ਪਦ ਅਰਥ - ਚਟ=ਛੇਤੀ ਨਾਲ।

ਅਰਥ - ਕੁਝ ਦਿਨਾਂ ਪਿਛੋਂ ਉਹ ਉਹਦੀ ਲੜਕੀ ਨੂੰ ਕੱਢ ਕੇ ਲੈ ਗਿਆ, ਝਟ ਉਹ ਇਸਤ੍ਰੀ ਰੋਂਦੀ ਪਿੱਟਦੀ ਕੋਤਵਾਲ ਪਾਸ ਜਾ ਕੁਰਲਾਈ।। ੬।।

**ਚੌਪਈ।। ਧਾਮ ਜਵਾਈ ਦੁਹਿਤਾ ਹਰੀ।। ਦੇਖਹ ਦੈਵ ਕਹਾ ਇਹ ਕਰੀ।।**
**ਸੂਰ ਉਦੋਤ ਗਯੋ ਨਹਿ ਆਯੋ।। ਮੈਂ ਤਿਨਕੋ ਕਛੁ ਸੋਧਨੁ ਪਾਯੋ।। ੭।।**

ਪਦ ਅਰਥ - ਦੁਹਿਤਾ ਹਰੀ-ਧੀ ਚੁਰਾਕੇ ਲੈ ਗਿਆ। ਸੋਧਨੁ=ਖਬਰ।

ਅਰਥ - ਉਹ ਆਖਣ ਲਗੀ ਕਿ ਘਰ ਜਵਾਈ ਮੇਰੀ ਲੜਕੀ ਚੁਰਾਕੇ ਲੈ ਗਿਆ ਹੈ, ਹੇ ਪਰਮਾਤਮਾ ਇਹ ਕੀ ਕੀਤਾ ਹੈ? ਸੂਰਜ ਡੱਬੂ ਗਿਆ ਹੈ, ਉਹ ਨਹੀਂ ਆਇਆ ਤੇ ਨਾ ਹੀ ਮੈਨੂੰ ਉਹਨਾਂ ਦੀ ਕੋਈ ਸੋਅ ਹੀ ਮਿਲੀ ਹੈ।। ੭।।

**ਕਾਜੀ ਕੋਟਵਾਰ ਜਬ ਸੁਨਜੋ।। ਦੁਹੂੰ ਬਿਹਸਕੈ ਮਾਥੋ ਧੁਨਜੋ।।**
**ਜਾਕੋ ਸੁਤਾ ਦਾਨੁ ਤੈਂ ਦਯੋ।। ਕਹਾ ਭਯੋ ਜੌ ਗ੍ਰਿਹ ਲੈ ਗਯੋ।। ੮।।**

ਪਦ ਅਰਥ - ਧੁਨਜੋ=ਹਿਲਾਇਆ। ਸੁਤਾ=ਧੀ, ਲੜਕੀ।

ਅਰਥ - ਕਾਜ਼ੀ ਤੇ ਕੋਤਵਾਲ ਨੇ ਜਦੋਂ ਇਹ ਸੁਣਿਆ, ਦੋਹਾਂ ਨੇ ਹੱਸ ਕੇ ਮੱਥਾ ਹਿਲਾਇਆ, ਉਹ ਆਖਣ ਲਗੇ ਕਿ ਜਿਸਨੂੰ ਤੂੰ ਆਪਣੀ ਲੜਕੀ ਦੇ ਦਿਤੀ ਹੈ, ਕੀ ਹੋਇਆ ਜੇ ਉਹ ਆਪਣੇ ਘਰ ਲੈ ਗਿਆ।। ੮।।

**ਸਭਹਿਨ ਤਹਿ ਝੂਠੀ ਕਰਿ ਮਾਨਜੋ।। ਭੇਦ ਅਭੇਦ ਕਛੂ ਹ੍ਰਿਦੈ ਨ ਜਾਨਜੋ।।**
**ਲੂਟਿ ਦਰਬੁ ਤਾਕੋ ਸਭ ਲਯੋ।। ਤਬ ਹੀ ਦੇਸ ਨਿਕਾਰੋ ਦਯੋ।। ੯।। ੧।।**

ਪਦ ਅਰਥ - ਨਿਕਾਰੋ ਦਯੋ=ਕੱਢ ਦਿਤਾ।

ਅਰਥ - ਸਾਰਿਆਂ ਨੇ ਉਹਨੂੰ ਝੂਠੀ ਮੰਨਿਆ ਤੇ ਅਸਲ ਭੇਦ ਨੂੰ ਨਾ ਸਮਝਿਆ, ਉਲਟਾ ਉਹਦਾ ਸਾਰਾ ਧਨ ਲੁਟ ਲਿਆ ਤੇ ਦੇਸ ਤੋਂ ਕੱਢ ਦਿੱਤਾ।। ੯।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਿਹੱਤਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੭੬।। ੧੩੦੮।। ਅਫ਼ਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਛਿਹੱਤਰਵੀਂ ਕਥਾ ਸਮਾਪਤ।। ੭੬।। ੧੩੦੮।। ਚਲਦਾ।।

## ਚਲਿੱਤਰ ਸਤੱਤਰਵਾਂ

## ਕਥਾ ਭਗਾਵਤੀ

**ਦੋਹਰਾ।। ਚੰਦ੍ਰਪੁਰੀ ਭੀਤਰ ਹੁਤੋ ਚੰਦ੍ਰ ਸੈਨ ਇਕ ਰਾਵ।।**
**ਬਲ ਗੁਨ ਬੀਰਜ ਮੈਂ ਜਨੁਕ ਤ੍ਰਿਦਸੇਸੁਰ ਕੇ ਭਾਵ।। ੧।।**

ਪਦ ਅਰਥ - ਤ੍ਰਿਦਸੇਸੁਰ ਕੇ ਭਾਵ=ਇੰਦਰ ਦੇ ਪ੍ਰਤਾਪ ਬਰਾਬਰ ਸੀ।

ਅਰਥ - ਚੰਦਰਪੁਰੀ ਵਿਚ ਚੰਦਰ ਸੈਨ ਨਾਂ ਦਾ ਇਕ ਰਾਜਾ ਸੀ, ਉਹ ਬਲ ਤੇ ਗੁਣਾਂ ਸਦਕਾ ਇੰਦਰ ਦੇਵ ਦੇ ਸਮਾਨ ਪ੍ਰਤਾਪ ਵਾਲਾ ਸੀ।। ੧।।

ਭਾਗਵਤੀ ਤਾਕੀ ਤ੍ਰਿਯਾ ਜਾਕੇ ਰੂਪ ਅਪਾਰ।।
ਰਤਿ ਰਤਿਨਾਥ ਪਛਾਨਿ ਤਿਹ ਝੁਕਿ ਝੁਕਿ ਕਰਹਿ ਜੁਹਾਰ।। ੨।।

ਪਦ ਅਰਥ - ਰਤਿਨਾਥ=ਕਾਮਦੇਵ। ਜੁਹਾਰ=ਨਮਸਕਾਰ। ਰਤਿ=ਕਾਮਦੇਵ ਦੀ ਇਸਤਰੀ।

ਅਰਥ - ਉਹਦੀ ਇਸਤ੍ਰੀ ਭਗਵਤੀ ਬੇਅੰਤ ਰੂਪ ਵਾਲੀ ਸੀ, ਜਿਸਨੂੰ ਕਾਮਦੇਵ ਵੀ ਝੁਕ ਝੁਕ ਕੇ ਨਮਸਕਾਰ ਕਰਦਾ ਸੀ।। ੨।।

ਏਕ ਪੁਰਖ ਸੁੰਦਰ ਹੁਤੋ ਰਾਨੀ ਲਯੋ ਬੁਲਾਇ।।
ਭੋਗ ਅਧਿਕ ਤਾਸੋ ਕਿਯੋ ਹ੍ਰਿਦੈ ਹਰਖ ਉਪਜਾਇ।। ੩।।

ਅਰਥ - ਰਾਣੀ ਨੇ ਇਕ ਸੁੰਦਰ ਪੁਰਸ਼ ਨੂੰ ਬੁਲਾਇਆ ਤੇ ਅਨੰਦ ਦੇ ਨਾਲ ਉਹਦੇ ਨਾਲ ਬਹੁਤ ਭੋਗ ਬਿਲਾਸ ਕੀਤਾ।। ੩।।

ਚੌਪਈ।। ਕੇਲ ਕਰਤ ਰਾਜਾ ਜੂ ਆਯੋ।। ਰਾਨੀ ਹ੍ਰਿਦੈ ਅਧਿਕ ਦੁਖੁ ਪਾਯੋ।।
ਯਾਕੋ ਦਯਾ ਕਹੌ ਕਾ ਕਰਿਹੌ।। ਯਾਕੇ ਹਨੇ ਬਹੁਰਿ ਹੌ ਮਰਿਹੌ।। ੪।।

ਪਦ ਅਰਥ - ਦੈਯਾ=ਕਿਰਪਾ। ਹਨੇ=ਮਰ ਜਾਣ ਤੇ।। ਬਹੁਰਿ=ਫਿਰ ਮੈਂ।

ਅਰਥ - ਭੋਗ ਕਰਦਿਆਂ ਉਤੋਂ ਰਾਜਾ ਆ ਗਿਆ ਤਾਂ ਰਾਣੀ ਮਨ ਵਿਚ ਬੁੜੀ ਦੁਖੀ ਹੋਈ। ਉਸਨੇ ਕਿਹਾ ਹੇ ਮਿਤਰ! ਕਿਰਪਾ ਕਰਕੇ ਦਸੋ ਕਿ ਮੈਂ ਇਹਦਾ ਕੀ ਕਰਾਂ? ਤੁਹਾਡੇ ਮਰ ਜਾਣ ਤੇ ਫਿਰ ਮੈਂ ਆਪ ਮਰ ਜਾਵਾਂਗੀ।। ੪।।

## ਜਾਰ ਬਾਚ।।

ਤਬੈ ਜਾਰ ਯੌ ਕਥਾ ਉਚਾਰੀ।। ਰਾਨੀ ਕਰਹੁ ਨ ਚਿੰਤ ਹਮਾਰੀ।।
ਯਹ ਤਰਬੂਜ ਕਾਟਿ ਮੁਹਿ ਦੀਜੈ।। ਯਾਕੀ ਗਰੀ ਭੱਛ ਕਰ ਲੀਜੈ।। ੫।।

ਅਰਥ - ਤਦ ਪ੍ਰੇਮੀ ਨੇ ਇਹ ਗੱਲ ਆਖੀ ਕਿ ਹੇ ਰਾਣੀ! ਤੁਸੀਂ ਮੇਰੀ ਫਿਕਰ ਨਾਂ ਕਰੋ। ਇਹ ਹਦਵਾਣਾ ਕੱਟਕੇ ਮੈਨੂੰ ਦੇ ਦਿਓ, ਇਹਦਾ ਗੁਦਾ ਆਪ ਖਾ ਲਓ।। ੫।।

ਤਬ ਰਾਨੀ ਸੋਊ ਕਾਜ ਕਮਾਯੋ।। ਕਾਟਿ ਤਾਹਿ ਤਰਬੂਜ ਖੁਲਾਯੋ।।
ਲੈ ਖੋਪਰ ਤਿਨ ਸਿਰ ਪੈ ਧਰਿਯੋ।। ਸ੍ਵਾਸ ਲੇਤ ਕਹ ਛੇਕੌ ਕਰਿਯੋ।। ੬।।

ਅਰਥ - ਤਦ ਰਾਣੀ ਨੇ ਉਸ ਤਰ੍ਹਾਂ ਹੀ ਕੀਤਾ ਤੇ ਹਦਵਾਣਾ ਕੱਟਕੇ ਉਹਨੂੰ ਖੁਆਇਆ। ਉਹਦਾ ਖੋਲ ਉਹਦੇ ਸਿਰ ਉਤੇ ਰਖ ਦਿਤਾ, ਸਾਹ ਲੈਣ ਵਾਸਤੇ ਉਹਦੇ ਵਿਚ ਮੋਰੀ ਕਰ ਦਿਤੀ।। ੬।।

ਦੋਹਰਾ॥ ਧਰਿ ਖੋਪਰ ਸਿਰ ਪਰ ਨਦੀ ਤਰਜੋ ਨ੍ਰਿਪਤਿ ਡਰ ਸੋਇ॥
ਦਿਨ ਲੋਗਨ ਦੇਖਤ ਗਯੋ ਭੇਦ ਨ ਜਾਨਤ ਕੋਇ॥ ੭॥

ਅਰਥ - ਹਦਵਾਣੇ ਦਾ ਖੋਲ ਸਿਰ ਤੇ ਰਖ ਕੇ ਰਾਜੇ ਤੋਂ ਡਰਦਾ ਉਹ ਨਦੀ ਵਿਚ ਤਰਦਾ ਹੋਇਆ ਨਿਕਲ ਗਿਆ। ਲੋਕ ਵੇਖਦੇ ਰਹਿ ਗਏ, ਪਰ ਕੋਈ ਇਸ ਭੇਦ ਨੂੰ ਨਾ ਜਾਣ ਸਕਿਆ॥ ੭॥

ਤਬ ਰਾਨੀ ਐਸੇ ਕਹਜੋ ਸੁਨਿਯੈ ਬਚਨ ਰਸਾਲ॥
ਬਹਤ ਜਾਤ ਤਰਬੂਜ ਜੋ ਮੋਹਿ ਮਿਲੈ ਦਰਹਾਲ॥ ੮॥

ਪਦ ਅਰਥ - ਰਾਣੀ ਨੇ ਆਖਿਆ ਕਿ ਮੇਰੇ ਸੁੰਦਰ ਰਾਜਨ, ਮੇਰੀ ਗਲ ਸੁਣੋ, ਇਹ ਜੋ ਹਦਵਾਣਾ ਰੁੜ੍ਹਦਾ ਜਾਂਦਾ ਹੈ, ਇਹ ਮੈਨੂੰ ਚਾਹੀਦਾ॥ ੮॥

ਬਚਨੁ ਸੁਨਤ ਰਾਜਾ ਤਬੈ ਪਠਏ ਮਨੁਖ ਅਨੇਕ॥
ਜਾਤ ਬਹੇ ਤਰਬੂਜ ਕੌ ਪਹੁਚਤ ਭਯੋ ਨ ਏਕ॥ ੯॥

ਅਰਥ – ਰਾਜੇ ਨੇ ਇਹ ਗੱਲ ਸੁਣਕੇ ਬਹੁਤ ਸਾਰੇ ਆਦਮੀਆਂ ਨੂੰ ਭੇਜਿਆ। ਉਹ ਸਾਰੇ ਭੱਜੇ, ਪਰ ਕੋਈ ਵੀ ਰੁੜ੍ਹਦੇ ਜਾਂਦੇ ਹਦਵਾਣੇ ਤਕ ਨਾ ਪਹੁੰਚ ਸਕਿਆ॥ ੯॥

ਚੌਪਈ॥ ਤਬ ਰਾਨੀ ਯੋ ਬਚਨ ਉਚਾਰੇ॥ ਸੁਨਹੁ ਨਾਥ ਬਡਭਾਗ ਹਮਾਰੇ॥
ਬੂਡਿ ਕੋਊ ਜਾਕੇ ਹਿਤ ਮਰੈ॥ ਮੋਰ ਮੂੰਡ ਅਪਜਸ ਬਹੁ ਧਰੈ॥ ੧੦॥

ਅਰਥ—ਫਿਰ ਰਾਣੀ ਨੇ ਆਖਿਆ ਕਿ ਹੇ ਨਾਥ! ਸੁਣੋ, ਮੇਰੇ ਵਡੇ ਭਾਗ ਹਨ। ਇਸ ਹਦਵਾਣੇ ਵਾਸਤੇ ਕੋਈ ਆਦਮੀ ਐਵੇਂ ਨਾ ਮਰੇ, ਇਹਦਾ ਮੈਨੂੰ ਬਹੁਤ ਅਪਜਸ ਮਿਲੇਗਾ ਇਸ ਲਈ ਇਨ੍ਹਾਂ ਨੂੰ ਵਾਪਿਸ ਬੁਲਾ ਲਵੋ॥ ੧੦॥

ਦੋਹਰਾ॥ ਰਾਨੀ ਹਿਤ ਹਿਦਵਾਨ ਕੇ ਮਨੁਖ ਬੁਰਾਯੋ ਏਕ॥
ਯਹ ਅਪਜਸ ਨ ਕਬਹੁ ਮਿਟੈ ਭਾਖਹਿ ਲੋਗ ਅਨੇਕ॥ ੧੧॥

ਅਰਥ—ਰਾਣੀ ਨੇ ਉਸ ਹਦਵਾਣੇ ਦੇ ਸਬੰਧ ਵਿਚ ਇਕ ਆਦਮੀ ਨੂੰ ਬੁਲਾਇਆ, ਉਹ ਆਖਣ ਲਗਾ ਕਿ ਜੇ ਇਸ ਤਰ੍ਹਾਂ ਹੋ ਗਿਆ ਤਾਂ ਇਹ ਅਪਜਸ ਕਦੀ ਨਹੀਂ ਮਿਟੇਗਾ, ਇਹ ਸਾਰੇ ਲੋਕ ਆਖ ਰਹੇ ਹਨ॥ ੧੧॥

ਚੌਪਈ॥ ਆਪਹਿ ਦੈ ਤਰਬੂਜ ਤਰਾਯੋ॥ ਆਪਹਿ ਆਇ ਨ੍ਰਿਪਹਿ ਰਿਸਵਾਯੋ॥
ਆਪਹਿ ਹੋਰਿ ਮਨੁੱਛਨ ਲੀਨਾ॥ ਤ੍ਰਿਯਾ ਚਰਿਤ੍ਰ ਨ ਕਿਨਹੂੰ ਚੀਨਾ॥ ੧੨॥੧॥

ਪਦ ਅਰਥ—ਰਿਸਵਾਯੋ=ਗੁਸੇ ਕੀਤਾ। ਚੀਨਾ=ਜਾਣਿਆ।

ਅਰਥ—ਰਾਣੀ ਨੇ ਆਪ ਹੀ ਹਦਵਾਣਾ ਤਰਾਇਆ, ਆਪ ਹੀ ਆ ਕੇ ਰਾਜੇ ਨੂੰ ਗੁਸੇ ਕੀਤਾ, ਆਪ ਹੀ ਹੋਰਨਾਂ ਮਨੁੱਖਾਂ ਨੂੰ ਬੁਲਾਇਆ, ਇਸਤ੍ਰੀ ਦੇ ਚਲਿੱਤਰਾਂ ਨੂੰ ਕਿਸੇ ਨੇ ਵੀ ਨਹੀਂ ਜਾਣਿਆਂ।। ੧੨।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤੱਤਹਰੋ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੭੭।। ੧੩੨੦।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿਤੱਰ, ਮੰਤਰੀ ਭੂਪ ਵਾਰਤਾਲਾਪ ਸਤੱਤਰਵੀਂ ਕਥਾ ਸਮਾਪਤ।। ੭੭।। ੧੩੨੦।। ਚਲਦਾ।।

# ਚਲਿੱਤਰ ਅਠੱਤਰਵਾਂ

## ਕਥਾ ਗੀਗੋ

**ਦੋਹਰਾ।। ਏਕ ਤਖਾਨ ਉਜੈਨ ਮੈ ਬਿਭਚਾਰਿਨ ਤਿਹ ਨਾਰਿ।।**
**ਤਾ ਸੋ ਕਰਜੋ ਚਰਿਤ੍ਰ ਤਿਨ ਸੋ ਤੁਹਿ ਕਹੌ ਸੁਧਾਰਿ।। ੧।।**

ਅਰਥ—ਉਜੈਨ ਸ਼ਹਿਰ ਵਿਚ ਇਕ ਤਰਖਾਣ ਰਹਿੰਦਾ ਸੀ, ਉਹਦੀ ਵਿਭਚਾਰਨ ਇਸਤ੍ਰੀ ਨੇ ਚਲਿੱਤਰ ਕੀਤਾ, ਉਹ ਮੈਂ ਵਿਸਥਾਰ ਨਾਲ ਕਹਿੰਦਾ ਹਾਂ।। ੧।। (ਦ: ਗ੍ਰੰ: ਪੰਨਾ ੯੦੭)

**ਚੌਪਈ।।ਸੁਮਤਿ ਬਾਢਿਯਹਿ ਤਬੈ ਉਚਾਰੋ।। ਸੁਨੁ ਗੀਗੋ ਤੈ ਬਚਨ ਹਮਾਰੋ।।**
**ਹੌ ਅਬ ਹੀ ਪਰਦੇਸ ਸਿਧੈ ਹੌ।। ਖਾਟਿ ਕਮਾਇ ਤੁਮੈ ਧਨੁ ਲਜੈ ਹੌ।। ੨।।**

ਪਦ ਅਰਥ—ਬਾਢਿਯਹਿ=ਤਰਖਾਣ। ਗੀਗੋ=ਇਸਤ੍ਰੀ ਦਾ ਨਾਂ।

ਅਰਥ—ਸੁਮਤ ਨਾਂ ਦੇ ਇਕ ਤਰਖਾਣ ਨੇ ਆਖਿਆ—ਹੇ ਗੀਗੋ! ਮੇਰੀ ਗੱਲ ਸੁਣ, ਮੈਂ ਹੁਣ ਪਰਦੇਸ ਜਾ ਰਿਹਾ ਹਾਂ, ਖਟ ਕਮਾਕੇ ਧਨ ਲਿਆਕੇ ਤੈਨੂੰ ਦਿਆਂਗਾ।। ੨।।

**ਯੌ ਕਹਿ ਕੈ ਪਰਦੇਸ ਸਿਧਾਰੋ।। ਖਾਟ ਤਰੇ ਛਪਿ ਰਹਜੋ ਬਿਚਾਰੋ।।**
**ਤਬ ਬਾਢਿਨ ਇਕ ਜਾਰ ਬੁਲਾਯੋ।। ਕਾਮਕੇਲ ਤਿਹ ਸਾਥ ਕਮਾਯੋ।। ੩।।**

ਪਦ ਅਰਥ—ਬਾਢਿਨ=ਤਰਖਾਣੀ।

ਅਰਥ—ਇਹ ਆਖਕੇ ਉਹ ਪ੍ਰਦੇਸ ਚਲਾ ਗਿਆ, ਪਰ ਅਸਲ ਵਿਚ ਮੰਜੀ ਥੱਲੇ ਲੁਕ ਗਿਆ। ਤਦ ਤਰਖਾਣੀ ਨੇ ਇਕ ਯਾਰ ਨੂੰ ਬੁਲਾਇਆ ਤੇ ਉਹਦੇ ਨਾਲ ਭੋਗ ਕਰਨ ਲਗੀ।। ੩।।

**ਕਾਮਕੇਲ ਤਾਸੌ ਤ੍ਰਿਯ ਮਾਨਜੋ।। ਖਾਟ ਤਰੇ ਨਿਜੁ ਪਤਿਹਿ ਪਛਾਨਜੋ।।**

**ਸਭ ਅੰਗਨ ਬਿਹਬਲ ਹ੍ਵੈ ਗਈ।। ਚਿਤ ਕੇ ਬਿਖੈ ਦੁਖਿਤ ਅਤਿ ਭਈ।। ੪।।**

ਅਰਥ—ਉਹਦੇ ਨਾਲ ਉਹਨੇ ਭੋਗ ਕੀਤਾ, ਪਰ ਮੰਜੀ ਹੇਠਾਂ ਛੁਪੇ ਆਪਣੇ ਪਤੀ ਨੂੰ ਪਛਾਣ ਲਿਆ। ਉਹਦੇ ਸਾਰੇ ਅੰਗ ਬਿਹਬਲ ਹੋ ਗਏ, ਉਹ ਮਨ ਵਿਚ ਬੜੀ ਦੁਖੀ ਹੋਈ।। ੪।।

**ਤਬ ਤਾ ਸੌ ਤ੍ਰਿਯ ਬਚਨ ਉਚਾਰੇ।। ਮੁਹਿ ਕਾ ਕਰਤ ਦਈ ਕੇ ਮਾਰੇ।।**
**ਪ੍ਰਾਨ ਨਾਥ ਮੇਰੌ ਘਰ ਨਾਹੀਂ।। ਹੌ ਜਿਹ ਬਸਤ ਬਾਂਹ ਕੀ ਛਾਹੀਂ।। ੫।।**

ਅਰਥ—ਤਦ ਉਸ ਇਸਤ੍ਰੀ ਨੇ ਆਪਣੇ ਪ੍ਰੇਮੀ ਨੂੰ ਕਿਹਾ ਕਿ ਹੇ ਕਿਸਮਤ ਦਿਆ ਮਾਰਿਆ ਤੂੰ ਮੇਰੇ ਨਾਲ ਕੀ ਕਰ ਰਿਹਾਂ ਏਂ। ਪ੍ਰਾਨ ਨਾਥ ਘਰ ਨਹੀਂ ਹਨ, ਮੈਂ ਉਹਨਾਂ ਦੀ ਛਤਰ-ਛਾਇਆ ਵਿਚ ਵੱਸਦੀ ਹਾਂ।। ੫।।

**ਦੋਹਰਾ।। ਨਿਤਿ ਅੰਸੂਆਂ ਆਂਖਿਨ ਭਰੌ ਰਹੌਂ ਮਲੀਨੇ ਭੇਸ।।**
**ਪੌਰ ਲਗੇ ਬਿਹਰੌ ਨਹੀ ਪ੍ਰਾਨ ਨਾਥ ਪਰਦੇਸ।। ੬।।**

ਪਦ ਅਰਥ—ਮਲੀਨੇ ਭੇਸ—ਭੈੜੇ ਵੇਸ ਵਿਚ।

ਅਰਥ—ਮੈਂ ਰੋਜ਼ ਅੱਖਾਂ ਵਿਚ ਅੱਥਰੂ ਭਰਦੀ ਤੇ ਭੈੜੇ ਵੇਸ ਵਿਚ ਰਹਿੰਦੀ ਹਾਂ। ਪ੍ਰਾਨ ਨਾਥ ਦੇ ਪ੍ਰਦੇਸ ਗਏ ਹੋਣ ਕਰਕੇ ਮੈਂ ਬਿਲਕੁਲ ਪੈਰ ਬਾਹਰ ਨਹੀਂ ਰਖਦੀ।। ੬।।

**ਲਗਤ ਬੀਰਿਯਾ ਬਾਨ ਸੀ ਬਿਖੁ ਸੋ ਲਗਤ ਅਨਾਜ।।**
**ਪ੍ਰਾਨ ਨਾਥ ਪਰਦੇਸ ਗੇ ਤਾ ਬਿਨ ਕਛੂ ਨ ਸਾਜ।। ੭।।**

ਪਦ ਅਰਥ—ਬੀਰਿਯਾ=ਪਾਨ ਬੀੜੀਆਂ। ਬਿਖੁ=ਜਹਿਰ।

ਅਰਥ — ਪਾਨ ਬੀੜੀਆਂ ਮੈਨੂੰ ਤੀਰਾਂ ਦੇ ਸਮਾਨ ਅਤੇ ਅਨਾਜ ਜ਼ਹਿਰ ਦੇ ਸਮਾਨ ਲਗਦਾ ਹੈ। ਮੇਰੇ ਪ੍ਰਾਨ ਨਾਥ ਪ੍ਰਦੇਸ ਗਏ ਹੋਏ ਹਨ, ਉਹਨਾਂ ਬਗੈਰ ਮੈਨੂੰ ਕੁਝ ਭੀ ਚੰਗਾ ਨਹੀਂ ਲਗਦਾ।। ੭।।

**ਬਾਢੀ ਐਸੇ ਬਚਨ ਸੁਨਿ ਮਨ ਮੈ ਭਜੋ ਖੁਸ਼ਾਲ।।**
**ਜਾਰ ਸਹਿਤ ਤ੍ਰਿਯ ਖਾਟ ਲੈ ਨਾਚਿ ਉਠਜੋ ਤਤਕਾਲ।। ੮।। ੧।।**

ਪਦ ਅਰਥ—ਖੁਸ਼ਾਲ=ਖੁਸ਼ੀ। ਬਾਢੀ=ਤਰਖਾਣ। ਤਤਕਾਲ=ਤਰੁੰਤ।

ਅਰਥ— ਤਰਖਾਣ ਮੰਜੀ ਥਲੇ ਲੁਕਿਆ ਇਹ ਬਚਨ ਸੁਣਕੇ ਮਨ ਵਿਚ ਬੜਾ ਖੁਸ਼ ਹੋਇਆ ਤੇ ਪ੍ਰੇਮੀ ਸਮੇਤ ਇਸਤ੍ਰੀ ਦੀ ਮੰਜੀ ਸਿਰ ਤੇ ਚੁਕ ਕੇ ਝਟ ਨੱਚ ਉਠਿਆ।। ੮।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਹੱਤਰੋ ਚਰਿਤ੍ਰ ਸਮਾਪਤਮ

************************************************************
ਸਤ੍ਰ ਸੁਭਮ ਸਤੁ।। ੭੮।। ੧੨੭੪।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਅਠੱਤਰਵੀਂ ਕਥਾ ਸਮਾਪਤ ੭੮।। ੧੨੭੪।। ਚਲਦਾ।।

# ਚਲਿੱਤਰ ਉਣਾਸੀਵਾਂ

## ਕਥਾ ਬਿਸਵ ਮਤੀ

**ਦੋਹਰਾ।। ਬਨਿਕ ਏਕ ਬਾਨਾਰਸੀ ਬਿਸਨ ਦੱਤ ਤਿਹ ਨਾਮ।।**
**ਬਿਸ੍ਵਮਤੀ ਤਾ ਕੀ ਤ੍ਰਿਯਾ ਧਨ ਜਾ ਕੋ ਬਹੁ ਧਾਮ।। ੧।।**

ਅਰਥ—ਬਨਾਰਸ ਸ਼ਹਿਰ ਦੇ ਇਕ ਬਾਣੀਏ ਦਾ ਨਾਂ ਬਿਸ਼ਨ ਦੱਤ ਸੀ, ਉਹ ਬੜਾ ਧਨੀ ਸੀ ਤੇ ਉਹਦੀ ਇਸਤ੍ਰੀ ਦਾ ਨਾਂ ਬਿਸਵ ਮਤੀ ਸੀ।। ੧।।

**ਚੌਪਈ।। ਬਨਿਯੋ ਹੇਤ ਬਨਿਜ ਕੋ ਗਯੋ।। ਮੈਨ ਦੁਖਜ ਤ੍ਰਿਯ ਕੋ ਅਤਿ ਦਯੋ।।**
**ਤਿਹ ਤ੍ਰਿਯ ਪੈ ਤੇ ਰਹਜੋ ਨ ਜਾਈ।। ਕੇਲ ਕਿਯੋ ਇਕ ਪੁਰਖ ਬੁਲਾਈ।। ੨।।**

ਪਦ ਅਰਥ—ਮੈਨ=ਕਾਮ।

ਅਰਥ—ਬਾਣੀਆਂ ਵਪਾਰ ਲਈ ਚਲਾ ਗਿਆ ਤੇ ਉਹਦੀ ਇਸਤ੍ਰੀ ਕਾਮ ਕਰਕੇ ਦੁਖੀ ਹੋਈ, ਉਹਦੇ ਤੋਂ ਰਿਹਾ ਨਾ ਗਿਆ, ਤੇ ਉਸਨੇ ਕਾਮ ਵਾਸਤੇ ਇਕ ਆਦਮੀ ਨੂੰ ਬੁਲਾਇਆ।। ੨।।

**ਕੇਲ ਕਮਾਤ ਗਰਭ ਰਹਿ ਗਯੋ।। ਕੀਨੇ ਜਤਨ ਦੂਰਿ ਨਹਿ ਭਯੋ।।**
**ਨਵ ਮਾਸਨ ਪਾਛੇ ਸੁਤ ਜਾਯੋ।। ਤਵਨਹਿ ਦਿਵਸ ਬਨਿਕ ਘਰ ਆਯੋ।। ੩।।**

ਅਰਥ—ਉਹਦੇ ਭੋਗ ਕਰਨ ਨਾਲ ਉਹਨੂੰ ਗਰਭ ਠਹਿਰ ਗਿਆ, ਬੜੇ ਜਤਨ ਕਰਨ ਤੇ ਵੀ ਉਹ ਨਾ ਡਿਗਿਆ। ਨੌਂ ਮਹੀਨਿਆਂ ਪਿਛੋਂ ਪੁੱਤਰ ਪੈਦਾ ਹੋਇਆ, ਉਸ ਦਿਨ ਉਹ ਬਾਣੀਆਂ ਵੀ ਘਰ ਆ ਗਿਆ।। ੩।।

**ਬਨਿਕ ਕੋਪ ਕਰਿ ਬਚਨ ਸੁਨਾਯੋ।। ਕਹੁ ਤ੍ਰਿਯ ਤੈ ਬਿਭਚਾਰ ਕਮਾਯੋ।।**
**ਭੋਗ ਕਰੇ ਬਿਨੁ ਪੂਤ ਨ ਹੋਈ।। ਬਾਲ ਬ੍ਰਿਧ ਜਾਨਤ ਸਭ ਕੋਈ।। ੪।।**

ਅਰਥ—ਬਾਣੀਏ ਨੇ ਗੁਸੇ ਨਾਲ ਪੁਛਿਆ, ਮੈਨੂੰ ਦਸ ਕਿਉਂ ਤੂੰ ਵਿਭਚਾਰ ਕੀਤਾ ਹੈ? ਕਿਉਂਕਿ ਭੋਗ ਕੀਤਿਆਂ ਬਿਨਾਂ ਪੁੱਤਰ ਨਹੀਂ ਹੋ ਸਕਦਾ, ਇਸ ਗੱਲ ਨੂੰ ਸਾਰੇ ਜਵਾਨ ਬੁੱਢੇ ਜਾਣਦੇ ਸਨ।। ੪।।

**ਸੁਨਹੁ ਸ਼ਾਹੁ ਮੈ ਕਥਾ ਸੁਨਾਊਂ।। ਤੁਮਰੇ ਚਿਤ ਕੋ ਭਰਮੁ ਮਿਟਾਊਂ।।**

**ਇਕ ਜੋਗੀ ਤੁਮਰੇ ਗ੍ਰਿਹ ਆਯੋ।। ਤਿਹ ਪ੍ਰਸਾਦਿ ਤੇ ਗ੍ਰਿਹ ਸੁਤ ਪਾਯੋ।। ੫।।**

ਅਰਥ—ਇਸਤਰੀ ਕਹਿਣ ਲਗੀ ਹੇ ਸ਼ਾਹੂਕਾਰ! ਸੁਣ, ਮੈਂ ਤੈਨੂੰ ਸਾਰੀ ਗਲ ਦਸਦੀ ਹਾਂ ਤੇ ਤੁਹਾਡੇ ਭਰਮ ਨੂੰ ਦੂਰ ਕਰਦੀ ਹਾਂ। ਤੁਹਾਡੇ ਘਰ ਵਿਚ ਇਕ ਜੋਗੀ ਆਇਆ ਸੀ, ਉਹਦੀ ਕ੍ਰਿਪਾ ਨਾਲ ਇਹ ਪੁੱਤਰ ਪ੍ਰਾਪਤ ਹੋਇਆ ਹੈ।। ੫।।

**ਦੋਹਰਾ।। ਮੁਰਜ ਨਾਥ ਜੋਗੀ ਹੁਤੋ ਸੋ ਆਯੋ ਇਹ ਧਾਮ।।**
**ਦ੍ਰਿਸ਼ਟਿ ਭੋਗ ਮੋਸੋਂ ਕਿਯੋ ਸੁਤ ਦੀਨੋ ਗ੍ਰਿਹ ਰਾਮ।। ੬।।**

ਅਰਥ—ਮੁਰਜ ਨਾਥ ਨਾਂ ਦਾ ਜੋਗੀ ਸੀ, ਉਹ ਇਥੇ ਆਇਆ ਸੀ, ਉਹਨੇ ਮੇਰੇ ਨਾਲ ਦ੍ਰਿਸ਼ਟੀ ਨਾਲ ਭੋਗ ਕੀਤਾ, ਜਿਸ ਤੋਂ ਪਰਮਾਤਮਾ ਨੇ ਮੈਨੂੰ ਪੁੱਤਰ ਦਿੱਤਾ ਹੈ।। ੬।। (ਦ: ਗ੍ਰੰ:, ਪੰਨਾ ੯੦੮)

**ਬਨਿਕ ਬਚਨ ਸੁਨਿ ਚੁਪ ਰਹਜੋ ਮਨ ਮੈ ਭਯੋ ਪ੍ਰਸੰਨਜ।।**
**ਦ੍ਰਿਸਟਿ ਭੋਗ ਜਿਨਿ ਸੁਤ ਦਿਯੋ ਧਰਨੀ ਤਲ ਸੋ ਧੰਨਜ।। ੭।। ੧।।**

ਅਰਥ—ਬਾਣੀਆਂ ਇਹ ਬਚਨ ਸੁਣਕੇ ਚੁਪ ਹੋ ਗਿਆ ਤੇ ਮਨ ਵਿਚ ਪ੍ਰਸੰਨ ਹੋਇਆ। ਉਹ ਉਸ ਜੋਗੀ ਨੂੰ ਧੰਨ ਮੰਨਣ ਲਗਾ, ਜਿਸਨੇ ਦ੍ਰਿਸ਼ਟੀ ਭੋਗ ਨਾਲ ਪੁੱਤਰ ਦਿੱਤਾ ਸੀ।। ੭।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੭੯।। ੧੩੩੪।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਉਣਾਸੀਵੀਂ ਕਥਾ ਸਮਾਪਤ।। ੭੯।। ੧੩੩੪।। ਚਲਦਾ।।

## ਚਲਿੱਤਰ ਅੱਸੀਵਾਂ

## ਕਥਾ ਰਾਧਾ

**ਦੋਹਰਾ।। ਬਿੰਦ੍ਰਾਬਨ ਗ੍ਰਿਹ ਨੰਦ ਕੇ ਕਾਨ੍ਹ ਲਯੋ ਅਵਤਾਰ।।**
**ਤੀਨਿ ਲੋਕ ਜਾ ਕੋ ਸਦਾ ਨਿਤਿ ਉਠਿ ਕਰਤ ਜੁਹਾਰ।। ੧।।**

ਅਰਥ—ਬਿੰਦ੍ਰਾਬਨ ਵਿਚ ਨੰਦ ਦੇ ਘਰ ਕ੍ਰਿਸ਼ਨ ਜੀ ਨੇ ਅਵਤਾਰ ਲਿਆ, ਜਿਸਨੂੰ ਤਿੰਨੇ ਲੋਕ ਰੋਜ਼ ਉਠਕੇ ਨਮਸ਼ਕਾਰ ਕਰਦੇ ਹਨ।। ੧।।

**ਚੌਪਈ।। ਸਭ ਗੋਪੀ ਤਾ ਕੇ ਗੁਨ ਗਾਵਹਿ ।। ਨਿਤਿਜ ਕਿਸ਼ਨ ਕਹੱ ਸੀਸ ਝੁਕਾਵਹਿ।।**
**ਮਨ ਮਹਿ ਬਸਜੋ ਪ੍ਰੇਮ ਅਤਿ ਭਾਰੀ।। ਤਨ ਮਨ ਦੇਤ ਅਪਨੋ ਵਾਰੀ।। ੨।।**

ਅਰਥ—ਸਾਰੀਆਂ ਗੋਪੀਆਂ ਉਹਦੇ ਗੁਣ ਗਾਉਂਦੀਆਂ ਤੇ ਰੋਜ਼ ਉਸ ਅੱਗੇ ਸਿਰ ਝੁਕਾਉਂਦੀਆਂ

***********************************************************

ਸਨ। ਸਾਰਿਆਂ ਦੇ ਮਨ ਵਿਚ ਬਹੁਤ ਭਾਰੀ ਪ੍ਰੇਮ ਵੱਸ ਗਿਆ ਤੇ ਸਾਰੀਆਂ ਆਪਣਾ ਤਨ ਮਨ ਉਸ ਤੋਂ ਨਿਛਾਵਰ ਕਰਦੀਆਂ ਸਨ॥ ੨॥

**ਰਾਧਾ ਨਾਮ ਗੋਪਿ ਇਕ ਰਹੈ॥ ਕ੍ਰਿਸ਼ਨ ਕ੍ਰਿਸ਼ਨ ਮੁਖ ਤੇ ਨਿਤਿ ਕਹੈ॥**
**ਜਗਨਾਯਕ ਸੌ ਪ੍ਰੇਮ ਲਗਾਯੋ॥ ਸੂਤ ਸਿਧਨ ਕੀ ਭਾਂਤਿ ਬਢਾਯੋ॥ ੩॥**

*ਅਰਥ*—ਰਾਧਾ ਨਾਂ ਦੀ ਇਕ ਗੋਪੀ ਸੀ, ਜੋ ਰਾਤ ਦਿਨ ਕ੍ਰਿਸ਼ਨ ਕ੍ਰਿਸ਼ਨ ਮੂੰਹੋਂ ਕਹਿੰਦੀ ਰਹਿੰਦੀ ਸੀ। ਉਹਨੇ ਕ੍ਰਿਸ਼ਨ ਨਾਲ ਪ੍ਰੇਮ ਕੀਤਾ ਤੇ ਪਿਆਰ ਪੀਂਘਾਂ ਸੂਤਰ ਵਾਂਗ ਵਧਾਈਆਂ॥ ੩॥

**ਦੋਹਰਾ॥ ਕ੍ਰਿਸ਼ਨ ਕ੍ਰਿਸ਼ਨ ਮੁਖ ਤੇ ਕਹੈ ਛੋਰਿ ਧਾਮ ਕੋ ਕਾਮ॥**
**ਨਿਸਦਿਨ ਰਟਤ ਬਿਹੰਗ ਜਜੋਂ ਜਗਨਾਯਕ ਕੋ ਨਾਮ॥ ੪॥**

*ਅਰਥ*—ਘਰ ਦਾ ਸਾਰਾ ਕੰਮ ਕਾਰ ਛੱਡਕੇ ਉਹ ਮੂੰਹ ਵਿਚ ਕ੍ਰਿਸ਼ਨ ਕ੍ਰਿਸ਼ਨ ਦਾ ਜਾਪ ਕਰਦੀ ਤੇ ਰਾਤ ਦਿਨ ਤੋਤੇ ਵਾਂਗ ਉਸ ਨਾਇਕ ਦਾ ਨਾਂ ਰਟਦੀ ਰਹਿੰਦੀ ਸੀ॥ ੪॥

**ਚੌਪਈ॥ ਤ੍ਰਾਸ ਨ ਪਿਤੁ ਮਾਤਾ ਕੋ ਕਰੈ॥ ਕ੍ਰਿਸ਼ਨ ਕ੍ਰਿਸ਼ਨ ਮੁਖ ਤੇ ਉਚਰੈ॥**
**ਹੇਰਨਿ ਤਾਂਹਿ ਨਿੱਤ ਉਠਿ ਆਵੈ॥ ਨੰਦ ਜਸੋ ਮਤਿ ਦੇਖਿ ਲਜਾਵੈ॥ ੫॥**

*ਅਰਥ*—ਉਹ ਮਾਤਾ ਪਿਤਾ ਤੋਂ ਵੀ ਨਹੀਂ ਡਰਦੀ ਸੀ, ਤੇ ਮੂੰਹੋਂ ਕ੍ਰਿਸ਼ਨ ਕ੍ਰਿਸ਼ਨ ਉਚਾਰਦੀ ਰਹਿੰਦੀ ਸੀ। ਉਹਨੂੰ ਵੇਖਣ ਵਾਸਤੇ ਰੋਜ਼ ਉਠਕੇ ਜਾਂਦੀ ਸੀ, ਪਰ ਨੰਦ ਜਸੋਧਾਂ ਨੂੰ ਵੇਖਕੇ ਉਹ ਸ਼ਰਮਾ ਜਾਂਦੀ ਸੀ॥ ੫॥

**ਸ੍ਵੈਯਾ॥ ਜੋਬਨ ਜੇਬ ਲਗੇ ਅਤਿ ਸੁੰਦਰ ਜਾਤ ਜਰਾਵ ਜੁਰੀ ਕਹੱ ਨਾਤੈਂ॥**
**ਅੰਗਹੁ ਤੇ ਬ੍ਰਿਜ ਲੋਗ ਸਭੇ ਹਰਿ ਰਾਇ ਬਿਨਾਇ ਕਹੀ ਇਕ ਬਾਤੈਂ॥**
**ਹਾਥ ਉਚਾਇ ਹਨੀ ਛਤਿਯਾਂ ਮੁਸਕਾਇ ਲਜਾਇ ਸਖੀ ਚਹੂੰ ਘਾਤੈਂ॥**
**ਨੈਨਨ ਸੋ ਕਹਜੋ ਏ ਜਦੁਨਾਥ ਸੁ ਭੌਂਹਨ ਸੌ ਕਹਜੋ ਜਾਹੁ ਇਹਾਂ ਤੈਂ॥ ੬॥**

*ਅਰਥ*—ਉਸਦੀ ਜੁਆਨੀ ਦੀ ਸੋਭਾ ਅਤਿ ਸੁੰਦਰ ਸੀ ਅਤੇ ਉਹ ਪ੍ਰੇਮ ਵਿਚ ਕ੍ਰਿਸ਼ਨ ਨਾਲ ਜੁੜਦੀ ਜਾਂਦੀ ਸੀ। ਓਧਰ ਬ੍ਰਿਜ ਦੇ ਲੋਕ ਵੀ ਘਬਰਾ ਕੇ ਗਲਾਂ ਕਰ ਰਹੇ ਸਨ ਅਤੇ ਇਧਰ ਰਾਧਾ ਨੇ ਵੀ ਘਬਰਾ ਕੇ ਛਾਤੀ ਤੇ ਹੱਥ ਮਾਰਿਆ ਜਿਸ ਨੂੰ ਵੇਖ ਕੇ ਲੁਕ ਕੇ ਬੈਠੀਆਂ ਸਾਰੀਆਂ ਸਖੀਆਂ ਹਸ ਪਈਆਂ ਅੱਖਾਂ ਦੇ ਇਸ਼ਾਰੇ ਨਾਲ ਹੀ ਉਸ ਕ੍ਰਿਸ਼ਨ ਨੂੰ ਕਿਹਾ, ਤੁਸੀਂ ਇਥੋਂ ਚਲੇ ਜਾਓ॥ ੬॥

**ਦੋਹਰਾ॥ ਨੈਨਨ ਸੋਂ ਹਰਿ ਰਾਇ ਕਹਿ ਭੌਂਹਨ ਉੱਤਰ ਦੀਨ॥**
**ਭੇਦ ਨ ਪਾਯੋ ਕੋਨਹੂੰ ਕ੍ਰਿਸ਼ਨ ਬਿਦਾ ਕਰਿ ਦੀਨ॥ ੭॥ ੧॥**

ਅਰਥ—ਕ੍ਰਿਸ਼ਨ ਨੇ ਅੱਖਾਂ ਦੇ ਇਸ਼ਾਰੇ ਨਾਲ ਹੀ ਉਹਨੂੰ ਉੱਤਰ ਦਿੱਤਾ, ਇਸ ਤਰ੍ਹਾਂ ਬਿਨਾਂ ਕਿਸੇ ਦੇ ਸਮਝੇ ਉਸਨੇ ਕ੍ਰਿਸ਼ਨ ਨੂੰ ਵਿਦਾ ਕਰ ਦਿੱਤਾ।। ੭।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅੱਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੮੦।। ੧੩੪੨।। ਅਫਜੂੰ।।

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਅਸੀਵੀਂ ਕਥਾ ਸਮਾਪਤ।। ੮੦।। ੧੩੪੨।। ਚਲਦਾ।।

## ਚਲਿੱਤਰ ਇਕਾਸੀਵਾਂ

## ਕਥਾ ਦ੍ਰਿਗ ਧੰਨਿਆ

**ਦੋਹਰਾ।। ਨਗਰ ਸਿਰੋਮਨਿ ਕੋ ਹੁਤੋ ਸਿੰਘ ਸਿਰੋਮਨਿ ਭੂਪ।।**
**ਅਮਿਤ ਦਰਬੁ ਘਰ ਮੈ ਧਰੇ ਸੁੰਦਰ ਕਾਮ ਸਰੂਪ।। ੧।।**

ਅਰਥ—ਸ਼ਰਮੋਨੀ ਸਿੰਘ ਰਾਜਾ ਸੀ, ਉਹ ਕਾਮਦੇਵ ਵਰਗਾ ਸੁੰਦਰ ਸਰੂਪ ਵਾਲਾ ਸੀ ਤੇ ਬਹੁਤ ਅਮੀਰ ਸੀ।। ੧।।

**ਚੌਪਈ।। ਦ੍ਰਿਗ ਧੰਨਜਾ ਤਾ ਕੀ ਬਰ ਨਾਰੀ।। ਨ੍ਰਿਪ ਕੋ ਰਹੈ ਲਾਜ ਤੇ ਪਜਾਰੀ।।**
**ਏਕ ਦਿਵਸ ਰਾਜਾ ਘਰ ਆਯੋ।। ਰੰਗ ਨਾਥ ਜੋਗਿਯਹਿ ਬੁਲਾਯੋ।। ੨।।**

ਪਦ ਅਰਥ—ਬਰਨਾਰੀ=ਚੰਗੀ ਇਸਤ੍ਰੀ, ਪਤੀ ਵਰਤਾ।

ਅਰਥ—ਉਹਦੀ ਸੁੰਦਰ ਇਸਤ੍ਰੀ ਦਾ ਨਾਂ ਧੰਨਿਆ ਸੀ, ਜੋ ਰਾਜੇ ਨੂੰ ਬਹੁਤ ਪਿਆਰੀ ਸੀ। ਇਕ ਦਿਨ ਰਾਜਾ ਘਰ ਆਇਆ ਤੇ ਉਹਨੇ ਰੰਗ ਨਾਥ ਜੋਗੀ ਨੂੰ ਬੁਲਾਇਆ।। ੨।।

**ਦੋਹਰਾ।। ਬ੍ਰਹਮ ਬਾਦ ਤਾ ਸੌ ਕਿਯੋ ਰਾਜੈ ਨਿਕਟਿ ਬੁਲਾਇ।।**
**ਜੁ ਕਛੁ ਕਥਾ ਤਿਨ ਸੋਂ ਭਈ ਸੋ ਮੈ ਕਹਤ ਬਨਾਇ।। ੩।।**

ਪਦ ਅਰਥ—ਬ੍ਰਹਮ ਬਾਦ=ਪ੍ਰਮੇਸ਼ਰ ਦੇ ਮਿਲਾਪ ਦੀ ਚਰਚਾ, ਕਥਾ, ਮੈ=ਕਵੀ ਜੀ।

ਅਰਥ—ਰਾਜੇ ਨੇ ਉਹਨੂੰ ਕੋਲ ਬੁਲਾਇਆ ਤੇ ਉਹਦੇ ਨਾਲ ਪ੍ਰਮੇਸ਼ਰ ਦੇ ਮਿਲਾਪ ਸਬੰਧੀ ਗੋਸ਼ਟੀ ਕੀਤੀ। ਕਵੀ ਜੀ ਆਖਦੇ ਹਨ, ਜੋ ਕੁਝ ਗਲ ਬਾਤ ਹੋਈ, ਉਹ ਮੈਂ ਤੁਹਾਨੂੰ ਕਹਿੰਦਾ ਹਾਂ।। ੩।।

**ਏਕ ਨਾਥ ਸਭ ਜਗਤ ਮੈ ਬ੍ਯਾਪਿ ਰਹਯੋ ਸਭ ਦੇਸ।।**
**ਸਭ ਜੋਨਿਨ ਮੈਂ ਰਵਿ ਰਹਜੋ ਊਚ ਨੀਚ ਕੇ ਭੇਸ।। ੪।।**

**********************************************************************

ਅਰਥ – ਇਕ ਹੀ ਪ੍ਰਮੇਸ਼ਰ ਸਾਰਿਆਂ ਦੇਸਾਂ, ਜੂਨਾਂ ਤੇ ਊਚ ਨੀਚ ਵਿਚ ਵਿਆਪ ਰਿਹਾ ਹੈ।। ੪।।
(ਦ: ਗ੍ਰੰ: ਪੰਨਾ ੯੦੯)

**ਚੌਪਈ।। ਸਰਬ ਬਜਾਪੀ ਸ੍ਰੀ ਪਤਿ ਜਾਨਹੁ।। ਸਭ ਹੀ ਕੋ ਪੋਖਕ ਕਰਿ ਮਾਨਹੁ।।**
**ਸਰਬ ਦਯਾਲ ਮੇਘ ਜਿਨਿ ਢਰਈ।। ਸਭ ਕਾਹੂ ਕਰ ਕਿਰਪਾ ਕਰਈ।। ੫।।**

ਪਦ ਅਰਥ—ਪੋਖਕ=ਪਾਲਣ ਵਾਲਾ। ਢਰਈ=ਢਲ ਪੈਂਦਾ।

ਅਰਥ—ਪ੍ਰਮੇਸ਼ਰ ਨੂੰ ਸਰਬ ਵਿਆਪਕ ਕਰਕੇ ਮੰਨੋ, ਉਹ ਹੀ ਸਭ ਦਾ ਪਾਲਣ ਵਾਲਾ ਹੈ, ਜਿਸ ਤਰ੍ਹਾਂ ਬੱਦਲ ਸਭ ਤੇ ਦਿਆਲ ਹੋ ਕੇ ਵਰਸਦਾ ਹੈ, ਉਸੇ ਤਰ੍ਹਾਂ ਹੀ ਉਹ ਸਾਰਿਆਂ ਤੇ ਕ੍ਰਿਪਾ ਕਰਦਾ ਹੈ।। ੫।।

**ਦੋਹਰਾ।। ਸਭ ਕਾਹੂ ਕੌ ਪੋਖਈ ਸਭ ਕਾਹੂ ਕੌ ਦੇਇ।।**
**ਜੋ ਤਾਂ ਤੇ ਮੁਖ ਫੇਰਈ ਮਾਂਗਿ ਮੀਚ ਕਹੱ ਲੇਇ।। ੬।।**

ਪਦ ਅਰਥ—ਮੀਚ=ਮੌਤ। ਪੋਖਈ=ਪਾਲਣਾ ਕਰਦਾ ਹੈ।

ਅਰਥ—ਉਹ ਸਭ ਦੀ ਪਾਲਣਾ ਕਰਦਾ ਹੈ ਤੇ ਸਭ ਕਿਸੇ ਨੂੰ ਦੇਂਦਾ ਹੈ, ਜੋ ਉਸ ਤੋਂ ਮੂੰਹ ਫੇਰਦਾ ਹੈ, ਉਹ ਸਮਝੋ ਮੌਤ ਆਪਣੇ ਮੂੰਹੋਂ ਮੰਗਦਾ ਹੈ।। ੬।।

**ਚੌਪਈ।। ਏਕਨ ਸੋਖੈ ਏਕਨ ਭਰੈ।। ਏਕਨ ਮਾਰੈ ਇਕਨਿ ਉਬਰੈ।।**
**ਏਕਨ ਘਟਵੈ ਏਕ ਬਢਾਵੈ।। ਦੀਨ ਦਯਾਲ ਯੌ ਚਰਿਤ ਦਿਖਾਵੈ।। ੭।।**

ਪਦ ਅਰਥ—ਸੋਖੈ=ਸੁਕਾਉਂਦਾ। ਭਰੈ=ਭਰਦਾ। ਉਬਰੈ=ਬਚਾਉਂਦਾ ਹੈ।

ਅਰਥ—ਉਹ ਇਕ ਪਾਸੇ ਮੁਕਾਉਂਦਾ ਇਕ ਪਾਸੇ ਭਰਦਾ ਹੈ, ਇਕ ਪਾਸੇ ਮਾਰਦਾ ਹੈ, ਇਕ ਪਾਸੇ ਬਚਾਉਂਦਾ ਹੈ, ਇਕ ਪਾਸੇ ਘਟਾਉਂਦਾ ਹੈ, ਇਕ ਪਾਸੇ ਵਧਾਉਂਦਾ ਹੈ। ਇਸ ਤਰ੍ਹਾਂ ਦੀਨ ਦਿਆਲ ਆਪਣੇ ਕੌਤਕ ਵਿਖਾਲਦਾ ਹੈ।। ੭।।

**ਰੂਪ ਰੇਖ ਜਾ ਕੇ ਕਛੁ ਨਾਹੀਂ।। ਭੇਖ ਅਭੇਖ ਸਭ ਕੇ ਘਟ ਮਾਹੀਂ।।**
**ਜਾ ਪਰ ਕ੍ਰਿਪਾ ਚੱਛੁ ਕਰਿ ਹੇਰੈ।। ਤਾ ਕੀ ਕੌਨ ਛਾਹ ਕੌ ਛੇਰੈ।। ੮।।**

ਪਦ ਅਰਥ—ਉਹਦੀ ਕੋਈ ਰੂਪ ਰੇਖਾ ਨਹੀਂ ਹੈ, ਭੇਖ ਅਭੇਖ ਰੂਪ ਵਿਚ ਉਹ ਘਟ ਘਟ ਵਿਚ ਬਿਰਾਜਮਾਨ ਹੈ, ਜਿਸ ਉਤੇ ਉਹਦੀ ਮੇਹਰ ਦੀ ਨਜ਼ਰ ਹੋ ਜਾਂਦੀ ਏ, ਉਹਦੇ ਪ੍ਰਛਾਵੇਂ ਵੱਲ ਵੀ ਕੋਈ ਨਹੀਂ ਵੇਖ ਸਕਦਾ।। ੮।।

**ਜੱਛ ਭੁਜੰਗ ਅਕਾਸ਼ ਬਨਾਯੋ।। ਦੇਵ ਅਦੇਵ ਥਪਿ ਬਾਦਿ ਰਚਾਯੋ।।**

****************************************************************

ਭੂਮਿ ਬਾਰਿ ਪੰਚ ਤਤੁ ਪ੍ਰਕਾਸਾ।। ਆਪਹਿ ਦੇਖਤ ਬੈਠ ਤਮਾਸਾ।। ੯।।

ਅਰਥ—ਉਸਨੇ ਜੱਛ, ਭੁਜੰਗ ਤੇ ਆਕਾਸ਼ ਬਣਾਇਆ, ਦੇਵਤੇ ਤੇ ਰਾਖਸ਼ਾਂ ਵਿਚ ਝਗੜਾ ਅਰੰਭ ਕਰਵਾਇਆ। ਧਰਤੀ, ਪਾਣੀ ਅਤੇ ਪੰਜਾਂ ਤੱਤਾਂ ਨੂੰ ਬਣਾ ਕੇ ਆਪ ਬਹਿ ਕੇ ਸਾਰਿਆਂ ਦਾ ਤਮਾਸ਼ਾ ਵੇਖ ਰਿਹਾ ਹੈ।। ੯।।

ਦੋਹਰਾ।। ਜੀਵ ਜੰਤ ਸਭ ਥਾਪਿ ਕੈ ਪੰਥ ਬਨਾਏ ਦੋਇ।।
ਝਗਰਿ ਪਚਾਏ ਆਪਿ ਮਹਿ ਮੋਹਿ ਨ ਚੀਨੈ ਕੋਇ।। ੧੦।।

ਅਰਥ—ਉਹਨੇ ਸਾਰੇ ਜੀਅ ਜੰਤ ਬਣਾ ਕੇ ਦੋ ਪੰਥ ਬਣਾਏ, ਪਰ ਪਰਮਾਤਮਾ ਦਾ ਕਹਿਣਾ ਹੈ ਕਿ ਸਾਰੇ ਆਪਸ ਵਿਚ ਝਗੜਿਆਂ ਵਿਚ ਹੀ ਉਲਝੇ ਹੋਏ ਹਨ ਤੇ ਮੈਨੂੰ ਕੋਈ ਪਛਾਣਦਾ ਨਹੀਂ।। ੧੦।।

ਚੌਪਈ।।ਯਹ ਸਭ ਭੇਦ ਸਾਧੁ ਕੋਊ ਜਾਨੈ।। ਸੱਤਿਨਾਮੁ ਕੋ ਤਤ ਪਛਾਨੈ।।
ਜੋ ਸਾਧਕ ਯਾ ਕੌ ਲਖਿ ਪਾਵੈ।। ਜਨਨੀ ਜਠਰ ਬਹੁਰਿ ਨਹਿ ਆਵੈ।। ੧੧।।

ਅਰਥ—ਇਸ ਭੇਦ ਨੂੰ ਕੋਈ ਸਾਧੂ ਹੀ ਜਾਣਦਾ ਹੈ ਤੇ ਸਤਿਨਾਮ ਦੇ ਤਤ ਨੂੰ ਕੋਈ ਪਛਾਣਦਾ ਹੈ, ਜੇ ਵਿਅਕਤੀ ਇਸਨੂੰ ਜਾਣ ਲੈਂਦਾ ਹੈ, ਉਹ ਮਾਤਾ ਦੇ ਗਰਭ ਵਿਚ ਨਹੀਂ ਆਉਂਦਾ।। ੧੧।।

ਦੋਹਰਾ।। ਜਬ ਜੋਗੀ ਐਸੇ ਕਹਯੋ ਤਬ ਰਾਜੈ ਮੁਸਕਾਇ।।
ਤੱਤ ਬ੍ਰਹਮ ਕੇ ਬਾਦਿ ਕੌ ਉਚਰਤ ਭਯੋ ਬਨਾਇ।। ੧੨।।

ਅਰਥ—ਜਦੋਂ ਜੋਗੀ ਨੇ ਇਸ ਤਰ੍ਹਾਂ ਆਖਿਆ ਤਾਂ ਰਾਜਾ ਹੱਸ ਪਿਆ, ਤੇ ਬ੍ਰਹਮ ਦੇ ਤਤ ਦੀ ਵਿਆਖਿਆ ਦੱਸਣ ਲਗਾ।। ੧੨।।

ਜੋਗੀ ਡਿੰਭ ਕਿ ਜੋਗੀ ਜਿਯਰੋ।। ਜੋਗੀ ਦੇਹ ਕਿ ਜੋਗੀ ਹਿਯਰੋ।।
ਸੋ ਜੋਗੀ ਜੋ ਜੋਗ ਪਛਾਨੈ।। ਸੱਤਿਨਾਮੁ ਬਿਨੁ ਅਵਰੁ ਨਾ ਜਾਨੈ।। ੧੩।।

ਅਰਥ—ਜੋਗ ਪਖੰਡ ਹੈ, ਜੋਗ ਪ੍ਰਾਣ ਹੈ, ਦੇਹ ਅਤੇ ਹਿਰਦਾ ਹੈ, ਜੋਗ ਨੂੰ ਪਛਾਨਣ ਵਾਲਾ ਜੋਗੀ ਸਤਿਨਾਮ ਬਿਨਾਂ ਕਿਸੇ ਨੂੰ ਨਹੀਂ ਜਾਣਦਾ।। ੧੩।।

ਦੋਹਰਾ।। ਡਿੰਭ ਦਿਖਾਯੋ ਜਗਤ ਕੋ ਜੋਗੁ ਨ ਉਪਰਜੋ ਜੀਯ।।
ਯਾ ਜਗ ਕੇ ਸੁਖ ਤੇ ਗਯੋ ਜਨਮ ਬ੍ਰਿਥਾ ਗੋ ਕੀਯ।। ੧੪।।

ਪਦ ਅਰਥ—ਡਿੰਭ=ਪਖੰਡ। ਬ੍ਰਿਥਾ=ਐਵੇਂ। ਗੋ=ਗਿਆ। ਕੀਯ=ਕੀ।

ਅਰਥ—ਲੋਕਾਂ ਨੂੰ ਪਖੰਡ ਵਿਖਾਕੇ ਜੋਗ ਪੈਦਾ ਨਹੀਂ ਹੋ ਸਕਦਾ ਉਹਦਾ ਜਨਮ ਐਵੇਂ ਹੀ ਹੋ ਗਿਆ ਤੇ ਸੰਸਾਰ ਦੇ ਸੁਖ ਤੋਂ ਵੀ ਗਿਆ।। ੧੪।।

**********************************************************************

ਚੌਪਈ।।ਤਬ ਜੋਗੀ ਹਸਿ ਬਚਨ ਉਚਾਰੋ।।ਸੁਨਹੁ ਰਾਵ ਜੂ ਗਜਾਨ ਹਮਾਰੋ।।
ਸੋ ਜੋਗੀ ਜੋ ਜੋਗ ਪਛਾਨੈ।।ਸੱਤਿਨਾਮੁ ਬਿਨੁ ਅਵਰੁ ਨ ਜਾਨੈ।।੧੫।।

ਅਰਥ - ਤਦ ਜੋਗੀ ਨੇ ਹੱਸ ਕੇ ਆਖਿਆ ਹੇ ਰਾਜਨ ! ਮੇਰੀ ਗਲ ਸੁਣੋ. ਜੋਗੀ ਉਹੀ ਹੈ ਜੋ ਜੋਗ ਨੂੰ ਪਛਾਣਦਾ ਹੈ ਅਤੇ ਸਤਨਾਮ ਬਗੈਰ ਕਿਸੇ ਨੂੰ ਨਹੀਂ ਜਾਣਦਾ।। ੧੫।।

ਦੋਹਰਾ।। ਜਬ ਚਾਹਤ ਹੈ ਆਤਮਾ ਇਕ ਤੇ ਭਯੋ ਅਨੇਕ।।
ਅਨਿਕ ਭਾਂਤਿ ਪਸਰਤ ਜਗਤ ਬਹੁਰਿ ਏਕ ਕੋ ਏਕ।।੧੬।।

ਅਰਥ—ਆਤਮਾ ਜਦੋਂ ਵੀ ਚਾਹੁੰਦੀ ਹੈ, ਇਕ ਤੋਂ ਅਨੇਕ ਹੋ ਜਾਂਦੀ ਹੈ। ਇਸ ਤਰ੍ਹਾਂ ਜਗਤ ਵਿਚ ਭਰਮਦਿਆਂ ਫਿਰ ਇਕ ਹੀ ਹੋ ਜਾਂਦੀ ਹੈ।। ੧੬।।

ਚੌਪਈ।। ਯਹ ਨਹਿ ਮਰੈ ਨ ਕਾਹੂ ਮਾਰੈ।। ਭੂਲਾ ਲੋਕ ਭਰਮੁ ਬੀਚਾਰੈ।।
ਘਟ ਘਟ ਬਜਾਪਕ ਅੰਤਰਜਾਮੀ।।ਸਭ ਹੀ ਮਹਿ ਰਵਿ ਰਹਜੋ ਸੁਆਮੀ।।੧੭।।

ਅਰਥ—ਇਹ ਨਾ ਮਰਦਾ ਹੈ, ਨਾ ਕਿਸੇ ਨੂੰ ਮਾਰਦਾ ਹੈ, ਲੋਕ ਭਰਮ ਕਰਕੇ ਹੀ ਹੋਰ ਵਿਚਾਰ ਕਰਦੇ ਹਨ। ਉਹ ਸਾਰਿਆਂ ਵਿਚ ਰਮਣ ਕਰਨ ਵਾਲਾ ਘਟ ਘਟ ਵਿਚ ਵਿਆਪਕ ਅੰਤਰਜਾਮੀ ਹੈ।। ੧੭।।

ਕਬਿੱਤ।। ਘੋਰਾ ਕਹੂੰ ਭਯੋ ਕਹੂੰ ਹਾਥੀ ਹ੍ਵੈ ਕੈ ਗਯੋ ਕਹੂੰ
ਪੰਛੀ ਰੂਪ ਲਯੋ ਕਹੂੰ ਫਲ ਫੂਲ ਰਹਜੋ ਹੈ।।
ਪਾਵਕ ਹ੍ਵੈ ਦਹਯੋ ਕਹੂੰ ਪੌਨ ਰੂਪ ਕਹਯੋ ਕਹੂੰ
ਚੀਤ ਹ੍ਵੈ ਕੈ ਗਹਯੋ ਕਹੂੰ ਪਾਨੀ ਹ੍ਵੈ ਕੈ ਬਹਜੋ ਹੈ।।
ਅੰਬਰ ਉਤਾਰੇ ਰਾਵਨਾਦਿਕ ਸੰਘਾਰੇ ਕਹੂੰ
ਬਨ ਮੈ ਬਿਹਾਰੇ ਐਸੇ ਬੇਦਨ ਮੈ ਕਹਜੋ ਹੈ।।
ਪੁਰਖ ਹ੍ਵੈ ਆਪੁ ਕਹੂੰ ਇਸਤ੍ਰਿਨ ਕੋ ਰੂਪ ਧਰਜੋ
ਮੂਰਖਨ ਭੇਦ ਤਾਕੋ ਨੈਕਹੂੰ ਨ ਲਹਜੋ ਹੈ।। ੧੮।।

ਅਰਥ—ਕਿਤੇ ਘੋੜਾ, ਕਿਤੇ ਹਾਥੀ, ਕਿਤੇ ਪੰਛੀ ਤੇ ਕਿਤੇ ਫਲ ਫੂਲ ਬਣਿਆ ਹੋਇਆ ਹੈ। ਕਿਤੇ ਉਹ ਅੱਗ ਬਣਕੇ ਸਾੜਦਾ ਹੈ, ਕਿਤੇ ਹਵਾ ਹੈ, ਕਿਤੇ ਮਨ ਵਿਚ ਰਮਣ ਕਰਦਾ ਹੈ, ਕਿਤੇ ਪਾਣੀ ਬਣਕੇ ਵਹਿੰਦਾ ਹੈ। ਕਿਤੇ ਆਕਾਸ਼ ਵਿਚ ਰਹਿੰਦਾ ਹੈ, ਕਿਤੇ ਰਾਵਣ ਨੂੰ ਮਾਰਦਾ ਜੰਗਲਾਂ ਵਿਚ ਵਿਚਰਦਾ ਜਿਵੇਂ ਵੇਦਾਂ ਵਿਚ ਦਸਿਆ ਗਿਆ ਹੈ। ਕਿਤੇ ਉਹ ਪੁਰਸ਼ ਹੈ, ਕਿਤੇ ਉਹਨੇ ਇਸਤ੍ਰੀ ਦਾ

ਰੂਪ ਧਾਰਣ ਕੀਤਾ ਹੋਇਆ ਹੈ, ਪਰ ਮੂਰਖ ਉਹਦਾ ਭੇਦ ਜ਼ਰਾ ਵੀ ਨਹੀਂ ਸਮਝ ਸਕੇ।। ੧੮।।

**ਚੌਪਈ।। ਕਵਨ ਮਾਰੈ ਕਾ ਕੋ ਕੋਊ ਮਾਰੈ।। ਭੂਲਾ ਲੋਕ ਭਰਮ ਬੀਚਾਰੈ।।**
**ਯਹ ਨ ਮਰਤ ਮਾਰਤ ਹੈ ਨਾਹੀ।। ਯੌ ਰਾਜਾ ਸਮਝਹੁ ਮਨ ਮਾਹੀ।। ੧੯।।**

ਅਰਥ—ਕੌਣ ਮਾਰਦਾ ਹੈ ਤੇ ਕਿਸਨੂੰ ਮਾਰਦਾ ਹੈ, ਲੋਕ ਭਰਮ ਵਿਚ ਭੁਲੇ ਇਹੀ ਵਿਚਾਰ ਕਰੀ ਜਾ ਰਹੇ ਹਨ। ਹੇ ਰਾਜਾ! ਮਨ ਵਿਚ ਇਹ ਗੱਲ ਸਮਝ ਲਓ, ਕਿ ਇਹ ਨਾ ਮਾਰਦਾ ਹੈ, ਨਾ ਮਰਦਾ ਹੈ।। ੧੯।। (ਦ: ਗ੍ਰੰ: ਪੰਨਾ ੯੧੦)

**ਦੋਹਰਾ।। ਬਿਨਾ ਨਾਮ ਤਾ ਕੇ ਜਪੇ ਬਾਲ ਬ੍ਰਿਧ ਕੋਊ ਹੋਇ।।**
**ਰਾਵ ਰੰਕ ਰਾਜਾ ਸਭੈ ਜਿਯਤ ਨ ਰਹਸੀ ਕੋਇ।। ੨੦।।**

ਅਰਥ—ਬੱਚੇ ਬ੍ਰਿਧ ਸਾਰੇ ਉਹਦੇ ਨਾਂ ਦਾ ਜਾਪ ਕਰਦੇ ਹਨ। ਹੇ ਰਾਜਾ! ਰਾਜਾ ਪਰਜਾ ਕੋਈ ਵੀ ਜਿਊਂਦਾ ਨਹੀਂ ਰਹੇਗਾ।। ੨੦।।

**ਚੌਪਈ।। ਸੱਤਿਨਾਮੁ ਜੋ ਜਿਯ ਲਖਿ ਪਾਵੈ।। ਤਾ ਕੇ ਕਾਲ ਨਿਕਟ ਨਹਿ ਆਵੈ।।**
**ਬਿਨਾ ਨਾਮ ਤਾ ਕੇ ਜੋ ਰਹਿ ਹੈ।। ਬਨ ਗਿਰ ਪੁਰ ਮੰਦਰ ਸਭ ਢਹਿ ਹੈ।। ੨੧।।**

ਅਰਥ—ਜੋ ਸਤਿਨਾਮ ਨੂੰ ਆਪਣੇਂ ਹਿਰਦੇ ਵਿਚ ਵਸਾ ਲੈਂਦਾ ਹੈ, ਕਾਲ ਉਹਦੇ ਨੇੜੇ ਨਹੀਂ ਆਉਂਦਾ। ਉਹਦੇ ਨਾਮ ਬਿਨਾਂ ਜੰਗਲ, ਪਹਾੜ, ਨਗਰ, ਮਕਾਨ ਸਾਰੇ ਹੀ ਮਿਟ ਜਾਣਗੇ।। ੨੧।।

**ਦੋਹਰਾ।। ਚਕਿਯਾ ਕੈਸੇ ਪਟ ਬਨੇ ਗਗਨ ਭੂਮਿ ਪੁਨਿ ਦੋਇ।।**
**ਦੁਹੂੰ ਪੁਰਨ ਮੈ ਆਇਕੈ ਸਾਬਿਤ ਗਯਾ ਨ ਕੋਇ।। ੨੨।।**

ਅਰਥ—ਆਕਾਸ਼ ਅਤੇ ਧਰਤੀ ਚਕੀ ਦੇ ਦੋ ਪੁੜ ਬਣੇ ਹਨ, ਇਨ੍ਹਾਂ ਦੋਹਾਂ ਪੁੜਾਂ ਵਿਚ ਆਉਣ ਵਾਲਾ ਕੋਈ ਵੀ ਜਿਊਂਦਾ ਨਹੀਂ ਬਚਦਾ।। ੨੨।।

**ਚੌਪਈ।। ਸੱਤਿਨਾਮ ਜੋ ਪੁਰਖ ਪਛਾਨੈ।। ਸੱਤਿਨਾਮ ਲੈ ਬਚਨ ਪ੍ਰਮਾਨੈ।।**
**ਸੱਤਿਨਾਮ ਮਾਰਗ ਲੈ ਚਲਹੀ।। ਤਾ ਕੋ ਕਾਲ ਨ ਕਬਹੂੰ ਦਲਹੀ।। ੨੩।।**

ਅਰਥ—ਜੋ ਪੁਰਸ਼ ਸਤਿਨਾਮ ਨੂੰ ਪਛਾਣਦਾ ਹੈ, ਪ੍ਰਮਾਣੀਕ ਮੰਨਦਾ ਹੈ, ਸਤਿਨਾਮ ਦੇ ਰਸਤੇ ਉਤੇ ਚਲਦਾ ਹੈ, ਉਹਨੂੰ ਕਾਲ ਕਦੀ ਨਸ਼ਟ ਨਹੀਂ ਕਰਦਾ।। ੨੩।।

**ਦੋਹਰਾ।। ਐਸੇ ਬਚਨਨ ਸੁਨਤ ਹੀ ਰਾਜਾ ਭਯੋ ਉਦਾਸੁ।।**
**ਭੂਮਿ ਦਰਬੁ ਘਰ ਰਾਜ ਤੇਂ ਚਿਤ ਮੈਂ ਭਯੋ ਨਿਰਾਸੁ।। ੨੪।।**

ਅਰਥ—ਇਹ ਬਚਨ ਸੁਣਦਿਆਂ ਹੀ ਰਾਜਾ ਉਦਾਸ ਹੋ ਗਿਆ ਤੇ ਧਰਤੀ, ਧਨ, ਘਰ, ਰਾਜ

********************************************************
ਸਾਰਿਆਂ ਤੋਂ ਨਿਰਾਸ਼ ਹੋ ਗਿਆ।। ੨੪।।

**ਜਬ ਰਾਨੀ ਐਸੇ ਸੁਨਜੋ ਦੁਖਤ ਭਈ ਮਨ ਮਾਂਹ।।**
**ਦੇਸ ਦਰਬੁ ਗ੍ਰਿਹ ਛਾਡਿ ਕੈ ਜਾਤ ਲਖਜੋ ਨਰ ਨਾਹ।। ੨੫।।**

ਅਰਥ—ਜਦੋਂ ਰਾਣੀ ਨੇ ਇਹ ਸੁਣਿਆ ਤਾਂ ਮਨ ਵਿਚ ਬਹੁਤ ਦੁਖੀ ਹੋਈ, ਉਹਨੇ ਰਾਜ, ਧਨ ਤੇ ਘਰ ਤੋਂ ਰਾਜੇ ਨੂੰ ਉਪਰਾਮ ਹੁੰਦਾ ਵੇਖਿਆ।। ੨੫।।

**ਤਬ ਰਾਨੀ ਅਤਿ ਦੁਖਿਤ ਹ੍ਵੈ ਮੰਤ੍ਰੀ ਲਯੋ ਬੁਲਾਇ।।**
**ਕਜੋਂ ਹੂੰ ਨ੍ਰਿਪ ਗ੍ਰਿਹ ਰਾਖਿਯੈ ਕੀਜੈ ਕਛੂ ਉਪਾਇ।। ੨੬।।**

ਅਰਥ—ਤਦ ਰਾਣੀ ਨੇ ਬਹੁਤ ਦੁਖੀ ਹੋ ਕੇ ਮੰਤਰੀ ਨੂੰ ਬੁਲਾਇਆ, ਅਤੇ ਆਖਿਆ ਕਿ ਜਿਸ ਤਰ੍ਹਾਂ ਵੀ ਹੋਵੇ ਰਾਜੇ ਨੂੰ ਘਰ ਰਖਣ ਦਾ ਕੋਈ ਉਪਾਅ ਕਰੋ।। ੨੬।।

**ਚੌਪਈ।।ਤਬ ਮੰਤ੍ਰੀ ਇਮਿ ਬਚਨ ਉਚਾਰੋ।। ਸੁਨੁ ਰਾਨੀ ਤੈਂ ਮੰਤ੍ਰ ਹਮਾਰੋ।।**
**ਐਸੋ ਜਤਨ ਆਜੁ ਹਮ ਕਰਿ ਹੈ।। ਨ੍ਰਿਪ ਗ੍ਰਿਹ ਰਾਖਿ ਜੋਗਿਯਹਿ ਮਰਿ ਹੈ।।੨੭।।**

ਅਰਥ—ਤਦ ਵਜ਼ੀਰ ਨੇ ਇਹ ਆਖਿਆ ਕਿ ਹੇ ਰਾਣੀ! ਤੁਸੀਂ ਮੇਰੀ ਗੱਲ ਸੁਣੋ, ਮੈਂ ਅੱਜ ਐਸਾ ਕੰਮ ਕਰਾਂਗਾ, ਕਿ ਰਾਜੇ ਨੂੰ ਤਾਂ ਘਰ ਰੱਖ ਲਵਾਂਗਾ ਪਰ ਜੋਗੀ ਨੂੰ ਮਾਰ ਦਿਆਂਗਾ।। ੨੭।।

**ਰਾਨੀ ਜੋ ਹੌਂ ਕਹੌਂ ਸੁ ਕਰਿਯਹੁ।। ਰਾਜਾ ਜੂ ਤੇ ਨੈਕ ਨ ਡਰਿਯਹੁ।।**
**ਯਾ ਜੁਗਿਯਾ ਕਹੁੱ ਧਾਮ ਬੁਲੈਯਹੁ।। ਲੌਨ ਡਾਰਿ ਭੂਅ ਮਾਂਝ ਗਡੈਯਹੁ।।੨੮।।**

ਪਦ ਅਰਥ-ਨੈਕ=ਜ਼ਰਾ ਭੀ। ਲੌਨ ਡਾਰਿ=ਲੂਣ ਪਾਕੇ।

ਅਰਥ-ਹੇ ਰਾਣੀ ! ਜੋ ਮੈਂ ਆਖਾਂ, ਉਹੀ ਕਰਨਾ ਤੇ ਰਾਜਾ ਜੀ ਤੋਂ ਜ਼ਰਾ ਵੀ ਨਹੀਂ ਡਰਨਾ। ਇਸ ਜੋਗੀ ਨੂੰ ਘਰ ਬੁਲਾਓ ਤੇ ਲੂਣ ਪਾ ਕੇ ਧਰਤੀ ਵਿਚ ਗੱਡ ਦਿਓ।। ੨੮।।

**ਦੋਹਰਾ।। ਤਬ ਰਾਨੀ ਤਜੋਂ ਹੀ ਕਿਯੋ ਜੁਗਿਯਹਿ ਲਯੋ ਬੁਲਾਇ।।**
**ਲੌਨ ਡਾਰਿ ਭੂਅ ਖੋਦਿਕੈ ਗਹਿ ਤਿਹ ਦਯੋ ਦਬਾਇ।। ੨੯।।**

ਅਰਥ—ਤਦ ਰਾਣੀ ਨੇ ਇਸ ਤਰ੍ਹਾਂ ਹੀ ਕੀਤਾ ਤੇ ਜੋਗੀ ਨੂੰ ਬੁਲਾ ਲਿਆ, ਉਹਨੂੰ ਲੂਣ ਪਾ ਕੇ ਵੱਡਾ ਟੋਆ ਪੁਟਕੇ, ਧਰਤੀ ਵਿਚ ਦਬ ਦਿੱਤਾ।। ੨੯।।

**ਚੌਪਈ।। ਜਾਇ ਨ੍ਰਿਪਤਿ ਪਤਿ ਬਚਨ ਉਚਾਰੇ।। ਜੁਗਿਯਾ ਮਾਟੀ ਲਈ ਤਿਹਾਰੇ।।**
**ਮਰਤੀ ਬਾਰ ਬਚਨ ਯੋ ਕਹਯੋ।। ਸੋ ਮੈ ਦ੍ਰਿੜ ਕਰਿ ਜਿਯ ਮਹਿ ਗਹਜੋ।। ੩੦।।**

ਅਰਥ—ਰਾਜੇ ਨੂੰ ਜਾ ਕੇ ਆਖ ਦਿੱਤਾ ਕਿ ਜੋਗੀ ਤਾਂ ਮਰ ਗਿਆ ਹੈ, ਮਰਦੇ ਸਮੇਂ ਉਸਨੇ ਜੋ ਆਖਿਆ ਉਹਨੂੰ ਮੈਂ ਪੱਲੇ ਬੰਨ੍ਹ ਲਿਆ ਹੈ।। ੩੦।।

ਮੋਰੀ ਕਹੀ ਭੂਪ ਸੌ ਕਹਿਯਹੁ।। ਤੁਮ ਬੈਠੇ ਗ੍ਰਿਹ ਹੀ ਮੈ ਰਹਿਯਹੁ।।
ਇਨ ਰਾਨਿਨ ਕੌ ਤਾਪੁ ਨ ਦੀਜਹੁ।। ਰਾਜਿ ਜੋਗ ਦੋਨੋਂ ਹੀ ਕੀਜਹੁ।। ੩੧।।

ਅਰਥ—ਉਹਨੇ ਆਖਿਆ ਕਿ ਰਾਜੇ ਨੂੰ ਕਹਿ ਦੇਣਾ, ਕਿ ਤੁਸੀਂ ਘਰ ਵਿਚ ਹੀ ਬੈਠੇ ਰਹੋ, ਇਹਨਾਂ ਰਾਣੀਆਂ ਨੂੰ ਦੁਖ ਨਾ ਦੇਣਾ ਤੇ ਰਾਜ ਜੋਗ ਦੋਵੇਂ ਹੀ ਕਾਰਜ ਕਰੋ।। ੩੧।।

ਪੁਨਿ ਮੋਸੋ ਇਕ ਬਚਨ ਉਚਾਰੋ।। ਜੌ ਨ੍ਰਿਪ ਕਹਜੋ ਨ ਕਰੈ ਤਿਹਾਰੋ।।
ਤੱਬ ਪਾਛੇ ਯਹ ਬਚਨ ਉਚਰਿਯਹੁ।। ਰਾਜਾ ਜੂ ਕੇ ਤਪ ਕਹ ਹਰਿਯਹੁ।। ੩੨।।

ਅਰਥ—ਫਿਰ ਉਹਨੇ ਮੈਨੂੰ ਆਖਿਆ ਕਿ ਜੇ ਰਾਜਾ ਤੁਹਾਡਾ ਕਹਿਣਾ ਨਹੀਂ ਮੰਨੇਗਾ ਤਾਂ ਉਹਨੂੰ ਆਖਣਾ ਕਿ ਉਸਦੇ ਤਪ ਦੀ ਸਾਰੀ ਤਾਕਤ ਖੋ ਲਈ ਜਾਵੇਗੀ।। ੩੨।।

ਸੋ ਤਿਨ ਕਹੀ ਸੁ ਪਾਛੈ ਕਹਿ ਹੌ।। ਤੁਮਰੇ ਸਕਲ ਭਰਮ ਕੋ ਦਹਿ ਹੌ।।
ਅਬ ਸੁਨਿ ਲੈ ਤੈਂ ਬਚਨ ਹਮਾਰੋ।। ਜਾ ਤੇ ਰਹਿ ਹੈਂ ਰਾਜ ਤਿਹਾਰੋ।। ੩੩।।

ਅਰਥ—ਜੋ ਉਹਨੇ ਆਖੀ, ਉਹ ਬਾਅਦ ਵਿਚ ਦੱਸਾਂਗੀ, ਤੁਹਾਡੇ ਸਾਰੇ ਭਰਮ ਨੂੰ ਨਸ਼ਟ ਕਰਾਂਗੀ। ਹੁਣ ਤੁਸੀਂ ਮੇਰੀ ਗੱਲ ਸੁਣੋ, ਜਿਸ ਕਰਕੇ ਤੁਹਾਡਾ ਰਾਜ ਬਚਿਆ ਰਹਿ ਸਕੇ।। ੩੩।। (ਦ: ਗ੍ਰੰ: ਪੰਨਾ ੯੧੧)

ਦੋਹਰਾ।। ਸੁਤ ਬਾਲਕ ਤਰੁਨੀ ਤ੍ਰਿਯਾ ਤੈਂ ਤਜਾਗਤ ਸਭ ਸਾਜ।।
ਸਭ ਬਿਧਿ ਕੀਯੋ ਕਸੂਤਿ ਗ੍ਰਿਹ ਕਜੋਂ ਕਰਿ ਰਹਸੀ ਰਾਜ।। ੩੪।।

ਅਰਥ—ਪੁਤ, ਬਾਲ, ਜੁਆਨ ਇਸਤ੍ਰੀ ਤੁਸੀਂ ਸਾਰੇ ਛੱਡ ਰਹੇ ਹੋ, ਇਹ ਮਾੜਾ ਕੰਮ ਕਰਕੇ ਦਸੋ ਤੁਹਾਡਾ ਰਾਜ ਕਿਵੇਂ ਰਹਿ ਸਕੇਗਾ।। ੩੪।।

ਪੂਤ ਪਰੇ ਲੋਟਤ ਧਰਨਿ ਤ੍ਰਿਯਾ ਪਰੀ ਬਿਲਲਾਇ।।
ਬੰਧੁ ਭ੍ਰਿਤ ਰੋਦਨ ਕਰੈਂ ਰਾਜ ਬੰਸ ਤੇਂ ਜਾਇ।। ੩੫।।

ਅਰਥ—ਪੁੱਤਰ ਧਰਤੀ ਤੇ ਲੇਟਦੇ ਹਨ, ਇਸਤ੍ਰੀ ਰੋਂਦੀ ਹੈ, ਨੌਕਰ ਰੌਂਦੇ ਹਨ ਕਿ ਰਾਜ ਬੰਸ ਤੋਂ ਖੁਸ ਜਾਏਗਾ।। ੩੫।।

ਚੌਪਈ।। ਚੇਲੇ ਸਭੈ ਅਨੰਦਿਤ ਭਏ।। ਦੁਰਬਲ ਹੁਤੇ ਪੁਸ਼ਟ ਹ੍ਵੈ ਗਏ।।
ਨਾਥ ਨ੍ਰਿਪਹਿ ਜੋਗੀ ਕਰਿ ਲਜੈ ਹੈ।। ਦ੍ਵਾਰ ਦ੍ਵਾਰ ਕੇ ਟੂਕ ਮੰਗੈ ਹੈ।। ੩੬।।

ਅਰਥ—ਦੂਸਰੇ ਪਾਸੇ ਜੋਗੀ ਦੇ ਚੇਲੇ ਬੜੇ ਖੁਸ਼ ਹੋਏ, ਕਮਜ਼ੋਰੀ ਛੱਡਕੇ ਮੋਟੇ-ਤਾਜ਼ੇ ਹੋ ਗਏ।

**********************************************************

ਉਹ ਸੋਚਣ ਲਗੇ ਕਿ ਸਾਡਾ ਗੁਰੂ ਰਾਜੇ ਨੂੰ ਜੋਗੀ ਬਣਾਕੇ ਲੈ ਆਏਗਾ ਤੇ ਘਰ ਘਰ ਤੋਂ ਭਿਖਿਆ ਮੰਗਾਏਗਾ।। ੩੬।।

**ਦੋਹਰਾ।। ਨ੍ਰਿਪ ਕਹੱ ਜੋਗੀ ਭੇਸ ਦੈ ਕਬ ਹੀ ਲਿਯੈ ਹੈ ਨਾਥ।।**
**ਯੌਂ ਮੂਰਖ ਜਾਨੈ ਨਹੀ ਕਹਾਂ ਭਈ ਤਿਹੱ ਸਾਥ।। ੩੭।।**

ਅਰਥ—ਉਹ ਸੋਚ ਰਹੇ ਸਨ ਕਿ ਰਾਜਾ ਜੋਗੀ ਬਣਕੇ ਹੁਣੇ ਆਉਂਦਾ ਹੀ ਹੋਵੇਗਾ, ਪਰ ਉਹ ਮੂਰਖ ਇਹ ਨਹੀਂ ਜਾਣ ਰਹੇ ਸਨ ਕਿ ਮੂਰਖ ਜੋਗੀ ਨਾਲ ਕੀ ਹੋਇਆ ਹੈ।। ੩੭।।

**ਸੁਤ ਬਾਲਕ ਤਰੁਨੀ ਤ੍ਰਿਯਾ ਕਜੋਂ ਨ੍ਰਿਪ ਛਾਡਤ ਮੋਹਿ।।**
**ਚੇਰੀ ਸਭ ਰੋਦਨ ਕਰੈਂ ਦਯਾ ਨ ਉਪਜਤ ਤੋਹਿ।। ੩੮।।**

ਅਰਥ—ਪੁਤਰ, ਬਾਲਕ, ਜੁਆਨ ਇਸਤ੍ਰੀਆਂ ਤੇ ਦਾਸੀਆਂ ਸਾਰੇ ਰੋ ਰਹੇ ਸਨ ਅਤੇ ਇਹ ਆਖ ਰਹੇ ਸਨ ਕਿ ਹੇ ਰਾਜਾ! ਤੁਸੀਂ ਸਾਨੂੰ ਕਿਉਂ ਛੱਡ ਰਹੇ ਹੋ, ਕੀ ਤੁਹਾਡੇ ਵਿਚ ਦਯਾ ਨਹੀਂ ਉਪਜਦੀ।। ੩੮।।

**ਸੁਨੁ ਰਾਨੀ ਤੋਸੋਂ ਕਹੋਂ ਬ੍ਰਹਮ ਗਜਾਨ ਕੋ ਭੇਦ।।**
**ਜੁ ਕਛੁ ਸ਼ਾਸਤ੍ਰ ਸਿੰਮ੍ਰਿਤ ਕਹਤ ਔਰ ਉਚਾਰਤ ਬੇਦ।। ੩੯।।**

ਅਰਥ—ਰਾਜਾ ਕਹਿਣ ਲਗਾ ਹੇ ਰਾਣੀ! ਸੁਣੋ, ਮੈਂ ਤੁਹਾਨੂੰ ਬ੍ਰਹਮ ਗਿਆਨ ਦਾ ਭੇਦ ਅਤੇ ਜੋ ਕੁਝ ਸ਼ਾਸਤ੍ਰ, ਸਿੰਮ੍ਰਤੀਆਂ ਤੇ ਵੇਦ ਆਖਦੇ ਨੇ, ਉਹਨਾਂ ਸਾਰਿਆਂ ਦਾ ਤੱਤ ਸਮਝਾਉਂਦੇ ਹਾਂ।। ੩੯।।

**ਚੌਪਈ।। ਸੁਤ ਹਿਤ ਕੈ ਮਾਤਾ ਦੁਲਰਾਵੈ।। ਕਾਲ ਮੂੰਡ ਪਰ ਦਾਂਤ ਬਜਾਵੈ।।**
**ਵੁਹ ਨਿਤ ਲਖੇ ਪੂਤ ਬਢਿ ਜਾਵਤ।। ਲਹੈ ਨ ਮੂੜ ਕਾਲ ਨਿਜਕਾਵਤ।। ੪੦।।**

ਪਦ ਅਰਥ—ਦੁਲਰਾਵੈ=ਖਿਡਾਂਦੀ ਹੈ। ਮੂੰਡ=ਸਿਰ। ਨਿਜਕਾਵਤ=ਨੇੜੇ।

ਅਰਥ—ਮਾਤਾ ਬੱਚੇ ਨੂੰ ਖਿਡਾਂਦੀ ਹੈ, ਪਰ ਉਧਰ ਮੌਤ ਸਿਰ ਤੇ ਖੜੀ ਦੰਦ ਪੀਹ ਰਹੀ ਹੁੰਦੀ ਹੈ। ਮਾਂ ਸਮਝਦੀ ਹੈ ਕਿ ਮੇਰਾ ਪੁੱਤਰ ਵਡਾ ਹੋ ਰਿਹਾ ਹੈ, ਪਰ ਇਹ ਨਹੀਂ ਜਾਣਦੀ ਕਿ ਮੌਤ ਨੇੜੇ ਆ ਰਹੀ ਹੈ।। ੪੦।।

**ਕੋ ਮਾਤਾ ਬਨਿਤਾ ਸੁਤਾ ਪਾਂਚ ਤੱਤ ਕੀ ਦੇਹ।।**
**ਦਿਵਸ ਚਾਰ ਕੋ ਪੇਖਨੋ ਅੰਤ ਖੇਹ ਕੀ ਖੇਹ ।। ੪੧।।**

ਅਰਥ—ਕੌਣ ਮਾਤਾ, ਇਸਤ੍ਰੀ ਅਤੇ ਪੁੱਤਰੀ ਹੈ, ਸਾਰੇ ਪੰਜਾਂ ਤੱਤਾਂ ਦਾ ਸਰੀਰ ਹੈ, ਜੋ ਚਾਰ ਦਿਨ ਵਿਖਾਈ ਦੇਕੇ ਅੰਤ ਨੂੰ ਮਿਟੀ, ਮਿਟੀ ਵਿਚ ਮਿਲ ਜਾਂਦੀ ਹੈ।। ੪੧।।

**ਚੌਪਈ।। ਪ੍ਰਾਨੀ ਜਨਮ ਪ੍ਰਥਮ ਜਬ ਆਵੈ।। ਬਾਲਾਪਨ ਮੈ ਜਨਮੁ ਗਵਾਵੈ।।**

**************************************************************

ਤਰੁਨਾਪਨ ਬਿਖਿਯਨ ਕੈਕੀਨੋ।। ਕਬਹੁ ਨ ਬ੍ਰਹਮ ਤਤੁ ਕੋ ਚੀਨੋ।। ੪੨।।

ਅਰਥ—ਪ੍ਰਾਣੀ ਜਦੋਂ ਜਨਮ ਲੈਂਦਾ ਹੈ ਤਾਂ ਬਚਪਨ ਵਿਚ ਹੀ ਜਨਮ ਗਵਾ ਦੇਂਦਾ ਹੈ, ਜੁਆਨੀ ਵਿਚ ਵਿਸ਼ੇ-ਵਿਕਾਰਾਂ ਵਿਚ ਮਸਤ ਰਹਿੰਦਾ ਤੇ ਬ੍ਰਹਮ ਤੱਤ ਨੂੰ ਕਦੀ ਨਹੀਂ ਪਛਾਣਦਾ।। ੪੨।।

ਦੋਹਰਾ।। ਬਿਰਧ ਭਏ ਤਨੁ ਕਾਂਪਈ ਨਾਮੁ ਨ ਜਪਿਯੋ ਜਾਇ।।
ਬਿਨਾ ਭਜਨ ਭਗਵਾਨ ਕੇ ਪਾਪ ਗ੍ਰਿਹਤ ਤਨ ਆਇ।। ੪੩।।

ਅਰਥ—ਜਦੋਂ ਮਨੁੱਖ ਬੁੱਢਾ ਹੁੰਦਾ ਹੈ, ਸਰੀਰ ਕੰਬਣ ਲੱਗਦਾ ਹੈ, ਤਾਂ ਨਾਮ ਨਹੀਂ ਜਪਿਆ ਜਾਂਦਾ, ਪ੍ਰਮੇਸ਼ਰ ਦੇ ਭਜਨ ਤੋਂ ਬਿਨਾਂ ਪਾਪ ਆ ਕੇ ਜਕੜ ਲੈਂਦੇ ਹਨ।। ੪੩।।

ਮਿਰਤੁ ਲੋਕ ਮੈ ਆਇ ਕੈ ਬਾਲ ਬ੍ਰਿਧ ਕੋਊ ਹੋਇ।।
ਊਚ ਨੀਚ ਰਾਜਾ ਪ੍ਰਜਾ ਜਿਯਤ ਨ ਰਹਸੀ ਕੋਇ।। ੪੪।।

ਅਰਥ—ਮ੍ਰਿਤ ਲੋਕ ਵਿਚ ਆ ਕੇ ਭਾਵੇਂ ਕੋਈ ਰਾਜਾ ਹੋਵੇ, ਭਾਵੇਂ ਪਰਜਾ ਹੋਵੇ, ਬਾਲਕ ਹੋਵੇ, ਬੁੱਢਾ ਹੋਵੇ, ਚਾਹੇ ਕੋਈ ਨੀਵਾਂ ਹੋਵੇ ਜਾਂ ਉੱਚਾ ਸਦਾ ਲਈ ਜੀਉਂਦਾ ਕੋਈ ਨਹੀਂ ਰਹਿ ਸਕਦਾ।। ੪੪।।

ਰਾਨੀ ਐਸੇ ਬਚਨ ਸੁਨਿ ਭੂਮਿ ਪਰੀ ਮੁਰਛਾਇ।।
ਪੋਸਤਿਯਾ ਕੀ ਨੀਂਦ ਜਯੋਂ ਸੋਇ ਨ ਸੋਯੋ ਜਾਇ।। ੪੫।।

ਅਰਥ—ਰਾਣੀ ਇਹ ਬਚਨ ਸੁਣਕੇ ਪੋਸਤੀ ਦੀ ਤਰ੍ਹਾਂ ਬੇ-ਹੋਸ਼ ਹੋ ਕੇ ਧਰਤੀ ਤੇ ਡਿੱਗ ਪਈ, ਜਿਵੇਂ ਸੁਤੀ ਹੋਵੇ ਪਰ ਨੀਂਦ ਨ ਆਉਂਦੀ ਹੋਵੇ।। ੪੫।।

ਜੋ ਉਪਜਯੋ ਸੋ ਬਿਨਸਿ ਹੈ ਜਗ ਰਹਿਬੋ ਦਿਨ ਚਾਰਿ।।
ਸੁਤ ਬਨਿਤਾ ਦਾਸੀ ਕਹਾ ਦੇਖਹੁ ਤਤੁ ਬੀਚਾਰਿ।। ੪੬।।

ਅਰਥ—ਇਹ ਅਸਲੀਅਤ ਵਿਚਾਰ ਕੇ ਵੇਖੋ ਕਿ ਭਾਵੇਂ ਪੁਤਰ ਹੋਵੇ, ਇਸਤਰੀ ਹੋਵੇ ਜਾਂ ਦਾਸੀ ਹੋਵੇ, ਉਹਨੇ ਸੰਸਾਰ ਵਿਚ ਚਾਰ ਦਿਨ ਹੀ ਰਹਿਣਾ ਹੈ, ਜੋ ਪੈਦਾ ਹੋਇਆ ਹੈ, ਉਹਨੇ ਅੰਤ ਮਰਨਾ ਹੈ।। ੪੬।।

ਛੰਦੁ।। ਪਤਿ ਪੂਤਨ ਤੇ ਰਹੈ ਬਿਜੈ ਪੂਤਨ ਤੇ ਪੈਯੈ।।
ਦਿਰਬੁ ਕਪੂਤਨ ਜਾਇ ਰਾਜ ਸਪੂਤਨ ਬਹੁਰੈਯੈ।।
ਪਿੰਡ ਪੂਤ੍ਰ ਹੀ ਦੇਹਿ ਪ੍ਰੀਤਿ ਪੂਤੋ ਉਪਜਾਵਹਿ।।
ਬਹੁਤ ਦਿਨਨ ਕੋ ਬੈਰ ਗਯੋ ਪੂਤੈ ਬਹੁ ਰਾਵਹਿ।।

ਜੌ ਪੂਤਨ ਕੌ ਛਾਡਿ ਨ੍ਰਿਪਤਿ ਤਪਸ੍ਯਾ ਕੋ ਜਾਵੈ॥
ਪਰੈ ਨਰਕ ਸੋ ਜਾਇ ਅਧਿਕ ਤਨ ਮੈ ਦੁਖੁ ਪਾਵੈ॥ ੪੭॥

ਅਰਥ—ਤਦ ਰਾਣੀ ਨੇ ਕਿਹਾ ਪੁੱਤਰਾਂ ਕਰਕੇ ਦੁਨੀਆਂ ਵਿਚ ਇਜ਼ਤ ਰਹਿੰਦੀ ਹੈ, ਪੁਤਰਾਂ ਕਰਕੇ ਹੀ ਜਿੱਤ ਪ੍ਰਾਪਤ ਹੁੰਦਾ ਹੈ। ਮਾੜੇ ਪੁਤਰਾਂ ਕਰਕੇ ਧਨ ਚਲਿਆ ਜਾਂਦਾ ਹੈ, ਚੰਗੇ ਪੁੱਤਰ ਹਾਰੇ ਹੋਏ ਰਾਜ ਨੂੰ ਮੋੜ ਲਿਆਉਂਦੇ ਹਨ, ਅਤੇ ਫੇਰ ਰਾਜ ਘਰ ਵਿਚ ਆ ਜਾਂਦਾ ਹੈ। ਮੋਇਆਂ ਹੋਇਆਂ ਪਿਤਰਾਂ ਨੂੰ ਪੁੱਤਰ ਕਰਕੇ ਹੀ ਪ੍ਰੀਤ ਪੈਦਾ ਹੁੰਦੀ ਹੈ, ਅਤੇ ਪ੍ਰੇਮ ਪਿਆਰ ਵਧਦਾ ਹੈ, ਸਾਕ ਨਾਤੇ ਵਧਦੇ ਹਨ, ਜਾਂ ਪਿਓ ਪੁੱਤ੍ਰ ਦੀ ਪ੍ਰੀਤ ਵਧਦੀ ਹੈ। ਬਹੁਤ ਦਿਨਾਂ ਦਾ ਜੋ ਵੈਰ ਪੈ ਗਿਆ ਹੋਵੇ, ਉਹ ਪੁੱਤਰ ਹੀ ਮੋੜਦੇ ਹਨ, ਬਦਲਾ ਲੈਂਦੇ ਹਨ, ਜਿਹੜਾ ਰਾਜਾ ਪੁੱਤਰਾਂ ਨੂੰ ਛੱਡਕੇ ਤਪੱਸਿਆ ਨੂੰ ਜਾਂਦਾ ਹੈ, ਉਹ ਨਰਕ ਵਿਚ ਜਾ ਪੈਂਦਾ ਹੈ ਤੇ ਸਰੀਰ ਉਤੇ ਬਹੁਤ ਹੀ ਦੁਖ ਪਾਉਂਦਾ ਹੈ। ੪੭॥

ਨ ਕੋ ਹਮਾਰੋ ਪੂਤ ਨ ਕੋ ਹਮਰੀ ਕੋਈ ਨਾਰੀ॥
ਨ ਕੋ ਹਮਾਰੋ ਪਿਤਾ ਨ ਕੋ ਹਮਰੀ ਮਹਤਾਰੀ॥
ਨ ਕੋ ਹਮਰੀ ਭੈਨ ਨ ਕੋ ਹਮਰੋ ਕੋਈ ਭਾਈ॥
ਨ ਕੋ ਹਮਾਰੋ ਦੇਸ ਨ ਹੌ ਕਾਹੂ ਕੌ ਰਾਈ॥
ਬ੍ਰਿਥਾ ਜਗਤ ਮੈ ਆਇ ਜੋਗ ਬਿਨੁ ਜਨਮੁ ਗਵਾਯੋ॥
ਤਜ੍ਯੋ ਰਾਜ ਅਰੁ ਪਾਟ ਯਹੈ ਜਿਯਰੇ ਮੁਹਿ ਭਾਯੋ॥ ੪੮॥

ਪਦ ਅਰਥ—ਮਹਤਾਰੀ=ਮਾਂ। ਰਾਈ=ਰਾਜਾ। ਪਾਟ=ਸਿੰਘਾਸਣ।

ਅਰਥ—ਰਾਜੇ ਨੇ ਕਿਹਾ ਨਾ ਮੇਰਾ ਕੋਈ ਪੁੱਤਰ ਹੈ, ਨਾ ਕੋਈ ਮੇਰੀ ਇਸਤਰੀ ਹੈ, ਨਾ ਹੀ ਕੋਈ ਸਾਡਾ ਪਿਤਾ ਤੇ ਨਾ ਹੀ ਕੋਈ ਸਾਡੀ ਮਾਤਾ ਹੈ, ਨਾ ਕੋਈ ਮੇਰੀ ਭੈਣ ਹੈ ਤੇ ਨਾ ਹੀ ਮੇਰਾ ਕੋਈ ਭਰਾ ਹੈ, ਨਾ ਕੋਈ ਮੇਰਾ ਦੇਸ ਹੈ ਤੇ ਨਾ ਹੀ ਮੈਂ ਕਿਤੇ ਦਾ ਰਾਜਾ ਹਾਂ। ਮੈਂ ਤਾਂ ਜੋਗ ਤੋਂ ਬਿਨਾ ਇਹ ਜਨਮ ਹੀ ਵਿਅਰਥ ਗਵਾ ਲਿਆ ਹੈ ਹੁਣ ਤਾਂ ਰਾਜ-ਭਾਗ ਛੱਡਣਾ ਹੀ ਮੈਨੂੰ ਚੰਗਾ ਲਗਦਾ ਹੈ॥ ੪੮॥ (ਦ: ਗ੍ਰੰ: ਪੰਨਾ ੯੧੦)

ਜਨਨਿ ਜਠਰ ਮਹਿ ਆਇ ਪੁਰਖ ਬਹੁਤੋ ਦੁਖੁ ਪਾਵਹਿ॥
ਮੂਤ੍ਰ ਧਾਮ ਕੌ ਪਾਇ ਕਹਤ ਹਮ ਭੋਗ ਕਮਾਵਹਿ॥
ਥੂਕ ਤ੍ਰਿਯਾ ਕੌ ਚਾਟਿ ਕਹਤ ਅਧਰਾਮ੍ਰਿਤ ਪਾਯੋ॥
ਬ੍ਰਿਥਾ ਜਗਤ ਮੈ ਜਨਮੁ ਬਿਨਾ ਜਗਦੀਸ਼ ਗਵਾਯੋ॥ ੪੯॥

ਪਦ ਅਰਥ—ਜਨਨਿ ਜਠਰ=ਮਾਂ ਦਾ ਪੇਟ। ਅਧਰਾਮ੍ਰਿਤ=ਹੋਠਾਂ ਦਾ ਅੰਮ੍ਰਿਤ।

ਅਰਥ—ਮਾਂ ਦੇ ਪੇਟ ਵਿਚ ਆ ਕੇ ਮਨੁੱਖ ਬੜਾ ਦੁੱਖ ਝਲਦਾ ਹੈ, ਫਿਰ ਭਗ ਨੂੰ ਪਾ ਕੇ ਭੋਗ ਕਰਕੇ ਕਹਿੰਦਾ ਹੈ ਕਿ ਮੈਂ ਬੜਾ ਸੁਖ ਭੋਗ ਰਿਹਾ ਹਾਂ, ਇਸਤਰੀ ਦੇ ਥੁਕ ਨੂੰ ਚੱਟਕੇ ਕਹਿੰਦਾ ਹੈ ਕਿ ਮੈਂ ਹੋਠਾਂ ਦਾ ਅੰਮ੍ਰਿਤ ਪੀਤਾ ਹੈ, ਪਰਮਾਤਮਾ ਤੋਂ ਬਿਨਾਂ ਸੰਸਾਰ ਵਿਚ ਇਸ ਜਨਮ ਨੂੰ ਵਿਅਰਥ ਹੀ ਗੁਆ ਦਿੰਦਾ ਹੈ।। ੪੯।।

**ਰਾਨੀ ਬਾਚੁ।। ਰਿਖਿ ਯਾਹੀ ਤੇ ਭਏ ਨ੍ਰਿਪਤਿ ਯਾਹੀ ਉਪਜਾਏ।।**
**ਬ੍ਯਾਸਾਦਿਕ ਸਭ ਚਤੁਰ ਇਹੀ ਮਾਰਗ ਹ੍ਵੈ ਆਏ।।**
**ਪਰਸੇ ਯਾਕੇ ਬਿਨਾਂ ਕਹੋ ਜਗ ਮੈ ਕੋ ਆਯੋ।।**
**ਪ੍ਰਥਮ ਐਤ ਭਵ ਪਾਇ ਬਹੁਰਿ ਪਰਮੇਸ੍ਵਰ ਪਾਯੋ।। ੫੦।।**

ਪਦ ਅਰਥ—ਰਿਖਿ=ਰਿਖੀ। ਪਰਸੇ=ਛੁਹਿਆ।

ਅਰਥ—ਰਾਣੀ ਨੇ ਉਤਰ ਦਿੱਤਾ ਰਿਖੀ ਤੇ ਰਾਜੇ ਇਸ ਭਗ ਤੋਂ ਪੈਦਾ ਹੋਏ ਹਨ, ਵੇਦ ਵਿਆਸ ਆਦਿ ਤੇ ਸਭ ਸਿਆਣੇ ਵੀ ਇਸ ਰਸਤੇ ਤੋਂ ਹੀ ਆਏ ਹਨ, ਇਸ ਨੂੰ ਛੂਹੇ ਬਿਨਾਂ ਭਲਾ ਸੰਸਾਰ ਵਿਚ ਕੋਈ ਪੈਦਾ ਹੋ ਸਕਦਾ ਹੈ, ਪਹਿਲੇ ਇਸ ਰਸਤੇ ਸੰਸਾਰ ਵਿਚ ਆ ਕੇ ਫਿਰ ਹੀ ਪ੍ਰਮੇਸ਼ਰ ਨੂੰ ਪਾਇਆ ਜਾਂਦਾ ਹੈ।। ੫੦।।

**ਦੋਹਰਾ।। ਅਤਿ ਚਾਤੁਰਿ ਰਾਨੀ ਸੁਮਤਿ ਬਾਤੈ ਕਹੀ ਅਨੇਕ।।**
**ਰੋਗੀ ਕੇ ਪਥ ਜ੍ਯੋਂ ਨ੍ਰਿਪਤਿ ਮਾਨਤ ਭਯੋ ਨ ਏਕ।। ੫੧।।**

ਅਰਥ—ਬਹੁਤ ਸਿਆਣੀ ਰਾਣੀ ਨੇ ਅਨੇਕਾਂ ਗੱਲਾਂ ਕੀਤੀਆਂ, ਪਰ ਰੋਗੀ ਦੇ ਵਾਂਗ ਰਾਜੇ ਨੇ ਇਕ ਨਾ ਮੰਨੀ।। ੫੧।।

**ਰਾਜਾ ਬਾਚ।। ਛੰਦ।। ਪੁਨਿ ਰਾਜੈ ਯੌ ਕਹੀ ਬਚਨ ਸੁਨ ਮੇਰੋ ਰਾਨੀ।।**
**ਬ੍ਰਹਮ ਗਯਾਨ ਕੀ ਬਾਤ ਕਛੂ ਤੈਂ ਨੈਕੁ ਨ ਜਾਨੀ।।**
**ਕਹਾ ਬਾਪੁਰੀ ਤ੍ਰਿਯਾ ਨੇਹ ਜਾਸੌਂ ਅਤਿ ਕਰਿ ਹੈਂ।।**
**ਮਹਾਂ ਮੂੜ੍ਹ ਕੋ ਧਾਮ ਬਿਹਸਿ ਆਗੇ ਤਿਹ ਧਰਿ ਹੈਂ।। ੫੨।।**

ਅਰਥ—ਰਾਜੇ ਨੇ ਫਿਰ ਆਖਿਆ, ਹੇ ਰਾਣੀ! ਸੁਣ, ਤੂੰ ਬ੍ਰਹਮ ਗਿਆਨ ਦੀ ਥੋੜ੍ਹੀ ਜਿਹੀ ਵੀ ਗੱਲ ਨਹੀਂ ਸਮਝੀ। ਇਹ ਵਿਚਾਰੀ ਇਸਤਰੀ ਵੀ ਕੀ ਹੈ ਜਿਹਦੇ ਨਾਲ ਬਹੁਤ ਪ੍ਰੇਮ ਕੀਤਾ ਜਾਵੇ, ਇਹ ਤਾਂ ਬੱਸ ਖੁਸ਼ ਹੋ ਕੇ ਮਲ-ਮੂਤ੍ਰ ਦਾ ਘਰ ਅਗੇ ਕਰ ਦੇਂਦੀ ਏ।। ੫੨।।

ਦੋਹਰਾ।। ਪੁਨਿ ਰਾਜੈ ਐਸੇ ਕਹਜੋ ਸੁਨੁ ਹੋ ਰਾਜ ਕੁਮਾਰਿ।।
ਜੋਗੀ ਤੁਮ ਜੋ ਸੈਂ ਕਹਜੋ ਸੋ ਮੁਹਿ ਕਹੌ ਸੁਧਾਰਿ।। ੫੩।।

ਅਰਥ—ਫਿਰ ਰਾਜੇ ਨੇ ਇਸ ਤਰ੍ਹਾਂ ਆਖਿਆ, ਹੇ ਰਾਜ ਕੁਮਾਰੀ! ਸੁਣ, ਜੋਗੀ ਨੇ ਜੋ ਤੈਨੂੰ ਕਿਹਾ ਸੀ, ਉਹ ਮੈਨੂੰ ਦਸ।। ੫੩।।

ਚੌਪਈ।। ਦੁਤਿਯ ਬਚਨ ਜੋਗੀ ਜੋ ਕਹਜੋ।। ਸੋ ਮੈ ਹ੍ਰਿਦੇ ਬੀਚ ਦ੍ਰਿੜ ਗਹਜੋ।।
ਜੋ ਤੁਮ ਕਹੌ ਸੁ ਬਚਨ ਬਖਾਨੇ।। ਤੁਮ ਜੋ ਸਾਚੁ ਜਾਨਿ ਜਿਯ ਮਾਨੋ।। ੫੪।।

ਅਰਥ—ਜੋਗੀ ਨੇ ਜੋ ਦੂਜੀ ਗੱਲ ਕਹੀ ਸੀ, ਉਹ ਮੈਂ ਹਿਰਦੇ ਵਿਚ ਪੱਕੀ ਕਰ ਲਈ ਹੈ, ਜੋ ਕਿਹਾ ਸੀ ਉਹੀ ਬਿਆਨ ਕਰਦੀ ਹਾਂ, ਇਹਨੂੰ ਤੁਸੀਂ ਮਨ ਕਰਕੇ ਸਚ ਮੰਨਣਾ।। ੫੪।।

ਮੰਦਰ ਏਕ ਉਜਾਰ ਉਸਰਿਯਹੁ।। ਬੈਠੇ ਤਹਾਂ ਤਪੱਸਜਾ ਕਰਿਯਹੁ।।
ਹੌਂ ਤਹ ਔਰ ਮੂਰਤਿ ਧਰ ਐਹੋਂ।। ਬ੍ਰਹਮ ਗਜਾਨ ਨ੍ਰਿਪ ਕੋ ਸਮੁਝੈਹੋਂ।। ੫੫।।

ਅਰਥ—ਉਜਾੜ ਵਿਚ ਇਕ ਮੰਦਰ ਬਣਵਾਓ, ਅਤੇ ਉਥੇ ਬਹਿ ਕੇ ਤਪਸਿਆ ਕਰੋ। ਮੰਦਰ ਵਿਚ ਮੂਰਤੀ ਰਚਕੇ ਅਸੀਂ ਰਾਜੇ ਨੂੰ ਬ੍ਰਹਮ-ਗਿਆਨ ਦੀਆਂ ਗੱਲਾਂ ਸਮਝਾਵਾਂਗੇ।। ੫੫।।

ਦੋਹਰਾ।। ਬਾਨੀ ਤਹਾਂ ਅਕਾਸ ਕੀ ਹ੍ਵੈ ਹੈ ਤੁਮੈ ਬਨਾਇ।।
ਤਬ ਤੁਮ ਸੱਤਿ ਪਛਾਨਿਯੋ ਜੋਗੀ ਪਹੁਚਜੋ ਆਇ।। ੫੬।।

ਅਰਥ—ਜਦ ਉਥੇ ਆਕਾਸ਼ ਬਾਣੀ ਹੋਵੇਗੀ, ਤੁਸੀਂ ਸੱਚ ਜਾਨਣਾ ਕਿ ਜੋਗੀ ਆ ਪਹੁੰਚਿਆ ਹੈ।। ੫੬।।

ਚੌਪਈ।। ਰਾਨੀ ਬਨ ਮੈ ਸਦਨ ਸਵਾਰਜੋ।। ਛਾਤ ਬੀਚ ਰੌਜਨੰ ਇਕ ਧਾਰਜੋ।।
ਜਾ ਕੇ ਬਿਖੇ ਮਨੁਖ ਛਪਿ ਰਹੈ।। ਜੋ ਚਾਹੈ ਚਿਤ ਮੈ ਸੋ ਕਹੈ।। ੫੭।।

ਅਰਥ—ਰਾਣੀ ਨੇ ਜੰਗਲ ਵਿਚ ਇਕ ਮੰਦਰ ਬਣਵਾਇਆ, ਉਹਦੀ ਛੱਤ ਵਿਚ ਇਕ ਖੋਲ ਰਖਿਆ, ਜਿਹਦੇ ਵਿਚ ਮਨੁਖ ਛੁਪ ਸਕੇ ਤੇ ਜੋ ਮਨ ਵਿਚ ਚਾਹੇ ਉਹ ਕਹਿ ਸਕੇ।। ੫੭।।

ਬੈਠੇ ਤਰੇ ਨਜਰਿ ਨਹਿ ਆਵੈ।। ਬਾਨੀ ਨਭਹੀ ਕੀ ਲਖਿ ਜਾਵੈ।।
ਰਾਨੀ ਤਹਾਂ ਪੁਰਖ ਬੈਠਾਯੋ।। ਅਮਿਤ ਦਰਬੁ ਦੈ ਤਾਹਿ ਸਿਖਾਯੋ।। ੫੮।।

ਅਰਥ—ਉਹ ਥੱਲੇ ਬੈਠੇ ਹੋਏ ਨੂੰ ਦਿਖਾਈ ਨਾ ਦੇਵੇ ਅਤੇ ਉਸਦੀ ਕਹੀ ਹੋਈ ਗੱਲ ਆਕਾਸ਼ ਬਾਣੀ ਹੀ ਲਗੇ। ਰਾਣੀ ਨੇ ਉਥੇ ਇਕ ਆਦਮੀ ਨੂੰ ਬੈਠਾਇਆ, ਬਹੁਤ ਸਾਰਾ ਧਨ ਦੇਕੇ ਉਹਨੂੰ ਹਰ ਪ੍ਰਕਾਰ ਦੀ ਸਿਖਿਆ ਦਿੱਤੀ।। ੫੮।।

ਦੋਹਰਾ।। ਏਕ ਪੁਰਖ ਚਾਕਰ ਹੁਤੋ ਨਾਮ ਸਿੰਘ ਆਨੂਪ।।
ਵਹਿ ਜੁਗਿਯਾ ਕੀ ਬੈਸ ਥੋ ਤਾ ਕੀ ਸਕਲ ਸਰੂਪ।। ੫੯।।

ਅਰਥ—ਅਨੂਪ ਸਿੰਘ ਨਾਂ ਦਾ ਇਕ ਸੇਵਕ ਸੀ, ਜੋ ਜੋਗੀ ਦੇ ਮੁਹਾਂਦਰੇ ਵਰਗਾ ਸੀ।। ੫੯।।

ਚੌਪਈ।। ਤਾ ਸੌ ਕਹਜੋ ਨ੍ਰਿਪਹਿ ਸਮੁਝੈਯਹੁ।। ਤੁਮ ਜੋਗੀ ਆਪਹਿ ਠਹਿਰੈਯਹੁ।।
ਕਜੋਂ ਹੂੰ ਨ੍ਰਿਪਹਿ ਮੋਰਿ ਘਰ ਲਜਾਵਹੁ।। ਜੋ ਕਛੁ ਮੁਖ ਮਾਂਗਹੁ ਸੋ ਪਾਵਹੁ।। ੬੦।।

ਪਦ ਅਰਥ—ਨ੍ਰਿਪਹਿ=ਰਾਜਾ। ਮੋਰਿ=ਮੋੜਕੇ।

ਅਰਥ—ਰਾਣੀ ਨੇ ਉਹਨੂੰ ਆਖਿਆ ਕਿ ਤੁਸੀਂ ਜੋਗੀ ਬਣਕੇ ਰਾਜੇ ਨੂੰ ਸਮਝਾਉਣਾ। ਜਿਸ ਤਰ੍ਹਾਂ ਭੀ ਹੋਵੇ ਰਾਜੇ ਨੂੰ ਮੋੜ ਕੇ ਘਰ ਲੈ ਆਉਣਾ। ਜੋ ਮੂੰਹੋਂ ਮੰਗੋਗੇ, ਮੈਂ ਓਹੋ ਦਿਆਂਗੀ, ।। ੬੦।।

ਦੋਹਰਾ।। ਜਬ ਤਾਂਸੋ ਐਸੋ ਬਚਨ ਰਾਨੀ ਕਹਜੋ ਬੁਲਾਇ।।
ਚਤੁਰੁ ਪੁਰਖੁ ਆਗੇ ਹੁਤੋ ਸਕਲ ਭੇਦ ਗਜੋ ਪਾਇ।। ੬੧।।

ਅਰਥ—ਜਦੋਂ ਰਾਣੀ ਨੇ ਉਹਨੂੰ ਇਸ ਤਰ੍ਹਾਂ ਆਖਿਆ ਤਾਂ ਉਹ ਸਿਆਣਾ ਆਦਮੀ ਸਾਰਾ ਭੇਦ ਸਮਝ ਗਿਆ।। ੬੧।।

ਚੌਪਈ।। ਤਬ ਰਾਨੀ ਰਾਜਾ ਪਹਿ ਆਈ।। ਲੀਨੇ ਦ੍ਵੈ ਕੰਥਾ ਕਰਵਾਈ।।
ਇਕ ਤੁਮ ਧਰੋ ਏਕ ਹੌ ਧਰਿ ਹੌਂ।। ਤੁਮਰੇ ਸੰਗ ਤਪਸਜਾ ਕਰਿਹੌਂ।। ੬੨।।

ਪਦ ਅਰਥ—ਦ੍ਵੈ=ਦੋ। ਕੰਥਾ=ਖਫਨੀਆਂ।

ਅਰਥ—ਫਿਰ ਰਾਣੀ ਦੋ ਖਫਣੀਆਂ ਤਿਆਰ ਕਰਵਾਕੇ ਰਾਜੇ ਕੋਲ ਲਿਆਈ। ਰਾਜੇ ਨੂੰ ਆਖਿਆ ਕਿ ਇਹ ਤੁਸੀਂ ਪਹਿਨ ਲਵੋ ਅਤੇ ਇਕ ਮੈਂ ਪਹਿਨ ਲੈਂਦੀ ਹਾਂ ਤੇ ਮੈਂ ਤੁਹਾਡੇ ਨਾਲ ਤਪਸਿਆ ਕਰਾਂਗੀ।। ੬੨।।

ਦੋਹਰਾ।। ਜਬ ਰਾਨੀ ਐਸੋ ਕਹਯੋ ਤਬ ਰਾਜੈ ਮੁਸਕਾਇ।।
ਜੋ ਤਾਸੋਂ ਬਾਤੈਂ ਕਰੀ ਸੋ ਤੁਹਿ ਕਹੋ ਸੁਨਾਇ।। ੬੩।।

ਅਰਥ—ਜਦੋਂ ਰਾਨੀ ਨੇ ਇਸ ਤਰ੍ਹਾਂ ਕੀਤਾ ਤਾਂ ਰਾਜੇ ਨੇ ਹੱਸ ਕੇ ਕਿਹਾ, ਕਿ ਜੋ ਗੱਲਾਂ ਤੇਰੇ ਨਾਲ ਹੋਈਆਂ ਹਨ, ਉਹ ਸਾਰੀਆਂ ਮੈਨੂੰ ਦਸੋ।। ੬੩।।

ਸ੍ਵੈਯਾ।।

ਹੈ ਬਨ ਕੋ ਬਸਿਬੋ ਦੁਖ ਕੋ ਕਹੁ ਸੁੰਦਰਿ ਤੂੰ ਸੰਗ ਕਹਜੋਂ ਨਿਬਹੈ ਹੈਂ।।

ਸੀਤ ਤੁਸਾਰ ਪਰੈ ਤਨ ਪੈ ਸੁ ਇਤੋ ਤਬ ਤੋ ਹਠਹੂੰ ਨ ਗਹੈ ਹੈਂ।।
ਸਾਲ ਤਮਾਲ ਬਡੇ ਜਹੱ ਬਜਾਲ ਨਿਹਾਲ ਤਿਨੈ ਬਹੁਧਾ ਬਿਲਲੈ ਹੈਂ।।
ਤੂੰ ਸੁਕੁਮਾਰਿ ਕਰੀ ਕਰਤਾਰ ਸੁ ਹਾਰਿ ਪਰੇ ਤੁਹਿ ਕੌਨ ਉਠੈ ਹੈਂ।। ੬੪।।

ਪਦ ਅਰਥ—ਤਮਾਲ=ਰੁਖ। ਬਜਾਲ=ਸੱਪ। ਨਿਹਾਲ=ਵੇਖਕੇ। ਬਿਲਲੈ=ਰੋਵੇਂਗੀ।

ਅਰਥ—ਰਾਜੇ ਨੇ ਕਿਹਾ ਹੇ ਰਾਣੀ! ਜੰਗਲ ਦਾ ਵੱਸਣਾ ਦੁਖਦਾਈ ਹੈ, ਭਲਾ ਤੂੰ ਕਿਸ ਤਰ੍ਹਾਂ ਰਹਿ ਸਕੇਂਗੀ? ਉਥੇ ਠੰਡ ਤੂਫਾਨ ਸਾਰਾ ਕੁਝ ਸਰੀਰ ਤੇ ਸਹਿਣਾ ਪਵੇਗਾ, ਹਠ ਨਾਲ ਕਿਸ ਤਰ੍ਹਾਂ ਬਰਦਾਸ਼ਤ ਕਰੇਂਗੀ। ਉਥੇ ਰੁਖਾਂ ਜਿਡੇ ਵੱਡੇ ਵੱਡੇ ਸੱਪ ਹਨ, ਜਿਨ੍ਹਾਂ ਨੂੰ ਵੇਖਕੇ ਹੀ ਤੂੰ ਕੂਕ ਉਠੇਂਗੀ। ਤੂੰ ਬਹੁਤ ਸੋਹਲ ਏਂ, ਜੇਕਰ ਤੂੰ ਕਿਤੇ ਡਿੱਗ ਪਈ ਤਾਂ ਤੈਨੂੰ ਕੌਣ ਉਠਾਏਗਾ।। ੬੪।।

## ਰਾਨੀ ਬਾਚ।।

ਸੀਤ ਸਮੀਰ ਸਹੌਂ ਤਨ ਪੈ ਸੁਨੁ ਨਾੱਥ ਤੁਮੈ ਅਬ ਛਾਡਿ ਨ ਜੈਹੋਂ।।
ਸਾਲ ਤਮਾਲ ਬਡੇ ਜਹ ਬਜਾਲ ਨਿਹਾਲ ਤਿਨੈ ਕਛੁ ਨਾ ਡਰ ਪੈਹੋਂ।।
ਰਾਜ ਤਜੋ ਸਜ ਸਾਜ ਤਪੋ ਧਨ ਲਾਜ ਧਰੇ ਪ੍ਰਭ ਸੰਗ ਸਿਧੈ ਹੋਂ।।
ਬਾਤ ਇਹੈ ਦੁਖ ਗਾਤ ਸਹੋਂ ਬਨ ਨਾਯਕ ਕੇ ਸੰਗ ਪਾਤ ਚਬੈਹੋਂ।।੬੫।।

ਪਦ ਅਰਥ—ਸੀਤ ਸਮੀਰ=ਠੰਡੀ ਹਵਾ। ਬਨ=ਜੰਗਲ। ਨਾਯਕ=ਪਤੀ ਨਾਲ।

ਅਰਥ—ਹੇ ਨਾਥ! ਸੁਣੋ, ਮੈਂ ਠੰਡੀ ਹਵਾ ਦੇ ਝੋਲੇ ਝੱਲਾਂਗੀ, ਪਰ ਤੁਹਾਨੂੰ ਛਡਾਂਗੀ ਨਹੀਂ। ਰੁੱਖਾਂ ਵਰਗੇ ਵੱਡੇ ਵੱਡੇ ਸੱਪ ਵੇਖਕੇ ਵੀ ਮੈਂ ਨਹੀਂ ਡਰਾਂਗੀ। ਰਾਜ ਛਡਕੇ ਤਪੋ ਧਨ ਦੀ ਪ੍ਰਾਪਤੀ ਲਈ ਮੈਂ ਆਪ ਦੇ ਨਾਲ ਜਾਵਾਂਗੀ। ਮੈਂ ਸਰੀਰ ਤੇ ਦੁਖ ਝੱਲਾਂਗੀ ਅਤੇ ਪੱਤੇ ਖਾਕੇ ਜੰਗਲ ਵਿਚ ਤੁਹਾਡੇ ਨਾਲ ਰਹਾਂਗੀ ।। ੬੫।।

## ਰਾਜਾ ਬਾਚ।।

ਦੋਹਰਾ।। ਰਾਜ ਭਲੀ ਬਿਧ ਰਾਖਿਯਹੁ ਨਾਥ ਸੰਭਰਿਯਹੁ ਨਿੱਤ।।
ਸੁਤ ਸੇਵਾ ਨਿਤ ਕੀਜਿਯਹੁ ਬਚਨ ਧਾਰਿਯਹੁ ਚਿੱਤ।। ੬੬।।

ਪਦ ਅਰਥ—ਸੁਤ ਸੇਵਾ=ਪੁੱਤਰ ਸੇਵਾ।

ਅਰਥ—ਰਾਜੇ ਨੇ ਕਿਹਾ ਤੁਸੀਂ ਰਾਜ ਦੀ ਚੰਗੀ ਤਰ੍ਹਾਂ ਰਾਖੀ ਕਰੋ ਤੇ ਆਪਣੇ ਮਾਲਕ ਨੂੰ ਰੋਜ਼ ਯਾਦ ਕਰਦੇ ਰਹਿਣਾ, ਮੇਰੀ ਗੱਲ ਮੰਨੋ ਤੇ ਤੁਸੀਂ ਪੁੱਤਰ ਦੀ ਸੇਵਾ ਕਰੋ।। ੬੬।।

ਸਵੈਯਾ॥

ਰਾਜ ਤਜੋ ਸਜਿ ਸਾਜ ਤਪੋ ਧਨ ਕਾਜ ਨ ਬਾਸਵ ਕੀ ਠਕੁਰਾਈ॥
ਅੱਸ੍ਰ ਪਦਾਂਤੁ ਬਨੇ ਬਨ ਬਾਰੁਣ ਚਾਹਤ ਹੋ ਨ ਕਛੂ ਪ੍ਰਭਤਾਈ॥
ਬਾਲਕ ਬਾਰ ਤਜੇ ਬਰਨਾਰਿ ਤਜੋਂ ਸਸੁਰਾਰਿ ਯਹੈ ਠਹਰਾਈ॥
ਜਾਇ ਬਸੋਂ ਬਨ ਮੈ ਸੁਖ ਸੋ ਸੁਨੁ ਸੁੰਦਰਿ ਆਜੁ ਇਹੈ ਮਨ ਭਾਈ॥ ੬੭॥

ਪਦ ਅਰਥ—ਬਰਨਾਰਿ=ਚੰਗੀ ਇਸਤਰੀ।

ਅਰਥ—ਰਾਜੇ ਨੇ ਕਿਹਾ ਰਾਜ ਛੱਡਕੇ ਤਪ ਸਥਾਨ ਲਈ ਤਿਆਰ ਹੋ ਕੇ ਜਾਣ ਸਮੇਂ ਮੈਨੂੰ ਇੰਦਰ ਦਾ ਰਾਜ ਵੀ ਚੰਗਾ ਨਹੀਂ ਲਗਦਾ। ਮੈਂ ਘੋੜੇ, ਹਾਥੀ, ਪੈਦਲ ਬਾਦਸ਼ਾਹੀ ਕੁਝ ਵੀ ਨਹੀਂ ਚਾਹੁੰਦਾ। ਲੜਕੇ ਲੜਕੀਆਂ ਤੇ ਚੰਗੀ ਇਸਤ੍ਰੀ ਵੀ ਛੱਡਦਾ ਹਾਂ ਅਤੇ ਇਸ ਤਰ੍ਹਾਂ ਲੜਾਈਆਂ ਝਗੜੇ ਵੀ ਛੱਡਦਾ ਹਾਂ, ਮੈਂ ਇਹ ਗੱਲ ਮਨ ਵਿਚ ਪੱਕੀ ਠਹਿਰਾਈ ਹੈ। ਹੇ ਸੁੰਦਰ ਇਸਤ੍ਰੀ! ਸੁਣ, ਮੈਂ ਜੰਗਲ ਵਿਚ ਸੁਖ ਨਾਲ ਜਾ ਵੱਸਾਂਗਾ, ਮੇਰੇ ਮਨ ਵਿਚ ਇਹ ਗੱਲ ਅੱਜ ਚੰਗੀ ਲੱਗੀ ਹੈ॥ ੬੭॥

ਦੋਹਰਾ॥ ਜੋ ਇਸਤ੍ਰੀ ਪਤਿ ਛਾਡਿਕੈ ਬਸਤ ਧਾਮ ਕੇ ਮਾਹਿ॥
ਤਿਨਕੋ ਆਗੇ ਸ੍ਵਰਗ ਕੇ ਭੀਤਰਿ ਪੈਠਬ ਨਾਹਿ॥ ੬੮॥

ਅਰਥ—ਰਾਣੀ ਨੇ ਕਿਹਾ ਜਿਹੜੀ ਇਸਤ੍ਰੀ ਪਤੀ ਨੂੰ ਛੱਡਕੇ ਘਰ ਵਿਚ ਵੱਸਦੀ ਹੈ ਅਤੇ ਪਤੀ ਦਾ ਤਿਆਗ ਕਰਦੀ ਹੈ, ਉਸਨੂੰ ਅੱਗੇ ਸਵਰਗ ਵਿਚ ਬੈਠਣ ਨਹੀਂ ਦਿੱਤਾ ਜਾਂਦਾ॥ ੬੮॥

ਰਾਨੀ ਬਾਚ॥

ਕਬਿੱਤ॥ ਬਾਲਕਨ ਬੋਰੋਂ ਰਾਜ ਇੰਦ੍ਰਹੂੰ ਕੋ ਛੋਰੋਂ
ਔਰ ਭੂਖਨਨ ਤੋਰੋਂ ਕਠਿਨਾਈ ਐਸੀ ਝਲਿਹੋਂ॥
ਪਾਤ ਫਲ ਖੈਹੋਂ ਸਿੰਘ ਸਾਂਪ ਤੇ ਡਰੈਹੋਂ
ਨਾਹਿ ਬਿਨਾ ਪ੍ਰਾਨ ਪਜਾਰੇ ਕੇ ਹਿਮਾਚਲ ਮੈ ਗਲਿਹੋਂ॥
ਜੌਨ ਹੌਂ ਸੁ ਹੈ ਹੌਂ ਮੁਖ ਦੇਖੋ ਪਾਛੇ ਚਲੀ ਜੈਹੌਂ
ਨਾਤੌਂ ਬਿਰਹਾਗਨਿ ਕੀ ਆਗਿ ਬੀਚ ਬਲਿ ਹੌਂ॥
ਕੌਨ ਕਾਜ ਰਾਜਹੂੰ ਕੋ ਸਾਜ ਮਹਾਰਾਜ ਬਿਨ

## ਨਾਥ ਜੂ ਤਿਹਾਰੋ ਰਹੇ ਰਹੋਂ ਚਲੇ ਚਲਿਹੋਂ।। ੬੯।।

ਪਦ ਅਰਥ—ਬੋਰੋਂ=ਡੋਬ ਦਿਆਂ। ਬਲਿ=ਸੜ ਜਾਵਾਂ। ਹਿਮਾਚਲ=ਬਰਫ ਦਾ ਪਹਾੜ। ਬਿਰਹਾਗਨਿ=ਵਿਛੋੜੇ ਦੀ ਅੱਗ।

ਅਰਥ—ਬਾਲਕਾਂ ਨੂੰ ਡੋਬ ਦਿਆਂਗੀ, ਇੰਦਰ ਦੇ ਰਾਜ ਨੂੰ ਵੀ ਛੱਡ ਦਿਆਂਗੀ, ਗਹਿਣੇ ਤੋੜ ਦਿਆਂਗੀ, ਸਾਰੀਆਂ ਕਠਿਨਾਈਆਂ ਨੂੰ ਝੱਲ ਲਵਾਂਗੀ। ਪੱਤੇ ਤੇ ਫਲਾਂ ਨੂੰ ਖਾ ਲਵਾਂਗੀ, ਸੱਪ ਤੇ ਸ਼ੇਰਾਂ ਤੋਂ ਨਹੀਂ ਡਰਾਂਗੀ, ਪਰ ਪ੍ਰਾਣ-ਪਿਆਰੇ ਤੋਂ ਬਿਨਾਂ ਹਿਮਾਲੀਆ ਪਹਾੜ ਵਿਚ ਗਲ ਜਾਵਾਂਗੀ। ਜੋ ਹੁੰਦਾ ਹੈ ਹੋਣ ਦਿਓ, ਮੈਂ ਤੁਹਾਡਾ ਮੂੰਹ ਵੇਖਕੇ ਤੁਹਾਡੇ ਪਿੱਛੇ ਪਿੱਛੇ ਚਲੀ ਜਾਵਾਂਗੀ, ਤੁਹਾਡੇ ਵਿਛੋੜੇ ਦੀ ਅੱਗ ਵਿਚ ਸੜ ਮਰਾਂਗੀ। ਰਾਜੇ ਤੋਂ ਬਿਨਾਂ ਇਹ ਰਾਜ ਕਿਸ ਕੰਮ ਹੈ, ਹੇ ਨਾਥ! ਆਪ ਰਹੋਗੇ ਤਾਂ ਰਹਾਂਗੀ, ਆਪ ਚਲੇ ਜਾਓਗੇ ਤਾਂ ਮੈਂ ਵੀ ਚਲੀ ਜਾਵਾਂਗੀ।। ੬੯।।

## ਸਵੈਯਾ।। ਦੇਸ ਤਜੋ ਕਰਿ ਭੇਸ ਤਪੋ ਧਨ ਕੇਸ ਮਰੋਰਿ ਜਟਾਨਿ ਸਵਾਰੋਂ।।
## ਲੇਸ ਕਰੌ ਨ ਕਛੂ ਧਨ ਕੌ ਪ੍ਰਭ ਕੀ ਪਨ੍ਹਿਯਾਂ ਪਰ ਹ੍ਵੈ ਤਨ ਵਾਰੋਂ।।
## ਬਾਲਕ ਕ੍ਰੂਰਿ ਕਰੌ ਇਕ ਓਰ ਸੁ ਬਸਤ੍ਰਨ ਛੋਰਿਕੈ ਰਾਮ ਸੰਭਾਰੋਂ।।
## ਇੰਦ੍ਰ ਕੋ ਰਾਜ ਨਹੀ ਮੁਹਿ ਕਾਜ ਬਿਨਾ ਮਹਾਰਾਜ ਸਭੈ ਘਰ ਜਾਰੋਂ।। ੭੦।।

ਅਰਥ—ਮੈਂ ਦੇਸ ਨੂੰ ਛੱਡਕੇ ਤਪੱਸਵੀ ਦਾ ਭੇਸ ਬਣਾਕੇ ਜਟਾਂ ਧਾਰਨ ਕਰ ਲਵਾਂਗੀ। ਮੈਂ ਧਨ ਦਾ ਜ਼ਰਾ ਵੀ ਮੋਹ ਨਹੀਂ ਕਰਾਂਗੀ ਤੇ ਪਿਆਰੇ ਦੀਆਂ ਜੁੱਤੀਆਂ ਤੋਂ ਆਪਣਾ ਸਰੀਰ ਕੁਰਬਾਨ ਕਰ ਦਿਆਂਗੀ, ਕ੍ਰੋੜਾਂ ਬਾਲਕਾਂ ਤੇ ਸੁੰਦਰ ਬਸਤ੍ਰਾਂ ਨੂੰ ਇਕ ਪਾਸੇ ਛੱਡਕੇ ਮੈਂ ਪਰਮਾਤਮਾ ਦੀ ਭਗਤੀ ਵਿਚ ਮਨ ਲਾਵਾਂਗੀ, ਮੈਨੂੰ ਤਾਂ ਇੰਦਰ ਦੇ ਰਾਜ ਨਾਲ ਵੀ ਕੋਈ ਕੰਮ ਨਹੀਂ, ਮੈਂ ਮਹਾਰਾਜ ਤੋਂ ਬਿਨਾਂ ਸਾਰਾ ਘਰ ਬਾਰ ਸਾੜ ਦਿਆਂਗੀ।। ੭੦।।

## ਅੰਗਨ ਮੈ ਸਜਿ ਹੌ ਭਗਵੈ ਪਟ ਹਾਥ ਬਿਖੈ ਚਿਪਿਯਾ ਗਹਿ ਲੈਹੋਂ।।
## ਮੁੰਦ੍ਰਨ ਕਾਨ ਧਰੈਂ ਅਪਨੇ ਤਵ ਮੂਰਤਿ ਭਿੱਛਹਿ ਮਾਂਗਿ ਅਘੈਹੋਂ।।
## ਨਾਥ ਚਲੋਂ ਤੁਮ ਠੌਰ ਜਹਾਂ ਹਮਹੂੰ ਤਿਹ ਠੌਰ ਬਿਖੈ ਚਲਿ ਜੈਹੋਂ।।
## ਧਾਮ ਰਹੋਂ ਨਹਿ ਬਾਤ ਕਹੋਂ ਪਟ ਫਾਰਿ ਸਭੈ ਅਬ ਜੋਗਿਨ ਹ੍ਵੈਹੋਂ।। ੭੧।।

ਪਦ ਅਰਥ—ਪਟ=ਕੱਪੜੇ। ਗਹਿ=ਫੜਕੇ। ਹ੍ਵੈਹੋਂ=ਬਣ ਜਾਵਾਂਗੀ।

ਅਰਥ—ਸਰੀਰ ਤੇ ਭਗਵੇਂ ਕੱਪੜੇ ਪਾਕੇ ਮੈਂ ਹੱਥ ਵਿਚ ਖੱਪਰ ਫੜ ਲਵਾਂਗੀ, ਕੰਨਾਂ ਵਿਚ ਮੁੰਦਰਾਂ ਪਾ ਕੇ ਤੁਹਾਡੇ ਨਾਂ ਦੀ ਭਿਖਿਆ ਮੰਗ ਕੇ ਪ੍ਰਸੰਨ ਹੋਵਾਂਗੀ! ਹੇ ਨਾਥ! ਤੁਸੀ ਜਿਥੇ ਜਾਓਗੇ, ਮੈਂ ਵੀ ਉਥੇ ਜਾਵਾਂਗੀ, ਹੁਣ ਘਰ ਵਿਚ ਨਹੀਂ ਰਵ੍ਹਾਂਗੀ ਤੇ ਛੇਤੀ ਸਾਰੇ ਕਪੜੇ ਪਾੜ ਕੇ ਜੋਗਨ

************************************************************
ਹੋ ਜਾਵਾਂਗੀ।। ੭੧।। (ਦ: ਗ੍ਰੰ: ਪੰਨਾ ੯੧੪)

ਰਾਜਾ ਬਾਚ।।

ਰਾਨੀ ਕੋ ਰੂਪ ਨਿਹਾਰਿ ਮਹੀਪਤਿ ਸੋਚ ਬਿਚਾਰ ਕਰਜੋ ਚਿਤ ਮਾਹੀ।।
ਰਾਜ ਕਰੋ ਸੁਖ ਸੋ ਸੁਨਿ ਸੁੰਦਰ ਤੋਹਿ ਤਜੇ ਲਰਕਾ ਮਰਿ ਜਾਹੀ।।
ਸੋ ਨ ਮਿਟੈ ਨ ਹਟੈ ਬਨ ਤੌਂ ਨ੍ਰਿਪ ਝਾਰਿ ਪਛੋਰਿ ਭਲੇ ਅਵਗਾਹੀ।।
ਮਾਤ ਪਰੀ ਬਿਲਲਾਤ ਧਰਾ ਪਰ ਨਾਰਿ ਹਠੀ ਹਠ ਛਾਡਤ ਨਾਹੀ।। ੭੨।।

ਅਰਥ—ਰਾਣੀ ਦੇ ਰੂਪ ਨੂੰ ਵੇਖਕੇ ਰਾਜਾ ਮਨ ਵਿਚ ਸੋਚਣ ਲਗਾ ਤੇ ਆਖਣ ਲਗਾ ਕਿ ਹੇ ਰਾਣੀ! ਤੂੰ ਸੁਖ ਨਾਲ ਰਾਜ ਕਰ, ਤੁਹਾਡੇ ਬਿਨਾਂ ਸਾਰੇ ਪੁੱਤਰ ਮਰ ਜਾਣਗੇ। ਰਾਜੇ ਨੇ ਦਿਲਾਸਾ ਦਿੱਤਾ ਪਰ ਉਹ ਨਾ ਹਟੀ। ਰਾਜੇ ਦੀ ਮਾਤਾ ਧਰਤੀ ਤੇ ਵਿਆਕੁਲ ਪਈ ਤੜਫ ਰਹੀ ਸੀ, ਪਰ ਉਹ ਹਠੀ ਇਸਤ੍ਰੀ ਆਪਣਾ ਹਠ ਨਹੀਂ ਛੱਡ ਰਹੀ ਸੀ।। ੭੨।।

ਅੜਿੱਲ।। ਜਬ ਰਾਨੀ ਨ੍ਰਿਪ ਲਖੀ ਸੱਤਿ ਜੋਗਿਨਿ ਭਈ।।
ਛੋਰਿਨ ਚਲਿਯੋ ਧਾਮ ਸੰਗ ਅਪੁਨੇ ਲਈ।।
ਧਾਰਿ ਜੋਗ ਕੋ ਭੇਸ ਮਾਤ ਪਹਿ ਆਇਯੋ।।
ਹੋ ਭੇਸ ਜੋਗ ਨ੍ਰਿਪ ਹੇਰਿ ਸਭਨ ਦੁਖ ਪਾਇਯੋ।। ੭੩।।

ਜਦੋਂ ਰਾਜੇ ਨੇ ਵੇਖਿਆ ਕਿ ਰਾਣੀ ਸਚਮੁਚ ਹੀ ਜੋਗਨ ਹੋ ਗਈ ਹੈ, ਤਾਂ ਉਹਨੂੰ ਨਾਲ ਲੈਕੇ ਆਪਣਾ ਘਰ ਛੱਡਣ ਨੂੰ ਤਿਆਰ ਹੋ ਗਿਆ। ਹੁਣ ਉਹ ਜੋਗੀ ਭੇਸ ਵਿਚ ਆਪਣੀ ਮਾਤਾ ਕੋਲ ਆਇਆ, ਉਹਦਾ ਜੋਗੀ ਭੇਸ ਵੇਖਕੇ ਸਾਰਿਆਂ ਨੂੰ ਦੁਖ ਹੋਇਆ।। ੭੩।।

ਦੋਹਰਾ।। ਬਿਦਾ ਦੀਜਿਯੈ ਦਾਸ ਕੌ ਬਨ ਕੌ ਕਰੈ ਪਯਾਨ।।
ਬੇਦ ਬਿਧਾਨਨ ਧਜਾਇ ਹੌ ਜੌ ਭਵ ਕੇ ਭਗਵਾਨ।। ੭੪।।

ਪਦ ਅਰਥ—ਬਿਧਾਨਨ=ਰੀਤੀਆਂ ਅਨੁਸਾਰ। ਭਵ ਕੇ ਭਗਵਾਨ=ਜੋ ਸੰਸਾਰ ਦੇ ਮਾਲਕ ਹਨ।

ਅਰਥ—ਰਾਜੇ ਨੇ ਸਾਰਿਆਂ ਨੂੰ ਕਿਹਾ ਹੁਣ ਇਸ ਦਾਸ ਨੂੰ ਵਿਦਾ ਕਰੋ, ਤਾਂ ਕਿ ਮੈਂ ਜੰਗਲ ਵਿਚ ਜਾ ਸਕਾ ਤੇ ਵੇਦ ਰੀਤੀ ਨਾਲ ਭਗਵਾਨ ਦਾ ਸਿਮਰਨ ਕਰ ਸਕਾਂ।। ੭੪।।

ਮਾਤਾ ਬਾਚ।।

ਸਵੈਯਾ।। ਪੂਤ ਰਹੌ ਬਲਿ ਜਾਉਂ ਕਛੂ ਦਿਨ ਪਾਲ ਕਰੌ ਇਨ ਦੇਸਨ ਕੌ।।

**************************************************************

ਤੁਹਿ ਕਜੋ ਕਰਿ ਜਾਨ ਕਹੋਂ ਮੁਖ ਤੇ ਅਤਿ ਹੀ ਦੁਖ ਲਾਗਤ ਹੈ ਮਨ ਕੌਂ॥
ਗ੍ਰਿਹ ਤੇ ਤੁਹਿ ਕਾਢਿ ਇਤੋ ਸੁਖ ਛਾਡਿ ਕਹਾਂ ਕਹਿ ਹੌਂ ਇਨ ਲੋਗਨ ਕੌਂ॥
ਸੁਨੁ ਸਾਧੁ ਸਪੂਤ ਕਹੋਂ ਮੁਖ ਤੇਂ ਤੁਹਿ ਕੈਸੇ ਕੈ ਦੇਉਂ ਬਿਦਾ ਬਨ ਕੌਂ॥ ੭੫॥

ਅਰਥ—ਰਾਜੇ ਦੀ ਮਾਤਾ ਨੇ ਆਖਿਆ ਹੇ ਦੇਸਾਂ ਦੇ ਪਾਲਕ ਪੁਤਰ! ਮੈਂ ਤੁਹਾਡੇ ਤੋਂ ਕੁਰਬਾਨ ਹਾਂ, ਮੈਂ ਬਹੁਤ ਦੁਖੀ ਹਾਂ, ਤੁਹਾਨੂੰ ਜਾਣ ਲਈ ਕਿਸ ਤਰ੍ਹਾਂ ਆਖਾਂ? ਤੁਹਾਨੂੰ ਘਰ ਤੋਂ ਕੱਢਕੇ ਇੰਨੇ ਸੁਖ ਛੱਡਕੇ ਇਹਨਾਂ ਸਾਰੇ ਲੋਕਾਂ ਨੂੰ ਮੈਂ ਕੀ ਜਵਾਬ ਦਿਆਂਗੀ? ਹੇ ਪੁਤਰ! ਸੁਣੋ, ਮੈਂ ਤੁਹਾਨੂੰ ਜੰਗਲ ਜਾਣ ਲਈ ਕਿਸ ਤਰ੍ਹਾਂ ਵਿਦਾ ਕਰਾਂ?॥ ੭੫॥

ਚੌਪਈ॥ ਰਾਜ ਕਰੋ ਸੁਤ ਬਨ ਨ ਪਧਾਰੋ॥ ਮੇਰੋ ਕਹਜੋ ਮੰਤ੍ਰ ਬੀਚਾਰੋ॥
ਲੋਗਨ ਕੇ ਕਹਬੋ ਅਨੁਸਰਿਯੈ॥ ਰਾਜ ਜੋਗ ਘਰਿ ਹੀ ਮਹਿ ਕਰਿਯੈ॥ ੭੬॥

ਅਰਥ—ਹੇ ਪੁੱਤਰ! ਤੁਸੀਂ ਮੇਰੀ ਗੱਲ ਮੰਨੋ ਤੇ ਜੰਗਲ ਨੂੰ ਨਾ ਜਾਓ। ਲੋਕਾਂ ਦਾ ਕਹਿਆ ਮੰਨੋ ਤੇ ਘਰ ਵਿਚ ਹੀ ਰਾਜ-ਜੋਗ ਪ੍ਰਾਪਤ ਕਰੋ॥ ੭੬॥

ਰਾਜਾ ਬਾਚ॥

ਦੋਹਰਾ॥ ਮਾਤਹਿ ਸੀਸ ਝੁਕਾਇਕੈ ਪੁਨਿ ਬੋਲਜੋ ਨ੍ਰਿਪ ਬੈਨ॥
ਊਚ ਨੀਚ ਰਾਜਾ ਪ੍ਰਜਾ ਜੈਹੈ ਜਮ ਕੇ ਐਨ॥ ੭੭॥

ਅਰਥ—ਮਾਤਾ ਅਗੇ ਸਿਰ ਝੁਕਾ ਕੇ ਰਾਜੇ ਨੇ ਕਿਹਾ ਕਿ ਰਾਜਾ, ਪਰਜਾ ਤੇ ਵੱਡੇ ਛੋਟੇ ਸਾਰੇ ਜਮ ਦੇ ਘਰ ਜਾਣਗੇ॥ ੭੭॥

ਸਵੈਯਾ॥

ਮਾਤ ਕੀ ਬਾਤ ਨ ਮਾਨੀ ਕਛੂ ਤਜਿ ਰੋਵਤ ਹੀ ਰਨਿਵਾਸਹਿ ਆਯੋ॥
ਆਵਤ ਹੀ ਦਿਜ ਲੋਗ ਬੁਲਾਇ ਜਿਤੋ ਧਨ ਹੋ ਘਰ ਮੋ ਸੁ ਲੁਟਾਯੋ॥
ਸੰਗ ਲਏ ਬਨਿਤਾ ਅਪੁਨੀ ਬਨਿਕੈ ਜੁਗਿਯਾ ਬਨ ਓਰ ਸਿਧਾਯੋ॥
ਤਜਾਗ ਕੈ ਦੇਸ ਭਯੋ ਅਥਿਤੇਸ ਭਜੈਂ ਜਗਤੇਸ ਯਹੈ ਠਹਰਾਯੋ॥ ੭੮॥

ਪਦ ਅਰਥ—ਰਨਿਵਾਸਹਿ=ਰਾਣੀਆਂ ਦਾ ਮਹਿਲ। ਅਥਿਤੇਸ=ਮੰਗਤਾ, ਫਕੀਰ।

ਅਰਥ—ਰਾਜੇ ਨੇ ਮਾਤਾ ਦੀ ਗੱਲ ਨਾ ਮੰਨੀ, ਉਹਨੂੰ ਰੋਂਦਿਆਂ ਛੱਡਕੇ ਰਾਣੀਆਂ ਦੇ ਮਹਲ ਵਿਚ ਆ ਗਿਆ, ਆਉਂਦਿਆਂ ਹੀ ਬ੍ਰਾਹਮਣਾਂ ਨੂੰ ਬੁਲਾਇਆ ਤੇ ਜਿੰਨਾ ਭੀ ਘਰ ਦਾ ਧਨ ਸੀ, ਸਾਰਾ ਲੁਟਾ ਦਿੱਤਾ। ਆਪਣੀ

**************************************************************

ਇਸਤ੍ਰੀ ਨੂੰ ਨਾਲ ਲਿਆ ਤੇ ਜੋਗੀ ਬਣਕੇ ਜੰਗਲ ਵਲ ਚਲ ਪਿਆ, ਉਹ ਦੇਸ ਨੂੰ ਛੱਡਕੇ ਫਕੀਰ ਹੋ ਗਿਆ, ਪਰਮਾਤਮਾ ਦਾ ਭਜਨ ਕਰਨ ਦੀ ਉਹਨੇ ਮਨ ਵਿਚ ਧਾਰ ਲਈ।। ੭੮।।

**ਕਬਿੱਤ।। ਲਾਂਬੀ ਲਾਂਬੀ ਸਾਲ ਜਹਾਂ ਊਚੇ ਬਟਤਾਲ ਤਹਾਂ ਐਸੀ ਠੌਰ ਤਪ ਕੋ ਪਧਾਰੈ ਐਸੋ ਕੌਨ ਹੈ।।**
**ਜਾਕੀ ਪ੍ਰਭਾ ਦੇਖਿ ਪ੍ਰਭਾ ਖਾਂਡਵ ਕੀ ਫੀਕੀ ਲਾਗੈ ਨੰਦਨ ਨਿਹਾਰਿ ਬਨ ਐਸੋ ਭਜੈ ਮੌਨ ਹੈ।।**
**ਤਾਰਨ ਕੀ ਕਹਾ ਨੈਕੁ ਨਭ ਨ ਨਿਹਾਰਯੋ ਜਾਇ ਸੂਰਜ ਕੀ ਜੋਤਿ ਤਹਾਂ ਚੰਦ੍ਰ ਕੀ ਨ ਜੌਨ ਹੈ।।**
**ਦੇਵ ਨ ਨਿਹਾਰਯੋ ਦੈਤ ਕੋਊ ਨ ਬਿਹਾਰਜੋ ਜਹਾਂ ਪੰਛੀ ਕੀ ਨ ਗੰਮਜ ਤਹਾ ਚੀਟੀ ਕੋ ਨ ਗੌਨ ਹੈ।। ੭੯।।**

ਅਰਥ—ਲੰਮੇ ਲੰਮੇ ਸਾਲ ਦੇ ਦਰਖਤ ਅਤੇ ਵੱਡੇ ਵੱਡੇ ਜਿਥੇ ਤਲਾਬ ਹਨ, ਉਥੇ ਤਪੱਸਿਆ ਲਈ ਕੌਣ ਆਇਆ ਹੈ? ਇਸ ਬਨ ਦੀ ਸੋਭਾ ਵੇਖਕੇ ਇੰਦਰ ਦੇ ਬਾਗ ਦੀ ਸੋਭਾ ਭੀ ਫਿਕੀ ਲਗਦੀ ਹੈ, ਇਹ ਕੌਣ ਚੁਪ ਧਾਰਕੇ ਜੰਗਲ ਵਿਚ ਭਜਨ ਕਰ ਰਿਹਾ ਹੈ? ਉਥੇ ਤਾਰੇ ਤਾ ਇੰਨੇ ਨੇ ਕਿ ਅਕਾਸ਼ ਜ਼ਰਾ ਭੀ ਵਿਖਾਈ ਨਹੀਂ ਦੇਂਦਾ ਅਤੇ ਜੰਗਲ ਬਹੁਤ ਸੰਘਣਾ ਹੈ, ਨਾ ਉਥੇ ਸੂਰਜ ਦੀਆਂ ਕਿਰਣਾਂ ਜਾ ਸਕਦੀਆਂ ਹਨ, ਨਾ ਚੰਦ ਦੀ ਚਾਨਣੀ ਜਾ ਸਕਦੀ ਹੈ। ਨਾ ਕੋਈ ਉਥੇ ਦੇਵਤਾ ਵੇਖਣ ਵਿਚ ਆਉਂਦਾ ਹੈ ਨਾ ਕੋਈ ਉਥੇ ਦੈਂਤ ਹੀ ਫਿਰ ਸਕਦਾ ਹੈ, ਨਾ ਉਥੇ ਪੰਛੀ ਦੀ ਪਹੁੰਚ ਹੈ ਨਾ ਉਥੇ ਕੀੜੀ ਹੀ ਜਾ ਸਕਦੀ ਹੈ।। ੭੯।।

**ਚੌਪਈ।। ਜਬ ਐਸੇ ਬਨ ਮੈ ਦੋਊ ਗਏ।। ਹੇਰਤ ਤਵਨ ਮਹਲ ਕੋ ਭਏ।।**
**ਤੁਰਤੁ ਤਾਂਹਿ ਨ੍ਰਿਪ ਬਚਨ ਸੁਨਾਯੋ।। ਤਪ ਕੋ ਭਲੋ ਠੌਰ ਹਮ ਪਾਯੋ।। ੮੦।।**

ਪਦ ਅਰਥ—ਹੇਰਤ=ਦੇਖਿਆ। ਤਵਨ=ਤਿਸਨੂੰ।

ਅਰਥ—ਜਦੋਂ ਅਜਿਹੇ ਜੰਗਲ ਵਿਚ ਦੋਵੇਂ ਚਲੇ ਗਏ ਤਾਂ ਉਥੇ ਉਹਨਾਂ ਨੇ ਇਕ ਮੰਦਰ ਵੇਖਿਆ, ਰਾਜੇ ਨੇ ਛੇਤੀ ਨਾਲ ਆਖਿਆ ਕਿ ਤਪ ਲਈ ਮੈਨੂੰ ਵਧੀਆ ਥਾਂ ਮਿਲ ਗਈ ਹੈ।। ੮੦।। (ਦ: ਗ੍ਰੰ: ਪੰਨਾ ੯੧੫)

**ਰਾਨੀ ਬਾਚ।।**

**ਯਾ ਮੈ ਬੈਠਿ ਤਪਸਯਾ ਕਰਿ ਹੈਂ।। ਰਾਮ ਰਾਮ ਮੁਖ ਤੇ ਉਚਰਿ ਹੈਂ।।**

ਯਾ ਘਰ ਮੈ ਦਿਨ ਕਿਤਕ ਬਿਤੈ ਹੈਂ।। ਭਸਮੀ ਭੂਤ ਪਾਪ ਸਭ ਕੈਹੈਂ।। ੮੧।।

ਅਰਥ—ਇਸ ਭਵਨ ਵਿਚ ਬਹਿ ਕੇ ਤਪਸਿਆ ਕਰਾਂਗੇ, ਤੇ ਮੂਹੋਂ ਵਿਚ ਰਾਮ ਰਾਮ ਦਾ ਉਚਾਰਣ ਕਰਾਂਗੇ। ਇਸ ਘਰ ਵਿਚ ਅਨੇਕਾਂ ਦਿਨ ਬਿਤਾਵਾਂਗੇ ਤੇ ਸਾਰੇ ਪਾਪਾਂ ਨੂੰ ਸੁਆਹ ਰੂਪ ਕਰ ਦਿਆਂਗੇ।। ੮੧।।

ਦੋਹਰਾ।। ਰਾਨੀ ਜਾਹਿ ਬੁਲਾਇ ਕੈ ਭੇਦ ਕਹਯੋ ਸਮਝਾਇ।।
ਵਹੈ ਪੁਰਖ ਜੁਗਿਯਾ ਬਨਯੋ ਨ੍ਰਿਪਹਿ ਮਿਲਤ ਭਯੋ ਆਇ।। ੮੨।।

ਅਰਥ—ਰਾਣੀ ਨੇ ਜਿਸਨੂੰ ਬੁਲਾਕੇ ਸਾਰੀ ਗੱਲ ਸਮਝਾਈ ਸੀ, ਉਹੀ ਪੁਰਸ਼ ਜੋਗੀ ਭੇਸ ਵਿਚ ਰਾਜੇ ਨੂੰ ਆ ਕੇ ਮਿਲਿਆ।। ੮੨।।

ਚੌਪਈ।। ਨ੍ਰਿਪ ਕੋ ਤ੍ਰਿਯਹਿ ਕਹਯੋ ਸਮੁਝਾਈ।। ਜੋਗੀ ਵਹੈ ਪਹੂੰਚਯੋ ਆਈ।।
ਮਰਤ ਬਚਨ ਮੋਸੋ ਤਿਨ ਕਹਯੋ।। ਸੋ ਮੈ ਆਜੁ ਸਾਚੁ ਕਰਿ ਲਹਯੋ।। ੮੩।।

ਅਰਥ—ਰਾਣੀ ਨੇ ਰਾਜੇ ਨੂੰ ਆਖਿਆ ਕਿ ਉਹੀ ਜੋਗੀ ਆ ਪਹੁੰਚਿਆ ਹੈ, ਉਹਨੇ ਮਰਨ ਸਮੇਂ ਜੋ ਮੈਨੂੰ ਆਖਿਆ ਸੀ ਉਹ ਅੱਜ ਸੱਚ ਹੋ ਗਿਆ ਹੈ।। ੮੩।।

ਦੋਹਰਾ।। ਉਠਿ ਰਾਜਾ ਪਾਇਨ ਪਰਯੋ ਤਾਕਹੋਂ ਗੁਰੂ ਪਛਾਨਿ।।
ਬੈਠਿ ਗੋਸ਼ਟਿ ਦੋਨੋ ਕਰੀ ਸੋ ਮੈਂ ਕਹਤ ਬਖਾਨਿ।। ੮੪।।

ਅਰਥ—ਰਾਜਾ ਉਹਨੂੰ ਗੁਰੂ ਮੰਨਕੇ ਚਰਣਾਂ ਤੇ ਆ ਡਿੱਗਾ, ਉਹਨਾਂ ਵਿਚਕਾਰ ਜੋ ਗੋਸ਼ਟੀ ਹੋਈ, ਹੁਣ ਮੈਂ ਉਹ ਦਸਦਾ ਹਾਂ।। ੮੪।।

ਜੋਗੀ ਬਾਚ।। ਨ੍ਹਾਇ ਨਦੀ ਸੋਂ ਜੋ ਨ੍ਰਿਪਤਿ ਬੈਠਹੁਗੇ ਹਜਾਂ ਆਇ।।
ਤਬ ਤੁਮ ਸੈ ਮੈਂ ਭਾਖਿਹੋਂ ਬ੍ਰਹਮ ਬਾਦਿ ਸਮੁਝਾਇ।। ੮੫।।

ਪਦ ਅਰਥ—ਬ੍ਰਹਮ ਬਾਦਿ=ਪ੍ਰਮੇਸਰ ਦੇ ਪਾਸੇ ਦੀ ਚਰਚਾ।

ਅਰਥ—ਹੇ ਰਾਜਾ! ਜਦੋਂ ਨਦੀ ਵਿਚ ਇਸ਼ਨਾਨ ਕਰਕੇ ਤੁਸੀਂ ਇਥੇ ਆ ਕੇ ਬੈਠੋਂਗੇ ਤਾਂ ਮੈਂ ਤੁਹਾਨੂੰ ਪ੍ਰਮੇਸ਼ਰ ਦੇ ਗਿਆਨ ਦੀ ਚਰਚਾ ਸਮਝਾਵਾਂਗਾ।। ੮੫।।

ਚੌਪਈ।। ਐਸੇ ਜਤਨ ਨ੍ਰਿਪਤਿ ਕੋ ਟਾਰਯੋ।। ਛਾਤ ਬਿਖੈ ਇਕ ਨਰ ਪੈਠਾਰਯੋ।।
ਸਾਧੁ ਸਾਧੁ ਇਹ ਬਚ ਸੁਨਿ ਕਹਿਯਹੁ।। ਤੀਨ ਬਾਰ ਕਹਿ ਕੈ ਚੁਪਰਹਿਯਹੁ।। ੮੬।।

ਪਦ ਅਰਥ—ਟਾਰਯੋ=ਟਾਲਿਆ। ਸਾਧੁ ਸਾਧੁ=ਸੱਚ ਸੱਚ।

****************************************************************

ਅਰਥ—ਇਸ ਤਰ੍ਹਾਂ ਰਾਜੇ ਨੂੰ ਉਥੋਂ ਹਟਾਇਆ ਤੇ ਛੱਤ ਉਤੇ ਇਕ ਹੋਰ ਆਦਮੀ ਨੂੰ ਬੈਠਾ ਦਿੱਤਾ। ਉਹਨੂੰ ਆਖਿਆ ਕਿ ਸਾਧ-ਸਾਧ ਬਚਨ ਤਿੰਨ ਵਾਰ ਕਹਿਕੇ ਚੁਪ ਹੋ ਜਾਣਾ।। ੮੬।।

**ਨ੍ਹਾਇ ਧੋਇ ਰਾਜਾ ਜਬ ਆਯੋ।। ਤਬ ਤਿਹ ਨਰ ਯੌ ਬਚਨ ਸੁਨਾਯੋ।।**
**ਸੁਨੁ ਨ੍ਰਿਪ ਜਬ ਮਾਟੀ ਮੈਂ ਲਈ।। ਧਰਮ ਰਾਜ ਆਗਜਾ ਮੁਹਿ ਦਈ।। ੮੭।।**

ਅਰਥ—ਜਦੋਂ ਰਾਜਾ ਨ੍ਹਾ ਧੋ ਕੇ ਵਾਪਸ ਆਇਆ ਤਾਂ ਉਸ ਆਦਮੀ ਨੇ ਕਿਹਾ, ਹੇ ਰਾਜਨ! ਸੁਣੋ, ਜਦੋਂ ਮੈਂ ਮਰ ਗਿਆ ਸੀ ਤਾਂ ਧਰਮ ਰਾਜ ਨੇ ਮੈਨੂੰ ਹੁਕਮ ਕੀਤਾ ।। ੮੭।।

**ਦੋਹਰਾ।। ਤੈਂ ਰਾਜਾ ਕੋ ਤੀਰ ਤਜਿ ਕਜੋਂ ਆਯੋ ਇਹ ਠੌਰ।।**
**ਮੋਸੋ ਬ੍ਰਿਥਾ ਬਖਾਨਿਯੈ ਸੁਨੁ ਜੋਗਿਨ ਸਿਰਮੌਰ।। ੮੮।।**

ਪਦ ਅਰਥ—ਬ੍ਰਿਥਾ=ਸਾਰਾ ਹਾਲ। ਸਿਰਮੌਰ=ਵੱਡਾ।

ਅਰਥ—ਤੁਸੀਂ ਰਾਜੇ ਨੂੰ ਛੱਡਕੇ ਇਥੇ ਕਿਉਂ ਆਏ ਹੋ? ਹੇ ਵੱਡੇ ਜੋਗੀ! ਸਾਰਾ ਹਾਲ ਮੈਨੂੰ ਸਮਝਾ ਕੇ ਦਸੋ।। ੮੮।।

**ਚੌਪਈ।। ਧਰਮ ਰਾਜ ਮੁਹਿ ਬਚਨ ਉਚਾਰੇ।। ਸੁ ਹੌ ਕਹਤ ਹੌ ਤੀਰ ਤਿਹਾਰੇ।।**
**ਮੋਰੀ ਕਹੀ ਰਾਵ ਸੌ ਕਹਿਯਹੁ।। ਨਾ ਤਰ ਭ੍ਰਮਤ ਨਰਕ ਮਹਿ ਰਹਿਯਹੁ।। ੮੯।।**

ਅਰਥ—ਧਰਮ ਰਾਜ ਨੇ ਜੋ ਮੈਨੂੰ ਆਖਿਆ, ਉਹ ਮੈ ਹੁਣ ਤੁਹਾਡੇ ਪਾਸ ਕਹਿੰਦਾ ਹਾਂ। ਉਹਨੇ ਕਿਹਾ ਕਿ ਮੇਰਾ ਕਿਹਾ ਹੋਇਆ ਰਾਜੇ ਨੂੰ ਆਖਣਾ, ਨਹੀਂ ਤਾਂ ਤੁਸੀਂ ਨਰਕ ਵਿਚ ਹੀ ਭਟਕਦੇ ਰਹੋਗੇ।। ੮੯।।

**ਜੈਸੋ ਕੋਟਿ ਜੱਗਜ ਤਪੁ ਕੀਨੋ।। ਤੈਸੋ ਸਾਚ ਨਜਾਇ ਕਰਿ ਦੀਨੋ।।**
**ਨਜਾਇ ਸ਼ਾਸਤ੍ਰ ਲੈ ਰਾਜ ਕਮਾਵੈ।। ਤਾਕੇ ਨਿਕਟ ਕਾਲ ਨਹੀ ਆਵੈ।। ੯੦।।**

ਅਰਥ - ਜਿਸ ਤਰ੍ਹਾਂ ਕ੍ਰੋੜਾਂ ਜੱਗਾਂ ਦੀ ਤਪੱਸਿਆ ਦੇ ਬਰਾਬਰ ਸੱਚਾ ਨਿਆਂ ਕਰਨ ਦਾ ਫਲ ਹੈ। ਜੋ ਰਾਜਾ ਨਿਆਂ ਸ਼ਾਸਤ੍ਰ ਦੇ ਅਨੁਸਾਰ ਰਾਜ ਕਰਦਾ ਹੈ, ਕਾਲ ਉਸਦੇ ਨੇੜੇ ਨਹੀਂ ਆਉਂਦਾ।। ੯੦।।

**ਦੋਹਰਾ।। ਜੋ ਨ੍ਰਿਪ ਨਜਾਇ ਕਰੈ ਨਹੀ ਬੋਲਤ ਝੂਠ ਬਨਾਇ।।**
**ਰਾਜ ਤਜਾਗ ਤਪਸਜਾ ਕਰੈ ਪਰੈ ਨਰਕ ਮਹਿ ਜਾਇ।। ੯੧।।**

ਅਰਥ—ਜੋ ਰਾਜਾ ਇਨਸਾਫ ਨਹੀਂ ਕਰਦਾ ਤੇ ਝੂਠ ਬੋਲਦਾ ਹੈ, ਰਾਜ ਛੱਡਕੇ ਤਪੱਸਿਆ ਕਰਦਾ ਹੈ, ਉਹ ਨਰਕ ਵਿਚ ਜਾਂਦਾ ਹੈ।। ੯੧।।

**ਬ੍ਰਿਧ ਮਾਤ ਅਰੁ ਤਾਤ ਕੀ ਸੇਵਾ ਕਰਿਯੋ ਨਿੱਤ।।**

***********************************************************

## ਤਯਾਗ ਨ ਬਨ ਕੋ ਜਾਇਯੈ ਯਹੈ ਧਰਮੁ ਸੁਨੁ ਮਿੱਤ।। ੯੨।।

ਅਰਥ—ਬ੍ਰਿਧ ਮਾਤਾ ਪਿਤਾ ਦੀ ਰੋਜ਼ ਸੇਵਾ ਕਰਨੀ ਚਾਹੀਦੀ ਹੈ! ਘਰ ਨੂੰ ਛੱਡਕੇ ਜੰਗਲ ਵਿਚ ਨਹੀਂ ਜਾਣਾ ਚਾਹੀਦਾ।। ੯੨।।

## ਜੌ ਹੌ ਜੋਗੀ ਵਹੈ ਹੌ ਪਠੈ ਦਯੋ ਧ੍ਰਮਰਾਇ।।
## ਹੌ ਈਹਾਂ ਬੋਲੈ ਤੁਰਤੁ ਅਪਨੋ ਰੂਪ ਛਪਾਇ।। ੯੩।।

ਅਰਥ—ਜੇ ਮੈਂ ਓਹੀ ਜੋਗੀ ਹਾਂ ਜਿਸਨੂੰ ਧਰਮਰਾਜ ਨੇ ਭੇਜਿਆ ਹੈ, ਤਾਂ ਧਰਮਰਾਜ ਆਪਣਾ ਰੂਪ ਛੁਪਾ ਕੇ ਤੁਰਤ ਬੋਲੇ।। ੯੩।।

## ਜਬ ਜੋਗੀ ਐਸੇ ਕਹਜੋ ਤਾਹਿ ਭੇਦ ਸਮੁਝਾਇ।।
## ਸੱਤਿ ਸੱਤਿ ਤਬ ਤਿਨ ਕਹਜੋ ਤੀਨ ਬਾਰ ਮੁਸਕਾਇ।। ੯੪।।

ਅਰਥ—ਜਦੋਂ ਜੋਗੀ ਨੇ ਰਾਜੇ ਨੂੰ ਇਹ ਗੱਲ ਸਮਝਾਕੇ ਆਖੀ ਤਾਂ ਉਸ (ਛੁਪੇ ਆਦਮੀ) ਨੇ ਤਿੰਨ ਵਾਰ ਮੁਸਕਰਾ ਕੇ ਸੱਤ ਸੱਤ ਸੱਤ ਆਖਿਆ।। ੯੪।।

## ਜਿਯਬੋ ਜਗ ਕੌ ਸਹਲ ਹੈ ਯਹੈ ਕਠਿਨ ਦ੍ਵੈ ਕਾਮ।।
## ਪ੍ਰਾਤ ਸੰਭਰਿਬੋ ਰਾਜ ਕੋ ਰਾਤਿ ਸੰਭਰਿਬੋ ਰਾਮ।। ੯੫।।

ਅਰਥ—ਸੰਸਾਰ ਵਿਚ ਜੀਉਂਦੇ ਰਹਿਣਾ ਆਸਾਨ ਹੈ ਪਰ ਦਿਨ ਸਮੇਂ ਰਾਜ ਨੂੰ ਸੰਭਾਲਣਾ ਅਤੇ ਰਾਤ ਨੂੰ ਪ੍ਰਮੇਸ਼ਰ ਦਾ ਭਜਨ ਕਰਨਾ ਇਹ ਦੋ ਕੰਮ ਔਖੇ ਹਨ।। ੯੫।। (ਦ: ਗ੍ਰੰ: ਪੰਨਾ ੯੧੯)

## ਚੌਪਈ।। ਮਹਾਰਾਜ ਐਸੀ ਸੁਨਿ ਬਾਨੀ।। ਚਿਤ ਕੈ ਬਿਖੈ ਸਾਚ ਕਰਿ ਮਾਨੀ।।
## ਦਿਨ ਕੌ ਰਾਜੁ ਆਪਨੌ ਕਰਿਹੌਂ।। ਪਰੇ ਰਾਤ੍ਰਿ ਕੇ ਰਾਮ ਸੰਭਰਿਹੌਂ।। ੯੬।।

ਪਦ ਅਰਥ—ਬਾਨੀ=ਅਕਾਸ਼ ਬਾਣੀ। ਬਿਖੈ=ਵਿਚ। ਰਾਤ੍ਰਿ=ਰਾਤ ਸਮੇਂ। ਸੰਭਰਿਹੌਂ=ਭਜਨ ਕਰਾਂਗਾ।

ਅਰਥ—ਰਾਜੇ ਨੇ ਇਹ ਆਕਾਸ਼ ਬਾਣੀ ਸੁਣਕੇ ਉਹਨੂੰ ਮਨ ਵਿਚ ਸਚ ਕਰਕੇ ਮੰਨਿਆ ਕਿ ਦਿਨ ਸਮੇਂ ਮੈਂ ਰਾਜ ਕਰਾਂਗਾ ਅਤੇ ਰਾਤ ਸਮੇਂ ਪ੍ਰਮੇਸ਼ਰ ਦਾ ਭਜਨ ਕਰਾਂਗਾ।। ੯੬।।

## ਰਾਨੀ ਮਹਾਰਾਜ ਸਮੁਝਾਇਸਿ।। ਜੋਗ ਮਾਰਗ ਤੇ ਛਲਿ ਬਹੁਰਾਇਸਿ।।
## ਨ੍ਰਿਪ ਧਰਿ ਬਸਤ੍ਰ ਧਾਮ ਮੈ ਆਯੋ।। ਬਹੁਰ ਆਪਨੌ ਰਾਜ ਕਮਾਯੋ।। ੯੭।।

ਅਰਥ—ਰਾਣੀ ਨੇ ਰਾਜੇ ਨੂੰ ਸਮਝਾਇਆ ਅਤੇ ਜੋਗ ਦੇ ਰਸਤੇ ਤੋਂ ਉਹਨੂੰ ਵਾਪਸ ਬੁਲਾ ਲਿਆ। ਰਾਜਾ ਸ਼ਾਹੀ ਕਪੜੇ ਪਾਕੇ ਆਪਣੇ ਘਰ ਆਇਆ ਅਤੇ ਆਪਣਾ ਰਾਜ ਕਰਨ ਲਗਾ।। ੯੭।।

******************************************************************

**ਦੋਹਰਾ॥ ਜਿਯਤੇ ਜੁਗਿਯਾ ਮਾਰਯੋ ਭੂਅ ਕੇ ਬਿਖੈ ਗਡਾਇ॥ ਤ੍ਰਿਯ ਨ੍ਰਿਪ ਕੋ ਬਹੁਰਾਇਯੋ ਐਸੋ ਚਰਿਤ ਬਨਾਇ॥ ੯੮॥ ੧॥**

ਅਰਥ—ਰਾਣੀ ਨੇ ਜੀਉਂਦੇ ਜੋਗੀ ਨੂੰ ਮਾਰਕੇ ਧਰਤੀ ਵਿਚ ਗੱਡ ਦਿੱਤਾ ਤੇ ਚਲਿੱਤਰ ਕਰਕੇ ਰਾਜੇ ਨੂੰ ਵਾਪਸ ਬੁਲਾ ਲਿਆ॥ ੯੮॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੮੧॥ ੧੪੪੦॥ ਅਫਜੂੰ॥

ਚਲਿੱਤਰ ਪ੍ਰਸੰਗ ਤਿਰੀਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ ਇਕਾਸੀਵੀਂ ਕਥਾ ਸਮਾਪਤ॥ ੮੧॥ ੧੪੪੦॥ ਚਲਦਾ॥

## ਚਲਿੱਤਰ ਬਿਆਸੀਵਾਂ

## ਕਥਾ ਸ਼ਾਹਜਹਾਨ ਦੀ ਬੇਗਮ

**ਚੌਪਈ॥ ਜਹਾਂਗੀਰ ਆਦਿਲ ਮਰਿ ਗਯੋ॥ ਸ਼ਾਹਿਜਹਾਂ ਹਜਰਤਿ ਜੂ ਭਯੋ॥ ਦਰਿਯਾ ਖਾਂ ਪਰ ਅਧਿਕ ਰਿਸਾਯੋ॥ ਮਾਰਨ ਚਹਜੋ ਹਾਥ ਨਹਿ ਆਯੋ॥ ੧॥**

ਪਦ ਅਰਥ—ਆਦਿਲ=ਇਨਸਾਫ਼ ਕਰਨ ਵਾਲਾ। ਰਿਸਾਯੋ=ਗੁਸੇ ਹੋਇਆ।

ਅਰਥ—ਜਦੋਂ ਇਨਸਾਫ ਕਰਨ ਵਾਲਾ ਬਾਦਸ਼ਾਹ ਜਹਾਂਗੀਰ ਮਰ ਗਿਆ ਤਾਂ ਸ਼ਾਹਜਹਾਂ ਬਾਦਸ਼ਾਹ ਬਣਿਆ, ਦਰਿਆ ਖਾਂ ਨਾਲ ਉਸਦਾ ਬਹੁਤ ਵੈਰ ਸੀ, ਪਰ ਉਹ ਉਹਦੇ ਹੱਥ ਨਹੀਂ ਆਇਆ॥ ੧॥

**ਦੋਹਰਾ॥ ਤਿਹ ਹਜਰਤਿ ਮਾਰਨ ਜਹੈ ਹਾਥ ਨ ਆਵੈ ਨਿੱਤ॥ ਰਾਤਿ ਦਿਵਸ ਜਾਗਤ ਊਠਤ ਬਸਤ ਸੋਵਤੇ ਚਿੱਤ॥ ੨॥**

ਅਰਥ—ਬਾਦਸ਼ਾਹ ਉਹਨੂੰ ਮਾਰਨਾ ਚਾਹੁੰਦਾ ਸੀ, ਪਰ ਉਹ ਹੱਥ ਨਹੀਂ ਆਉਂਦਾ ਸੀ, ਇਹੀ ਖਿਆਲ ਉਹਦੇ ਮਨ ਵਿਚ ਸੌਂਦੇ, ਜਾਗਦਿਆਂ ਉਠਦਿਆਂ ਬਹਿੰਦਿਆਂ ਕਾਇਮ ਰਹਿੰਦਾ ਸੀ॥ ੨॥

**ਸ਼ਾਹਜਹਾਂ ਸੂ ਪਲੰਘ ਪਰ ਸੋਤ ਉਠਜੋ ਬਰਰਾਇ॥ ਦਰਿਯਾ ਖਾਂ ਕੋ ਮਾਰਿਯੋ ਕਰਿ ਕੈ ਕ੍ਰੋਰਿ ਉਪਾਇ॥ ੩॥**

ਪਦ ਅਰਥ—ਬਰਰਾਇ=ਘਾਬਰ ਕੇ ਬਰੜਾ ਉਠਿਆ। ਕ੍ਰੋਰਿ=ਕ੍ਰੋੜਾਂ।

ਅਰਥ—ਕਈ ਵਾਰ ਸ਼ਾਹਜਹਾਂ ਪਲੰਘ ਤੇ ਸੁਤਾ ਸੁਤਾ ਹੀ ਬਰੜਾ ਉਠਦਾ ਸੀ ਤੇ ਚਿਲਾਂਦਾ ਸੀ ਕਿ ਕੋਈ ਵੀ ਜਤਨ ਕਰਕੇ ਦਰਿਆ ਖਾਂ ਨੂੰ ਮਾਰਿਆ ਜਾਵੇ॥ ੩॥

**************************************************************

ਚੌਪਈ।। ਸੋਵਤ ਸ਼ਾਹਜਹਾਂ ਬਰਰਾਯੋ।। ਜਾਗਤ ਹੁਤੀ ਬੇਗਮ ਸੁਨਿ ਪਾਯੋ।।
ਚਿੰਤਾ ਕਰੀ ਸ਼ੱਤ੍ਰ ਕੌ ਮਾਰਿਯੈ।। ਪਤਿ ਕੋ ਸ਼ੋਕ ਸੰਤਾਪ ਨਿਵਾਰਿਯੈ।। ੪।।

ਅਰਥ—ਇਕ ਵਾਰੀ ਸ਼ਾਹਜਹਾਂ ਸੁਤਾ ਪਿਆ ਬਰੜਾਇਆ ਤਾਂ ਉਸਦੀ ਜਾਗ ਰਹੀ ਬੇਗਮ ਨੇ ਸੁਣ ਲਿਆ, ਉਹ ਸੋਚਣ ਲਗੀ ਕਿ ਦੁਸ਼ਮਣ ਨੂੰ ਮਾਰ ਕੇ ਪਤੀ ਦਾ ਦੁਖ ਦੂਰ ਕਰਨਾ ਚਾਹੀਦਾ ਹੈ।। ੪।।

ਬੇਗਮ ਬਾਚ।।

ਟੂੰਬਿ ਪਾਵ ਹਜਰਤਹਿ ਜਗਾਯੋ।। ਤੀਨ ਕੁਰਨਸੈ ਕਰਿ ਸਿਰ ਨਜਾਯੋ।।
ਜੋ ਤੁਮ ਕਹਯੋ ਸੁ ਮੈ ਬੀਚਾਰਜੋ।। ਦਰਿਯਾ ਖਾਂ ਕਹੱ ਜਾਨਹੁ ਮਾਰਜੋ।। ੫।।

ਪਦ ਅਰਥ—ਟੂੰਬਿ =ਦਬਾਕੇ। ਕੁਰਨਸੈ=ਸਲਾਮਾਂ ਕਰਕੇ।

ਅਰਥ—ਉਹਨੇ ਥੋਹੜਾ ਜ਼ਿਹਾ ਦਬਾਕੇ ਰਾਜੇ ਨੂੰ ਜਗਾਇਆ ਅਤੇ ਤਿਨ ਵਾਰੀ ਸਲਾਮ ਕਰਕੇ ਸਿਰ ਨਿਵਾਇਆ। ਜੋ ਤੁਸਾਂ ਕਿਹਾ ਹੈ ਕਿ ਦਰਿਆ ਖਾਂ ਨੂੰ ਮਾਰਣਾ ਚਾਹੀਦਾ ਹੈ ਉਹਦੇ ਬਾਰੇ ਮੈਂ ਵਿਚਾਰ ਕੀਤਾ ਹੈ।। ੫।।

ਦੋਹਰਾ।। ਮੁਸ਼ਕਿਲ ਹਨਨ ਹਰੀਫ ਕੋ ਕਬਹੁ ਨ ਆਵੈ ਦਾਵ।।
ਜੜ ਕੋ ਕਹਾ ਸੰਘਾਰਿਬੈ ਜਾਕੋ ਰਿਜਲ ਸੁਭਾਵ।। ੬।।

ਪਦ ਅਰਥ—ਹਰੀਫ=ਦੁਸ਼ਮਣ। ਜੜ=ਮੂਰਖ। ਰਿਝਲ=ਚੰਚਲ।

ਅਰਥ—ਸਿਆਣੇ ਦੁਸ਼ਮਣ ਨੂੰ ਮਾਰਣਾ ਔਖਾ ਕੰਮ ਹੈ, ਉਹ ਕਦੀ ਦਾਅ ਵਿਚ ਨਹੀਂ ਆਉਂਦਾ. ਮੂਰਖ ਨੂੰ ਜਿਸਦਾ ਸੁਭਾ ਸਿੱਧਾ ਸਾਦਾ ਹੋਵੇ, ਮਾਰਣਾ ਕੋਈ ਮੁਸ਼ਕਿਲ ਕੰਮ ਨਹੀਂ।। ੬।।

ਸੋਰਠਾ।। ਸਜਾਨੀ ਸਖੀ ਬੁਲਾਇ ਪਠਈ ਮੰਤ੍ਰ ਸਖਾਇਕੈ।।
ਦਰਿਯਾ ਖਾਂ ਕੋ ਜਾਇ ਲਜਾਵਹੁ ਚਰਿਤ ਬਨਾਇਕੈ।। ੭।।

ਅਰਥ—ਬੇਗਮ ਨੇ ਆਪਣੀ ਇਕ ਸਿਆਣੀ ਸਖੀ ਨੂੰ ਬੁਲਾਇਆ ਅਤੇ ਸਿਖਾ ਕੇ ਭੇਜਿਆ ਅਤੇ ਕਿਹਾ ਕਿ ਕੋਈ ਚਲਿੱਤਰ ਖੇਡਕੇ ਦਰਿਆ ਖਾਂ ਨੂੰ ਇਥੇ ਲਿਆਓ।। ੭।।

ਚੌਪਈ।। ਸਜਾਨੀ ਸਖੀ ਸਮਝ ਸਭ ਗਈ।। ਦਰਿਯਾ ਖਾਂ ਕੇ ਜਾਤ ਗ੍ਰਿਹ ਭਈ।।
ਗੋਸ਼ੇ ਬੈਠਿ ਸੁ ਮੰਤ੍ਰ ਬਤਾਯੋ।। ਤਵ ਗ੍ਰਿਹ ਮੈ ਬੇਗਮਹਿ ਪਠਾਯੋ।। ੮।।

ਅਰਥ—ਸਿਆਣੀ ਸਖੀ ਸਾਰੀ ਗੱਲ ਸਮਝਕੇ ਦਰਿਆ ਖਾਂ ਦੇ ਘਰ ਗਈ, ਇਕਾਂਤ ਵਿਚ ਬੈਠਕੇ ਉਹਨੇ ਆਖਿਆ, ਕਿ ਬੇਗਮ ਨੇ ਮੈਨੂੰ ਤੁਹਾਡੇ ਪਾਸ ਭੇਜਿਆ ਹੈ।। ੮।।

ਦੋਹਰਾ।। ਰੂਪ ਤਿਹਾਰੋ ਹੇਰਿਕੈ ਬੇਗਮ ਰਹੀ ਲੁਭਾਇ।।
ਹੇਤ ਤਿਹਾਰੇ ਮਿਲਨ ਕੇ ਮੋ ਕਹੱ ਦਯੋ ਪਠਾਇ।। ੯।।

ਅਰਥ—ਤੁਹਾਡਾ ਰੂਪ ਤੇ ਸੁੰਦਰਤਾ ਵੇਖਕੇ ਬੇਗਮ ਲੁਭਾਇਮਾਨ ਹੋ ਗਈ ਹੈ ਅਤੇ ਤੁਹਾਨੂੰ ਮਿਲਣ ਵਾਸਤੇ ਉਹਨੇ ਮੈਨੂੰ ਤੁਹਾਡੇ ਪਾਸ ਭੇਜਿਆ ਹੈ।। ੯।।

ਹਜਰਤਿ ਤ੍ਰਿਯ ਕੋ ਚੋਰਿ ਚਿਤ ਕਹਾ ਫਿਰਤ ਹੋ ਐਂਠਿ।।
ਬੇਗਿ ਬੁਲਾਯੋ ਬੇਗਮਹਿ ਚਲਹੁ ਦੇਗ ਮਹਿ ਬੈਠ।। ੧੦।।

ਪਦ ਅਰਥ—ਬੇਗਿ=ਛੇਤੀ। ਚੋਰਿ=ਚੁਰਾਕੇ। ਐਂਠਿ=ਆਕੜ ਕੇ।

ਅਰਥ—ਹੇ ਹਜੂਰ! ਤੁਸੀਂ ਇਸਤ੍ਰੀ ਦਾ ਮਨ ਚੁਰਾਕੇ ਬੜੀ ਐਂਠ ਵਿਚ ਰਹਿ ਰਹੇ ਹੋ। ਤੁਹਾਨੂੰ ਬੇਗਮ ਨੇ ਬੁਲਾਇਆ ਹੈ ਤੁਸੀਂ ਦੇਗ ਵਿਚ ਬਹਿਕੇ ਉਸਦੇ ਪਾਸ ਚਲੋ।। ੧੦।।

ਛਰਿਯਾ ਉਰਦਾ ਬੇਗਨੀ ਖੋਜੇ ਜਹਾਂ ਅਨੇਕ।।
ਪੰਖੀ ਫਟਕਿ ਸਕੈ ਨਹੀ ਪਹੁਚੈ ਮਨੁਖ ਨ ਏਕ।। ੧੧।।

ਅਰਥ—ਤੁਸੀਂ ਉਥੇ ਚਲੋ, ਜਿਥੇ ਅਨੇਕਾਂ ਚੋਬਦਾਰ ਖਲੋਤੇ ਹਨ ਅਤੇ ਜਿਥੇ ਕੋਈ ਪੰਛੀ, ਮਨੁਖ ਜਾਂ ਕੋਈ ਹੋਰ ਨਹੀਂ ਜਾ ਸਕਦਾ।। ੧੧।। (ਦ: ਗ੍ਰੰ: ਪੰਨਾ ੯੧੭)

ਚੌਪਈ।। ਤਾਹੂ ਦਿਸ਼ਟਿ ਤਹਾਂ ਜੋ ਪਰੈ।। ਟੂਕ ਟੂਕ ਹਜਰਤਿ ਤਿਹ ਕਰੈ।।
ਗ੍ਰਿਹ ਕੌ ਪਲਟਿ ਬਹੁਰਿ ਨਹਿ ਆਵੈ।। ਹਨਜੇ ਭਾਂਗ ਕੇ ਭਾਰੇ ਜਾਵੈ।। ੧੨।।

ਅਰਥ—ਉਹਨਾਂ ਲੋਕਾਂ ਦੀ ਜਿਸ ਉਤੇ ਵੀ ਉਥੇ ਨਜ਼ਰ ਪੈਂਦੀ ਹੈ, ਉਹਨਾਂ ਨੂੰ ਹਜੂਰ ਦੇ ਹੁਕਮ ਨਾਲ ਟੋਟੇ ਟੋਟੇ ਕਰ ਦਿੱਤਾ ਜਾਂਦਾ ਹੈ। ਉਹ ਫਿਰ ਪਰਤਕੇ ਘਰ ਨਹੀਂ ਆਉਂਦਾ ਅਤੇ ਮਾਰਿਆ ਜਾਂਦਾ ਹੈ।। ੧੨।।

ਦੋਹਰਾ।। ਤਹਾਂ ਪਹੂਚਨ ਕੋ ਕਛੂ ਪੈਯਤੁ ਨਹੀ ਉਪਾਇ।।
ਚਲਹੁ ਦੇਗ ਮੈ ਬੈਠਿ ਕੈ ਜਾਤੇ ਲਖਯੋ ਨ ਜਾਇ।। ੧੩।।

ਅਰਥ—ਉਥੇ ਪਹੁੰਚਣ ਦਾ ਕੋਈ ਉਪਾਅ ਨਹੀਂ ਹੈ, ਦੇਗ ਵਿਚ ਬਹਿਕੇ ਚਲੋ, ਤਾਂ ਕਿ ਕੋਈ ਵੇਖ ਨਾ ਸਕੇ।। ੧੩।।

ਚੌਪਈ।। ਬੇਗਮ ਜਬ ਤੇ ਤੁਮੈ ਨਿਹਾਰਜੋ।। ਖਾਨ ਪਾਨ ਸਭ ਕਛੁ ਬਿਸਾਰਜੋ।।
ਲਗਨ ਲਗੈ ਬਿਹਬਲ ਹ੍ਵੈ ਗਈ।। ਗ੍ਰਿਹ ਕੋ ਛਾਡਿ ਦਿਵਾਨੀ ਭਈ।। ੧੪।।

ਪਦ ਅਰਥ—ਨਿਹਾਰਯੋ=ਵੇਖਿਆ। ਬਿਸਾਰਯੋ=ਭੁਲਾ ਦਿੱਤਾ।

ਅਰਥ – ਬੇਗਮ ਨੇ ਜਦੋਂ ਤੋਂ ਤੁਹਾਨੂੰ ਵੇਖਿਆ ਹੈ, ਖਾਣ ਪੀਣ ਤੇ ਸਭ ਕੁਝ ਭੁਲਾ ਦਿੱਤਾ ਹੈ। ਉਹ ਇਸੇ ਲਗਨ ਕਾਰਣ ਵਿਆਕੁਲ ਹੋ ਗਈ ਹੈ, ਸਭ ਕੁਝ ਛੱਡਕੇ ਪਾਗਲ ਹੋ ਗਈ ਹੈ।। ੧੪।।

**ਸੀਸ ਫੂਲ ਸਿਰ ਪਰ ਜਬ ਧਾਰੈ।। ਕੋਟਿ ਸੂਰ ਜਨੁ ਚੜੇ ਸਵਾਰੈ।।**
**ਜਬ ਬਿਹਸਕੈ ਬਿਰੀ ਚਬਾਵੈ।। ਦੇਖੀ ਪੀਕ ਕੰਠ ਮਹਿ ਜਾਵੈ।।੧੫।।**

ਅਰਥ—ਸਿਰ ਉਤੇ ਜਦੋਂ ਉਹ ਫੁਲ ਚੌਂਕ ਸਜਾਉਂਦੀ ਹੈ ਤਾਂ ਮਾਨੋਂ ਕ੍ਰੋੜਾਂ ਸੂਰਜਾਂ ਦਾ ਚਾਨਣ ਹੋ ਜਾਂਦਾ ਹੈ। ਜਦੋਂ ਉਹ ਹੱਸ ਕੇ ਪਾਨ ਦਾ ਬੀੜਾ ਚਬਦੀ ਹੈ ਤਾ ਪੀਕ ਉਹਦੇ ਗਲੇ ਵਿਚ ਜਾਂਦੀ ਵਿਖਾਈ ਦੇਂਦੀ ਹੈ।। ੧੫।।

**ਦੋਹਰਾ।। ਹਜਰਤਿ ਤਿਹ ਪੂਛੇ ਬਿਨਾ ਕਛੂ ਨ ਉਚਰਤ ਬੈਨ।।**
**ਲਾਲ ਭਦੇ ਬਿਸੰਭਾਰ ਮਨ ਹੇਰਿ ਬਾਲ ਕੇ ਨੈਨ।। ੧੬।।**

ਅਰਥ—ਬਾਦਸ਼ਾਹ ਉਹਦੇ ਪੁਛੇ ਬਿਨਾਂ ਕੋਈ ਗੱਲ ਨਹੀਂ ਕਰਦਾ, ਉਸ ਇਸਤਰੀ ਦੇ ਨੇਤਰਾਂ ਨੂੰ ਵੇਖਕੇ ਉਸਦੇ ਨੇਤਰ ਭੀ ਕਾਮ-ਵੱਸ ਹੋ ਕੇ ਲਾਲ ਹੋ ਜਾਂਦੇ ਹਨ।। ੧੬।।

**ਤਾਕੋ ਤੁਮਰੋ ਰੂਪ ਲਖਿ ਪੁਲਿਕਿ ਪਸੀਜਯੋ ਅੰਗ।।**
**ਬੇਸੰਭਾਰ ਭੂਅ ਭੈ ਗਿਰੀ ਜਨੁ ਕਰਿ ਡਸਜੋ ਭੁਜੰਗ।। ੧੭।।**

ਪਦ ਅਰਥ—ਬੇਸੰਭਾਰ=ਬੇ-ਹੋਸ਼। ਭੁਜੰਗ=ਸੱਪ।

ਅਰਥ—ਤੁਹਾਡਾ ਰੂਪ ਵੇਖਕੇ ਉਹਦਾ ਅੰਗ ਅੰਗ ਮੁੜਕੋ ਮੁੜਕੀ ਹੋ ਗਿਆ ਸੀ। ਜ਼ਮੀਨ ਤੇ ਬੇ-ਹੋਸ਼ ਹੋ ਕੇ ਇਸ ਤਰ੍ਹਾਂ ਡਿੱਗ ਪਈ ਸੀ, ਮਾਨੋ ਸੱਪ ਨੇ ਡੰਗਿਆ ਹੋਵੇ।। ੧੭।।

**ਖਾਨ ਸੁਨਤ ਤ੍ਰਿਯ ਕੀ ਬਾਤ ਕੌ ਮਨ ਮਹਿ ਭਯੋ ਖੁਸ਼ਾਲ।।**
**ਜਯੋਂ ਤੁਮ ਕਹੌ ਤਿਵੈ ਚਲੌਂ ਮਿਲੌਂ ਜਾਇ ਤਤਕਾਲ।। ੧੮।।**

ਅਰਥ—ਦਰਿਆ ਖਾਂ ਉਸ ਇਸਤ੍ਰੀ ਦੀ ਗੱਲ ਸੁਣਕੇ ਖੁਸ਼ੀ ਨਾਲ ਬੋਲਿਆ ਕਿ ਤੁਸੀਂ ਜਿਸ ਤਰ੍ਹਾਂ ਕਹੋ ਮੈ ਉਸ ਤਰ੍ਹਾਂ ਹੀ ਕਰਾਂਗਾ ਅਤੇ ਝਟ ਉਹਨੂੰ ਜਾ ਮਿਲਾਂਗਾ।। ੧੮।।

**ਚੌਪਈ।। ਯਹ ਜੜ ਬਾਤ ਸੁਨਤ ਹਰਖਯੋ।। ਦੁਰਬਲ ਹੁਤੋ ਪੁਸ਼ਟ ਹ੍ਵੈ ਗਯੋ।।**
**ਜੌ ਤੁਮ ਕਹੌ ਸੁ ਕਾਜ ਕਮੈਯੈ।। ਬੇਗਮ ਸੀ ਭੋਗਨ ਕੱਹ ਧੈਯੈ।। ੧੯।।**

ਅਰਥ—ਉਹ ਮੂਰਖ ਗੱਲ ਸੁਣਕੇ ਖੁਸ਼ ਹੋਇਆ, ਉਹ ਹੈ ਤਾਂ ਕਮਜ਼ੋਰ ਸੀ, ਪਰ ਫੁਲ ਗਿਆ

++++++++++++++++++++++++++++++++++++++++++++++++++++++++++++++++++

ਤੇ ਤੰਦਰੁਸਤ ਵਿਖਾਈ ਦੇਣ ਲਗਾ। ਉਹ ਆਖਣ ਲਗਾ ਕਿ ਜੋ ਤੁਸੀਂ ਕਹੋਗੇ, ਮੈਂ ਉਹੀ ਕਰਾਂਗਾ ਅਤੇ ਬੇਗਮ ਨੂੰ ਪ੍ਰੇਮ ਪਿਆਰ ਕਰਾਂਗਾ॥ ੧੯॥

**ਦੋਹਰਾ॥ ਹਜਰਤਿ ਜਾਕੋ ਰੂਪ ਲਖਿ ਰਹਜੋ ਪ੍ਰੇਮ ਸੌ ਪਾਗ॥**
**ਸੋ ਹਮ ਸੋ ਅਟਕਤ ਭਈ ਧੰਨਯ ਹਮਾਰੇ ਭਾਗ॥ ੨੦॥**

ਅਰਥ—ਜਿਸਦੇ ਰੂਪ ਤੇ ਹਜ਼ੂਰ ਮੋਹਤ ਹੈ, ਉਹ ਮੇਰੇ ਪ੍ਰੇਮ ਵਿਚ ਮਸਤ ਹੈ, ਇਹ ਮੇਰੇ ਧੰਨ ਭਾਗ ਹਨ ਜੋ ਉਹ ਮੇਰੇ ਤੇ ਮੋਹਤ ਹੋ ਗਈ ਹੈ॥ ੨੦॥

**ਚੌਪਈ॥ ਯਹ ਸੁਨਿ ਭੇਦ ਚਿੱਤ ਮਹਿ ਰਾਖਜੋ॥ ਔਰ ਮਿਤ੍ਰ ਤਨ ਪ੍ਰਗਟ ਨ ਭਾਖਜੋ॥**
**ਪ੍ਰਥਮ ਦੇਗ ਮੈਂ ਬਸਤ੍ਰ ਬਿਛਯੋ॥ ਤਾ ਮੈ ਬੈਠਿ ਆਪੁ ਪੁਨਿ ਗਯੋ॥ ੨੧॥**

ਅਰਥ—ਇਹ ਭੇਦ ਉਹਨੇ ਅਪਣੇ ਮਨ ਵਿਚ ਰਖਿਆ ਅਤੇ ਕਿਸੇ ਭੀ ਮਿੱਤਰ ਨੂੰ ਨਹੀਂ ਦਸਿਆ। ਉਹਨੇ ਪਹਿਲਾਂ ਦੇਗ ਵਿਚ ਕੱਪੜਾ ਵਿਛਾਇਆ ਤੇ ਫਿਰ ਉਹਦੇ ਵਿਚ ਵੜ ਕੇ ਬੈਹਿ ਗਿਆ॥ ੨੧॥

**ਦੋਹਰਾ॥ ਖਾਨ ਤਿਹਾਰੌ ਰੂਪ ਲਖਿ ਬੇਗਮ ਰਹੀ ਲੁਭਾਇ॥**
**ਸ਼ਾਹਿ ਜਹਾਂ ਕੌ ਛਾਡਿ ਕੈ ਤੋ ਪਰ ਗਈ ਬਿਕਾਇ॥ ੨੨॥**

ਅਰਥ—ਹੇ ਖਾਨ! ਤੁਹਾਡੇ ਰੂਪ ਨੂੰ ਵੇਖਕੇ ਬੇਗਮ ਦਾ ਤੁਹਾਡੇ ਨਾਲ ਇਸ਼ਕ ਹੋ ਗਿਆ ਹੈ। ਸ਼ਾਹ ਜਹਾਂ ਨੂੰ ਛੱਡ ਕੇ ਤੁਹਾਡੇ ਤੇ ਵਿਕ ਗਈ ਹੈ॥ ੨੨॥

**ਚੌਪਈ॥ ਤੌਨ ਪਠਾਨ ਦੇਗ ਮਹਿ ਡਾਰਿਸ॥ ਲੈ ਹਜਰਤਿ ਗ੍ਰਿਹ ਓਰ ਸਿਧਾਰਸ॥**
**ਦੇਖਤ ਲੋਗ ਸਭੈ ਤਹੱ ਜਾਵੈ॥ ਵਾਕੌ ਭੇਦ ਨ ਕੋਊ ਪਾਵੈ॥ ੨੩॥**

ਪਦ ਅਰਥ—ਡਾਰਿਸ=ਪਾ ਕੇ। ਤੌਨ=ਤਿਸ।

ਅਰਥ—ਉਹਨੇ ਪਠਾਣ ਨੂੰ ਦੇਗ ਵਿਚ ਪਾਇਆ ਤੇ ਲੈ ਕੇ ਬਾਦਸ਼ਾਹ ਦੇ ਮਹੱਲ ਵਲ ਤੁਰ ਪਈ। ਸਾਰੇ ਲੋਕ ਉਹਨੂੰ ਵੇਖਣ ਲਗੇ, ਪਰ ਕਿਸੇ ਨੂੰ ਵੀ ਉਸਦੇ ਗੁਪਤ ਭੇਦ ਦਾ ਪਤਾ ਨਹੀਂ ਸੀ॥ ੨੩॥

**ਲੈ ਬੇਗਮ ਕੇ ਪਾਸ ਉਤਾਰਜੋ॥ ਬੇਗਮ ਤਾ ਕੋ ਦਾਰਿਦ ਮਾਰਜੋ॥**
**ਸਖੀ ਭੇਜ ਪਤਿ ਲਯੋ ਬੁਲਾਈ॥ ਕਾਨ ਲਾਗਿਕੈ ਬਾਤ ਜਤਾਈ॥ ੨੪॥**

ਅਰਥ—ਉਹਨੇ ਉਹਨੂੰ ਬੇਗਮ ਦੇ ਮਹੱਲ ਵਿਚ ਉਤਾਰਿਆ, ਬੇਗਮ ਨੇ ਦਾਸੀ ਨੂੰ ਬਹੁਤ ਧਨ ਦੇ ਦਿੱਤਾ। ਸਖੀ ਨੂੰ ਭੇਜਕੇ ਪਤੀ ਨੂੰ ਬੁਲਾ ਲਿਆ ਤੇ ਉਹਦੇ ਕੰਨਾਂ ਵਿਚ ਸਾਰੀ ਗੱਲ ਕਹਿ ਦਿੱਤੀ॥ ੨੪॥

**ਦੋਹਰਾ॥ ਸਖੀ ਭੇਜਿ ਪਾਤਸ਼ਾਹ ਕੌ ਲੀਨੋ ਨਿਕਟ ਬੁਲਾਇ॥**

**********************************************************
ਜੋ ਚਾਹਹੁ ਸੋ ਕੀਜਿਯੈ ਦੀਨੀ ਦੇਗ ਦਿਖਾਇ।। ੨੫।।

ਅਰਥ—ਸਖੀ ਨੂੰ ਭੇਜਕੇ ਬਾਦਸ਼ਾਹ ਨੂੰ ਬੁਲਾ ਲਿਆ, ਉਹਨੂੰ ਵਿਖਾਕੇ ਜੋ ਜੀਅ ਆਵੇ ਕਰਨ ਲਈ ਆਖਿਆ।। ੨੫।।

ਚੌਪਈ।। ਜਬ ਬੇਗਮ ਕਹਿ ਚਰਿਤ ਬਖਾਨਜੋ।। ਪ੍ਰਾਨਨ ਤੇ ਪਜਾਰੀ ਤਿਹੱ ਜਾਨਜੋ।।
ਪੁਨਿ ਕਛੁ ਕਹਜੌ ਚਰਿਤ੍ਰਹਿ ਕਰਿਯੈ।। ਪੁਛਿ ਕਾਜਿਯਹਿ ਯਾਕਹੱ ਮਰਿਯੈ।। ੨੬।।

ਅਰਥ—ਜਦੋਂ ਬੇਗਮ ਨੇ ਆਪਣਾ ਕੌਤਕ ਦਸਿਆ ਤਾਂ ਬਾਦਸ਼ਾਹ ਨੇ ਉਹਨੂੰ ਪ੍ਰਾਣਾਂ ਤੋਂ ਪਿਆਰੀ ਜਾਣਿਆ। ਫਿਰ ਉਹਨੇ ਆਖਿਆ ਕਿ ਕੁਝ ਹੋਰ ਚਲਿੱਤਰ ਵੀ ਕਰਨਾ ਚਾਹੀਦਾ ਹੈ ਤਾਕਿ ਕਾਜ਼ੀ ਨੂੰ ਪੁਛਕੇ ਇਸ ਨੂੰ ਮਾਰ ਦਿੱਤਾ ਜਾਵੇ।। ੨੬।। (ਦ: ਗ੍ਰੰ: ਪੰਨਾ ੯੧੮)

ਦੋਹਰਾ।। ਤਬ ਬੇਗਮ ਤਿਹੱ ਸਖੀ ਸੋਂ ਐਸੇ ਕਹਜੋ ਸਿਖਾਇ।।
ਭੂਤ ਭਾਖਿ ਇਹ ਗਾਡਿਯਹੁ ਚੌਂਕ ਚਾਂਦਨੀ ਜਾਇ।। ੨੭।।

ਅਰਥ—ਤਦ ਬੇਗਮ ਨੇ ਉਸ ਸਖੀ ਨੂੰ ਸਿਖਾਇਆ ਕਿ ਇਹਨੂੰ ਭੂਤ ਕਹਿਕੇ ਚਾਂਦਨੀ ਚੌਂਕ ਵਿਚ ਜਾਕੇ ਦਬ ਦਿੱਤਾ ਜਾਵੇ।। ੨੭।।

ਚੌਪਈ।। ਤਿਹ ਤ੍ਰਿਯ ਲਏ ਹਨਨ ਕੋ ਆਵੈ।। ਮੂਰਖ ਪਰਜੋ ਦੇਗ ਮੈ ਜਾਵੈ।।
ਜਾਨੈ ਆਜੁ ਬੇਗਮਹਿ ਪੈਹੌਂ।। ਕਾਮ ਕਲਾ ਤਿਹ ਸਾਥ ਕਮੈਹੌਂ।। ੨੮।।

ਅਰਥ—ਉਹਨੂੰ ਮਾਰਣ ਲਈ ਇਸਤ੍ਰੀ ਚਲ ਪਈ ਅਤੇ ਮੂਰਖ ਦੇਗ ਵਿਚ ਪਿਆ ਹੋਇਆ ਜਾ ਰਿਹਾ ਸੀ। ਉਹ ਸਮਝ ਰਿਹਾ ਸੀ ਕਿ ਅਜ ਬੇਗਮ ਪ੍ਰਾਪਤ ਹੋ ਜਾਵੇਗੀ ਤੇ ਉਹਦੇ ਨਾਲ ਭੋਗ ਕਰੂਗਾ।। ੨੮।।

ਲਏ ਦੇਗ ਕੋ ਆਵੈ ਕਹਾਂ।। ਕਾਜੀ ਮੁਫਤੀ ਸਭ ਹੈ ਜਹਾਂ।।
ਕੋਟਵਾਰ ਜਹ ਕਸ਼ਟ ਦਿਖਾਵੈ।। ਬੈਠ ਚੌਤਰੇ ਨਜਾਉਂ ਚੁਕਾਵੈ।। ੨੯।।

ਅਰਥ—ਉਹ ਦੇਗ ਨੂੰ ਲੈਕੇ ਉਥੇ ਪਹੁੰਚੀ, ਜਿਥੇ ਕਾਜ਼ੀ ਤੇ ਮੌਲਵੀ ਸਾਰੇ ਬੈਠੇ ਸਨ। ਕੋਤਵਾਲ ਭੀ ਉਚੇ ਥੜ੍ਹੇ ਤੇ ਬਹਿ ਕੇ ਇਨਸਾਫ ਕਰਦਾ ਸੀ ਤੇ ਸਜਾਵਾਂ ਸੁਣਾਉਂਦਾ ਸੀ।। ੨੯।।

ਦੋਹਰਾ।।

ਸਖੀ ਬਾਚ ।। ਭੂਤ ਏਕ ਇਹ ਦੇਗ ਮੈ ਕਹੁ ਕਾਜੀ ਕਜਾ ਨਜਾਇ।।
ਕਹੌ ਤੌ ਯਾਕੋ ਗਾਡਿਯੈ ਕਹੌ ਤੇ ਦੇਉ ਜਰਾਇ।। ੩੦।।

ਅਰਥ—ਹੇ ਕਾਜ਼ੀ ਸਾਹਿਬ! ਇਸ ਦੇਗ ਵਿਚ ਇਕ ਭੂਤ ਹੈ. ਹੁਕਮ ਕਰੋ ਇਹਨੂੰ ਗੱਡ ਦਿੱਤਾ

ਜਾਏ ਅਤੇ ਹੁਕਮ ਕਰੋ ਤਾਂ ਸਾੜ ਦਿਤਾ ਜਾਏ।। ੩੦।।

**ਤਬ ਕਾਜੀ ਐਸੇ ਕਹਜੋ ਸੁਨੁ ਸੁੰਦਰਿ ਮਮ ਬੈਨ।।**
**ਯਾਕੋ ਜੀਯਤਹਿ ਗਾਡਿਯੈ ਛੂਟੈ ਕਿਸੂ ਹਨੈਨ।। ੩੧।।**

ਅਰਥ—ਤਾਂ ਕਾਜੀ ਨੇ ਆਖਿਆ, ਸੁੰਦਰੀ! ਮੇਰੀ ਗੱਲ ਸੁਣੋ, ਇਹਨੂੰ ਗੱਡ ਦੇਣਾ ਵਾਜਿਬ ਹੋਵੇਗਾ, ਕਿਉਂਕਿ ਛੁਟ ਜਾਣ ਤੇ ਇਹ ਕਿਸੇ ਹੋਰ ਨੂੰ ਚੰਬੜ ਕੇ ਨਾ ਮਾਰ ਦੇਵੇ।। ੩੧।।

**ਕੋਟਵਾਰ ਕਾਜੀ ਜਬੈ ਮੁਫਤੀ ਆਯਸੁ ਕੀਨ।।**
**ਦੇਗ ਸਹਿਤ ਤਹ ਭੂਤ ਕਹਿ ਗਾਡਿ ਗੋਰਿ ਮਹਿ ਦੀਨ।।੩੨।।**

ਅਰਥ—ਕੋਤਵਾਲ, ਕਾਜ਼ੀ ਤੇ ਮੌਲਵੀ ਨੇ ਜਦੋਂ ਆਗਿਆ ਦੇ ਦਿੱਤੀ ਤਾਂ ਦੇਗ ਸਮੇਤ ਉਸ ਭੂਤ ਨੂੰ ਟੋਆ ਪੁਟ ਕੇ ਮਿੱਟੀ ਵਿਚ ਗੱਡ ਦਿੱਤਾ ਗਿਆ।। ੩੨।।

**ਜੀਤਿ ਰਹਜੋ ਦਲ ਸ਼ਾਹ ਕੋ ਗਯੋ ਖਜਾਨਾ ਖਾਇ।।**
**ਸੋ ਛਲ ਸੌ ਤ੍ਰਿਯ ਭੂਤ ਕਹਿ ਦੀਨੋ ਗੋਰਿ ਗਡਾਇ।। ੩੩।। ੧।।**

ਅਰਥ—ਇਸ ਤਰ੍ਹਾਂ ਬੇਗਮ ਨੇ ਬਾਦਸ਼ਾਹ ਦਾ ਦਿਲ ਜਿੱਤ ਲਿਆ, ਅਤੇ ਚਲਿੱਤਰ ਕਰਕੇ ਵੈਰੀ ਨੂੰ ਭੂਤ ਆਖਕੇ ਮਿੱਟੀ ਵਿਚ ਗੱਡ ਦਿੱਤਾ।। ੩੩।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਿਆਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੮੨।। ੧੪੭੩।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ , ਬਿਆਸੀਵੀਂ ਕਥਾ ਸਮਾਪਤ।। ੮੨।। ੧੪੭੩।। ਚਲਦਾ।।

## ਚਲਿੱਤਰ ਤਿਰਾਸੀਵਾਂ

## ਕਥਾ ਰਾਜੋ

**ਦੋਹਰਾ।। ਰਾਜੌਰੀ ਕੇ ਦੇਸ਼ ਮੈ ਰਾਜਪੁਰੋ ਇਕ ਗਾਉਂ।।**
**ਤਹਾਂ ਏਕ ਗੂਜਰ ਬਸੈ ਰਾਜ ਮੱਲ ਤਿਹ ਨਾਉਂ।। ੧।।**

ਅਰਥ—ਰਾਜੌਰੀ ਦੇਸ਼ ਵਿਚ ਰਾਜਪੁਰ ਨਾਂ ਦਾ ਇਕ ਪਿੰਡ ਸੀ, ਉਥੇ ਰਾਜ ਮੱਲ ਨਾਂ ਦਾ ਇਕ ਗੁਜਰ ਵੱਸਦਾ ਸੀ।। ੧।।

**ਚੌਪਈ।। ਰਾਜੋ ਨਾਮ ਏਕ ਤਿਹ ਨਾਰੀ।। ਸੁੰਦਰ ਅੰਗ ਬੰਸ ਉਜਿਯਾਰੀ।।**

**************************************************
ਤਿਹ ਇਕ ਨਰ ਸੌ ਨੇਹ ਲਗਾਯੋ।। ਗੂਜਰ ਭੇਦ ਤਬੈ ਲਖਿ ਪਾਯੋ।। ੨।।

ਅਰਥ—ਸੁੰਦਰ ਅੰਗਾਂ ਵਾਲੀ ਰਾਜੋ ਨਾਂ ਦੀ ਉਹਦੀ ਇਸਤ੍ਰੀ ਸੀ, ਜੋ ਆਪਣੀ ਵੰਸ ਦਾ ਪ੍ਰਕਾਸ਼ ਸੀ। ਉਹਦਾ ਪ੍ਰੇਮ ਇਕ ਆਦਮੀ ਨਾਲ ਹੋ ਗਿਆ, ਗੁਜਰ ਇਸ ਭੇਦ ਨੂੰ ਜਾਣ ਗਿਆ।। ੨।।

ਜਾਰ ਲਖਜੋ ਗੂਜਰ ਮੁਹਿ ਜਾਨਜੋ।। ਅਧਿਕ ਚਿੱਤ ਭੀਤਰ ਡਰ ਮਾਨਜੋ।।
ਛਾਡਿ ਗਾਂਵ ਤਿਹ ਅਨਤ ਸਿਧਾਯੋ।। ਬਹੁਰਿ ਨ ਤਾਕੋ ਦਰਸੁ ਦਿਖਾਯੋ।। ੩।।

ਅਰਥ—ਪ੍ਰੇਮੀ ਵੀ ਜਾਣ ਗਿਆ ਕਿ ਗੁਜਰ ਸਮਝ ਗਿਆ ਹੈ ਤੇ ਉਹ ਮਨ ਵਿਚ ਬੜਾ ਡਰਿਆ। ਉਹ ਪਿੰਡ ਛੱਡਕੇ ਕਿਸੇ ਹੋਰ ਥਾਂ ਚਲਾ ਗਿਆ, ਫਿਰ ਉਹ ਕਿਤੇ ਵੀ ਵੇਖਿਆ ਨ ਗਿਆ।। ੩।।

ਦੋਹਰਾ।। ਰਾਜੋ ਬਿਛੁਰੇ ਯਾਰ ਕੇ ਚਿਤ ਮੈਂ ਭਈ ਉਦਾਸ।।
ਨਿਤਿ ਚਿੰਤਾ ਮਨ ਮੈ ਕਰੈ ਮੀਤ ਮਿਲਨ ਕੀ ਆਸ।। ੪।।

ਅਰਥ—ਰਾਜੋ ਆਪਣੇ ਪ੍ਰੇਮੀ ਤੋਂ ਵਿਛੜ ਕੇ ਮਨ ਵਿਚ ਉਦਾਸ ਹੋ ਗਈ, ਉਹ ਮਿੱਤਰ ਨੂੰ ਮਿਲਣ ਦੀ ਆਸ ਵਿਚ ਰੋਜ਼ ਮਨ ਵਿਚ ਚਿੰਤਾ ਕਰਦੀ ਅਤੇ ਸੋਚਦੀ ਰਹਿੰਦੀ।। ੪।।

ਚੌਪਈ।।ਯਹਿ ਸਭ ਭੇਦ ਗੂਜਰਹਿ ਜਾਨਜੋ।। ਤਾ ਸੋ ਪ੍ਰਗਟ ਨ ਕਛੂ ਬਖਾਨਜੋ।।
ਚਿੰਤਾ ਯਹੈ ਕਰੀ ਮਨ ਮਾਹੀਂ।। ਯਾਕੇ ਧਨ ਛੋਡੌਂ ਗ੍ਰਿਹ ਨਾਹੀਂ।। ੫।।

ਅਰਥ—ਗੁੱਜਰ ਵੀ ਇਹ ਸਭ ਭੇਦ ਜਾਣ ਗਿਆ, ਜ਼ਾਹਰ ਰੂਪ ਵਿਚ ਉਹਨੇ ਕੁਝ ਨਹੀਂ ਆਖਿਆ ਉਹਨੇ ਮਨ ਵਿਚ ਸੋਚਿਆ ਕਿ ਹੁਣ ਇਹਦੇ ਕੋਲ ਕੋਈ ਧਨ-ਦੌਲਤ ਨਹੀਂ ਰਹਿਣ ਦੇਵੇਗਾ।। ੫।।

ਦੋਹਰਾ।। ਪਤਿਯਾ ਲਿਖੀ ਬਨਾਇਕੈ ਤਵਨ ਮੀਤ ਕੇ ਨਾਮ।।
ਏਕ ਅਤਿਥ ਕੋ ਹਾਥ ਦੈ ਪਠੀ ਤ੍ਰਿਯਾ ਕੇ ਧਾਮ।। ੬।।

ਅਰਥ – ਉਸਨੇ ਉਹਦੇ ਨਾਂ ਉਹਦੇ ਮਿੱਤਰ ਵਲੋਂ ਇਕ ਚਿਠੀ ਲਿਖੀ ਅਤੇ ਇਕ ਵਿਅਕਤੀ ਦੇ ਹੱਥ ਉਸ ਇਸਤਰੀ ਕੋਲ ਭੇਜ ਦਿਤੀ।। ੬।।

ਚੌਪਈ।। ਜਬ ਪਤਿਯਾ ਤਿਨ ਛੋਰਿ ਬਚਾਈ।। ਮੀਤ ਨਾਮ ਸੁਣ ਕੰਠ ਲਗਾਈ।।
ਯਹੈ ਯਾਰ ਲਿਖਿ ਤਾਂਹਿ ਪਠਾਯੋ।। ਤੁਮ ਬਿਨੁ ਅਧਿਕ ਕਸ਼ਟ ਹਮ ਪਾਯੋ।। ੭।।

ਅਰਥ—ਜਦੋਂ ਇਸਤਰੀ ਨੇ ਚਿੱਠੀ ਪੜ੍ਹਾਈ ਤਾਂ ਮਿੱਤਰ ਦਾ ਨਾਂ ਸੁਣਕੇ ਉਹਨੂੰ ਗਲ ਨਾਲ ਲਾ ਲਈ। ਮਿੱਤਰ ਵਲੋਂ ਲਿਖਿਆ ਗਿਆ ਸੀ ਕਿ ਮੈਂ ਤੁਹਾਡੇ ਬਿਨਾਂ ਬੜਾ ਦੁਖ ਪਾ ਰਿਹਾ ਹਾਂ।। ੭।। (ਦ: ਗ੍ਰੰ: ਪੰਨਾ ੯੧੯)

ਪਤਿਯਾ ਮੈ ਲਖਿ ਯਹੈ ਪਠਾਯੋ।। ਤੁਮ ਬਿਨ ਹਮ ਸਭ ਕਿਛੁ ਬਿਸਰਾਯੋ।।

****************************************************************

ਹਮਰੀ ਸੁਧਿ ਆਪਨ ਤੁਮ ਲੀਜਹੁ॥ ਕਛੁ ਧਨੁ ਕਾਢਿ ਪਠੈ ਮੁਹਿ ਦੀਜਹੁ॥ ੮॥

ਪਦ ਅਰਥ—ਬਿਸਰਾਯੋ=ਛੱਡ ਦਿੱਤਾ, ਭੁਲ ਗਿਆ।

ਅਰਥ—ਚਿੱਠੀ ਵਿਚ ਇਹ ਵੀ ਲਿਖਿਆ ਸੀ ਤੁਹਾਡੇ ਬਿਨਾਂ ਮੈਂ ਸਭ ਕੁਝ ਭੁਲ ਗਿਆ ਹਾਂ, ਤੁਸੀਂ ਮੇਰੀ ਖਬਰ-ਸੁਰਤ ਲਵੋ ਅਤੇ ਮੈਨੂੰ ਧਨ ਭੇਜੋ॥ ੮॥

ਦੋਹਰਾ॥ ਸੁਨਤ ਬਾਤ ਮੂਰਖ ਤ੍ਰਿਯਾ ਚਿਤ ਮੈਂ ਭਈ ਪ੍ਰਸੰਨਜ॥
ਮੀਤ ਚਿਤਾਰਜੋ ਆਜੁ ਮੁਹਿ ਧਰਨੀ ਤਲਹੌ ਧੰਨਜ॥ ੯॥

ਅਰਥ—ਇਹ ਗੱਲ ਸੁਣਕੇ ਮੂਰਖ ਇਸਤ੍ਰੀ ਮਨ ਵਿਚ ਪ੍ਰਸੰਨ ਹੋ ਗਈ। ਉਹ ਸੋਚਣ ਲਗੀ ਕਿ ਮੈਂ ਧੰਨ ਹਾਂ, ਕਿ ਮੈਨੂੰ ਮੇਰੇ ਮਿੱਤਰ ਨੇ ਯਾਦ ਕੀਤਾ ਹੈ॥ ੯॥

ਚੌਪਈ॥ ਭੇਜਿ ਕਹੂੰ ਤ੍ਰਿਯ ਇਹੈ ਸਿਖਾਯੋ॥ ਲਿਖਿ ਪਤਿਯਾ ਮੈ ਯਹੈ ਪਠਾਯੋ॥
ਪ੍ਰਾਤ ਸਮੈ ਪਿਛਵਾਰੇ ਐਹੌਂ॥ ਦੁਹੂੰ ਹਾਥ ਭਏ ਤਾਲ ਬਜੈਹੌਂ॥ ੧੦॥

ਅਰਥ—ਆਖਣ ਵਾਲੇ ਨੂੰ ਇਸਤ੍ਰੀ ਨੇ ਭੇਜ ਦਿੱਤਾ ਕਿ ਮੈਂ ਚਿੱਠੀ ਵਿਚ ਲਿਖ ਦਿਤਾ ਹੈ ਕਿ ਸਵੇਰ ਵੇਲੇ ਪਿਛਵਾੜੇ ਆਉਣਾ ਤੇ ਦੋਹਾਂ ਹੱਥਾਂ ਨਾਲ ਤਾੜੀ ਵਜਾਉਣੀ॥ ੧੦॥

ਜਬ ਤਾਰੀ ਸ੍ਰਵਨਨ ਸੁਨਿ ਪੈਯਹੁ॥ ਤੁਰਤੁ ਤਹਾਂ ਆਪਨ ਉਠਿ ਐਯਹੁ॥
ਕਾਂਧ ਉਪਰਿ ਕਰਿ ਥੈਲੀ ਲੈਯਹੁ॥ ਮੇਰੋ ਕਹਜੋ ਮਾਨਿ ਤ੍ਰਿਯ ਲੈਯਹੁ॥ ੧੧॥

ਅਰਥ—ਕਹਿਣ ਲਗੀ ਜਦੋਂ ਤਾੜੀ ਮੈਂ ਕੰਨਾਂ ਨਾਲ ਸੁਣਾਂਗੀ ਤਾਂ ਛੇਤੀ ਉਠਕੇ ਆ ਜਾਵਾਂਗੀ। ਤੁਸੀਂ ਕੰਧ ਦੇ ਉਪਰੋ ਥੈਲੀ ਫੜ ਲੈਣੀ ਅਤੇ ਮੇਰਾ ਕਿਹਾ ਮੰਨ ਲੈਣਾ॥ ੧੧॥

ਪ੍ਰਾਤ ਸਮੈ ਤਾਰੀ ਤਿਨ ਕਰੀ॥ ਸੋ ਧੁਨਿ ਕਾਨ ਤ੍ਰਿਯਾ ਕੇ ਪਰੀ॥
ਥੈਲੀ ਕਾਂਧ ਊਪਰ ਕਰਿ ਡਾਰੀ॥ ਭੇਦ ਨ ਲਖਜੋ ਦੈਵ ਕੀ ਮਾਰੀ॥ ੧੨॥

ਪਦ ਅਰਥ—ਦੈਵ ਕੀ ਮਾਰੀ=ਪ੍ਰਮੇਸ਼ਰ ਦੀ ਮਾਰੀ।

ਅਰਥ—ਸਵੇਰੇ ਉਹਨੇ ਤਾਲੀ ਵਜਾਈ, ਜਿਸਨੂੰ ਇਸਤ੍ਰੀ ਨੇ ਸੁਣਿਆ। ਉਹਨੇ ਥੈਲੀ ਕੰਧ ਉਪਰ ਕੀਤੀ, ਪ੍ਰਮੇਸ਼ਰ ਦੀ ਮਾਰੀ ਅਸਲ ਭੇਦ ਨੂੰ ਨਾ ਜਾਣ ਸਕੀ॥ ੧੨॥

ਦੋਹਰਾ॥ ਯੌਹੀ ਬਾਰ ਛਿ ਸਾਤ ਕਰਿ ਲਯੋ ਦਰਬੁ ਸਭ ਛੀਨ॥
ਭੇਦ ਨ ਮੂਰਖ ਤਿਯ ਲਖਜੋ ਕਹਾ ਜਤਨ ਇਹ ਕੀਨ॥ ੧੩॥

ਅਰਥ—ਇਸ ਤਰ੍ਹਾਂ ਛੇ ਸਤ ਵਾਰੀ ਕਰਕੇ ਉਹਨੇ ਸਾਰਾ ਧਨ ਇਸਤਰੀ ਪਾਸੋ ਖੋਹ ਲਿਆ

**************************************************************

ਤੇ ਮੂਰਖ ਇਸਤ੍ਰੀ ਨੇ ਇਸ ਭੇਦ ਨੂੰ ਸਮਝਣ ਦਾ ਯਤਨ ਨਾ ਕੀਤਾ।। ੧੩।।

**ਚੌਪਈ।। ਯਾਹੀ ਜਤਨ ਸਕਲ ਧਨ ਹਰਜੋ।। ਰਾਨੀ ਹੁਤੇ ਰੰਕ ਤਹੱ ਕਰਜੋ।।**
**ਹਾਥ ਮਿਤ੍ਰ ਕੇ ਦਰਬੁ ਨ ਆਯੋ।। ਨਾਹਕ ਅਪਨੋ ਮੂੰਡ ਮੁੰਡਾਯੋ।। ੧੪।। ੧।।**

ਪਦ ਅਰਥ—ਹਰਜੋ=ਖੋਹਿਆ। ਰੰਕ=ਗਰੀਬ।

ਅਰਥ—ਇਸ ਤਰ੍ਹਾਂ ਸਾਰਾ ਪੈਸਾ ਖੋਹਕੇ ਉਸਨੂੰ ਨਿਰਧਨ ਕਰ ਦਿੱਤਾ। ਉਸ ਦੇ ਮਿੱਤਰ ਦੇ ਹੱਥ ਵੀ ਕੁਝ ਨਾ ਆਇਆ ਤੇ ਐਵੇਂ ਹੀ ਆਪਣਾ ਸਿਰ ਮੁਨਵਾਇਆ।। ੧੪।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਸ਼ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਰਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੮੩।। ੧੪੮੭।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ, ਤਿਰਾਸੀਵੀਂ ਕਥਾ ਸਮਾਪਤ।। ੮੩।। ੧੪੮੭।। ਚਲਦਾ।।

# ਚਲਿੱਤਰ ਚਰਾਸੀਵਾਂ

## ਕਥਾ ਇੰਦਰਮਤੀ

**ਦੋਹਰਾ।। ਮਹਾਂਰਾਸ਼ਟ੍ਰ ਕੇ ਦੇਸ ਮੈ ਮਹਾਂਰਾਸ਼ਟ੍ਰ ਪਤਿ ਰਾਵ।।**
**ਦਰਬੁ ਬਟਾਵੈ ਗੁਨਿ ਜਨਨ ਕਰਤ ਕਬਿਨ ਕੋ ਭਾਵ।। ੧।।**

ਪਦ ਅਰਥ—ਕਰਤ ਕਬਿਨ ਕੋ ਭਾਵ=ਕਵਿਤਾ ਲਿਖਦਾ ਸੀ।

ਅਰਥ—ਮਹਾਂ ਰਾਸ਼ਟਰ ਦੇਸ ਵਿਚ ਮਹਾਂ ਰਾਸ਼ਟਰ ਪਤੀ ਨਾਂ ਦਾ ਰਾਜਾ ਸੀ, ਜੋ ਕਵੀਆਂ ਤੇ ਵਿਦਵਾਨਾਂ ਨੂੰ ਧਨ-ਦੌਲਤ ਲੁਟਾਇਆ ਕਰਦਾ ਸੀ।। ੧।।

**ਚੌਪਈ।। ਇੰਦ੍ਰਮਤੀ ਤਾਕੀ ਪਟਰਾਨੀ।। ਸੁੰਦਰਿ ਸਕਲ ਭਵਨ ਮੈ ਜਾਨੀ।।**
**ਅਤਿ ਰਾਜਾ ਤਾਕੇ ਬਸਿ ਰਹੈ।। ਜੋ ਵਹੁ ਕਹੈ ਵਹੈ ਨ੍ਰਿਪ ਕਹੈ।। ੨।।**

ਅਰਥ—ਉਹਦੀ ਪਟਰਾਣੀ ਇੰਦਰਮਤੀ ਸੀ, ਜੋ ਸਾਰੇ ਸੰਸਾਰ ਵਿਚ ਸੁੰਦਰ ਮੰਨੀ ਜਾਂਦੀ ਸੀ। ਰਾਜਾ ਉਹਦੇ ਵੱਸ ਵਿਚ ਸੀ, ਜੋ ਉਹ ਕਹਿੰਦੀ ਸੀ, ਰਾਜਾ ਉਹੀ ਕਰਦਾ ਸੀ।। ੨।।

**ਦੋਹਰਾ।। ਮੋਹਨ ਸਿੰਘ ਸਪੂਤ ਸੁਭ ਦ੍ਰਾਵੜ ਦੇਸਹਿ ਏਸ।।**
**ਮਹਾਂਰਾਸ਼ਟ੍ਰ ਪਤਿ ਨਗਰ ਮੈਂ ਗਯੋ ਅਖਿਤ ਕੇ ਭੇਸ।। ੩।।**

ਪਦ ਅਰਥ—ਅਖਿਤ=ਫਕੀਰ।

ਅਰਥ—ਦਰਾਵੜ ਦੇਸ਼ ਦੇ ਰਾਜੇ ਦਾ ਪੁੱਤਰ ਮੋਹਨ ਸਿੰਘ ਇਕ ਸਾਧੂ ਦਾ ਭੇਸ ਧਾਰਣ ਕਰਕੇ ਮਹਾਂ ਰਾਸ਼ਟਰ ਪਤੀ ਦੇ ਨਗਰ ਵਿਚ ਆਇਆ।। ੩।।

**ਚੌਪਈ।। ਜਬ ਰਾਨੀ ਤਿਹ ਓਰ ਨਿਹਾਰਯੋ।। ਯਹੈ ਆਪਨੇ ਹ੍ਰਿਦੈ ਬਿਚਾਰਯੋ।।**
**ਜੋਗਿਨ ਯਹ ਰਾਜਾ ਸੋ ਲਹਿਯੈ।। ਭੇਜਿ ਮਾਨੁਖਨ ਯਾਕੌ ਗਹਿਯੈ।। ੪।।**

ਅਰਥ— ਰਾਣੀ ਨੇ ਜਦ ਉਨ੍ਹਾਂ ਨੂੰ ਵੇਖਿਆ ਤਾਂ ਆਪਣੇ ਮਨ ਵਿਚ ਇਹ ਵਿਚਾਰ ਕੀਤੀ ਕਿ ਰਾਜੇ ਤੋਂ ਇਸ ਜੋਗੀ ਨੂੰ ਮੰਗ ਲਿਆ ਜਾਵੇ ਤੇ ਆਦਮੀ ਭੇਜ ਕੇ ਉਹਨੂੰ ਪਕੜ ਲਿਆ ਜਾਵੇ।। ੪।।

**ਦੋਹਰਾ।। ਭੇਜਿ ਮਾਨੁਖਨ ਗਹਿ ਲਯੋ ਲੀਨੋ ਧਾਮ ਬੁਲਾਇ।।**
**ਦੁਹਿਤਾ ਦਈ ਬਿਵਾਹਿਕੈ ਜਾਨਿ ਦੇਸ ਕੌ ਰਾਇ।। ੫।।**

ਅਰਥ—ਕੁਝ ਆਦਮੀ ਭੇਜਕੇ ਉਹਨੂੰ ਫੜ ਕੇ ਘਰ ਬੁਲਾ ਲਿਆ, ਉਹਨੂੰ ਦੇਸ਼ ਦਾ ਰਾਜਾ ਸਮਝਕੇ ਆਪਣੀ ਲੜਕੀ ਦਾ ਵਿਆਹ ਉਹਦੇ ਨਾਲ ਕਰ ਦਿੱਤਾ।। ੫।।

**ਬਚਨ ਸੁਨਤ ਨ੍ਰਿਪ ਰਿਸਿ ਭਰਯੋ ਛੋਡਿ ਰਾਮ ਕੋ ਜਾਪ।।**
**ਦੁਹਿਤਾ ਦਈ ਬਿਵਾਹਿ ਤਿਹੱ ਜਾਕੈ ਮਾਇ ਨ ਬਾਪ।। ੬।।**

ਅਰਥ—ਇਹ ਗੱਲ ਸੁਣਕੇ ਰਾਜਾ ਰਾਮ ਦਾ ਜਾਪ ਛੱਡਕੇ ਗੁੱਸੇ ਹੋ ਉਠਿਆ ਕਿ ਲੜਕੀ ਉਸ ਨਾਲ ਵਿਆਹ ਦਿੱਤੀ, ਜਿਸਦਾ ਕੋਈ ਮਾਂ ਬਾਪ ਨਹੀਂ ਹੈ।। ੬।।

**ਰਾਜਾ ਬਾਚ।। ਚੌਪਈ।।**

**ਮਾਇ ਨ ਬਾਪ ਜਾਨਿਯਤ ਜਾਕੌ।। ਦੁਹਿਤਾ ਕਹੂ ਦੀਜਿਯਤ ਤਾਕੌ।।**
**ਯਾਕੌ ਅਬੈ ਬਾਂਧਿ ਕਰਿ ਮਾਰੋ।। ਰਾਨੀ ਦੁਹਤਾ ਸਹਿਤ ਸੰਘਾਰੋ।। ੭।।**

ਅਰਥ—ਰਾਜੇ ਨੇ ਕਿਹਾ ਜਿਸਦੇ ਮਾਂ ਬਾਪ ਦਾ ਕੋਈ ਪਤਾ ਨਹੀਂ, ਉਹਨੂੰ ਲੜਕੀ ਕਿਉਂ ਦੇ ਰਹੇ ਹੋ? ਇਹਨੂੰ ਹੁਣੇ ਬੰਨ੍ਹ ਕੇ ਮਾਰ ਦਿਓ ਅਤੇ ਨਾਲ ਹੀ ਰਾਣੀ ਨੂੰ ਵੀ ਲੜਕੀ ਸਮੇਤ ਮਾਰ ਦਿਓ।। ੭।। (ਦ: ਗ੍ਰੰ: , ਪੰਨਾ ੯੨੦)

**ਰਾਨੀ ਬਚਨ ਸੁਨਤ ਡਰਿ ਗਈ।। ਚੀਨਤ ਕਛੂ ਉਪਾਇ ਨ ਭਈ।।**
**ਜਾਤੇ ਜਾਮਾਤਾ ਨਹਿ ਮਰਿਯੈ।। ਸੁਤਾ ਸਹਿਤ ਇਹ ਜਿਯਤ ਨਿਕਰਿਯੈ।। ੮।।**

ਪਦ ਅਰਥ—ਜਾਮਾਤਾ=ਜਵਾਈ।

ਅਰਥ—ਰਾਣੀ ਗੱਲ ਸੁਣਦਿਆਂ ਹੀ ਡਰ ਗਈ, ਉਹਨੂੰ ਹੋਰ ਕੁਝ ਨਹੀਂ ਸੁਝ ਰਿਹਾ ਸੀ ਕਿ ਜਿਸ ਢੰਗ ਨਾਲ ਜਵਾਈ ਨਾ ਮਾਰਿਆ ਜਾਵੇ ਤੇ ਲੜਕੀ ਸਮੇਤ ਉਹ ਇਥੋਂ ਜਿਉਂਦਾ ਨਿਕਲ ਜਾਵੇ।। ੮।।

************************************************************

ਰਾਨੀ ਏਕ ਮੰਗਾਇ ਪਿਟਾਰੋ।। ਦੁਹੂੰਅਨ ਦੁਹੂੰ ਕਨਾਰੇ ਡਾਰੋ।।
ਏਕ ਪਿਟਾਰੋ ਔਰ ਮੰਗਾਯੋ।। ਵਹ ਪਿਟਾਰ ਤਿਹ ਭੀਤਰ ਪਾਯੋ।। ੯।।

ਅਰਥ—ਰਾਣੀ ਨੇ ਇਕ ਪਟਾਰੀ ਮੰਗਵਾਈ ਅਤੇ ਦੋਹਾਂ ਕਿਨਾਰਿਆਂ ਵਿਚ ਬੈਠਾ ਦਿਤਾ, ਇਕ ਹੋਰ ਮੰਗਵਾਈ ਪਹਿਲੀ ਪਟਾਰੀ ਉਹਦੇ ਵਿਚ ਪਾ ਦਿੱਤੀ। ੯।।

ਦੋਹਰਾ।। ਅੰਤਰ ਹੂੰ ਕੇ ਪਿਟਾਰ ਮੈਂ ਡਾਰੇ ਰਤਨ ਅਪਾਰ।।
ਤਿਹ ਢਕਨੌ ਦੈ ਦੁਤਿਯ ਮੈਂ ਦਈ ਮਿਠਾਈ ਡਾਰਿ।। ੧੦।।

ਅਰਥ—ਅੰਦਰ ਦੀ ਪਟਾਰੀ ਵਿਚ ਬੇਅੰਤ ਰਤਨ ਪਾ ਦਿੱਤੇ, ਉਹਨੂੰ ਢਕ ਕੇ ਦੂਜੀ ਵਿਚ ਮਠਿਆਈ ਪਾ ਦਿੱਤੀ।। ੧੦।।

ਚੌਪਈ।। ਦੁਤਿਯ ਪਿਟਾਰ ਮਿਠਾਈ ਡਾਰੀ।। ਵਹ ਪਿਟਾਰ ਨਹਿ ਦਿਖਾਰੀ।।
ਸਭ ਕੋ ਦ੍ਰਿਸ਼ਟਿ ਸਿਰੀਨੀ ਆਵੈ।। ਤਾਕੋ ਭੇਦ ਨ ਕੋਊ ਪਾਵੈ।। ੧੧।।

ਅਰਥ—ਦੂਜੀ ਪਿਟਾਰੀ ਵਿਚ ਮਠਿਆਈ ਪਾ ਦਿੱਤੀ, ਉਹ ਪਟਾਰੀ ਵਿਖਾਈ ਨਹੀਂ ਦੇਂਦੀ ਸੀ, ਸਾਰਿਆਂ ਨੂੰ ਮਠਿਆਈ ਵਿਖਾਈ ਦੇਣ ਲਗੀ, ਕੋਈ ਵੀ ਇਸ ਭੇਦ ਨੂੰ ਨਾ ਜਾਣ ਸਕਿਆ।। ੧੧।।

ਪਠੇ ਚੇਰਿ ਯਹ ਨ੍ਰਿਪਤਿ ਬੁਲਾਯੋ।। ਗਹਿ ਬਹਿਯਾ ਸਭ ਸਦਨ ਦਿਖਾਯੋ।।
ਹਮਕਾ ਤੁਮ ਤੇ ਨੈਕ ਨ ਡਰਿ ਹੈ।। ਬਿਨੁ ਤਵ ਕਹੇ ਸਗਾਈ ਕਰਿ ਹੈ।। ੧੨।।

ਅਰਥ—ਹੁਣ ਉਹਨੇ ਦਾਸੀ ਨੂੰ ਭੇਜਕੇ ਰਾਜੇ ਨੂੰ ਬੁਲਾਇਆ, ਉਹਨੂੰ ਬਾਂਹ ਤੋਂ ਫੜਕੇ ਸਾਰਾ ਘਰ ਵਿਖਾਇਆ। ਉਹਨੇ ਇਹ ਆਖਿਆ ਕਿ ਹੇ ਰਾਜਨ! ਕੀ ਸਾਨੂੰ ਤੁਹਾਡਾ ਜਰਾ ਭੀ ਡਰ ਨਹੀਂ ਹੈ, ਜੋ ਅਸੀਂ ਤੁਹਾਡੇ ਕਹੇ ਬਿਨਾਂ ਮੰਗਣੀ ਕਰ ਦਿਆਂਗੇ।। ੧੨।।

ਰਾਨੀ ਬਾਚ।।

ਦੋਹਰਾ।। ਚਿਤ ਕੋ ਸ਼ੋਕ ਨਿਵਾਰਿ ਕੈ ਰਾਵ ਕਚਹਿਰੀ ਜਾਹੁ।।
ਤਵ ਹਿਤ ਧਰੀ ਬਨਾਇਕੈ ਚਲਹੁ ਮਿਠਾਈ ਖਾਹੁ।। ੧੩।।

ਅਰਥ—ਇਸ ਲਈ ਹੇ ਰਾਜਨ! ਮਨ ਦਾ ਦੁਖ ਦੂਰ ਕਰਕੇ ਤੁਸੀਂ ਦਰਬਾਰ ਵਿਚ ਜਾਓ। ਆਓ, ਮੈਂ ਤੁਹਾਡੇ ਲਈ ਮਠਿਆਈ ਬਣਾਈ ਹੈ, ਤੁਸੀ ਮਠਿਆਈ ਸੇਵਨ ਕਰੋ।। ੧੩।।

ਚੌਪਈ।। ਛੋਰਿ ਪਿਟਾਰ ਪਕਵਾਨ ਖਵਾਯੋ।। ਵਹ ਕਛੁ ਭੇਦ ਰਾਇ ਨਹਿ ਪਾਯੋ।।
ਪੁਨਿ ਇਹ ਕਹਯੋ ਦਾਨ ਕਰਿ ਦੀਜੈ।। ਮੇਰੋ ਕਹਯੋ ਮਾਨ ਨ੍ਰਿਪ ਲੀਜੈ।। ੧੪।।

ਅਰਥ—ਰਾਣੀ ਨੇ ਪਟਾਰੀ ਖੋਹਲ ਕੇ ਪਕਵਾਨ ਰਾਜੇ ਨੂੰ ਖਵਾਏ ਤੇ ਰਾਜਾ ਇਸ ਭੇਦ ਨੂੰ ਨਾ ਸਮਝ ਸਕਿਆ। ਫਿਰ ਉਹਨੇ ਆਖਿਆ ਕਿ ਹੇ ਰਾਜਨ! ਮੇਰਾ ਕਿਹਾ ਮੰਨ ਕੇ ਇਸ ਪਟਾਰੀ ਨੂੰ ਦਾਨ ਕਰ ਦਿਓ।। ੧੪।।

**ਜਬ ਪਿਟਾਰ ਤਿਹ ਛੋਰਿ ਦਿਖਾਯੋ।। ਅਤਿ ਡਰ ਜਾਮਾਤਾ ਮਨ ਆਯੋ।।**
**ਅਬ ਹੀ ਮੋਕਹ ਪਕਰਿ ਨਿਕਰਿ ਹੈ।। ਬਹੁਰੋ ਬਾਂਧਿ ਮਾਰਹੀ ਡਰਿ ਹੈ।। ੧੫।।**

ਅਰਥ—ਜਦੋਂ ਉਹਨੇ ਪਟਾਰੀ ਖੋਹਲ ਕੇ ਵਿਖਾਈ ਤਾਂ ਜਵਾਈ ਦੇ ਮਨ ਵਿਚ ਬੜਾ ਡਰ ਆਇਆ ਕਿ ਹੁਣ ਮੈਨੂੰ ਫੜਕੇ ਬਾਹਰ ਕੱਢ ਦੇਣਗੇ ਤੇ ਫਿਰ ਬੰਨ੍ਹਕੇ ਮਾਰ ਦੇਣਗੇ।। ੧੫।।

**ਹੌ ਇਹ ਠੌਰ ਆਨ ਤ੍ਰਿਯ ਮਾਰਜੋ।। ਅਬ ਉਪਾਇ ਕਜਾ ਕਰੌਂ ਬਿਚਾਰਜੋ।।**
**ਕਾਸੌ ਕਹੌ ਕੋਊ ਨਾਹੀ।। ਇਹ ਚਿੰਤਾ ਤਾਕੇ ਮਨ ਮਾਹੀ।। ੧੬।।**

ਅਰਥ—ਇਹ ਤਾਂ ਬਹੁਤ ਬੁਰੀ ਥਾਂ ਇਸ ਇਸਤ੍ਰੀ ਨੇ ਮਾਰਿਆ ਹੈ ਹੁਣ ਮੈ ਕੀ ਉਪਾਅ ਕਰਾਂ? ਕਿਸ ਨੂੰ ਆਖਾਂ? ਕੋਈ ਮੇਰੇ ਨਾਲ ਨਹੀਂ। ਇਹੋ ਚਿੰਤਾ ਉਹਨੇ ਮਨ ਵਿਚ ਸੀ।। ੧੬।।

**ਦੋਹਰਾ।। ਸ਼ਸਤ੍ਰ ਅਸਤ੍ਰ ਘੋਰਾ ਨਹੀਂ ਸਾਥੀ ਸੰਗ ਨ ਕੋਇ।।**
**ਅਤਿ ਮੁਸ਼ਕਿਲ ਮੋਕੌ ਬਨੀ ਕਰਤਾ ਕਰੈ ਸੁ ਹੋਇ।। ੧੭।।**

ਅਰਥ—ਮੇਰੇ ਕੋਲ ਅਸਤ੍ਰ ਸ਼ਸਤ੍ਰ ਤੇ ਘੋੜਾ ਵੀ ਨਹੀਂ ਤੇ ਨਾ ਹੀ ਕੋਈ ਸਾਥੀ ਹੈ। ਮੈਨੂੰ ਬੜੀ ਮੁਸ਼ਕਲ ਬਣੀ ਹੈ, ਹੁਣ ਜੋ ਪਰਮਾਤਮਾ ਕਰੂਗਾ, ਉਹੀ ਹੋਵੇਗਾ।। ੧੭।।

**ਸਾਥੀ ਕੋਊ ਸੰਗ ਨਹੀ ਕਾ ਸੌਂ ਕਰੌਂ ਪੁਕਾਰ।।**
**ਮਨਸਾ ਬਾਚਾ ਕਰਮਨਾ ਮੋਹਿ ਹਨਿ ਹੈ ਨਿਰਧਾਰ।। ੧੮।।**

ਪਦ ਅਰਥ—ਨਿਰਧਾਰ=ਨਿਰਣਾ ਕਰ ਲਿਆ ਹੈ।

ਅਰਥ—ਮੇਰੇ ਨਾਲ ਸਾਥੀ ਕੋਈ ਨਹੀਂ, ਕਿਸ ਦੇ ਅਗੇ ਪੁਕਾਰ ਕਰਾਂ? ਇਹਨੇ ਮਨ, ਬਚਨ ਤੇ ਕਰਮ ਕਰਕੇ ਮੈਨੂੰ ਮਾਰਣ ਦਾ ਨਿਰਣਾ ਕਰ ਲਿਆ ਹੈ।। ੧੮।।

**ਖਾਇ ਮਿਠਾਈ ਰਾਵ ਤਬ ਕੀਯੋ ਪਿਟਾਰੋ ਦਾਨ।।**
**ਵਹ ਬਿਵਾਹਿ ਤਿਹ ਲੈ ਗਯੋ ਅਧਿਕ ਹ੍ਰਿਦੈ ਸੁਖੁ ਮਾਨਿ।। ੧੯।।**

ਅਰਥ—ਰਾਜੇ ਨੇ ਮਠਿਆਈ ਖਾ ਕੇ ਬਾਕੀ ਪਟਾਰੀ ਦਾਨ ਕਰ ਦਿੱਤੀ। ਉਹ ਹੁਣ ਉਹਨੂੰ ਵਿਆਹ ਕੇ ਬੜੀ ਪ੍ਰਸੰਨਤਾ ਨਾਲ ਲੈ ਗਿਆ।। ੧੯।।

**ਦੁਹਿਤਾ ਜਾਮਾਤਾ ਸਹਿਤ ਜੀਯਤ ਦਯੋ ਪਠਾਇ।।**

****************************************************************

**ਸਭ ਦੇਖਤ ਦਿਨ ਕਾਢਿਯੋ ਨ੍ਰਿਪਹਿ ਮਿਠਾਇ ਖ੍ਵਾਇ।।੨੦।।**

ਅਰਥ—ਉਹ ਇਸਤ੍ਰੀ ਨੇ ਲੜਕੀ ਨੂੰ ਜਵਾਈ ਸਮੇਤ ਜ਼ਿੰਦਾ ਕੱਢ ਦਿੱਤਾ, ਇਹ ਸਾਰਾ ਕੁਝ ਉਹਨੇ ਰਾਜੇ ਨੂੰ ਮਠਿਆਈ ਖੁਆਕੇ ਸਭ ਦੁਨੀਆਂ ਦੇ ਵੇਖਦਿਆਂ ਹੀ ਕਰ ਵਿਖਾਇਆ।। ੨੦।।

**ਚੌਪਈ।। ਬਨਿਤਾ ਚਰਿਤ ਹਾਥ ਨਹਿ ਆਯੋ।। ਦੈਵ ਦੈਤ ਕਿਨਹੂੰ ਨਹਿ ਪਾਯੋ।।**
**ਤ੍ਰਿਯਾ ਚਰਿਤ੍ਰ ਨ ਕਿਸਹੂ ਕਹਿਯੈ।। ਚਿਤ ਮੈਂ ਸਮਝਿ ਮੋਨਿ ਹ੍ਵੈ ਰਹਿਯੈ।।੨੧।।੧।।**

ਅਰਥ—ਇਸਤ੍ਰੀਆਂ ਦੇ ਚਲਿੱਤਰ ਦੈਂਤ ਤੇ ਦੇਵਤਾ ਕੋਈ ਭੀ ਨਹੀਂ ਸਮਝ ਸਕਿਆ ਹੈ। ਇਸਤ੍ਰੀ ਕਿਸਨੂੰ ਆਖਿਆ ਜਾਏ, ਇਸਨੂੰ ਵੇਖਕੇ ਚੁਪ ਰਹਿਣਾ ਹੀ ਭਲਾ ਹੈ।। ੨੧।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਰਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੮੪।। ੧੫੦੮।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਚਰਾਸੀਵੀਂ ਕਥਾ ਸਮਾਪਤ।। ੮੪।। ੧੫੦੮।। ਚਲਦਾ।।

## ਚਲਿੱਤਰ ਪਚਾਸੀਵਾਂ

## ਕਥਾ ਰਾਜਾ ਉੱਚੀਸਰਬ

**ਚੌਪਈ।। ਉਰੀਚੰਗ ਉਚਿੱਸ੍ਰਵ ਰਾਜਾ।। ਜਾਕੀ ਤੁੱਲਿ ਕਹੂੰ ਨਹਿ ਸਾਜਾ।।**
**ਰੂਪਕਲਾ ਤਾਕੀ ਵਰ ਨਾਰੀ।। ਮਾਨਹੁ ਕਾਮ ਕੰਦਲਾ ਪਜਾਰੀ।।੧।।**

ਅਰਥ—ਉਰੀਚੰਗ ਸ਼ਹਿਰ ਵਿਚ ਉੱਚੀਸਰਬ ਰਾਜਾ ਸੀ, ਜਿਸਦੇ ਸਮਾਨ ਕੋਈ ਨਹੀਂ ਸੀ, ਕਾਮ ਕੰਦਲਾ ਦੇ ਸਮਾਨ ਪਿਆਰੀ ਉਸਦੀ ਰੂਪ ਕਲਾ ਨਾਂ ਦੀ ਸੁੰਦਰ ਇਸਤਰੀ ਸੀ।। ੧।। (ਦ: ਗ੍ਰੰ: ਪੰਨਾ ੯੨੧)

**ਦੋਹਰਾ।। ਇੰਦ੍ਰ ਨਾਥ ਜੋਗੀ ਹੁਤੋ ਸੋ ਤਹਿ ਨਿਕਸਜੋ ਆਇ।।**
**ਝਰਨਨ ਤੇ ਝਾਈ ਪਰੀ ਰਾਨੀ ਲਯੋ ਬੁਲਾਇ।। ੨।।**

ਅਰਥ—ਇੰਦਰ ਨਾਥ ਨਾਂ ਦਾ ਜੋਗੀ ਉਧਰੋਂ ਨਿਕਲਿਆ, ਰਾਣੀ ਨੇ ਉਹਨੂੰ ਝਰਨਿਆਂ ਥਾਨੀ ਵੇਖ ਲਿਆ ਤੇ ਉਹਨੂੰ ਬੁਲਾ ਲਿਆ।। ੨।।

**ਚੌਪਈ।। ਜੋਗੀ ਦੈ ਅੰਜਨੁ ਤਹ ਆਵੈ।। ਗੁਟਕੈ ਬਲੁ ਕੈ ਬਹੁ ਉਡਿ ਜਾਵੈ।।**
**ਜਿਸੀ ਠੌਰ ਚਾਹੈ ਤਿਸੁ ਜਾਵੈ।। ਭਾਂਤਿ ਭਾਂਤਿ ਕੈ ਭੋਗ ਕਮਾਵੈ।।੩।।**

ਅਰਥ—ਜੋਗੀ ਨੇ ਉਹਨੂੰ ਸੁਰਮਾ ਦਿਤਾ, ਜਿਸਦੇ ਜ਼ੋਰ ਨਾਲ ਉਹ ਉਡ ਸਕਦੀ ਸੀ। ਜਿਸ ਥਾਂ ਚਾਹੁੰਦੀ ਸੀ, ਜਾਂਦੀ ਸੀ ਤੇ ਕਈ ਪ੍ਰਕਾਰ ਨਾਲ ਭੋਗ ਕਰਦੀ ਸੀ।। ੩।।

***********************************************************

ਭਾਂਤਿ ਭਾਂਤਿ ਕੇ ਦੇਸ ਨਿਹਾਰੈ।। ਭਾਂਤਿ ਭਾਂਤਿ ਕੀ ਪ੍ਰਭਾ ਬਿਚਾਰੈ।।
ਅੰਜਨ ਬਲ ਤਿਹ ਕੋਊ ਨ ਪਾਵੈ।। ਤਿਸੀ ਠੌਰ ਰਨਿਯਹਿ ਲੈ ਜਾਵੈ।। ੪।।

ਅਰਥ—ਉਹ ਕਈ ਤਰ੍ਹਾਂ ਦੇ ਦੇਸ ਤੇ ਉਹਨਾਂ ਦੀ ਕਈ ਪ੍ਰਕਾਰ ਦੀ ਸੁੰਦਰਤਾ ਵੇਖਦੀ ਸੀ। ਸੁਰਮੇ ਦੀ ਸ਼ਕਤੀ ਕਰਕੇ ਉਹਨੂੰ ਕੋਈ ਨਹੀਂ ਵੇਖਦਾ ਸੀ, ਉਹ ਫਿਰ ਰਾਣੀ ਨੂੰ ਉਸੇ ਥਾਂ ਲੈ ਆਉਂਦਾ ਸੀ।। ੪।।

ਦੋਹਰਾ।। ਭਾਂਤਿ ਭਾਂਤਿ ਕੇ ਦੇਸ ਮੈਂ ਭਾਂਤਿ ਭਾਂਤਿ ਕਰਿ ਗੌਨ।।
ਐਸੇ ਸੁਖਨ ਬਿਲੋਕ ਕੈ ਨ੍ਰਿਪ ਪਰ ਰੀਝਤ ਕੌਨ।। ੫।।

ਪਦ ਅਰਥ—ਗੌਨ=ਫਿਰ ਕੇ। ਬਿਲੋਕ ਕੈ=ਦੇਖ ਕੇ। ਰੀਝਤ=ਪ੍ਰਸੰਨ।

ਅਰਥ—ਕਈ ਤਰ੍ਹਾਂ ਦੇ ਦੇਸਾਂ ਵਿਚ ਕਈ ਤਰ੍ਹਾਂ ਨਾਲ ਘੁੰਮ ਫਿਰ ਕੇ ਅਤੇ ਐਸੇ ਸੁਖਾਂ ਨੂੰ ਵੇਖਕੇ ਮਾਣਕੇ ਫਿਰ ਭਲਾ ਰਾਜੇ ਤੇ ਕੌਣ ਰੀਝਦਾ ਸੀ।। ੫।।

ਚੌਪਈ।। ਜਬ ਯਹ ਭੇਦ ਰਾਵ ਲਖਿ ਪਾਵਾ।। ਅਧਿਕ ਕੋਪ ਮਨ ਮਾਂਝ ਬਸਾਵਾ।।
ਚਿਤ ਮਹਿ ਕਹਜੋ ਕੌਨ ਬਿਧਿ ਕੀਜੈ।। ਜਾਤੇ ਨਾਸ ਤ੍ਰਿਯਾ ਕਰਿ ਦੀਜੈ।। ੬।।

ਅਰਥ—ਜਦੋਂ ਰਾਜੇ ਨੂੰ ਇਸ ਭੇਦ ਦਾ ਪਤਾ ਲਗਾ, ਉਹਨੇ ਮਨ ਵਿਚ ਬੜਾ ਗੁੱਸਾ ਵਧਾਇਆ। ਉਹਨੇ ਮਨ ਵਿਚ ਸੋਚਿਆ ਕਿ ਕੀ ਜਤਨ ਕੀਤਾ ਜਾਏ ਕਿ ਇਸ ਇਸਤ੍ਰੀ ਦਾ ਨਾਸ ਹੋ ਜਾਵੇ।। ੬।।

ਰਾਜਾ ਤਹਾ ਆਪਿ ਚਲਿ ਆਯੋ।। ਪਾਇਨ ਕੋ ਖਰਕੋ ਨ ਜਤਾਯੋ।।
ਸੇਜ ਸੋਤ ਜੋਗਿਯਹਿ ਨਿਹਾਰਜੋ।। ਕਾਢਿ ਕ੍ਰਿਪਾਨ ਮਾਰ ਹੀ ਡਾਰਜੋ।। ੭।।

ਪਦ ਅਰਥ—ਪਾਇਨ ਕੋ ਖਰਕੋ ਨ ਜਤਾਯੋ=ਪੈਰਾਂ ਦਾ ਖੜਕਾ ਨਾ ਕੀਤਾ। ਨਿਹਾਰਜੋ=ਦੇਖਿਆ।

ਅਰਥ—ਇਕ ਦਿਨ ਰਾਜਾ ਆਪ ਚਲਕੇ ਉਥੇ ਆਇਆ, ਉਹਨੇ ਪੈਰਾਂ ਦਾ ਬਿਲਕੁਲ ਖੜਾਕ ਨਾ ਕੀਤਾ। ਉਹਨੇ ਸੇਜ ਉਤੇ ਜੋਗੀ ਨੂੰ ਸੁਤਿਆਂ ਵੇਖਿਆ ਤੇ ਕ੍ਰਿਪਾਨ ਕੱਢਕੇ ਉਹਨੂੰ ਮਾਰ ਦਿੱਤਾ।। ੭।।

ਚੌਪਈ।। ਗੁਟਕਾ ਹੁਤੋ ਹਾਥ ਮਹਿ ਲਯੋ।। ਜੁਗਿਯਹਿ ਡਾਰਿ ਕੁਠਰਿਯਹਿ ਦਯੋ।।
ਸ੍ਰੋਨ ਪੋਛ ਬਸਤ੍ਰਨ ਸੋ ਡਾਰਯੋ।। ਸੋਵਤ ਰਾਨੀ ਕਛੂ ਨ ਬਿਚਾਰਯੋ।। ੮।।

ਅਰਥ—ਉਥੇ ਜੋ ਗੁਟਕਾ ਸੀ, ਉਹਨੂੰ ਹੱਥ ਵਿਚ ਲਿਆ ਤੇ ਜੋਗੀ ਨੂੰ ਕੋਠੀ ਵਿਚ ਪਾ ਦਿੱਤਾ। ਲਹੂ ਨੂੰ ਕੱਪੜਿਆਂ ਨਾਲ ਪੂੰਝ ਦਿੱਤਾ, ਸੁਤੀ ਹੋਈ ਰਾਣੀ ਨੂੰ ਕੋਈ ਪਤਾ ਨਾ ਲਗਾ।। ੮।।

ਦੋਹਰਾ।। ਜੁਗਿਯਾਹੂ ਕੇ ਬਕਤ੍ਰ ਤੇ ਪਤਿਯਾ ਲਿਖੀ ਬਨਾਇ।।
ਰਾਨੀ ਮੈ ਬੇਖਰਚਿ ਹੌਂ ਕਛੁ ਮੁਹਿ ਦੇਹੁ ਪਠਾਇ।। ੯।।

**************************************************************

ਅਰਥ—ਫਿਰ ਰਾਜੇ ਨੇ ਜੋਗੀ ਵਲੋਂ ਰਾਣੀ ਨੂੰ ਇਕ ਚਿੱਠੀ ਲਿਖੀ ਕਿ ਮੇਰੇ ਕੋਲ ਖਰਚ ਲਈ ਧਨ ਨਹੀਂ ਹੈ, ਮੈਨੂੰ ਕੁਝ ਪੈਸੇ ਭੇਜ ਦਿਓ।। ੯।।

**ਚੌਪਈ।। ਇਸੀ ਭਾਂਤਿ ਲਿਖਿ ਨਿੱਤਿ ਪਠਾਵੈ।। ਸਭ ਰਾਨੀ ਕੋ ਦਰਬ ਚੁਰਾਵੈ।।**
**ਧਨੀ ਹੁਤੀ ਨਿਰਧਨ ਹ੍ਵੈ ਗਈ।। ਨ੍ਰਿਪਹੂੰ ਡਾਰਿ ਚੱਤਿ ਤੇ ਦਈ।। ੧੦।।**

ਅਰਥ—ਇਸ ਤਰ੍ਹਾਂ ਰੋਜ਼ ਪੱਤਰ ਲਿਖਕੇ ਰਾਣੀ ਦੇ ਸਾਰੇ ਧਨ ਨੂੰ ਚੁਰਾ ਲਿਆ, ਉਹ ਅਮੀਰ ਤੋਂ ਗਰੀਬ ਹੋ ਗਈ, ਰਾਜੇ ਨੇ ਉਹਨੂੰ ਮਨ ਤੋਂ ਭੁਲਾ ਦਿਤਾ।। ੧੦।।

**ਜੋ ਨ੍ਰਿਪ ਧਨੁ ਇਸਤ੍ਰੀ ਤੇ ਪਾਵੈ।। ਟਕਾ ਟਕਾ ਕਰਿ ਦਿਜਨ ਲੁਟਾਵੇ।।**
**ਤਿਹ ਸੌਤਿਨ ਸੌ ਕੇਲ ਕਮਾਵੈ।। ਤਾਕੇ ਨਿਕਟ ਨ ਕਬਹੂੰ ਆਵੈ।। ੧੧।।**

ਪਦ ਅਰਥ—ਦਿਜਨ=ਬ੍ਰਾਹਮਣਾਂ ਨੂੰ। ਸੌਤਿਨ=ਸੌਂਕਣਾਂ।

ਅਰਥ—ਰਾਜਾ ਜੋ ਧਨ ਇਸਤ੍ਰੀ ਤੋਂ ਪ੍ਰਾਪਤ ਕਰਦਾ ਸੀ, ਥੋੜਾ ਥੋਹਤਾ ਕਰਕੇ ਬ੍ਰਾਹਮਣਾਂ ਨੂੰ ਵੰਡ ਦੇਂਦਾ ਸੀ। ਰਾਣੀ ਦੀਆਂ ਸੌਂਕਣਾਂ ਨਾਲ ਭੋਗ ਕਰਦਾ ਸੀ, ਉਹਦੇ ਕੋਲ ਕਦੀ ਨਹੀਂ ਜਾਂਦਾ ਸੀ।। ੧੧।।

**ਸਭ ਤਾਕੋ ਧਨੁ ਲਯੋ ਚੁਰਾਈ।। ਸੌਤਿਨ ਕੇ ਗ੍ਰਿਹਿ ਭੀਖ ਮੰਗਾਈ।।**
**ਲਏ ਠੀਕਰੌ ਹਾਥ ਬਿਹਾਰੈ।। ਭੀਖ ਸੋਤਿ ਤਾਕੋ ਨਹਿ ਡਾਰੈ।। ੧੨।।**

ਅਰਥ—ਉਹਨੇ ਰਾਣੀ ਦਾ ਸਾਰਾ ਧਨ ਲੁਟ ਲਿਆ, ਉਹਨੂੰ ਸੌਂਕਣਾਂ ਦੇ ਬੂਹੇ ਤੇ ਭਿਖਿਆ ਮੰਗਣ ਲਈ ਮਜਬੂਰ ਕਰ ਦਿੱਤਾ। ਉਹ ਹੱਥ ਵਿਚ ਟੁੱਟਾ ਭਾਂਡਾ ਲੈ ਕੇ ਫਿਰਦੀ ਸੀ, ਸੌਂਕਣਾਂ ਉਹਨੂੰ ਭਿਖਿਆ ਭੀ ਨਹੀਂ ਪਾਉਂਦੀਆਂ ਸਨ।। ੧੨।।

**ਦ੍ਵਾਰ ਦ੍ਵਾਰ ਤੇ ਭੀਖ ਮੰਗਾਈ।। ਦਰਬੁ ਹੁਤੌ ਸੋ ਰਹਜੋ ਨ ਕਾਈ।।**
**ਭੂਖਨ ਮਰਤ ਦੁਖਿਤ ਅਤਿ ਭਈ।। ਟੂਕਨ ਹੀ ਮਾਂਗਤ ਮਰਿ ਗਈ।। ੧੩।। ੧।।**

ਅਰਥ—ਉਸ ਤੋਂ ਘਰ ਘਰ ਭਿਖਿਆ ਮੰਗਵਾਈ ਗਈ, ਉਹਦੇ ਕੋਲ ਹੁਣ ਕੋਈ ਧਨ ਨਹੀਂ ਸੀ ਰਹਿ ਗਿਆ। ਭੁਖ ਨਾਲ ਉਹ ਬਹੁਤ ਦੁਖੀ ਹੋ ਕੇ ਰੋਟੀ ਮੰਗਦਿਆਂ ਮੰਗਦਿਆਂ ਹੀ ਮਰ ਗਈ।। ੧੩।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਸ਼ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੮੫।। ੧੫੨੧।। ਅਫਜੂੰ।।

ਚਲਿੱਤਰ ਪ੍ਰਸੰਗ ਪੁਰਖ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਪਚਾਸੀਂਵੀਂ ਕਥਾ ਸਮਾਪਤ।। ੮੫।। ੧੫੨੧।। ਚਲਦਾ।।

## ਚਲਿੱਤਰ ਛਿਆਸੀਵਾਂ

## ਕਥਾ ਇੰਦਰ ਸਿੰਘ

ਦੋਹਰਾ।। ਚਾਮਰੰਗ ਕੇ ਦੇਸ ਮੈ ਇੰਦ੍ਰ ਸਿੰਘ ਥੋ ਨਾਥ।।
ਸਕਲ ਸੈਨ ਚਤੁਰੰਗਨੀ ਅਮਿਤ ਚੜ੍ਹਤ ਤਿਹ ਸਾਥ।। ੧।।

ਅਰਥ — ਚਾਮਰੰਗ ਦੇਸ ਵਿਚ ਇੰਦਰ ਸਿੰਘ ਨਾਂ ਦਾ ਰਾਜਾ ਬੜੀ ਤਾਕਤਵਾਰ ਸੈਨਾ ਦਾ ਮਾਲਕ ਸੀ।। ੧।।

ਚੰਦ੍ਰਕਲਾ ਤਾਕੀ ਤ੍ਰਿਯਾ ਜਾ ਸਮ ਤ੍ਰਿਯਾ ਨਾ ਕੋਇ।।
ਜੋ ਵਹੁ ਚਾਹੈ ਸੋ ਕਰੈ ਜੋ ਭਾਖੈ ਸੋ ਹੋਇ।। ੨।।

ਚੰਦ੍ਰਕਲਾ ਉਹਦੀ ਇਸਤ੍ਰੀ ਸੀ, ਜਿਸ ਵਰਗਾ ਹੋਰ ਕੋਈ ਨਹੀਂ ਸੀ, ਉਹ ਜੋ ਚਾਹੁੰਦੀ ਅਤੇ ਕਹਿੰਦੀ ਸੀ, ਉਹੀ ਹੁੰਦਾ ਸੀ।। ੨।।

ਚੌਪਈ।। ਸੁੰਦਰਿ ਏਕ ਸਖੀ ਤਹ ਰਹੈ।। ਤਾਸੋਂ ਨੇਹ ਰਾਵ ਨਿਰਬਹੈ।।
ਰਾਨੀ ਅਧਿਕ ਹ੍ਰਿਦੈ ਮੈ ਜਰਈ।। ਯਾਸੋਂ ਪ੍ਰੀਤ ਅਧਿਕ ਨ੍ਰਿਪ ਕਰਈ।। ੩।।

ਅਰਥ—ਉਹਦੀ ਇਕ ਸੁੰਦਰ ਦਾਸੀ ਸੀ, ਜਿਸ ਨਾਲ ਰਾਜਾ ਪ੍ਰੇਮ ਰਖਦਾ ਸੀ, ਇਹ ਵੇਖਕੇ ਰਾਣੀ ਮਨ ਵਿਚ ਸੜ ਗਈ, ਕਿ ਰਾਜਾ ਇਹਦੇ ਨਾਲ ਬਹੁਤ ਪ੍ਰੇਮ ਕਿਉਂ ਕਰਦਾ ਹੈ।। ੩।।

ਗਾਂਧੀ ਇਕ ਖੱਤ੍ਰੀ ਤਹ ਭਾਰੋ।। ਫਤਹ ਚੰਦ ਨਾਮਾ ਉਜਿਯਾਰੋ।।
ਸੋ ਤਿਨ ਚੇਰੀ ਬੋਲਿ ਪਠਾਯੋ।। ਕਾਮਕੇਲ ਤਿਹ ਸਾਥ ਕਮਾਯੋ।। ੪।।

ਅਰਥ—ਉਥੇ ਇਕ ਸੁਗੰਧੀ ਵੇਚਣ ਵਾਲਾ ਖੱਤਰੀ ਫਤਹ ਚੰਦ ਨਾਂ ਦਾ ਉੱਘਾ ਵਪਾਰੀ ਰਹਿੰਦਾ ਸੀ। ਉਸ ਦਾਸੀ ਨੇ ਉਹਨੂੰ ਬੁਲਾਇਆ ਤੇ ਉਹਦੇ ਨਾਲ ਭੋਗ ਕੀਤਾ।। ੪।।

ਭੋਗ ਕਮਾਤ ਗਰਭ ਰਹਿ ਗਯੋ।। ਚੇਰੀ ਦੋਸੁ ਰਾਵ ਸਿਰ ਦਯੋ।।
ਰਾਜਾ ਮੋਸੌਂ ਭੋਗ ਕਮਾਯੋ।। ਤਾਤੇ ਪੂਤ ਸਪੂਤੁ ਉਪਜਾਯੋ।। ੫।।

ਪਦ ਅਰਥ—ਉਹਦੇ ਨਾਲ ਭੋਗ ਕਰਨ ਤੇ ਦਾਸੀ ਨੂੰ ਗਰਭ ਠਹਿਰ ਗਿਆ, ਜਿਸਦਾ ਦੋਸ਼ ਉਹਨੇ ਰਾਜੇ ਸਿਰ ਮੜ੍ਹ ਦਿੱਤਾ। ਉਹ ਆਖਣ ਲਗੀ ਕਿ ਰਾਜੇ ਦੇ ਭੋਗ ਨਾਲ ਹੀ ਮੈਨੂੰ ਪੁੱਤਰ ਪੈਦਾ ਹੋਇਆ ਹੈ।। ੫।।

ਨ੍ਰਿਪ ਇਹ ਭੇਦ ਲਹਜੋ ਚੁਪਿ ਰਹਯੋ।। ਤਾਸੌਂ ਪ੍ਰਗਟ ਨ ਮੁਖ ਤੇ ਕਹਯੋ।।

**************************************************************

**ਮੈ ਯਾਸੋ ਨਹਿ ਭੋਗੁ ਕਮਾਯੋ।। ਚੇਰੀ ਪੁਤ੍ਰ ਕਹਾ ਤੇ ਪਾਯੋ।। ੬।।**

ਅਰਥ—ਰਾਜਾ ਇਸ ਭੇਦ ਨੂੰ ਜਾਣ ਗਿਆ, ਪਰ ਮੂੰਹੋਂ ਕੁਝ ਨਾ ਬੋਲਿਆ। ਉਹ ਸੋਚਣ ਲਗਾ ਕਿ ਮੈਂ ਦਾਸੀ ਨਾਲ ਭੋਗ ਕੀਤਾ ਹੀ ਨਹੀਂ, ਫਿਰ ਇਹਨੂੰ ਪੁੱਤਰ ਕਿਥੋਂ ਪੈਦਾ ਹੋ ਗਿਆ।। ੬।।

**ਦੋਹਰਾ।। ਫਤਹ ਚੰਦ ਕੋ ਨਾਮੁ ਲੈ ਚੇਰੀ ਲਈ ਬੁਲਾਇ।।**
**ਮਾਰਿ ਆਪਨੇ ਹਾਥ ਹੀ ਗੜਹੇ ਦਈ ਗੜਾਇ।। ੭।। ੧।।**

ਪਦ ਅਰਥ—ਗੜਹੇ ਦਈ ਗੜਾਇ=ਟੋਏ ਵਿਚ ਦਬ ਦਿੱਤੀ।

ਅਰਥ—ਉਹਨੇ ਫਤਹ ਚੰਦ ਦਾ ਨਾਂ ਵਰਤ ਕੇ ਦਾਸੀ ਨੂੰ ਬੁਲਾਇਆ ਤੇ ਮਾਰ ਕੇ ਆਪਣੇ ਹੱਥਾਂ ਨਾਲ ਟੋਏ ਵਿਚ ਦੱਬ ਦਿੱਤੀ।। ੭।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਿਆਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੮੬।। ੧੫੨੮।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ।। ੮੬।। ੧੫੨੮।। ਚਲਦਾ।।

## ਚਲਿੱਤਰ ਸਤਾਸੀਵਾਂ

## ਕਥਾ ਚੰਦਰ ਪ੍ਰਭਾ

**ਦੋਹਰਾ।। ਰਾਜਾ ਏਕ ਭੁਟੰਤ ਕੋ ਚੰਦ੍ਰ ਸਿੰਘ ਤਿਹ ਨਾਮ।।**
**ਪੂਜਾ ਸ੍ਰੀ ਜਦੁਨਾਥ ਕੀ ਕਰਤ ਆਠਹੂੰ ਜਾਮ।। ੧।।**

ਪਦ ਅਰਥ—ਭੁਟੰਤ=ਭੁਟਾਨ ਦੇਸ ਦਾ।

ਅਰਥ—ਭੁਟਾਨ ਦੇਸ ਦਾ ਚੰਦਰ ਸਿੰਘ ਨਾਂ ਦਾ ਇਕ ਰਾਜਾ ਸੀ, ਜੋ ਸ੍ਰੀ ਜਦੁਨਾਥ ਦੀ ਪੂਜਾ ਅਠੋਂ ਪਹਿਰ ਕੀਤਾ ਕਰਦਾ ਸੀ।। ੧।।

**ਚੌਪਈ।। ਚੰਦ੍ਰ ਪ੍ਰਭਾ ਤਾਕੇ ਤ੍ਰਿਯ ਘਰ ਮੈ।। ਕੋਬਿਦ ਸਭ ਹੀ ਰਹਤ ਹੁਨਰ ਮੈ।।**
**ਤਾਕੋ ਹੇਰਿ ਨਿਤਜ ਨ੍ਰਿਪ ਜੀਵੈ।। ਤਿਹ ਹੇਰੇ ਬਿਨੁ ਪਾਨਿ ਨ ਪੀਵੈ।। ੨।।**

ਅਰਥ — ਉਹਦੇ ਘਰ ਵਿਚ ਚੰਦਰ ਪ੍ਰਭਾ ਨਾਂ ਦੀ ਇਸਤ੍ਰੀ ਸੀ, ਜਿਸਦੀ ਕਵੀ ਵੀ ਉਸਤੱਤੀ ਕਰਦੇ ਸਨ, ਰਾਜਾ ਉਹਨੂੰ ਵੇਖਕੇ ਜੀਉਂਦਾ ਸੀ, ਉਹਨੂੰ ਵੇਖੇ ਬਿਨਾਂ ਪਾਣੀ ਵੀ ਨਹੀਂ ਪੀਂਦਾ ਸੀ।। ੨।।

**ਏਕ ਭੁਟੰਤੀ ਸੌ ਵਹੁ ਅਟਕੀ।। ਭੂਲਿ ਗਈ ਸਭ ਹੀ ਸੁਧਿ ਘਟ ਕੀ।।**

ਰਾਤਿ ਦਿਵਸ ਤਿਹ ਬੋਲਿ ਪਠਾਵੈ॥ ਕਾਮ ਕਲਾ ਤਿਹ ਸੰਗ ਕਮਾਵੈ॥ ੩॥

ਪਦ ਅਰਥ—ਘਟ ਕੀ=ਦਿਲ ਕੀ। ਅਟਕੀ=ਇਸ਼ਕ ਕਰ ਬੈਠੀ।

ਅਰਥ—ਉਹ ਇਕ ਭੁਟਾਨੀ ਨਾਲ ਇਸ਼ਕ ਕਰ ਬੈਠੀ ਤੇ ਆਪਣੀ ਹੋਸ਼ ਭੁਲ ਗਈ। ਉਹ ਉਹਨੂੰ ਰਾਤ ਦਿਨ ਬੁਲਾਉਂਦੀ ਸੀ ਤੇ ਉਹਦੇ ਨਾਲ ਭੋਗ ਕਰਦੀ ਸੀ॥ ੩॥

ਭੋਗ ਕਮਾਤ ਰਾਵ ਗ੍ਰਿਹਿ ਆਯੋ॥ ਤਾਕੋ ਰਾਨੀ ਤੁਰਤੁ ਛਪਾਯੋ॥
ਨ੍ਰਿਪਹਿ ਅਧਿਕ ਮਦ ਆਨਿ ਪਿਯਾਰਯੋ॥ ਕਰਿ ਕੈ ਮੱਤ ਖਾਟ ਪਰ ਡਾਰਯੋ॥ ੪॥

ਅਰਥ—ਉਹਨਾਂ ਦੇ ਭੋਗ ਕਰਦਿਆਂ ਰਾਜਾ ਘਰ ਵਿਚ ਆ ਗਿਆ, ਰਾਣੀ ਨੇ ਛੇਤੀ ਨਾਲ ਉਹਨੂੰ ਲੁਕਾ ਦਿੱਤਾ। ਰਾਜੇ ਨੂੰ ਉਸਨੇ ਬਹੁਤ ਸ਼ਰਾਬ ਪਿਆ ਦਿੱਤੀ ਤੇ ਬੇ-ਹੋਸ਼ ਕਰਕੇ ਮੰਜੇ ਉਤੇ ਲਿਟਾ ਦਿੱਤਾ॥ ੪॥

ਦੋਹਰਾ॥ ਤਾਕੋ ਖਲਰੀ ਸ੍ਵਾਨ ਕੀ ਲਈ ਤੁਰਤੁ ਪਹਿਰਾਇ॥
ਰਾਜਾ ਜੂ ਕੇ ਦੇਖਤੇ ਗ੍ਰਿਹਿ ਕੌ ਦਯੋ ਪਠਾਇ॥ ੫॥

ਅਰਥ—ਫਿਰ ਆਪਣੇ ਯਾਰ ਨੂੰ ਕੁੱਤੇ ਦੀ ਖੱਲ ਪੁਆ ਦਿੱਤੀ ਅਤੇ ਰਾਜੇ ਦੇ ਵੇਖਦਿਆਂ ਹੀ ਉਸਦੇ ਘਰ ਨੂੰ ਭੇਜ ਦਿੱਤਾ॥ ੫॥

ਚੌਪਈ॥ ਆਪ ਨ੍ਰਿਪਤਿ ਸੋ ਬਚਨ ਉਚਾਰੇ॥ ਸੁਨ ਨਾਥ ਇਹ ਸ੍ਵਾਨ ਤਿਹਾਰੇ॥
ਮੋਕੌ ਅਧਿਕ ਪ੍ਰਾਨ ਤੇ ਪਜਾਰੇ॥ ਯਾਕੌ ਜਿਨਿ ਪਾਹਨ ਤੁਮ ਮਾਰੋ॥ ੬॥

ਅਰਥ—ਆਪ ਰਾਜੇ ਨੂੰ ਆਖਣ ਲਗੀ ਕਿ ਹੇ ਰਾਜਨ! ਸੁਣੋ, ਇਹ ਤੁਹਾਡਾ ਕੁੱਤਾ ਮੈਨੂੰ ਪ੍ਰਾਣਾਂ ਤੋਂ ਵੀ ਬਹੁਤ ਪਿਆਰਾ ਹੈ, ਇਹਨੂੰ ਤੁਸੀਂ ਪੱਥਰ ਨਾ ਮਾਰਿਆ ਕਰੋ॥ ੬॥

ਦੋਹਰਾ॥ ਸਤਿ ਸਤਿ ਤਬ ਨ੍ਰਿਪ ਕਹਯੋ ਤਾਹਿ ਟੂਕਰੋ ਡਾਰਿ॥
ਆਗੇ ਹ੍ਵੈ ਕੈ ਨਿਕਸਿਯੋ ਸਕਯੋ ਨ ਮੂੜ ਬਿਚਾਰਿ॥ ੭॥ ੧॥

ਅਰਥ—ਰਾਜੇ ਨੇ ਆਖਿਆ ਠੀਕ ਹੈ ਅਤੇ ਉਹਨੂੰ ਰੋਟੀ ਦਾ ਟੁਕੜਾ ਪਾ ਦਿੱਤਾ, ਉਹ ਝਟ ਉਹਦੇ ਸਾਮ੍ਹਣੇ ਤੋਂ ਨਿਕਲ ਗਿਆ, ਮੂਰਖ ਰਾਜਾ ਕੁਝ ਵੀ ਜਾਣ ਨ ਸਕਿਆ॥ ੭॥ ੧॥ (ਦ: ਗ੍ਰੰ: ਪੰਨਾ ੯੨੩)

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਸੀਵੋਂ ਚਰਿਤ੍ਰਸਮਾਪਤਮ ਸਤੁ ਸੁਭਮ ਸਤੁ॥ ੮੭॥ ੧੫੩੫॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਸਤਾਸੀਵੀਂ ਕਥਾ ਸਮਾਪਤ॥ ੮੭॥ ੧੫੩੫॥ ਚਲਦਾ॥

# ਚਲਿੱਤਰ ਅਠਾਸੀਵਾਂ

## ਕਥਾ ਕੰਜ ਪ੍ਰਭਾ

**ਦੋਹਰਾ।। ਇੰਦ੍ਰ ਦੱਤ ਰਾਜਾ ਹੁਤੋ ਗੋਖਾ ਨਗਰ ਮਝਾਰ।।**
**ਕੰਜ ਪ੍ਰਭਾ ਰਾਨੀ ਰਹੈ ਜਾਕੋ ਰੂਪ ਅਪਾਰ।। ੧।।**

ਅਰਥ—ਗੋਖਾ ਨਗਰ ਵਿਚ ਇੰਦਰ ਦੱਤ ਨਾਂ ਦਾ ਰਾਜਾ ਹੁੰਦਾ ਸੀ, ਜਿਸਦੀ ਕੰਜ ਪ੍ਰਭਾ ਨਾਂ ਦੀ ਬੇਅੰਤ ਸੁੰਦਰ ਰਾਣੀ ਸੀ।। ੧।।

**ਸਰਬ ਮੰਗਲਾ ਕੌ ਭਵਨ ਗੋਖਾ ਸ਼ਹਿਰ ਮੰਝਾਰ।।**
**ਊਚ ਨੀਚ ਰਾਜਾ ਪ੍ਰਜਾ ਸਭ ਤਿਹ ਕਰਤ ਜੁਹਾਰ।। ੨।।**

ਪਦ ਅਰਥ—ਮੰਗਲਾ=ਦੇਵੀ ਦਾ ਮੰਦਰ। ਜੁਹਾਰ=ਨਮਸਕਾਰ।

ਅਰਥ—ਸਰਬ ਕਲਿਆਣ ਕਾਰੀ ਦੇਵੀ ਦਾ ਮੰਦਰ ਗੋਖਾ ਨਗਰ ਵਿਚ ਸੀ, ਜਿਥੇ ਰਾਜਾ ਪਰਜਾ, ਉਚੇ ਨੀਵੇਂ ਸਾਰੇ ਮਥਾ ਟੇਕਣ ਜਾਂਦੇ ਸਨ।। ੨।।

**ਚੌਪਈ।। ਤਾਕੇ ਭਵਨ ਸਕਲ ਚਲਿ ਆਵਹਿ।। ਆਨਿ ਗੌਰ ਕੌ ਸੀਸ ਝੁਕਾਵਹਿ।।**
**ਕੁੰਕ੍ਮ ਔਰ ਅੱਛਤਨ ਲਾਵਹਿ।। ਭਾਂਤਿ ਭਾਂਤਿ ਕੌ ਧੂਪ ਜਗਾਵਹਿ।। ੩।।**

ਪਦ ਅਰਥ—ਕੁੰਕਮ=ਕੇਸਰ। ਅੱਛਤਨ=ਚੌਲ।।

ਅਰਥ—ਉਥੇ ਸਾਰੇ ਚਲਕੇ ਆਉਂਦੇ ਸਨ ਤੇ ਆ ਕੇ ਸਿਰ ਨਿਵਾਉਂਦੇ ਸਨ, ਕੇਸਰ ਅਤੇ ਚੌਲਾਂ ਦਾ ਤਿਲਕ ਲਾਉਂਦੇ ਸਨ ਤੇ ਕਈ ਤਰ੍ਹਾਂ ਦਾ ਧੂਪ ਜਗਾਉਂਦੇ ਸਨ।। ੩।।

**ਦੋਹਰਾ।। ਭਾਂਤਿ ਭਾਂਤਿ ਦੈ ਪ੍ਰਕ੍ਰਮਾ ਭਾਂਤਿ ਭਾਂਤਿ ਸਿਰ ਨਜਾਇ।।**
**ਪੂਜ ਭਵਾਨੀ ਕੌ ਭਵਨ ਬਹੁਰਿ ਬਸੈ ਗ੍ਰਿਹਿ ਆਇ।। ੪।।**

ਅਰਥ—ਕਈ ਤਰ੍ਹਾਂ ਨਾਲ ਪ੍ਰਕਰਮਾ ਕਰਕੇ ਸਿਰ ਨਿਵਾਉਂਦੇ ਸਨ, ਭਿਵਾਨੀ ਦੀ ਪੂਜਾ ਕਰਕੇ ਫਿਰ ਆਪਣੇ ਘਰਾਂ ਨੂੰ ਪਰਤ ਜਾਂਦੇ ਸਨ।। ੪।।

**ਚੌਪਈ।। ਨਰ ਨਾਰੀ ਸਭ ਤਹ ਚਲਿ ਜਾਹੀ।। ਅੱਛਤ ਧੂਪ ਕੁੰਕਮਹਿ ਲਾਹੀ।।**
**ਭਾਂਤਿ ਭਾਂਤਿ ਕੇ ਗੀਤਨ ਗਾਵੈ।। ਸਰਬ ਮੰਗਲਾ ਕੋ ਸਿਰ ਨਜਾਵੈ।। ੫।।**

ਅਰਥ—ਸਾਰੇ ਨਰ ਨਾਰੀ ਉਥੇ ਚਲਕੇ ਜਾਂਦੇ ਸਨ, ਚੌਲ, ਧੂਪ ਤੇ ਕੇਸਰ ਆਦਿ ਲਾ ਕੇ ਕਈ ਪ੍ਰਕਾਰ ਦੇ ਗੀਤ ਗਾ ਕੇ ਉਸ ਸਰਬ ਮੰਗਲਕਾਰੀ ਮਾਤਾ ਨੂੰ ਸਿਰ ਝੁਕਾਉਂਦੇ ਸਨ।। ੫।।

**********************************************************************

**ਜੋ ਇੱਛਾ ਕੋਊ ਮਨ ਮੈ ਧਰੈ।। ਜਾਇ ਭਵਾਨੀ ਭਵਨ ਉਚਰੈ।।**
**ਪੂਰਨ ਭਾਵਨਾ ਤਿਨਕੀ ਹੋਈ।। ਬਾਲ ਬ੍ਰਿਧ ਜਾਨਤ ਸਭ ਕੋਈ।। ੬।।**

ਅਰਥ—ਜੋ ਵੀ ਕੋਈ ਇੱਛਾ ਮਨ ਵਿਚ ਧਾਰਦਾ ਸੀ ਅਤੇ ਭਵਾਨੀ ਅਗੇ ਬੇਨਤੀ ਕਰਦਾ ਸੀ, ਬਾਲ, ਬੁੱਢਾ ਹਰ ਕੋਈ ਜਾਣਦਾ ਸੀ ਕਿ ਉਹਨਾਂ ਦੀ ਭਾਵਨਾ ਪੂਰੀ ਹੋ ਜਾਂਦੀ ਸੀ।। ੬।।

**ਦੋਹਰਾ।। ਫਲਤ ਆਪਨੀ ਭਾਵਨਾ ਯਾਂ ਮੈ ਭੇਦ ਨ ਕੋਇ।।**
**ਭਲੋ ਭਲੇ ਕੋ ਹੋਤ ਹੈ ਬੁਰੋ ਬੁਰੇ ਕੋ ਹੋਇ।। ੭।।**

ਅਰਥ—ਇਹ ਗਲ ਮੰਨੋ ਕਿ ਸਭ ਥਾਵਾਂ ਤੇ ਆਪਣੀ ਹੀ ਭਾਵਣਾ ਫਲਦੀ ਹੈ, ਇਸ ਵਿਚ ਕੋਈ ਸ਼ੱਕ ਨਹੀਂ ਭਲੇ ਦਾ ਭਲਾ ਤੇ ਬੁਰੇ ਦਾ ਬੁਰਾ ਹੁੰਦਾ ਹੈ।। ੭।।

**ਚੇਤ੍ਰ ਅਸ਼ਟਮੀ ਕੇ ਦਿਵਸ ਉਤਸਵ ਤਿਹ ਠਾਂ ਹੋਇ।।**
**ਊਚ ਨੀਚ ਰਾਜਾ ਪ੍ਰਜਾ ਰਹੈ ਨ ਘਰ ਮੈ ਕੋਇ।। ੮।।**

ਪਦ ਅਰਥ—ਉਤਸਵ=ਮੇਲਾ। ਊਚ ਨੀਚ=ਅਮੀਰ ਗਰੀਬ।

ਅਰਥ—ਚੇਤਰ ਅਸ਼ਟਮੀ ਦੇ ਦਿਨ ਉਥੇ ਮੇਲਾ ਲਗਦਾ ਸੀ, ਉਸ ਦਿਨ ਅਮੀਰ ਗਰੀਬ ਰਾਜਾ ਪਰਜਾ ਕੋਈ ਵੀ ਘਰ ਵਿਚ ਨਹੀਂ ਰਹਿੰਦਾ ਸੀ।। ੮।।

**ਚੌਪਈ।। ਦਿਵਸ ਅਸ਼ਟਮੀ ਕੋ ਜਬ ਆਯੋ।। ਜਾਤ੍ਰੀ ਏਕ ਰਾਨਿਯਹਿ ਭਾਯੋ।।**
**ਤਾਸੌਂ ਭੋਗ ਕਰਤ ਮਨ ਭਾਵੈ।। ਘਾਤ ਏ ਕਹੂੰ ਹਾਥ ਨ ਆਵੈ।। ੯।।**

ਅਰਥ—ਜਦੋਂ ਅਸਟਮੀ ਦਾ ਦਿਨ ਆਇਆ ਤਾਂ ਰਾਣੀ ਨੂੰ ਇਕ ਯਾਤਰੀ ਚੰਗਾ ਲਗਾ। ਉਹਦਾ ਮਨ ਉਹਦੇ ਨਾਲ ਪਿਆਰ ਕਰਨ ਨੂੰ ਕੀਤਾ, ਪਰ ਉਹਦਾ ਦਾਅ ਨਹੀਂ ਲਗ ਰਿਹਾ ਸੀ।। ੯।।

**ਯਹੈ ਬਿਚਾਰ ਚਿੱਤ ਮਹਿ ਆਯੋ।। ਜਾਤ੍ਰੀ ਕਸ ਪਿਛਵਾਰ ਸਦਾਯੋ।।**
**ਤਾਯੋ ਘਾਤ ਯਹੈ ਬਦਿ ਰਾਖੀ।। ਪ੍ਰਗਟ ਰਾਵਜੂ ਤਨ ਯੋ ਭਾਖੀ।।੧੦।।**

ਅਰਥ—ਇਹ ਵਿਚਾਰ ਮਨ ਵਿਚ ਬਣਾ ਕੇ ਉਹਨੇ ਯਾਤਰੀ ਨੂੰ ਪਿਛਵਾੜੇ ਵਲ ਬੁਲਾਇਆ। ਉਹਦੇ ਨਾਲ ਗੱਲ ਬਾਤ ਮਿੱਥ ਕੇ ਜ਼ਾਹਰਾ ਰੂਪ ਵਿਚ ਰਾਜੇ ਨੂੰ ਬੋਲੀ।। ੧੦।।

**ਜਾਨਸਿ ਮਿਤਿ ਪਿਛਵਾਰੇ ਆਵਾ।। ਬਦਿ ਸੰਕੇਤਿ ਯੌ ਬਚਨ ਸੁਨਾਵਾ।।**
**ਸਖਿਯਹਿ ਸਹਿਤ ਕਾਲਿ ਮੈ ਜੈਹੋ।। ਪੂਜ ਗੌਰਜਾ ਕੌ ਗ੍ਰਿਹ ਐਹੌਂ।। ੧੧।।**

ਅਰਥ—ਜਦੋਂ ਉਹਨੇ ਵੇਖ ਲਿਆ ਕਿ ਯਾਰ ਪਿਛਵਾੜੇ ਪਹੁੰਚ ਗਿਆ ਹੈ, ਤਾਂ ਉਹਨੇ ਯਾਰ ਨੂੰ ਸਣਾਉਣ

**************************************************************
ਲਈ ਆਖਿਆ ਕਿ ਕਲ੍ਹ ਮੈਂ ਸਖੀਆਂ ਸਮੇਤ ਗੌਰੀ ਪੂਜਾ ਕਰਕੇ ਘਰ ਆਵਾਂਗੀ॥ ੧੧॥

**ਦੋਹਰਾ॥ ਜੋ ਕੋਊ ਹਮਰੌ ਹਿਤੂ ਤਹ ਮਿਲਿਯੋ ਮੁਹਿ ਆਇ॥**
**ਭੇਦ ਰਾਵ ਕਛੁ ਨ ਲਹਯੋ ਮੀਤਹਿ ਗਈ ਜਤਾਇ॥ ੧੨॥**

ਪਦ ਅਰਥ—ਰਾਵ=ਰਾਜਾ। ਜਤਾਇ=ਸਮਝਾ ਗਈ।

ਅਰਥ—ਜਿਹੜਾ ਕੋਈ ਮੇਰਾ ਪਿਆਰਾ ਮੈਨੂੰ ਮਿਲਣਾ ਚਾਹੇ ਤਾਂ ਉਹ ਕਲ੍ਹ ਮੈਨੂੰ ਉਥੇ ਮਿਲੇ। ਰਾਜਾ ਇਸ ਭੇਦ ਨੂੰ ਨਾ ਸਮਝ ਸਕਿਆ, ਪਰ ਮਿੱਤ੍ਰ ਨੂੰ ਉਹ ਭੇਦ ਸਮਝਾ ਗਈ॥ ੧੨॥

**ਸ੍ਵੈਯਾ॥ ਰਾਨੀ ਪਛਾਨੀ ਕਿ ਮੰਦਰ ਕੇ ਪਿਛਵਾਰੇ ਹੈ ਮੇਰੋ ਖਰੋ ਸੁਖਦਾਈ॥**
**ਚਾਹਤ ਬਾਤ ਕਹਜੋ ਸਕੁਚੈ ਤਬ ਕੀਨੀ ਹੈ ਬੈਨਨਿ ਮੈਂ ਚਤੁਰਾਈ॥**
**ਪੂਛਿ ਸਖੀ ਅਪਨੀ ਮਿਸਹੀਂ ਉਤ ਪਜਾਰੇ ਕੋ ਐਸੀ ਸਹੇਟ ਬਤਾਈ॥**
**ਸਾਥ ਚਲੌਂਗੀ ਹੌ ਕਾਲਿ ਚਲੌਂਗੀ ਮੈਂ ਦੇਬੀ ਕੌ ਦੇਹੁਰੇ ਪੂਜਨ ਮਾਈ॥ ੧੩॥**

ਪਦ ਅਰਥ—ਸਹੇਟ=ਖਲੋਨ ਦਾ ਥਾਂ। ਮਿਸ=ਬਹਾਨੇ।

ਅਰਥ—ਰਾਣੀ ਨੇ ਪਛਾਣ ਲਿਆ ਕਿ ਮੰਦਰ ਦੇ ਪਿਛੇ ਮੇਰਾ ਸੁਖਦਾਈ ਮਿੱਤਰ ਖਲੋਤਾ ਹੈ। ਉਹ ਗੱਲ ਕਰਨਾ ਚਾਹੁੰਦਾ ਹੈ, ਪਰ ਸੰਕੋਚ ਕਰ ਰਿਹਾ ਹੈ। ਇਸ ਲਈ ਉਹਨੇ ਸਿਆਣਪ ਨਾਲ ਆਪਣੀ ਦਾਸੀ ਨੂੰ ਮਿਲਣ ਦੀ ਥਾਂ ਵੀ ਦਸ ਦਿੱਤੀ ਕਿ ਕਲ੍ਹ ਉਹ ਇਥੇ ਦੇਵੀ ਪੂਜਾ ਕਰਨ ਲਈ ਜਾਵੇਗੀ॥ ੧੩॥ (ਦ: ਗ੍ਰੰ: , ਪੰਨਾ ੯੨੪)

**ਚੌਪਈ॥ ਯੌ ਨ੍ਰਿਪ ਸੋਂ ਕਹਿ ਪ੍ਰਗਟ ਸੁਨਾਈ॥ ਮੀਤਹਿ ਉਤੈ ਸਹੇਟ ਬਤਾਈ॥**
**ਭਵਨ ਭਵਾਨੀ ਕੇ ਮੈ ਜੈਹੋਂ॥ ਪੂਜਿ ਮੰਗਲਾ ਕੋ ਫਿਰਿ ਐਹੋਂ॥ ੧੪॥**

ਅਰਥ — ਇਸ ਤਰ੍ਹਾਂ ਪ੍ਰਗਟ ਰੂਪ ਵਿਚ ਰਾਜੇ ਨੂੰ ਕਹਿੰਦੀ ਹੋਈ ਉਸਨੇ ਮਿੱਤਰ ਨੂੰ ਉਹ ਥਾਂ ਵੀ ਦਸ ਦਿਤੀ ਕਿ ਮੈਂ ਉਥੇ ਭਵਾਨੀ ਪੂਜਾ ਨੂੰ ਜਾਵਾਂਗੀ ਅਤੇ ਪੂਜਾ ਪਿਛੋਂ ਫਿਰ ਘਰ ਆਵਾਂਗੀ॥ ੧੪॥

**ਦੋਹਰਾ॥ ਜੋ ਕੋਊ ਹਮਰੋ ਹਿਤੂ ਮਿਲਿਯੋ ਮੁਹਿ ਆਇ॥**
**ਭੇਦ ਕਛੂ ਨ੍ਰਿਪ ਨਾ ਲਖਜੋ ਮੀਤਹਿ ਗਈ ਜਤਾਇ॥ ੧੫॥**

ਅਰਥ—ਜਿਹੜਾ ਵੀ ਕੋਈ ਮੇਰਾ ਪਿਆਰਾ ਹੈ ਉਹ ਮੈਨੂੰ ਉਥੇ ਆਕੇ ਮਿਲ ਲਵੇ। ਇਸ ਤਰ੍ਹਾਂ ਮਿੱਤਰ ਨੂੰ ਉਹਨੇ ਸਭ ਕੁਝ ਦਸ ਦਿੱਤਾ ਤੇ ਰਾਜਾ ਕੁਝ ਵੀ ਨਾ ਸਮਝ ਸਕਿਆ॥ ੧੫॥

**************************************************************

**ਯੌ ਕਹਿਕੈ ਰਾਨੀ ਉਠੀ ਕਰਜੋ ਮੀਤ ਗ੍ਰਿਹ ਗੌਨ।।**
**ਨ੍ਰਿਪਤਿ ਪ੍ਰਫੁੱਲਿਤ ਚਿਤ ਭਯੋ ਗਈ ਸ਼ਿਵਾ ਕੇ ਭੌਨ।। ੧੯।। ੧।।**

ਪਦ ਅਰਥ—ਗੌਨ=ਚਲੀ ਗਈ। ਸ਼ਿਵਾ ਕੇ ਭੌਨ=ਦੇਵੀ ਦੇ ਮੰਦਰ।

ਅਰਥ—ਇਹ ਆਖ ਕੇ ਰਾਣੀ ਯਾਰ ਦੇ ਘਰ ਚਲੀ ਗਈ, ਰਾਜਾ ਮਨ ਵਿਚ ਖੁਸ਼ ਹੋਇਆ ਕਿ ਉਹ ਦੇਵੀ ਦੇ ਮੰਦਰ ਗਈ ਹੈ।। ੧੯।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਸੀਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੮੮।। ੧੫੫੧।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਅਠਾਸੀਵੀਂ ਕਥਾ ਸਮਾਪਤ।। ੮੮।। ੧੫੫੧।। ਚਲਦਾ।।

## ਚਲਿੱਤਰ ਉਣਾਨੇਵਾਂ

## ਕਥਾ ਰਾਮ ਸਿੰਘ ਜਾਟ

**ਚੌਪਈ।। ਮਾਂਝਾ ਦੇਸ ਜਾਟ ਇਕ ਰਹੈ।। ਕਾਜ ਕ੍ਰਿਸਾਨੀ ਕੋ ਨਿਰਬਹੈ।।**
**ਰੈਨਿ ਦਿਨਾ ਖੇਤਨ ਮੈਂ ਰਹਈ।। ਰਾਮ ਸੀਹ ਨਾਮਾ ਜਗ ਕਹਈ।। ੧।।**

ਪਦ ਅਰਥ—ਨਿਰਬਹੈ=ਕਰਦਾ ਸੀ।

ਅਰਥ — ਮਾਂਝੇ ਦੇਸ਼ ਵਿਚ ਇਕ ਜੱਟ ਰਹਿੰਦਾ ਸੀ, ਉਹ ਖੇਤੀ ਦਾ ਕੰਮ ਕਰਦਾ ਸੀ। ਉਹਦਾ ਨਾਂ ਰਾਮ ਸਿੰਘ ਸੀ, ਉਹ ਰਾਤ ਦਿਨ ਖੇਤੀ ਕੰਮਾਂ ਵਿਚ ਲਗਾ ਹੋਇਆ ਖੇਤਾਂ ਵਿਚ ਹੀ ਰਹਿੰਦਾ ਸੀ।। ੧।।

**ਰਾਧਾ ਨਾਮ ਨਾਰਿ ਗ੍ਰਿਹ ਤਾਂਕੇ।। ਕਛੂ ਨ ਲਾਜ ਰਹਤ ਤਨ ਵਾਂਕੇ।।**
**ਨਿਤ ਉਠਿ ਬਾਗਵਾਨ ਪੈ ਜਾਵੈ।। ਭੋਗ ਕਮਾਇ ਬਹੁਰਿ ਗ੍ਰਿਹ ਆਵੈ।। ੨।।**

ਅਰਥ—ਉਹਦੇ ਘਰ ਵਿਚ ਰਾਧਾ ਨਾਂ ਦੀ ਇਸਤ੍ਰੀ ਸੀ, ਉਹਨੂੰ ਕੋਈ ਵੀ ਸ਼ਰਮ-ਹਯਾ ਨਹੀਂ ਸੀ, ਉਹ ਰੋਜ਼ ਮਾਲੀ ਕੋਲ ਜਾਂਦੀ ਤੇ ਭੋਗ-ਬਿਲਾਸ ਕਰਕੇ ਫਿਰ ਘਰ ਆ ਜਾਂਦੀ ਸੀ।। ੨।।

**ਲੈ ਸਤੂਆ ਪਤਿ ਓਰ ਸਿਧਾਈ।। ਚਲੀ ਚਲੀ ਮਾਲੀ ਪਹਿ ਆਈ।।**
**ਬਸਤ੍ਰ ਛੋਰਿ ਕੈ ਭੋਗ ਕਮਾਯੋ।। ਤਿਹ ਸਤੂਆ ਕੀ ਕਰੀ ਬਨਾਯੋ।। ੩।।**

ਅਰਥ—ਇਕ ਦਿਨ ਜਦੋਂ ਉਹ ਸੱਤੂ ਲੈਕੇ ਆਪਣੇ ਪਤੀ ਵਲ ਤੁਰੀ ਤਾਂ ਚਲਦੀ ਚਲਦੀ ਉਹ ਮਾਲੀ ਦੇ ਕੋਲ ਆ ਪਹੁੰਚੀ। ਸਤੂ ਵਾਲਾ ਕਪੜਾ ਪਰੇ ਰਖ ਕੇ ਉਹਨੇ ਭੋਗ ਕੀਤਾ। ਮਾਲਣ

*************************************************************

ਨੇ ਸਤੂਆਂ ਦਾ ਹਾਥੀ ਬਣਾਂ ਦਿੱਤਾ।। ੩।।

**ਦੋਹਰਾ।। ਸਤੂਅਨ ਕਰੀ ਬਨਾਇਕੈ ਤਾਮੈਂ ਬਧਯੋ ਬਨਾਇ।।**
**ਸਤੂਆ ਹੀ ਸੋ ਜਾਨਿਯੈ ਕਰੀ ਨ ਚੀਨਜੋ ਜਾਇ।। ੪।।**

ਅਰਥ—ਸਤੂਆਂ ਦਾ ਹਾਥੀ ਬਣਾਂ ਕੇ ਉਹਦੇ ਪੱਲੇ ਬੰਨ੍ਹ ਦਿੱਤਾ, ਜੋ ਸਚਮੁਚ ਹਾਥੀ ਲਗਦਾ ਸੀ ਉਸਨੂੰ ਸਤੂ ਕੋਈ ਨਹੀਂ ਕਹਿ ਸਕਦਾ ਸੀ।। ੪।।

**ਭੋਗ ਕਰਤ ਭਾਮਿਨਿ ਸੁਖ ਪਾਯੋ।। ਜਾਮਿਕ ਤਾਸੋਂ ਕੇਲ ਕਮਾਯੋ।।**
**ਮਾਲੀ ਕੇ ਗ੍ਰਿਹ ਤੇ ਜਬ ਆਈ।। ਬਸਤ੍ਰ ਆਪਨੋ ਲਯੋ ਉਠਾਈ।। ੫।।**

ਪਦ ,ਅਰਥ—ਭਾਮਿਨਿ=ਇਸਤ੍ਰੀ। ਜਾਮਿਕ=ਇਕ ਪਹਿਰ।

ਅਰਥ — ਉਸ ਇਸਤ੍ਰੀ ਨੇ ਭੋਗ ਕਰਕੇ ਬਹੁਤ ਸੁਖ ਪ੍ਰਾਪਤ ਕੀਤਾ, ਉਹਦੇ ਨਾਲ ਇਕ ਪਹਿਰ ਭੋਗ ਕਰਦੀ ਰਹੀ, ਜਦੋਂ ਉਹ ਮਾਲੀ ਦੇ ਘਰ ਤੋਂ ਆਈ ਤਾਂ ਉਹਨੇ ਆਪਣੇ ਕਪੜੇ ਚੁਕ ਲਏ।। ੫।।

**ਲੈ ਸਤੂਆ ਨਿਜੁ ਪਤਿ ਪਹਿ ਗਈ।। ਛੋਰਤ ਬਸਤ੍ਰ ਹੇਤ ਤਿਹ ਭਈ।।**
**ਹਾਥੀ ਹੇਰਿ ਚੌਕ ਜੜ੍ਹ ਰਹਜੋ।। ਤੁਰਤੁ ਬਚਨ ਤਬ ਹੀ ਤ੍ਰਿਯ ਕਹਜੋ।। ੬।।**

ਅਰਥ — ਜਦੋਂ ਸੱਤੂ ਲੈਕੇ ਆਪਣੇ ਪਤੀ ਕੋਲ ਗਈ ਅਤੇ ਕਪੜੇ ਛੱਡਕੇ ਉਹਦੇ ਨਾਲ ਪ੍ਰੇਮ ਕਰਨ ਲੱਗੀ ਤਾਂ ਉਹ ਮੂਰਖ ਹਾਥੀ ਨੂੰ ਵੇਖਕੇ ਡਰ ਗਿਆ ਅਤੇ ਝਟ ਹੀ ਇਸਤਰੀ ਨੇ ਆਖਿਆ।। ੬।।

**ਸੋਵਤ ਹੁਤੀ ਸੁਪਨ ਮੁਹਿ ਆਯੋ।। ਕਰੀ ਮੱਤ ਪਾਛੈ ਤਵ ਧਾਯੋ।।**
**ਮੈਂ ਡਰ ਪੰਡਿਤ ਲਯੋ ਬੁਲਾਈ।। ਜੋ ਉਨ ਕਹਯੋ ਸੁ ਕ੍ਰਿਆ ਕਮਾਈ।। ੭।।**

ਪਦ ਅਰਥ—ਕਰੀ ਮੱਤ=ਮਸਤ ਹਾਥੀ। ਕ੍ਰਿਆ=ਕੰਮ ਕਾਰ।

ਅਰਥ—ਮੈਂ ਸੌਂ ਰਹੀ ਸਾਂ ਤਾਂ ਮੈਨੂੰ ਸੁਪਨਾ ਆਇਆ ਕਿ ਮਸਤ ਹਾਥੀ ਤੁਹਾਡੇ ਪਿਛੇ ਦੌੜ ਰਿਹਾ ਹੈ, ਮੈਂ ਡਰਕੇ, ਪੰਡਤ ਨੂੰ ਬੁਲਾਇਆ, ਜਿਸ ਤਰ੍ਹਾਂ ਉਹਨੇ ਕਿਹਾ, ਉਹੀ ਕੰਮ ਕੀਤਾ।। ੭।।

**ਦੋਹਰਾ।। ਸਤੂਅਨ ਕਰੀ ਬਨਾਇਕੈ ਦੰਤਨ ਚਾਬੇ ਕੋਇ।।**
**ਤਾਕੌਂ ਗੈਵਰ ਮੱਤ ਕੋ ਕਬਹੂੰ ਤ੍ਰਾਸ ਨ ਹੋਇ।। ੮।।**

ਅਰਥ—ਉਹਨੇ ਆਖਿਆ ਕਿ ਸੱਤੂਆਂ ਦਾ ਹਾਥੀ ਬਣਾਕੇ ਜੋ ਖਾਊਂਗਾ ਉਹਨੂੰ ਮਸਤ ਹਾਥੀ ਦਾ ਡਰ ਕਦੀ ਨਹੀਂ ਹੋਵੇਗਾ।। ੮।।

************************************************************

**ਫੂਲਿ ਗਯੋ ਜੜ੍ਹ ਬਾਤ ਸੁਨਿ ਭੇਦ ਨ ਸਕਯੋ ਪਾਇ॥**
**ਸਤੂਅਨ ਕਰੀ ਤੁਰਾਇਕੈ ਮੁਹਿ ਤ੍ਰਿਯ ਲਯੋ ਬਚਾਇ॥ ੯॥ ੧॥**

ਅਰਥ—ਉਹ ਮੂਰਖ ਇਹ ਗੱਲ ਸੁਣਕੇ ਫੁਲ ਗਿਆ ਤੇ ਭੇਦ ਨੂੰ ਨਾ ਸਮਝ ਸਕਿਆ। ਉਹ ਸੋਚਣ ਲਗਾ ਕਿ ਇਸਤ੍ਰੀ ਨੇ ਸੱਤੂਆਂ ਦਾ ਹਾਥੀ ਬਣਾਕੇ ਮੈਨੂੰ ਬਚਾ ਲਿਆ ਹੈ॥ ੯॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨਵਾਸੀਮੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੮੯॥ ੧੫੬੦॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆਂ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਉਣਾਨਿਵੀਂ ਕਥਾ ਸਮਾਪਤ॥ ੮੯॥ ੧੫੬੦॥ ਚਲਦਾ॥

## ਚਲਿੱਤਰ ਨੱਬੇਵਾਂ

## ਕਥਾ ਦੀਪ ਕਲਾ

**ਦੋਹਰਾ॥ ਸ਼ਹਿਰ ਇਟਾਵਾ ਮੈਂ ਹੁਤੋ ਨਾਨਾ ਨਾਮ ਸੁਨਾਰ॥**
**ਤਾਕੀ ਅਤਿ ਹੀ ਦੇਹ ਮੈ ਦੀਨੋ ਰੂਪ ਮੁਰਾਰ॥ ੧॥**

ਅਰਥ—ਇਟਾਵਾ ਸ਼ਹਿਰ ਵਿਚ ਨਾਨਾ ਨਾਂ ਦਾ ਇਕ ਸੁਨਿਆਰਾ ਰਹਿੰਦਾ ਸੀ, ਜਿਸ ਦਾ ਸਰੀਰ ਪ੍ਰਮੇਸ਼ਰ ਨੇ ਬਹੁਤ ਸੁੰਦਰ ਬਣਾਇਆ ਸੀ॥ ੧॥ (ਦ: ਗ੍ਰੰ: ਪੰਨਾ ੯੨੫)

**ਚੌਪਈ॥ ਜੋ ਤ੍ਰਿਯ ਤਾਕੋ ਨੈਨ ਨਿਹਾਰੈਂ॥ ਆਪੁਨ ਕੋ ਕਰਿ ਧੰਨਜ ਬਿਚਾਰੈਂ॥**
**ਯਾਕੈ ਰੂਪ ਤੁਲਿ ਕੋਊ ਨਾਹੀ॥ ਯੌ ਕਹਿਕੈ ਅਬਲਾ ਬਲਿ ਜਾਹੀ॥ ੨॥**

ਅਰਥ — ਜੋ ਇਸਤ੍ਰੀ ਉਹਨੂੰ ਵੇਖ ਲੈਂਦੀ ਸੀ, ਆਪਣੇ ਆਪ ਨੂੰ ਧੰਨ ਧੰਨ ਸਮਝਦੀ ਸੀ, ਸਾਰੀਆਂ ਇਸਤ੍ਰੀਆਂ, ਉਹਨੂੰ ਇਹ ਕਹਿਕੇ ਕਿ ਇਸ ਦੇ ਬਰਾਬਰ ਕੋਈ ਨਹੀਂ, ਉਸ ਤੋਂ ਵਾਰਨੇ ਜਾਂਦੀਆਂ ਸਨ॥ ੨॥

**ਦੋਹਰਾ॥ ਦੀਪਕਲਾ ਨਾਮਾ ਹੁਤੀ ਦੁਹਿਤਾ ਰਾਜ ਕੁਮਾਰਿ॥**
**ਅਮਿਤ ਦਰਬੁ ਤਾਕੇ ਰਹੈ ਦਾਸੀ ਰਹੈ ਹਜਾਰ॥ ੩॥**

ਅਰਥ—ਉਥੇ ਇਕ ਦੀਪ ਕਲਾ ਨਾਂ ਦੀ ਰਾਜ ਕੁਮਾਰੀ ਸੀ, ਉਹਦੇ ਕੋਲ ਬੇਅੰਤ ਧਨ ਸੀ ਤੇ ਹਜ਼ਾਰਾ ਦਾਸੀਆਂ ਸਨ॥ ੩॥

**ਪਠੈ ਏਕ ਤਿਨ ਸਹਚਰੀ ਲਯੋ ਸੁਨਾਰ ਬੁਲਾਇ॥**

************************************************************

# ਰੈਨਿ ਦਿਨਾ ਤਾਸੋ ਰਮੈ ਅਧਿਕ ਚਿੱਤ ਸੁਖੁ ਪਾਇ।। ੪।।

ਅਰਥ—ਇਕ ਦਾਸੀ ਨੂੰ ਭੇਜਕੇ ਉਹਨੇ ਸੁਨਿਆਰੇ ਨੂੰ ਬੁਲਾ ਲਿਆ ਅਤੇ ਰਾਤ ਦਿਨ ਉਹਦੇ ਨਾਲ ਮਨ ਵਿਚ ਸੁਖ ਪਾ ਕੇ ਭੋਗ-ਬਿਲਾਸ ਕਰਨ ਲੱਗੀ।। ੪।।

**ਚੌਪਈ।। ਰਾਤ ਦਿਵਸ ਤਿਹੱ ਧਾਮ ਬੁਲਾਵੈ।। ਕਾਮ ਕੇਲ ਤਿੱਹ ਸੰਗ ਕਮਾਵੈ।।**
**ਪ੍ਰੀਤਿ ਮਾਨਿ ਤਿਹੱ ਸਾਥ ਬਿਹਾਰੈ।। ਵਾਕੇ ਲਿਯੇ ਪ੍ਰਾਨ ਦੈ ਡਾਰੈ।। ੫।।**

ਪਦ ਅਰਥ—ਧਾਮ=ਘਰ। ਬਿਹਾਰੈ=ਵਿਭਚਾਰ ਕਰਦੀ ਹੈ। ਪ੍ਰਾਨ ਦੈ ਡਾਰੈ=ਪ੍ਰਾਣ ਦੇਂਦੀ ਹੈ।

ਅਰਥ—ਰਾਤ ਦਿਨ ਉਹਨੂੰ ਆਪਣੇ ਘਰ ਬੁਲਾਉਂਦੀ ਤੇ ਉਹਦੇ ਨਾਲ ਕਾਮ ਕਲੋਲਾਂ ਕਰਦੀ। ਪ੍ਰੇਮ ਨਾਲ ਉਹਦੇ ਨਾਲ ਵਿਭਚਾਰ ਕਰਦੀ ਤੇ ਉਹਦੇ ਉਤੋਂ ਪ੍ਰਾਣ ਦੇਂਦੀ ਸੀ।। ੫।।

**ਏਕ ਦਿਵਸ ਤਿੱਹ ਧਾਮ ਬੁਲਾਯੋ।। ਤਬ ਲੌ ਪਿਤੁ ਤਾਕੇ ਗ੍ਰਿਹ ਆਯੋ।।**
**ਕਛੂ ਨ ਚਲਯੋ ਜਤਨ ਇਹ ਕੀਨੋ।। ਅੰਜਨ ਆਂਜਿ ਬਿਦਾ ਕਰਿ ਦੀਨੋ।। ੬।।**

ਅਰਥ—ਇਕ ਦਿਨ ਉਹਨੇ ਸੁਨਿਆਰੇ ਨੂੰ ਘਰ ਬੁਲਾਇਆ, ਤਾਂ ਉਪਰੋਂ ਉਹਦਾ ਪਿਤਾ ਘਰ ਆ ਗਿਆ। ਜਦ ਉਹਦਾ ਕੋਈ ਵੀ ਜਤਨ ਨਾ ਚਲਿਆ ਤਾਂ ਜਦ ਉਹ ਪਿਤਾ ਦੀਆਂ ਅੱਖਾਂ ਵਿਚ ਸੁਰਮਾ ਪਾਉਣ ਲਗੀ ਅਤੇ ਉਹਨੇ ਸਮੇਂ ਵਿਚ ਯਾਰ ਨੂੰ ਤੋਰ ਦਿੱਤਾ।। ੬।।

ਇਤਿ ਸ੍ਰੀ ਚਰਿੱਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨੱਬਵੋਂ ਚਰਿਤ੍ਰਸਮਾਪਤਮ ਸਤੁ ਸੁਭਮ ਸਤੁ।। ੯੦।। ੧੫੬੭।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ ਨਬੇਵੀਂ ਕਥਾ ਸਮਾਪਤ।। ੯੦।। ੧੫੬੭।। ਚਲਦਾ।।

## ਚਲਿੱਤਰ ਇਕਾਨੇਵਾਂ

## ਕਥਾ ਕਾਮ ਕੰਦਲਾਂ

**ਦੋਹਰਾ।। ਗੋਬਿੰਦ ਚੰਦ ਨਰੇਸ਼ ਕੇ ਮਾਧਵਨਲ ਨਿਜੁ ਮੀਤ।।**
**ਪੜੇ ਬਜਾਕਰਨ ਸ਼ਾਸਤ੍ਰ ਖਟ ਕੋਕ ਸਾਰ ਸੰਗੀਤ।। ੧।।**

ਅਰਥ—ਗੋਬਿੰਦ ਚੰਦ ਰਾਜੇ ਦਾ ਮਾਧਵ ਨਲ ਮਿੱਤਰ ਸੀ, ਜੋ ਕਿ ਵਿਆਕਰਣ, ਖਟ ਸ਼ਾਸਤ੍ਰ, ਕੋਕ ਸ਼ਾਸਤ੍ਰ ਤੇ ਸੰਗੀਤ ਦਾ ਵਿਦਵਾਨ ਸੀ।। ੧।।

**ਚੌਪਈ।। ਮਧੁਰ ਮਧੁਰ ਧੁਨਿ ਬੇਨੁ ਬਜਾਵੈ।। ਜੋ ਕੋਊ ਤ੍ਰਿਯ ਸ੍ਰਵਨਨ ਸੁਨਿ ਪਾਵੈ।।**

ਚਿਤ ਮੈ ਅਧਿਕ ਮੱਤ ਹ੍ਵੈ ਝੂਲੈ।। ਗ੍ਰਿਹ ਕੀ ਸਕਲ ਤਾਹਿ ਸੁਧਿ ਭੂਲੇ।।੨।।

ਅਰਥ—ਉਹ ਮਿਠੀ ਧੁਨ ਨਾਲ ਬੰਸਰੀ ਵਜਾਉਂਦਾ ਸੀ, ਜੋ ਕੋਈ ਇਸਤ੍ਰੀ ਕੰਨਾਂ ਨਾਲ ਸੁਣਦੀ ਸੀ, ਉਹ ਮਸਤ ਹੋ ਕੇ ਘਰ ਦੀ ਸਾਰੀ ਸੁਧ ਬੁਧ ਗਵਾ ਬਹਿੰਦੀ ਸੀ।

ਪੁਰ ਬਾਸੀ ਨ੍ਰਿਪ ਪੈ ਚਲਿ ਆਏ।। ਆਇ ਰਾਇ ਤਨ ਬਚਨ ਸੁਨਾਏ।।
ਕੈ ਮਾਧਵਨਲ ਕੌਂ ਅਬ ਮਰਿਯੈ।। ਨਾ ਤੋ ਯਾਕਹ ਦੇਸ ਨਿਕਰਿਯੈ।। ੩।।

ਅਰਥ—ਪਿੰਡ ਦੇ ਵਸਨੀਕ ਰਾਜੇ ਕੋਲ ਆਏ ਅਤੇ ਆਖਣ ਲਗੇ, ਜਾਂ ਤਾਂ ਮਾਧਵ ਨੂੰ ਹੁਣੇ ਮਾਰ ਦਿਓ, ਜਾਂ ਉਹਨੂੰ ਦੇਸ਼ ਨਿਕਾਲਾ ਦੇ ਦਿਉ।। ੩।।

ਇਹ ਹਮਰੀ ਇਸਤ੍ਰੀਨ ਕੇ ਲੇਤ ਚਿੱਤ ਬਿਰਮਾਇ।।
ਜੋ ਹਮ ਸਭ ਕੌਂ ਕਾਢਯੈ ਤੌ ਇਹ ਰਖਿਯੈ ਰਾਇ ।। ੪।।

ਅਰਥ—ਇਹ ਸਾਡੀਆਂ ਇਸਤਰੀਆਂ ਦੇ ਚਿਤ ਚੁਰਾ ਲੈਂਦਾ ਹੈ। ਸਾਨੂੰ ਸਾਰਿਆਂ ਨੂੰ ਕੱਢ ਦੇਵੋ ਅਤੇ ਇਸ ਨੂੰ ਰਖ ਲਵੋ ।। ੪।।

ਚੌਪਈ।। ਤੋਰਿ ਰਾਵ ਤਬ ਜਲਜ ਮੰਗਾਏ।। ਭਾਂਤਿ ਬਿਛੋਨਾ ਕੀ ਬਿਛਵਾਏ।।
ਸਕਲ ਸਖੀ ਤਿਹ ਪਰ ਬੈਠਾਈ।। ਭਾਂਤਿ ਭਾਂਤਿ ਕੀ ਪ੍ਰਭਾ ਬਨਾਈ।। ੫।।

ਪਦ ਅਰਥ—ਰਾਵ=ਰਾਜਾ। ਜਲਜ=ਕੌਲ ਫੁਲ ਦੇ ਪੱਤੇ।

ਅਰਥ—ਰਾਜੇ ਨੇ ਉਹਨੂੰ ਭੇਜਕੇ ਕੌਲ ਫੁਲ ਦੇ ਪੱਤੇ ਮੰਗਵਾਏ, ਉਹਨਾਂ ਨੂੰ ਚਾਦਰ ਦੀ ਤਰਾਂ ਵਿਛਾ ਦਿੱਤਾ। ਸਾਰੀਆਂ ਸਖੀਆਂ ਨੂੰ ਕਈ ਤਰ੍ਹਾਂ ਨਾਲ ਸਜਾ ਕੇ ਉਸ ਉਤੇ ਬਿਠਾ ਦਿੱਤਾ।। ੫।।

ਮਾਧਵਨਲ ਕੌਂ ਬੋਲਿ ਪਠਾਇਸ।। ਤਵਨ ਸਭਾ ਭੀਤਰ ਬੈਠਾਇਸ।।
ਰੀਝਿ ਬਿੱਪ੍ਰ ਤਬ ਬੇਨ ਬਜਾਈ।। ਸਭ ਇਸਤ੍ਰਿਨ ਕੇ ਚਿੱਤ ਸੁ ਭਾਈ।। ੬।।

ਅਰਥ—ਮਾਧਵ ਨਲ ਨੂੰ ਬੁਲਾਇਆ ਤੇ ਉਸ ਸਭਾ ਵਿਚ ਬਿਠਾਇਆ, ਤਾਂ ਉਸ ਬ੍ਰਾਹਮਣ ਨੇ ਬੜੀ ਰੀਝ ਨਾਲ ਬੰਸਰੀ ਵਜਾਈ, ਜਿਹੜੀ ਸਾਰੀਆਂ ਇਸਤ੍ਰੀਆਂ ਦੇ ਮਨ ਨੂੰ ਮੋਹ ਗਈ।। ੬।।

ਦੋਹਰਾ।। ਸਭ ਅਬਲਾ ਮੋਹਿਤ ਭਈ ਨਾਦ ਸ੍ਰਵਨ ਸੁਨਿ ਪਾਇ।।
ਸਭਹਿਨ ਕੇ ਤਨ ਸੌਂ ਗਏ ਕਮਲ ਪੱਤ੍ਰ ਲਪਟਾਇ।। ੭।।

ਪਦ ਅਰਥ—ਅਬਲਾ=ਇਸਤ੍ਰੀ।। ਨਾਦ=ਆਵਾਜ਼।

ਅਰਥ—ਉਸ ਸੰਗੀਤ ਨੂੰ ਸੁਣਕੇ ਸਾਰੀਆਂ ਇਸਤਰੀਆਂ ਮੋਹਤ ਹੋ ਗਈਆਂ ਅਤੇ ਉਹ ਕਮਲ

****************************************************
ਦੇ ਪੱਤੇ ਸਾਰਿਆਂ ਦੇ ਸਰੀਰ ਨਾਲ ਲਿਪਟ ਗਏ॥ ੭॥

ਚੌਪਈ॥ ਮਾਧਵਨਲ ਨ੍ਰਿਪ ਤੁਰਤੁ ਨਿਕਾਰਯੋ॥ ਬਿੱਪ੍ਰ ਜਾਨਿ ਜਿਯ ਤੇ ਨਹੀ ਮਾਰਯੋ॥
ਕਾਮਾਵਤੀ ਨਗਰ ਚਲਿ ਆਯੋ॥ ਕਾਮਕੰਦਲਾ ਸੌ ਹਿਤ ਭਾਯੋ॥ ੮॥

ਅਰਥ—ਰਾਜੇ ਨੇ ਮਾਧਵ ਨਲ ਨੂੰ ਛੇਤੀ ਕੱਢ ਦਿੱਤਾ, ਬ੍ਰਾਹਮਣ ਜਾਣਕੇ ਉਹਨੂੰ ਜਾਨ ਤੋਂ ਨਾ ਮਾਰਿਆ। ਫਿਰ ਉਹ ਚਲਕੇ ਕਾਮਾਵਤੀ ਨਗਰ ਵਿਚ ਆਇਆ, ਉਥੇ ਕਾਮ ਕੰਦਲਾ ਨਾਲ ਉਹਦਾ ਪ੍ਰੇਮ ਹੋ ਗਿਆ। ੮॥

ਦੋਹਰਾ॥ ਕਾਮਸੈਨ ਰਾਜਾ ਜਹਾਂ ਤਹ ਦਿਜ ਪਹੁਚਯੋ ਜਾਇ॥
ਪ੍ਰਗਟ ਤੀਨਿ ਸੈ ਸਾਠਿ ਤ੍ਰਿਯ ਨਾਚਤ ਜਹਾਂ ਬਨਾਇ॥ ੯॥

ਅਰਥ—ਇਹ ਬ੍ਰਾਹਮਣ ਉਥੇ ਆ ਪਹੁੰਚਾ, ਜਿਥੇ ਕਾਮ ਸੈਨ ਨਾਂ ਦਾ ਰਾਜਾ ਸੀ, ਜਿਸਦੇ ਸਾਮ੍ਹਣੇ ਤਿੰਨ ਸੌ ਸੱਠ ਇਸਤਰੀਆਂ ਨਾਚ ਕਰਿਆ ਕਰਦੀਆਂ ਸਨ॥ ੯॥

ਚੌਪਈ॥ ਮਾਧਵ ਤੌਨ ਸਭਾ ਮਹਿ ਆਯੋ॥ ਆਨਿ ਰਾਵ ਕੌ ਸੀਸ ਝੁਕਾਯੋ॥
ਸੂਰਬੀਰ ਬੈਠੇ ਬਹੁ ਜਹਾਂ॥ ਨਾਚਤ ਕਾਮਕੰਦਲਾ ਤਹਾਂ॥ ੧੦॥

ਅਰਥ—ਮਾਧਵ ਉਸ ਸਭਾ ਵਿਚ ਪਹੁੰਚ ਗਿਆ, ਉਹਨੇ ਆਣਕੇ ਰਾਜੇ ਨੂੰ ਨਮਸਕਾਰ ਕੀਤੀ, ਓਥੇ ਬਹੁਤ ਸਾਰੇ ਸੂਰਮੇ ਬੈਠੇ ਸਨ, ਕਾਮ ਕੰਦਲਾ ਉਥੇ ਨਾਚ ਕਰ ਰਹੀ ਸੀ॥ ੧੦॥

ਦੋਹਰਾ॥ ਚੰਦਨ ਦੀ ਤਨ ਕੰਚੁਕੀ ਕਾਮਾ ਕਸੀ ਬਨਾਇ॥
ਅੰਗਿਯਾ ਹੀ ਸਭ ਕੋ ਲਖੈ ਚੰਦਨ ਲਖਯੋ ਨ ਜਾਇ॥ ੧੧॥

ਅਰਥ—ਰਾਣੀ ਨੇ ਚੰਦਨ ਦੀ ਅੰਗੀਆ ਛਾਤੀ ਦੇ ਉਤੋਂ ਦੀ ਬੰਨਕੇ ਕੱਸੀ ਹੋਈ ਸੀ। ਸਾਰਿਆਂ ਨੂੰ ਅੰਗੀਆ ਹੀ ਨਜ਼ਰ ਆਉਂਦੀ ਸੀ, ਚੰਦਨ ਨਜ਼ਰ ਨਹੀਂ ਆ ਰਿਹਾ ਸੀ। ੧੧॥

ਚੰਦਨ ਕੀ ਲੈ ਬਾਸਨਾ ਭਵਰ ਬਹਿਠਯੋ ਆਇ॥
ਸੋ ਤਿਨ ਕੁਚ ਕੀ ਬਾਯੁ ਤੇ ਦੀਨੌ ਤਾਹਿ ਉਠਾਇ॥ ੧੨॥

ਪਦ ਅਰਥ—ਤਨ ਕੁੰਚਕੀ=ਅੰਗੀਆ। ਕੁਚ ਕੀ ਬਾਯ=ਅਸਥਣ ਦੀ ਹਵਾ ਭਾਵ ਬੋਬੀਆਂ ਵਿਚ ਹਵਾ।

ਅਰਥ—ਚੰਦਨ ਦੀ ਵਾਸ਼ਨਾ ਕਰਕੇ ਭਵਰਾ ਉਸੇ ਉਤੇ ਆ ਬੈਠਾ, ਜਿਸਨੂੰ ਉਹਨੇ ਆਪਣੀ ਅੰਗੀਆ ਦੇ ਝਟਕੇ ਨਾਲ ਉਡਾ ਦਿੱਤਾ॥ ੧੨॥

ਚੌਪਈ॥ ਇਹ ਸੁ ਭੇਦ ਬਿਪ ਨੈ ਲਹਿ ਲਯੋ॥ ਰੀਝਤ ਅਧਿਕ ਚਿਤ ਮਹਿ ਭਯੋ॥

***********************************************************

ਅਮਿਤ ਦਰਬੁ ਨ੍ਰਿਪ ਤੇ ਜੋ ਲੀਨੋ।। ਸੋ ਲੈ ਕਾਮਕੰਦਲਹਿ ਦੀਨੋ।। ੧੩।।

ਅੰਰਥ—ਇਹ ਸਾਰਾ ਭੇਦ ਮਾਧਵ ਨੇ ਸਮਝ ਲਿਆ, ਉਹ ਮਨ ਵਿਚ ਖੁਸ਼ ਹੋਇਆ। ਉਹਨੇ ਸਾਰਾ ਧਨ ਜੋ ਰਾਜੇ ਤੋਂ ਲਿਆ ਸੀ, ਉਹ ਕਾਮ ਕੰਦਲਾ ਨੂੰ ਦੇ ਦਿੱਤਾ।। ੧੩।।

ਦੋਹਰਾ।। ਅਮਿਤ ਦਰਬੁ ਹਮ ਜੋ ਦਯੋ ਸੋ ਇਹ ਦਯੋ ਲੁਟਾਇ।।
ਐਸੇ ਬਿੱਪ੍ਰ ਫਜੂਲ ਕੋ ਮੋਹਿ ਨ ਰਾਖਜੋ ਜਾਇ।। ੧੪।।

ਅਰਥ — ਰਾਜੇ ਨੇ ਸੋਚਿਆ ਅਸਾਂ ਜੋ ਬੇਅੰਤ ਧਨ ਇਹਨੂੰ ਦਿਤਾ ਸੀ, ਉਹ ਇਹਨੇ ਲੁਟਾ ਦਿੱਤਾ ਹੈ, ਐਸਾ ਵਿਅਰਥ ਬ੍ਰਾਹਮਣ ਮੇਰੇ ਤੋਂ ਰਖਿਆ ਨਹੀਂ ਜਾਏਗਾ।। ੧੪।।

ਚੌਪਈ।। ਬਿੱਪ੍ਰ ਜਾਨਿ ਜਿਯਤੇ ਨਹਿ ਮਰਿਯੈ।। ਇਹ ਪੁਰ ਤੇ ਤਿਹ ਤੁਰਤੁ ਨਿਕਰਿਯੈ।।
ਜਾਕੇ ਦੁਰਜੋ ਧਾਮ ਲਹਿ ਲੀਜੈ।। ਟੂਕ ਅਨੇਕ ਤਵਨ ਕੋ ਕੀਜੈ।। ੧੫।।

ਅਰਥ — ਇਹਨੂੰ ਬ੍ਰਾਹਮਣ ਜਾਣਕੇ ਮਾਰਣਾ ਨਹੀਂ ਚਾਹੀਦਾ, ਪਰ ਸ਼ਹਿਰ ਵਿਚੋਂ ਇਹਨੂੰ ਛੇਤੀ ਕਢ ਦੇਣਾ ਚਾਹੀਦਾ ਹੈ, ਜਿਸਦੇ ਘਰ ਵਿਚ ਇਹ ਰਹਿੰਦਾ ਹੈ, ਉਹਦੇ ਟੋਟੇ ਟੋਟੇ ਕਰ ਦੇਣੇ ਚਾਹੀਦੇ ਹਨ।। ੧੫।।

ਯਹ ਸਭ ਭੇਦ ਬਿੱਪ੍ਰ ਸੁਨਿ ਪਾਯੋ।। ਚਲਯੋ ਚਲਯੋ ਕਾਮਾ ਗ੍ਰਿਹਿ ਆਯੋ।।
ਮੋ ਪਰ ਕੋਪ ਅਧਿਕ ਨ੍ਰਿਪ ਕੀਨੋ।। ਤਿਹ ਹਿਤ ਧਾਮ ਤਿਹਾਰੋ ਚੀਨੋ।। ੧੬।।

ਅਰਥ—ਇਹ ਸਾਰਾ ਭੇਦ ਉਸ ਬ੍ਰਾਹਮਣ ਨੇ ਸੁਣਿਆ ਤਾਂ ਉਹ ਚਲਦਾ ਚਲਦਾ ਉਸ ਇਸਤਰੀ ਦੇ ਘਰ ਆਇਆ। ਆਖਣ ਲਗਾ, ਮੇਰੇ ਤੇ ਰਾਜਾ ਬਹੁਤ ਗੁਸੇ ਹੈ, ਇਸ ਲਈ ਮੈਂ ਤੁਹਾਡੇ ਘਰ ਆਇਆ ਹਾਂ।। ੧੬।।

ਦੋਹਰਾ।। ਸੁਨਤ ਬਚਨ ਕਾਮਾ ਤੁਰਤ ਦਿਜ ਗ੍ਰਿਹਿ ਲਯੋ ਦੁਰਾਇ।।
ਰਾਜਾ ਕੀ ਨਿੰਦਯਾ ਕਰੀ ਤਾਹਿ ਗਰੇ ਸੋ ਲਾਇ।। ੧੭।।

ਪਦ ਅਰਥ—ਦੁਰਾਇ=ਲੁਕਾਇਆ। ਗਰੇ=ਗਲ ਨਾਲ।

ਅਰਥ—ਇਹ ਗੱਲ ਸੁਣਕੇ ਇਸਤਰੀ ਨੇ ਝਟ ਬ੍ਰਾਹਮਣ ਨੂੰ ਘਰ ਵਿਚ ਲੁਕਾਇਆ ਤੇ ਉਹਨੂੰ ਗਲ ਨਾਲ ਲਾਉਂਦੀ ਹੋਈ ਰਾਜੇ ਦੀ ਨਿੰਦਿਆ ਕਰਨ ਲੱਗੀ।। ੧੭।।

ਕਾਮਾ ਬਾਚ।। ਚੌਪਈ।।

ਧ੍ਰਿਗ ਇਹ ਰਾਇ ਭੇਦ ਨਹਿ ਜਾਨਤ।। ਤੁਮ ਸੇ ਚਤੁਰਨ ਸੌ ਰਿਸਿ ਠਾਨਤ।।
ਮਹਾਂ ਮੂੜ ਨ੍ਰਿਪ ਕੋ ਕਾ ਕਹਿਯੈ।। ਯਾ ਪਾਪੀ ਕੇ ਦੇਸ ਨ ਰਹਿਯੈ।। ੧੮।।

****************************************************************

ਪਦ ਅਰਥ—ਰਿਸਿ=ਗੁੱਸਾ ਕਰਦਾ ਹੈ।

ਤਦ ਕਾਮ ਕੰਦਲਾ ਕਹਿਣ ਲਗੀ ਇਸ ਰਾਜੇ ਨੂੰ ਲਾਹਨਤ ਹੈ, ਜੋ ਸਚ ਨਹੀਂ ਜਾਣਦਾ ਅਤੇ ਤੁਹਾਡੇ ਜਿਹੇ ਸਿਆਣੇ ਮਨੁੱਖਾਂ ਨਾਲ ਈਰਖਾ ਕਰਦਾ ਹੈ। ਅਜਿਹੇ ਵਡੇ ਮੂਰਖ ਨੂੰ ਕੀ ਆਖਿਆ ਜਾਏ? ਇਸ ਪਾਪੀ ਦੇ ਦੇਸ ਵਿਚ ਨਹੀਂ ਰਹਿਣਾ ਚਾਹੀਦਾ।। ੧੮।।

**ਦੋਹਰਾ।। ਚਲੌਂ ਤ ਏਕੈ ਮਗੁ ਚਲੌਂ ਰਹੇ ਰਹੌ ਤਿਹ ਗਾਂਉ।।**
**ਨਿਸੁ ਦਿਨ ਰਟੌ ਬਿਹੰਗ ਜਜੋ ਮੀਤ ਤਿਹਾਰੋ ਨਾਉਂ।। ੧੯।।**

ਪਦ ਅਰਥ—ਬਿਹੰਗ=ਪੰਛੀ।

ਅਰਥ—ਮੈਂ ਤੁਹਾਡੇ ਹੀ ਰਸਤੇ ਤੇ ਚੱਲਾਂਗੀ, ਤੁਸੀਂ ਜਿਥੇ ਰਹੋਗੇ ਉਥੇ ਰਹਾਂਗੀ ਅਤੇ ਰਾਤ ਦਿਨ ਪੰਛੀ ਤੋਤੇ ਵਾਂਗੂੰ ਤੁਹਾਡਾ ਹੀ ਨਾਂ ਰਟਦੀ ਰਹਾਂਗੀ।। ੧੯।।

**ਬਿਰਹ ਬਾਨ ਮੋ ਤਨ ਗਡੇ ਕਾ ਸੋਂ ਕਰੋਂ ਪੁਕਾਰ।।**
**ਤਨਕ ਅਗਨਿ ਕੋ ਸਿਵ ਭਏ ਜਰੌ ਸੰਭਾਰਿ ਸੰਭਾਰਿ।। ੨੦।।**

ਪਦ ਅਰਥ—ਸੰਭਾਰਿ ਸੰਭਾਰਿ=ਸਹਿਜੇ ਸਹਿਜੇ।

ਅਰਥ—ਮੇਰੇ ਦਿਲ ਵਿਚ ਵਿਛੋੜੇ ਦਾ ਤੀਰ ਵਜਿਆ ਹੈ, ਮੈਂ ਕਿਸ ਅਗੇ ਅਰਜੋਈ ਕਰਾਂ? ਇਸ ਅੱਗ ਵਿਚ ਮੈਂ ਸਹਿਜੇ ਸਹਿਜੇ ਸੜ ਰਹੀ ਹਾਂ। ੨੦।

**ਆਜੁ ਸਖੀ ਮੈਂ ਯੌ ਸੁਨਜੋ ਪਹੁ ਫਾਟਤ ਪਿਯ ਗੌਨ।।**
**ਪਹੁ ਹਿਯਰੇ ਝਗਰਾ ਪਰਯੋ ਪਹਿਲੇ ਫਟਿ ਹੈ ਕੌਨ।। ੨੧।।**

ਅਰਥ—ਹੇ ਸਖੀ! ਅੱਜ ਮੈਂ ਸੁਣਿਆਂ ਹੈ ਕਿ ਦਿਨ ਚੜ੍ਹਦਿਆਂ ਹੀ ਮੇਰੇ ਪਿਆਰੇ ਚਲੇ ਜਾਣਗੇ। ਪਹੁ ਤੇ ਹਿਰਦੇ ਵਿਚ ਇਸ ਗੱਲ ਦਾ ਝਗੜਾ ਹੈ ਕਿ ਪਹਿਲਾਂ ਕੌਣ ਫੁਟੇਗਾ।। ੨੧।।

**ਮਾਧਵ ਬਾਚ।। ਚੌਪਈ।।**

**ਤੁਮ ਸੁਖ ਸੋਂ ਸੁੰਦਰ ਹਯਾਂ ਰਹੋ।। ਹਮ ਕੋ ਬੇਗਿ ਬਿਦਾ ਮੁਖ ਕਹੋ।।**
**ਹਮਰੋ ਕਛੂ ਤਾਪ ਨਹ ਕਰਿਯਹੁ।। ਨਿੱਤ ਰਾਮ ਕੋ ਨਾਮ ਸੰਭਰਿਯਹੁ।। ੨੨।।**

ਪਦ ਅਰਥ—ਤਾਪ=ਦੁਖ।

ਅਰਥ—ਇਹ ਸੁਣਕੇ ਮਾਧਵ ਕਹਿਣ ਲਗਾ ਹੇ ਸੁੰਦਰੀ! ਤੁਸੀਂ ਸੁਖ ਨਾਲ ਇਥੇ ਰਹੋ ਸਾਨੂੰ ਛੇਤੀ ਨਾਲ ਵਿਦਾ ਕਰੋ, ਸਾਡਾ ਕੋਈ ਦੁਖ ਨਹੀਂ ਮੰਨਾਉਣਾ, ਰੋਜ਼ ਰਾਮ-ਨਾਮ ਦਾ ਸਿਮਰਨ ਕਰਨਾ।। ੨੨।। (ਦ: ਗ੍ਰੰ: ਪੰਨਾ ੯੨੭)

ਦੋਹਰਾ॥ ਸੁਨਤ ਬਚਨ ਕਾਮਾ ਤਬੈ ਭੂਮਿ ਪਰੀ ਮੁਰਛਾਇ॥
ਜਨੁ ਘਾਯਲ ਘਾਇਨ ਲਗੇ ਗਿਰੈ ਉਠੈ ਬਰਰਾਇ॥ ੨੩॥

ਅਰਥ—ਕਾਮ ਕੰਦਲਾ ਇਹ ਗੱਲ ਸੁਣਕੇ ਬੇਹੋਸ਼ ਹੋ ਕੇ ਧਰਤੀ ਤੇ ਇਸ ਤਰ੍ਹਾਂ ਡਿੱਗ ਪਈ, ਜਿਸ ਤਰ੍ਹਾਂ ਜ਼ਖਮੀ ਆਦਮੀ ਨੂੰ ਜ਼ਖਮ ਲੱਗੇ ਹੋਣ ਤੇ ਉਹ ਡਿੱਗਦਾ ਹੈ ਤੇ ਫਿਰ ਉਠਕੇ ਬਰੜਾਂਦਾ ਹੈ। ੨੩।

ਸੋਰਠਾ॥ ਅਧਿਕ ਬਿਰਹ ਕੇ ਸੰਗ ਪੀਤ ਬਰਨ ਕਾਮਾ ਭਈ॥
ਰਕਤ ਨ ਰਹਿਯੋ ਅੰਗ ਚਲਿਯੋ ਮੀਤ ਚੁਰਾਇ ਚਿਤ॥ ੨੪॥

ਅਰਥ—ਉਹ ਇਸਤ੍ਰੀ ਵਿਛੋੜੇ ਦੇ ਕਾਰਨ ਪੀਲੇ ਰੰਗ ਦੀ ਹੋ ਗਈ। ਉਹਦੇ ਸਰੀਰ ਵਿਚ ਜਿੰਵੇ ਲਹੂ ਮੁਕ ਗਿਆ ਸੀ, ਕਿਉਂਕਿ ਉਸਦਾ ਮਿੱਤਰ ਉਹਦਾ ਦਿਲ ਚੁਰਾਕੇ ਚਲਾ ਗਿਆ ਸੀ। ੨੪॥

ਦੋਹਰਾ॥ ਟਾਂਕ ਤੋਲ ਤਨ ਨਾ ਰਹਯੋ ਮਾਸਾ ਰਹਯੋ ਨ ਮਾਸ॥
ਬਿਰਹਿਨ ਕੌ ਤੀਨੋ ਭਲੇ ਹਾਡ ਚਾਮ ਅਰੁ ਸ੍ਵਾਸ॥ ੨੫॥

ਪਦ ਅਰਥ—ਟਾਂਕ ਤੋਲ=ਚਾਰ ਮਾਸੇ ਭਾਰ।

ਅਰਥ—ਚਾਰ ਮਾਸੇ ਵੀ ਉਹਦੇ ਸਰੀਰ ਦਾ ਭਾਰ ਨਹੀਂ ਸੀ ਰਿਹਾ, ਮਾਸ ਤਾਂ ਮਾਸਾ ਭਰ ਵੀ ਨਹੀਂ ਸੀ। ਉਸ ਬਿਰਹਨ ਦੇ ਹੱਡ, ਚੰਮ ਤੇ ਮਾਸ ਤਿੰਨੇ ਹੀ ਗਲ੍ਹ ਗਏ॥ ੨੫॥

ਅਤ ਕਾਮਾ ਲੋਟਤ ਧਰਨਿ ਮਾਧਵਨਲ ਕੇ ਹੇਤ॥
ਟੂਟੋ ਅਮਲ ਅਫੀਮਿਯਹਿ ਜਨੁ ਪਸਵਾਰੇ ਲੇਤ॥ ੨੬॥

ਪਦ ਅਰਥ—ਹੇਤ=ਵਾਸਤੇ। ਪਸਵਾਰੇ ਲੇਤ=ਉਬਾਸੀਆਂ ਲੈਂਦਾ ਹੈ।

ਅਰਥ – ਮਾਧਵ ਨਲ ਦੇ ਪਿਆਰ ਵਿਚ ਉਹ ਇਸਤ੍ਰੀ ਧਰਤੀ ਤੇ ਇਸ ਤਰ੍ਹਾਂ ਲੇਟਣ ਲਗੀ, ਜਿਸ ਤਰ੍ਹਾਂ ਨਸ਼ੇ ਦਾ ਟੁਟਿਆ ਅਮਲੀ ਉਬਾਸੀਆਂ ਲੈਂਦਾ ਹੈ॥ ੨੬॥

ਮਿਲਤ ਨੈਨ ਨਹਿ ਰਹਿ ਸਕਤ ਜਾਨਤ ਪ੍ਰੀਤਿ ਪਤੰਗ॥
ਛੂਤਤ ਬਿਰਹ ਬਿਯੋਗ ਤੇ ਹੋਮਤ ਅਪਨੋ ਅੰਗ॥ ੨੭॥

ਅਰਥ – ਪਤੰਗਾ ਪ੍ਰੀਤ ਜਾਣਦਾ ਹੈ, ਜੋ ਸ਼ਮ੍ਹਾ ਦੇ ਨਾਲ ਅੱਖ ਮਿਲਾਕੇ ਫਿਰ ਮਿਲਨੋ ਨਹੀਂ ਰਹਿ ਸਕਦਾ। ਉਹ ਵਿਛੋੜੇ ਤੋਂ ਪੀੜਤ ਹੋਕੇ ਆਪਣਾ ਸਰੀਰ ਸਾੜ ਲੈਂਦਾ ਹੈ॥ ੨੭॥

ਕਾਮਾ ਬਾਚ॥ ਚੌਪਈ॥

ਖੰਡ ਖੰਡ ਕੈ ਤੀਰਥ ਕਰਿਹੌਂ॥ ਬਾਰਿ ਅਨੇਕ ਆਗਿ ਮੈ ਬਰਿਹੌਂ॥

**************************************************************

**ਕਾਂਸੀ ਬਿਖੈ ਕਰਵੱਤਿਹਿ ਪੈਹੌਂ।। ਢੂੰਢਿ ਮੀਤ ਤੋਕੌਂ ਤਉ ਲੈਹੌਂ।।੨੮।।**

ਪਦ ਅਰਥ - ਬਰਿਹੌਂ=ਸੜ ਜਾਵਾਂ।

ਅਰਥ - ਕਾਮ ਕੰਦਲਾ ਕਹਿਣ ਲਗੀ ਮੈਂ ਸਾਰੀ ਧਰਤੀ ਦੀ ਯਾਤਰਾ ਕਰਾਂਗੀ, ਅਨੇਕਾਂ ਵਾਰੀ ਅੱਗ ਵਿਚ ਸੜ ਜਾਵਾਂਗੀ। ਕਾਂਸੀ ਵਿਚ ਆਰੇ ਤੇ ਚੜ੍ਹਾਂਗੀ, ਪਰ ਤੁਹਾਡੇ ਜਿਹੇ ਮਿੱਤਰ ਨੂੰ ਜ਼ਰੂਰ ਲੱਭ ਲਵਾਂਗੀ।। ੨੮।।

**ਅੜਿੱਲ।। ਜਹਾਂ ਪਿਯਰਵਾ ਚਲੇ ਪ੍ਰਾਨ ਤਿਤਹੀ ਚਲੇ।।**
**ਸਕਲ ਸਿਥਿਲ ਭਏ ਅੰਗ ਸੰਗ ਜੈਹੈ ਭਲੇ।।**
**ਮਾਧਵਨਲ ਕੌ ਨਾਮੁ ਮੰਤ੍ਰ ਸੋ ਜਾਨਿਯੈ।।**
**ਹੋ ਜਾਤੋ ਲਗਤ ਉਚਾਟ ਸੱਤਿ ਕਰਿ ਮਾਨਿਯੈ।। ੨੯।।**

ਪਦ ਅਰਥ - ਪਿਯਰਵਾ=ਪਿਆਰਾ, ਪ੍ਰੀਤਮ।

ਅਰਥ - ਜਿਥੇ ਮੇਰਾ ਪਿਆਰਾ ਜਾਵੇਗਾ, ਮੇਰੇ ਪ੍ਰਾਣ ਵੀ ਉਧਰ ਹੀ ਜਾਣਗੇ, ਮੇਰੇ ਸਾਰੇ ਅੰਗ ਮਾੜੇ ਹੋ ਗਏ ਹਨ। ਮਾਧਵ ਨਲ ਦੇ ਨਾਂ ਦਾ ਐਸਾ ਮੰਤ੍ਰ ਹੈ, ਜਿਸਦੇ ਲਗਣ ਨਾਲ ਮੇਰਾ ਮਨ ਉਚਾਟ ਹੋ ਗਿਆ ਹੈ, ਇਹ ਗੱਲ ਸਚ ਕਰਕੇ ਮੰਨਿਓ।।੨੯।।

**ਦੋਹਰਾ।। ਜੋ ਤੁਮਰੀ ਬਾਂਛਾ ਕਰਤ ਪ੍ਰਾਨ ਹਰੈ ਜਮ ਮੋਹਿ।।**
**ਮਰੇ ਪਰਾਤ ਚੁਰੈਲ ਹ੍ਵੈ ਚਮਕਿ ਚਿਤੈਹੌਂ ਤੋਹਿ।। ੩੦।।**

ਅਰਥ - ਜੇ ਤੁਹਾਡੇ ਪ੍ਰੇਮ ਵਿਚ ਹੀ ਜਮਰਾਜ ਮੇਰੇ ਪ੍ਰਾਣ ਕੱਢ ਲਵੇ, ਤਾਂ ਮੈਂ ਮਰਣ ਪਿਛੋਂ, ਚੁੜੇਲ ਬਣ ਕੇ ਘੁੰਮਦੀ ਹੋਈ ਤੁਹਾਨੂੰ ਹੀ ਯਾਦ ਕਰਦੀ ਫਿਰਾਂਗੀ।। ੩੦।।

**ਬਰੀ ਬਿਰਹ ਕੀ ਆਗਿ ਮੈ ਜਰੀ ਰਖੈ ਹੌਂ ਨਾਉਂ।।**
**ਭਾਂਤਿ ਜਰੀ ਕੀ ਬਰੀ ਕੀ ਢਿਗ ਤੇ ਕਬਹੂੰ ਨ ਜਾਉਂ।। ੩੧।।**

ਅਰਥ - ਵਿਛੋੜੇ ਦੀ ਅੱਗ ਵਿਚ ਸੜਦੀ ਹੋਈ ਮੈਂ ਆਪਣਾ ਨਾਂ 'ਸੜੀ' ਰਖ ਲਵਾਂਗੀ। ਅਤੇ ਕਦੀ ਵੀ ਤੁਹਾਥੋਂ ਦੂਰ ਨਹੀਂ ਹੋਵਾਂਗੀ।। ੩੧।।

**ਸ਼ਾਚ ਕਹਤ ਹੈ ਬਿਰਹਨੀ ਰਹੀ ਪ੍ਰੇਮ ਸੌਂ ਪਾਗਿ।।**
**ਡਰਤ ਬਿਰਹ ਕੀ ਅਗਨਿ ਸੌ ਜਰਤ ਕਾਠ ਕੀ ਆਗਿ।।੩੨।।**

ਪਦ ਅਰਥ - ਬਿਰਹ ਕੀ ਅਗਨਿ=ਵਿਛੋੜੇ ਦੀ ਅੱਗ।

++++++++++++++++++++++++++++++++++++++++++++++++++++++++++++++

ਅਰਥ - ਇਹ ਗੱਲ ਸਚੀ ਹੈ ਕਿ ਪ੍ਰੇਮ ਨਾਲ ਮਿਲੀ ਵਿਛੋੜੇ ਦੀ ਅੱਗ ਉਸ ਤਰ੍ਹਾਂ ਹੀ ਸੜਦੀ ਹੈ, ਜਿਸ ਤਰ੍ਹਾਂ ਲੱਕੜੀ ਦੀ ਅੱਗ ਭੜਕ ਉਠਦੀ ਹੈ।। ੩੨।।

**ਤਬ ਮਾਧਵਨਲ ਉਠਿ ਚਲਯੋ ਭਜੋ ਪਵਨ ਕੋ ਭੇਸ।।**
**ਜਸ ਧੁਨਿ ਸੁਨਿ ਸਿਰ ਧੁਨਿ ਗਯੋ ਬਿੱਕ੍ਰਮ ਜਹਾਂ ਨਰੇਸ।। ੩੩।।**

ਪਦ ਅਰਥ - ਬਿੱਕ੍ਰਮ ਜਹਾਂ ਨਰੇਸ=ਜਿਥੇ ਬਿਕ੍ਰਮਾਜੀਤ ਰਾਜਾ ਸੀ।।

ਅਰਥ - ਤਦ ਮਾਧਵਨਲ ਹਵਾ ਵਾਂਗ ਤੇਜ਼ ਉਠ ਤੁਰਿਆ, ਤੇ ਉਥੇ ਜਾ ਪੁੱਜਾ, ਜਿਥੇ ਬਿਕ੍ਰਮਾਜੀਤ ਰਾਜਾ ਰਾਜ ਕਰਦਾ ਸੀ।। ੩੩।।

**ਚੌਪਈ।। ਬਿੱਕ੍ਰਮ ਜਹਾਂ ਨਿੱਤਿ ਚਲਿ ਆਵੈ।। ਪੂਜਿ ਗੌਰਜਾ ਕੌ ਗ੍ਰਿਹਿ ਜਾਵੈ।।**
**ਮੰਦਿਰ ਊਚ ਧੁਜਾ ਫਹਰਾਹੀਂ।। ਫਟਕਾਂਚਲ ਲਖਿ ਤਾਂਹਿ ਲਜਾਹੀਂ।। ੩੪।।**

ਅਰਥ - ਜਿਥੇ ਬਿਕ੍ਰਮ ਰੋਜ਼ ਆਉਂਦਾ ਸੀ ਤੇ ਗੌਰੀ ਪੂਜਾ ਕਰਕੇ ਘਰ ਨੂੰ ਜਾਂਦਾ ਸੀ। ਉਸ ਮੰਦਰ ਦੇ ਉਚੇ ਝੰਡੇ ਲਹਿਰਾ ਰਹੇ ਸਨ, ਉਹਦੀ ਸੁੰਦਰਤਾ ਵੇਖ ਕੇ ਹਰ ਕੋਈ ਸ਼ਰਮਾਅ ਜਾਂਦਾ ਸੀ।।

**ਦੋਹਰਾ।। ਤਿਹੀ ਠੌਰਿ ਮਾਧਵ ਗਯੋ ਦੋਹਾ ਲਿਖਯੋ ਬਨਾਇ।।**
**ਜੌ ਬਿੱਕ੍ਰਮ ਇਹ ਬਾਚਿ ਹੈ ਹ੍ਵੈ ਹੋ ਮੋਰ ਉਪਾਇ।। ੩੫।।**

ਪਦ ਅਰਥ - ਬਾਚਿ ਹੈ=ਪੜ੍ਹੇਗਾ, ਵਿਚਾਰੇਗਾ। ਮੋਰ=ਮੇਰਾ।।

ਅਰਥ - ਉਸ ਥਾਂ ਤੇ ਮਾਧਵ ਨੇ ਇਹ ਵਿਚਾਰ ਕੇ ਦੋਹਰਾ ਲਿਖਿਆ ਕਿ ਜਦੋਂ ਬਿਕ੍ਰਮ ਇਹਨੂੰ ਪੜ੍ਹੇਗਾ ਤਾਂ ਮੇਰਾ ਕੋਈ ਉਪਾਅ ਕਰੇਗਾ।। ੩੫।।

**ਜੇ ਨਰ ਰੋਗਨ ਸੌ ਗ੍ਰਸੇ ਤਿਨ ਕੋ ਹੋਤ ਉਪਾਉ।।**
**ਬਿਰਹ ਤ੍ਰਿਦੋਖਨ ਜੇ ਗ੍ਰਸੇ ਤਿਨ ਕੋ ਕਛੁ ਨ ਬਚਾਉ।। ੩੬।।**

ਅਰਥ - ਜੋ ਆਦਮੀ ਰੋਗੀ ਹੋਵੇ, ਉਹਦਾ ਤਾਂ ਉਪਾਅ ਹੋ ਜਾਂਦਾ ਹੈ, ਪਰ ਜੋ ਬਿਰਹਾ ਦਾ ਰੋਗੀ ਹੋਵੇ, ਉਹਦਾ ਕੋਈ ਬਚਾਅ ਨਹੀਂ ਹੋ ਸਕਦਾ।। ੩੬।।

**ਚੌਪਈ।। ਬਿੱਕ੍ਰਮ ਸੈਨਿ ਤਹਾਂ ਚਲਿ ਆਯੋ।। ਆਨ ਗੌਰਜਾ ਕੌ ਸਿਰ ਨਾਯੋ।।**
**ਬਾਂਚਿ ਦੋਹਰਾ ਕੋ ਚੱਕਿ ਰਹਯੋ।। ਕੋ ਬਿਰਹੀ ਆਯੋ ਹਜਾਂ ਕਹਯੋ।। ੩੭।।**

ਪਦ ਅਰਥ - ਸੈਨਿ=ਸੰਧਿਆ ਸਮੇਂ। ਚੱਕਿ=ਹੈਰਾਨ।।

ਅਰਥ - ਬਿਕ੍ਰਮ ਸੰਧਿਆ ਸਮੇਂ ਉਥੇ ਗਿਆ ਤੇ ਜਾਕੇ ਗੌਰੀ ਨੂੰ ਸੀਸ ਨਿਵਾਇਆ। ਦੋਹਰਾ ਪੜ੍ਹਕੇ ਹੈਰਾਨ ਹੋ ਗਿਆ, ਆਖਣ ਲਗਾ ਕਿ ਏਥੇ ਕੋਈ ਬਿਰਹਾ ਦਾ ਮਾਰਿਆ

**********************************************************

ਆਇਆ ਹੈ।। ੩੭।। (ਦ: ਪ੍ਰ: ਪੰਨਾ ੯੨੮)

**ਦੋਹਰਾ।। ਕੋ ਬਿਰਹੀ ਆਯੋ ਹਯਾਂ ਤਾਕੌ ਲੇਹੁ ਬੁਲਾਇ।।**
**ਜੋ ਵਹੁ ਕਹੈ ਸੋ ਹੌ ਕਰੌ ਤਾਕੌ ਜਿਯਨ ਉਪਾਇ।। ੩੮।।**

ਅਰਥ – ਉਸ ਨੇ ਹੁਕਮ ਦਿਤਾ, ਏਥੇ ਕੌਣ ਬਿਰਹੀ ਆਇਆ ਹੈ, ਉਸਨੂੰ ਤੁਰਤ ਬੁਲਾਓ। ਉਹ ਆਪਣੇ ਜਿਉਂਦੇ ਰਹਿਣ ਲਈ ਜੋ ਉਪਾਅ ਕਹੇਗਾ, ਉਹ ਮੈਂ ਕਰਾਂਗਾ।। ੩੮।।

**ਚੌਪਈ।। ਬਿੱਕਰਮ ਮਾਧਵ ਬੋਲਿ ਪਠਾਯੋ।। ਆਦਰੁ ਦੈ ਆਸਨੁ ਬੈਠਾਯੋ।।**
**ਕਹਸਿ ਦਿਜਾਗਯਾ ਦੇਹੁ ਸੁ ਕਰਿਹੌਂ।। ਪ੍ਰਾਨਨ ਲਗੇ ਹੇਤੁ ਤੁਹਿ ਲਰਿ ਹੌਂ।। ੩੯।।**

ਪਦ ਅਰਥ – ਹੇਤੁ=ਵਾਸਤੇ, ਲਈ।।

ਅਰਥ – ਬਿਕ੍ਰਮ ਨੇ ਮਾਧਵ ਨੂੰ ਬੁਲਾਇਆ, ਉਹਨੂੰ ਸਤਿਕਾਰ ਨਾਲ ਆਸਣ ਤੇ ਬਿਠਾਇਆ। ਜੋ ਇਹ ਬ੍ਰਾਹਮਣ ਹੁਕਮ ਕਰੇਗਾ, ਉਹੀ ਮੈਂ ਕਰਾਂਗਾ ਅਤੇ ਤੁਹਾਡੇ ਪ੍ਰਾਣਾਂ ਲਈ ਮੈਂ ਲੜਾਈ ਕਰਨ ਨੂੰ ਵੀ ਤਿਆਰ ਹਾਂ।। ੩੯।।

**ਜਬ ਮਾਧਵ ਕਹਿ ਭੇਦ ਸੁਨਾਯੋ।। ਤਬ ਬਿਕ੍ਰਮ ਸਭ ਸੈਨ ਬੁਲਾਯੋ।।**
**ਸਾਜੇ ਸ਼ਸਤ੍ਰ ਕੌਚ ਤਨ ਧਾਰੇ।। ਕਾਮਵਤੀ ਕੀ ਓਰ ਸਿਧਾਰੇ।। ੪੦।।**

ਪਦ ਅਰਥ – ਕੌਚ=ਸੰਜੋਆ।।

ਅਰਥ – ਜਦੋਂ ਮਾਧਵ ਨੇ ਸਾਰੀ ਗੱਲ ਦਸੀ ਤਾਂ ਬਿਕ੍ਰਮ ਨੇ ਆਪਣੀ ਸਾਰੀ ਸੈਨਾਂ ਨੂੰ ਬੁਲਾਇਆ, ਉਹ ਸਾਰੇ ਸ਼ਸਤ੍ਰਾਂ ਨਾਲ ਸਜੇ ਸੰਜੋਆਂ ਪਹਿਣ ਕੇ ਕਾਮਾਵਤੀ ਵਲ ਤੁਰ ਪਏ।। ੪੦।।

**ਸੋਰਠਾ।। ਦੂਤ ਪਠਾਯੋ ਏਕ ਕਾਮਸੈਨ ਨ੍ਰਿਪ ਸੌਂ ਕਹੈ।।**
**ਕਾਮ ਕੰਦਲਾ ਏਕ ਦੈ ਸਭ ਦੇਸ ਉਬਾਰਿਯੈ।। ੪੧।।**

ਪਦ ਅਰਥ – ਉਬਾਰਿਯੈ=ਬਚਾ ਲਓ।।

ਅਰਥ – ਬਿਕ੍ਰਮਾਜੀਤ ਨੇ ਕਾਮ ਸੈਨ ਵੱਲ ਇਹ ਸਮਝਾਕੇ ਇਕ ਦੂਤ ਨੂੰ ਭੇਜਿਆ ਕਿ ਕਾਮ ਕੰਦਲਾਂ ਨੂੰ ਦੇ ਦਿਓ ਤੇ ਆਪਣੇ ਦੇਸ ਨੂੰ ਬਚਾ ਲਓ।। ੪੧।।

**ਚੌਪਈ।। ਕਾਮਵਤੀ ਭੀਤਰ ਦੂਤਾਯੋ।। ਕਾਮਸੈਨ ਜੂ ਕੋ ਸਿਰੁ ਨਜਾਯੋ।।**
**ਬਿੱਕ੍ਰਮ ਕਹਯੋ ਸੁ ਤਾਹਿ ਸੁਨਾਵਾ।। ਅਧਿਕ ਰਾਵ ਕੋ ਦੁਖ ਉਪਜਾਵਾ।। ੪੨।।**

ਅਰਥ – ਕਾਮਸੈਨ ਨੇ ਕਾਮਵਤੀ ਵੱਲ ਦੂਤ ਭੇਜ ਕੇ ਬੁਲਾਇਆ, ਜਿਸਨੇ ਕਾਮਸੈਨ ਨੂੰ ਆਕੇ ਸਿਰ ਝੁਕਾਇਆ। ਜੋ ਬਿਕ੍ਰਮ ਨੇ ਆਖਿਆ ਸੀ, ਉਹ ਉਹਨੂੰ ਕਹਿ ਸੁਣਾਇਆ, ਇਸ ਤਰ੍ਹਾਂ ਰਾਜਾ

*************************************************************+++++++

ਵੀ ਬੜਾ ਦੁਖੀ ਹੋਇਆ।। ੪੨।।

**ਦੋਹਰਾ। ਨਿਸਿਸਿ ਚੜੇ ਦਿਨ ਕੇ ਭਏ ਨਿਸਿ ਰਵਿ ਕਰੈ ਉਦੋਤ।।**
**ਕਾਮ ਕੰਦਲਾ ਕੋ ਦਿਯਬ ਤਊ ਨ ਹਮ ਤੇ ਹੋਤ।। ੪੩।।**

ਪਦ ਅਰਥ - ਉਦੋਤ=ਚੜੇ।।

ਅਰਥ - ਦਿਨ ਨੂੰ ਭਾਵੇਂ ਚੰਦ ਚੜ੍ਹੇ ਅਤੇ ਰਾਤ ਨੂੰ ਭਾਵੇਂ ਸੂਰਜ ਨਿਕਲ ਆਵੇ, ਪਰ ਕਾਮ ਕੰਦਲਾਂ ਨੂੰ ਦੇਣਾ ਮੇਰੇ ਲਈ ਸੌਖੀ ਗਲ ਨਹੀਂ।। ੪੩।।

**ਦੂਤੋ ਬਾਚ।।**

**ਭੁਜੰਗ ਛੰਦ।। ਸੁਨੋ ਰਾਜ ਕਜਾ ਨਾਰਿ ਕਾਮਾ ਬਿਚਾਰੀ।।**
**ਕਹਾ ਗਾਂਠਿ ਬਾਂਧੀ ਤੁਮੈਂ ਜਾਨਿ ਪਯਾਰੀ।।**
**ਕਹੀ ਮਾਨਿ ਮੇਰੀ ਕਹਾ ਨਾਹਿ ਭਾਖੋ।।**
**ਇਨੈ ਦੈ ਮਿਲੌਂ ਤਾਹਿ ਕੌ ਗਰਵ ਰਾਖੋ।। ੪੪।**

ਅਰਥ - ਦੂਤ ਨੇ ਕਿਹਾ - ਹੇ ਰਾਜਨ! ਸੁਣੋ, ਇਹ ਕਾਮ ਕੰਦਲਾਂ ਕਿਹੜੀ ਏਡੀ ਦੁਰਲਭ ਇਸਤ੍ਰੀ ਹੈ, ਜਿਸਨੂੰ ਤੁਸੀ ਗੰਢ ਬੰਨ੍ਹਕੇ ਰਖਿਆ ਹੈ, ਇਹ ਤੁਹਾਨੂੰ ਕਿਵੇਂ ਜਾਨ ਤੋਂ ਵੀ ਪਿਆਰੀ ਹੈ? ਮੇਰਾ ਕਹਿਆ ਮੰਨੋ, ਜੋ ਮੈਂ ਤੁਹਾਨੂੰ ਆਪਣੇ ਮਹਾਰਾਜੇ ਦੇ ਕਹੇ ਅਨੁਸਾਰ ਕਹਿ ਰਹਾ ਹਾਂ, ਤੁਸੀਂ ਇਹ ਉਹਨੂੰ ਦੇ ਦਿਓ ਤੇ ਉਹਦਾ ਮਾਣ ਤਾਣ ਰਖੋ।। ੪੪।।

**ਹਠੀ ਹੈ ਹਮਾਰੀ ਸੁ ਤੁਮਹੂੰ ਪਛਾਨੋ।। ਦਿਸਾ ਚਾਰਿ ਜਾਕੀ ਸਦਾ ਲੋਹ ਮਾਨੋ।।**
**ਬਲੀ ਦੇਵ ਆਦੇਵ ਜਾਕੌ ਬਖਾਨੈ।। ਕਹਾ ਰੋਕ ਤੂ ਤੌਨ ਸੋਂ ਜੁਧੁ ਠਾਨੈ।। ੪੫।।**

ਪਦ ਅਰਥ - ਹਠੀ=ਹਠ। ਲੋਹ ਮਾਨੋ=ਲੋਹਾ ਮੰਨਦੀ ਹੈ।।

ਅਰਥ - ਇਹ ਸਾਡਾ ਹਠ ਹੈ, ਤੁਸੀਂ ਇਹਨੂੰ ਹਰ ਪਾਸੇ ਸਮਝ ਲਓ, ਹਰ ਪਾਸੇ ਸਾਡੇ ਰਾਜੇ ਦਾ ਲੋਹਾ ਮੰਨਿਆ ਜਾਂਦਾ ਹੈ। ਦੇਵਤੇ, ਰਾਕਸ਼ ਤੇ ਸਾਰੇ ਬਲੀ ਉਹਨੂੰ ਜਾਣਦੇ ਹਨ, ਤੁਸੀਂ ਉਹਦੇ ਨਾਲ ਕਿਸ ਜ਼ੋਰ ਤੇ ਜੁੱਧ ਕਰਨਾ ਚਾਹੁੰਦੇ ਹੋ।। ੪੫।।

**ਬਜੀ ਦੁੰਦਭੀ ਦੀਹ ਦਰਬਾਰ ਭਾਰੇ।। ਜਬੈ ਦੂਤ ਕਟੂ ਬੈਨ ਐਸੇ ਉਚਾਰੇ।।**
**ਹਠਜ਼ੇ ਬੀਰ ਹਾਠੌ ਕਹਜੇ ਜੁਧ ਮੰਡੋ।। ਕਹਾ ਬਿੱਕ੍ਰਮਾ ਕਾਲ ਕੋ ਖੰਡ ਖੰਡੋ।। ੪੬।।**

ਪਦ ਅਰਥ - ਦੁੰਦਭੀ=ਨਗਾਰਾ।।

************************************************************
ਅਰਥ - ਜਦੋਂ ਦੂਤ ਨੇ ਅਜਿਹੇ ਕੌੜੇ ਬਚਨ ਕਹੇ ਤਾਂ ਉਸ ਦੇ ਦਰਬਾਰ ਵਿਚ ਭਾਰੀ ਨਗਾਰੇ ਵੱਜਣ ਲੱਗ ਪਏ. ਉਸ ਸੂਰਬੀਰ ਰਾਜੇ ਨੇ ਆਖਿਆ ਕਿ ਜੁਧ ਕੀਤਾ ਜਾਵੇਗਾ ਤੇ ਬ੍ਰਿਕ੍ਰਮ ਦੇ ਟੋਟੇ ਟੋਟੇ ਕਰ ਦਿੱਤੇ ਜਾਣਗੇ।। ੪੬।।

ਚੜਯੋ ਲੈ ਅਨੀ ਕੋ ਬਲੀ ਬੀਰ ਭਾਰੇ।।
ਖੰਡੇਲੇ ਬਘੇਲੇ ਧੰਧੇਰੇ ਪਵਾਰੇ।।
ਰਾਹਰਵਾਰ ਚੌਹਾਨ ਗਹਲੌਤ ਦੌਰੈ।।
ਮਹਾ ਜੰਗ ਜੋਧਾ ਜਿਤੇ ਨਾਹਿ ਔਰੈ।। ੪੭।।

ਪਦ ਅਰਥ-ਅਨੀ=ਫ਼ੌਜ।।

ਅਰਥ - ਰਾਜਾ ਵਡੇ ਵਡੇ ਮਹਾਂਬਲੀ ਖੰਡੇਲੇ, ਬਘੇਲੇ ਸੂਰਮਿਆਂ ਨੂੰ ਲੈਕੇ ਵੱਡੀ ਸੈਨਾ ਸਮੇਤ ਜੁਧ ਲਈ ਤੁਰ ਪਿਆ। ਉਹਦੀ ਸੈਨਾ ਵਿਚ ਰਾਹਿਰਵਾਰ, ਚੌਹਾਨ, ਗਹਿਲੌਤ ਆਦਿ ਵੱਡੀਆਂ, ਜੰਗਾਂ ਦੇ ਅਜੈਤੂ ਸੂਰਮੇ ਸਨ।। ੪੭।।

ਸੁਨਯੋ ਬਿੱਕ੍ਰਮਾ ਬੀਰ ਸਭ ਹੀ ਬੁਲਾਏ।।
ਠਟੇ ਠਾਟ ਗਾੜੇ ਚਲੇ ਖੇਤ ਆਏ।।
ਦੂੰਹੂ ਓਰ ਤੇ ਸੂਰ ਸੈਨਾਂ ਉਮੰਗੈਂ।।
ਮਿਲੈ ਜਾਇ ਜਮੁਨਾ ਮਨੌਂ ਧਾਇ ਗੰਗੈਂ।।੪੮।।

ਅਰਥ - ਏਧਰ ਬਿਕ੍ਰਮ ਨੇ ਜਦੋਂ ਸੁਣਿਆ ਤਾਂ ਉਹਨੇ ਵੀ ਸਾਰੇ ਸੂਰਮਿਆਂ ਨੂੰ ਬੁਲਾਇਆ, ਜੋ ਰਣ ਭੂਮੀ ਵਿਚ ਨਿਤਰੇ। ਦੋਹਾਂ ਪਾਸਿਆਂ ਤੋਂ ਸੂਰਮਿਆਂ ਦੀ ਸੈਨਾਂ ਇਸ ਤਰ੍ਹਾਂ ਉਛਲ ਪਈ ਕਿ ਜਿਸ ਤਰ੍ਹਾਂ ਗੰਗਾ-ਜਮੁਨਾ ਇਕ ਦੂਜੇ ਵਲ ਦੌੜਦੀਆਂ ਹਨ।। ੪੮।।

ਕਿਤੇ ਬੀਰ ਕਰਵਾਰਿ ਕਾਢੈਂ ਚਲਾਵੈਂ।।
ਕਿਤੇ ਚਰਮ ਪੈ ਘਾਇ ਤਾਕੋ ਬਚਾਵੈਂ।।
ਕਿਤੇ ਬਰਮ ਪੈ ਚਰਮ ਰੁਪਿ ਗਰ ਮਝਾਰੈਂ।।
ਉਠੈ ਨਾਦ ਭਰੇ ਛੁਟੈ ਚਿੰਨਗਾਰੈਂ।। ੪੯।।

ਪਦ ਅਰਥ - ਬਰਮ=ਸੰਜੋਆ। ਚਰਮ=ਸਰੀਰ।।

ਅਰਥ - ਕਿਤੇ ਸੂਰਮੇ ਤਲਵਾਰਾਂ ਕਢਕੇ ਚਲਾਉਣ ਲਗੇ, ਕਿਤੇ ਸਰੀਰ ਨੂੰ ਜ਼ਖਮਾਂ ਤੋਂ ਬਚਾਉਣ

ਲਗੇ। ਕਿਤੇ ਸੰਜੋਆ ਅਤੇ ਢਾਲਾਂ ਤੇ ਪੈਂਦੀ ਤਲਵਾਰਾਂ ਦੀ ਭਿਆਨਕ ਆਵਾਜ਼ ਤੇ ਚਿੰਗਾੜੀਆਂ ਉਠ ਰਹੀਆਂ ਸਨ।। ੪੯।।

ਕਿਤੇ ਗੋਫਨੈ ਗੁਰਜ ਗੋਲਾ ਚਲਾਵੈਂ।।
ਕਿਤੇ ਅਰਧ ਚੰਦ੍ਰਾਦਿ ਬਾਨਾ ਬਜਾਵੈਂ।।
ਕਿਤੇ ਸੂਲ ਸੈਥੀ ਸੁਆ ਹਾਥ ਲੈ ਕੈ।।
ਮੰਡੇ ਆਲਿ ਜੋਧਾ ਮਹਾਂ ਕੋਪ ਹ੍ਵੈ ਕੈ।। ੫੦।।

ਪਦ ਅਰਥ – ਗੋਫਨੈ=ਘੁਮਾਣੀਆਂ।।

ਅਰਥ – ਕਿਤੇ ਘੁੰਮਣ ਵਾਲੇ ਸ਼ਸਤਰ, ਕਿਤੇ ਗਦਾ ਤੇ ਗੋਲੇ ਚਲ ਰਹੇ ਸਨ। ਕਿਤੇ ਅੱਧੇ ਚੰਦ ਦੇ ਰੂਪ ਵਾਲੇ ਤੀਰ ਚਲ ਰਹੇ ਸਨ, ਕਿਤੇ ਸੂਲ, ਸੈਂਹਥੀ ਆਦਿ ਹੱਥ ਵਿਚ ਲੈਕੇ ਸੂਰਮੇ ਬੜੇ ਰੋਹ ਨਾਲ ਜੁਧ ਕਰ ਰਹੇ ਸਨ।। ੫੦।।

ਫਰੀ ਧੋਪ ਖੰਡੇ ਲਏ ਫਾਂਸ ਐਸੀ।। ਮਨੌ ਨਾਰਿ ਕੇ ਸਾਹੁ ਕੀ ਜ਼ੁਲਮ ਜੈਸੀ।।
ਕਰੀ ਮੱਤ ਕੀ ਭਾਂਤਿ ਮਾਰਤ ਬਿਹਾਰੈਂ। ਜਿਸੈ ਕੰਠਿ ਡਾਰੈਂ ਤਿਸੈਂ ਐਂਚਮਾਰੈਂ।। ੫੧।।

ਪਦ ਅਰਥ – ਠਫਾਂਸ=ਫਾਂਸੀ, ਫਾਹੀ। ਕੰਠਿ=ਗਲ ਨਾਲ। ਫਰੀ=ਫੜੀ।

ਅਰਥ – ਕਈਆਂ ਨੇ ਤਲਵਾਰ ਇਸ ਤਰ੍ਹਾਂ ਫੜੀ ਹੋਈ ਸੀ, ਜਿਸ ਤਰ੍ਹਾਂ ਕਿਸੇ ਪੁਰਖ ਇਸਤਰੀ ਨੂੰ ਮਾਰਨ ਲਈ ਫਾਹੀ ਗਡੀ ਹੋਵੇ। ਮਸਤ ਹਾਥੀ ਇਸ ਤਰ੍ਹਾਂ ਮਾਰ ਰਹੇ ਸਨ ਕਿ ਜਿਸਨੂੰ ਵੀ ਗਲੇ ਤੋਂ ਫੜਦੇ ਸਨ, ਉਹਨੂੰ ਖਿੱਚਕੇ ਮਾਰ ਦੇਂਦੇ ਸਨ।। ੫੧।।

ਚੌਪਈ।। ਜਬ ਇਹ ਭਾਂਤਿ ਸਕਲ ਭਟ ਲਰੇ।। ਟੂਕ ਟੂਕ ਰਨ ਮੈ ਹ੍ਵੈ ਪਰੇ।।
ਤਬ ਬਿੱਕ੍ਰਮ ਹਸਿ ਬੈਨ ਉਚਾਰੇ।। ਕਾਮਸੈਨ ਸੁਨੁ ਕਹਜੋ ਹਮਾਰੋ।। ੫੨।।

ਅਰਥ – ਜਦੋਂ ਇਸ ਤਰ੍ਹਾਂ ਸਾਰੇ ਸੂਰਮੇ ਲੜਦੇ ਲੜਦੇ ਟੋਟੇ ਹੋਕੇ ਡਿਗ ਪਏ ਤਾਂ ਬਿਕ੍ਰਮ ਨੇ ਹੱਸ ਕੇ ਕਾਮਸੈਨ ਨੂੰ ਕਿਹਾ।। ੫੨।।

ਦੋਹਰਾ।। ਦੈ ਬੇਸ੍ਵਾ ਇਹ ਬਿੱਪ੍ਰ ਕੌਂ ਸੁਨੁ ਰੇ ਬਚਨ ਅਚੇਤ।।
ਬ੍ਰਿਥਾ ਜੁਝਾਵਤ ਕਯੋਂ ਕਟਕ ਏਕ ਨਟੀ ਕੇ ਹੇਤ।। ੫੩।।

ਪਦ ਅਰਥ – ਅਚੇਤ=ਮੂਰਖ। ਕਟਕ=ਫ਼ੌਜ। ਨਟੀ=ਵੇਸਵਾ।।

ਅਰਥ – ਹੇ ਮੂਰਖ! ਰਾਜੇ, ਇਹ ਵੇਸਵਾ ਇਸ ਬ੍ਰਾਹਮਣ ਨੂੰ ਦੇ ਦੇ, ਕਿਉਂ ਇਕ ਵੇਸਵਾ ਖਾਤਰ ਏਨੀ ਸੈਨਾ ਮਰਵਾ ਰਹੇ ਹੋ।। ੫੩।।

*************************************************************

ਚੌਪਈ।। ਕਾਮਸੈਨ ਤਿਹ ਕਹੀ ਨ ਕਰੀ।। ਪੁਨਿ ਬਿੱਕ੍ਰਮ ਹਸਿ ਯਹੈ ਉਚਰੀ।।
ਹਮ ਤੁਮ ਲਰੈ ਕਪਟ ਤਜਿ ਦੋਈ।। ਕੈ ਜੀਤੇ ਕੇ ਹਾਰੈਂ ਕੋਈ।। ੫੪।।

ਪਦ ਅਰਥ - ਤਜਿ=ਛੱਡ ਕੇ।।

ਅਰਥ - ਪਰ ਕਾਮ ਸੈਨ ਨੇ ਕਿਹਾ ਨਹੀਂ ਮੰਨਿਆ, ਬਿਕ੍ਰਮ ਨੇ ਫੇਰ ਹੱਸ ਕੇ ਆਖਿਆ, ਕਿ ਅਸੀਂ ਦੋਵੇਂ ਕਪਟ ਛੱਡਕੇ ਦੋਵੇਂ ਲੜੀਏ, ਭਾਵੇਂ ਹਾਰੀਏ ਭਾਵੇਂ ਜਿੱਤੀਏ।। ੫੪।।

ਅਪਨੀ ਅਪਨੇ ਹੀ ਸਿਰ ਲੀਜੈ।। ਔਰਨ ਕੇ ਸਿਰ ਬ੍ਰਿਥਾ ਨ ਦੀਜੈ।।
ਬੈਠਿ ਬਿਗਾਰਿ ਆਪੁ ਜੋ ਕਰਿਯੈ।। ਨਾਹਕ ਔਰ ਲੋਕ ਨਹਿ ਮਰਿਯੈ।। ੫੫।।

ਪਦ ਅਰਥ - ਬਿਗਾਰਿ=ਵਿਗਾੜ ਕੇ।।

ਅਰਥ - ਆਪਣੀ ਲੜਾਈ ਆਪਣੇ ਹੀ ਸਿਰ ਲਈਏ, ਐਵੇਂ ਫਜ਼ੂਲਦੂਜਿਆਂ ਦੇ ਸਿਰ ਨਾ ਸੁਟੀਏ, ਆਪਣੀ ਲੜਾਈ ਵਿਗਾੜਕੇ ਐਵੇਂ ਇਹਦੇ ਵਿਚ ਹੋਰ ਲੋਕਾਂ ਨੂੰ ਨਾ ਮਰਵਾਈਏ।। ੫੫।।

ਦੋਹਰਾ।। ਕਾਮਸੈਨ ਇਹ ਬਚਨ ਸੁਨਿ ਅਧਿਕ ਉਠਯੋ ਰਿਸ ਖਾਇ।।
ਅਪਨੌ ਤੁਰੈ ਧਵਾਇਕੈ ਬਿੱਕ੍ਰਮ ਲਯੋ ਬੁਲਾਇ।। ੫੬।।

ਪਦ ਅਰਥ - ਤੁਰੈ=ਘੋੜਾ।।

ਅਰਥ - ਕਾਮ ਸੈਨ ਇਹ ਸੁਣਕੇ ਬੜਾ ਕ੍ਰੋਧ ਵਿਚ ਆਇਆ ਅਤੇ ਉਹਨੇ ਆਪਣਾ ਘੋੜਾ ਦੌੜਾਕੇ ਬਿਕ੍ਰਮ ਨੂੰ ਲਲਕਾਰਿਆ।। ੫੬।।

ਕਾਮਸੈਨ ਐਸੇ ਕਹਯੋ ਸੂਰ ਸਾਮੁਹੇ ਜਾਇ।।
ਝਾਗਿ ਸੈਹਥੀ ਬ੍ਰਿਣ ਕਰੈ ਤੌ ਤੂੰ ਬਿੱਕ੍ਰਮ ਰਾਇ।। ੫੭।।

ਪਦ ਅਰਥ - ਬ੍ਰਿਣ=ਜ਼ਖਮ।।

ਅਰਥ - ਕਾਮਸੈਨ ਨੇ ਸੂਰਮਿਆਂ ਦੇ ਸਾਮ੍ਹਣੇ ਆਖਿਆ ਕਿ ਜੇ ਤੁਸੀਂ ਭਾਲੇ ਤੇ ਤਲਵਾਰਾਂ ਨਾਲ ਮੈਨੂੰ ਜ਼ਖਮੀ ਕਰ ਦਿਓ ਤਾਂ ਮੈਂ ਤੁਹਾਨੂੰ ਬਿਕ੍ਰਮ ਸਮਝਾਂ।। ੫੭।।

ਝਾਗਿ ਸੈਹਥੀ ਪੇਟ ਮਹਿ ਚਿਤ ਮਹਿ ਅਧਿਕ ਰਿਸਾਇ।।
ਆਨਿ ਕਟਾਰੀ ਕੋ ਕਿਯੋ ਕਾਮਸੈਨ ਕੋ ਘਾਇ।। ੫੮।।

ਅਰਥ - ਬਿਕ੍ਰਮ ਨੇ ਬਹੁਤ ਗੁੱਸੇ ਨਾਲ ਆਪਣੇ ਲੱਕ ਨਾਲੋਂ ਤਲਵਾਰ ਕੱਢਕੇ ਕਟਾਰ ਨਾਲ ਕਾਮਸੈਨ ਨੂੰ ਜ਼ਖਮੀ ਕਰ ਦਿੱਤਾ।। ੫੮।।

ਐਸੇ ਕੌ ਐਸੋ ਲਹਤ ਜਿਯਤ ਨ ਛਾਡਤ ਔਰ॥
ਮਾਰਿ ਕਟਾਰੀ ਰਾਖਿਯੋ ਜਿਯਤ ਰਾਵ ਤਿੱਹ ਠੌਰ॥ ੫੯॥

ਅਰਥ – ਇਸ ਤਰ੍ਹਾਂ ਜੈਸੇ ਨੂੰ ਤੈਸਾ ਮਿਲ ਗਿਆ ਤੇ ਉਹਨੂੰ ਜਿਉਂਦਾ ਨਾ ਛਡਿਆ, ਤਲਵਾਰ ਮਾਰਕੇ ਰਾਜੇ ਨੂੰ ਉਥੇ ਹੀ ਮਾਰ ਦਿੱਤਾ॥ ੫੯॥

ਚੌਪਈ॥ ਜੀਤਿ ਤਾਂਹਿ ਸਭ ਸੈਨ ਬੁਲਾਈ॥ ਭਾਂਤਿ ਭਾਂਤਿ ਕੀ ਬਜੀ ਬਧਾਈ॥
ਦੇਵਨ ਰੀਝਿ ਇਹੈ ਬਰੁ ਦਯੋ॥ ਬ੍ਰਣੀ ਹੁਤੋ ਅਬ੍ਰਣੀ ਹ੍ਵੈ ਗਯੋ॥ ੬੦॥

ਅਰਥ – ਉਹਨੂੰ ਜਿੱਤਕੇ ਸਾਰੀ ਸੈਨਾਂ ਨੂੰ ਬੁਲਾਇਆ, ਕਈ ਤਰ੍ਹਾਂ ਵਾਜੇ ਵਜਣ ਲਗੇ। ਦੇਵਤਿਆਂ ਨੇ ਪ੍ਰਸੰਨ ਹੋਕੇ ਵਰ-ਦਾਨ ਦਿੱਤੇ, ਜਿਸ ਨਾਲ ਜ਼ਖਮੀ ਬਿਕ੍ਰਮ ਦੇ ਸਾਰੇ ਜ਼ਖਮ ਠੀਕ ਹੋ ਗਏ॥ ੬੦॥

ਦੋਹਰਾ॥ ਅਥਿਤ ਭੇਖ ਸਜਿ ਆਪੁ ਨ੍ਰਿਪ ਗਯੋ ਬਿਪ੍ਰ ਕੇ ਕਾਮ॥
ਜਹ ਕਾਮਾ ਲੋਟਤ ਹੁਤੀ ਲੈ ਮਾਧਵ ਕੋ ਨਾਮ॥ ੬੧॥

ਪਦ ਅਰਥ – ਨ੍ਰਿਪ=ਰਾਜਾ॥ ਬਿਪ੍ਰ=ਬ੍ਰਾਹਮਣ॥

ਅਰਥ – ਬ੍ਰਾਹਮਣ ਦੇ ਕੰਮ ਲਈ ਫ਼ਕੀਰ ਦਾ ਭੇਸ ਧਾਰਕੇ ਰਾਜਾ ਆਪ ਉਥੇ ਗਿਆ, ਜਿਥੇ ਕਾਮ ਕੰਦਲਾ ਮਾਧਵ ਦਾ ਨਾਂ ਲੈਕੇ ਤੜਪ ਰਹੀ ਸੀ॥ ੬੧॥

ਚੌਪਈ॥ ਜਾਤੈ ਇਹੈ ਬਚਨ ਤਿਨ ਕਹਯੋ॥ ਮਾਧਵ ਖੇਤ ਹੇਤ ਤਵ ਰਹਯੋ॥
ਸੁਨਤ ਬਚਨ ਤਬ ਹੀ ਮਰਿ ਗਈ॥ ਨ੍ਰਿਪ ਲੈ ਇਹੈ ਖਬਰਿ ਦਿਜ ਦਈ॥ ੬੨॥

ਅਰਥ – ਰਾਜੇ ਨੇ ਉਹਨੂੰ ਆਖਿਆ ਕਿ ਮਾਧਵ ਤਾਂ ਲੜਾਈ ਵਿਚ ਮਾਰਿਆ ਗਿਆ ਹੈ, ਤਾਂ ਉਹ ਇਹ ਗੱਲ ਸੁਣਦਿਆਂ ਹੀ ਮਰ ਗਈ, ਫਿਰ ਇਹੀ ਖਬਰ ਉਹਨੇ ਬ੍ਰਾਹਮਣ ਨੂੰ ਜਾ ਸੁਣਾਈ॥ ੬੨॥

ਜਹ ਬਚ ਜਬ ਸ੍ਰੋਨਨ ਸੁਨਿ ਲੀਨੋਂ॥ ਪਲਕ ਏਕ ਮਹਿ ਪ੍ਰਾਨਹਿ ਦੀਨੋਂ॥
ਜੁ ਕੌਤਕ ਇਹ ਰਾਇ ਨਿਹਾਰਯੋ॥ ਜਰਨ ਮਰਨ ਕਾ ਨਿੱਗ੍ਰਹ ਧਾਰਯੋ॥ ੬੩॥

ਪਦ ਅਰਥ – ਨਿਹਾਰਯੋ=ਦੇਖਿਆ। ਨਿੱਗ੍ਰਹ ਧਾਰਯੋ=ਹਠ ਧਾਰਿਆ॥

ਅਰਥ – ਜਦੋਂ ਇਹ ਗੱਲ ਉਹਨੇ ਕੰਨਾਂ ਨਾਲ ਸੁਣੀ ਤਾਂ ਅੱਖ ਝਮਕਦਿਆਂ ਹੀ ਉਹਨੇ ਪ੍ਰਾਣ ਦੇ ਦਿੱਤੇ। ਜਦੋਂ ਇਹ ਕੌਤਕ ਰਾਜੇ ਨੇ ਵੇਖਿਆ ਤਾਂ ਉਹਨੇ ਵੀ ਸੜ ਮਰਨ ਦਾ ਪ੍ਰਣ ਕੀਤਾ॥ ੬੩॥

**************************************************************

**ਚਿਤਾ ਜਰਾਇ ਜਰਨ ਜਬ ਲਾਗਯੋ।। ਤਬ ਬੈਤਾਲ ਤਹਾਂ ਤੇ ਜਾਗਯੋ।।**
**ਸੀਂਚ ਅੰਮ੍ਰਿਤ ਤਿਹ ਦੁਹੂੰਨ ਜਿਯਾਯੋ।। ਨ੍ਰਿਪ ਕੇ ਚਿਤ ਕੋ ਤਾਪੁ ਮਿਟਾਯੋ।। ੬੪।।**

ਪਦ ਅਰਥ - ਤਾਪੁ ਮਿਟਾਯੋ=ਦੁਖ ਦੂਰ ਕੀਤਾ।।

ਅਰਥ - ਜਦੋਂ ਇਹ ਚਿਖਾ ਬਾਲਕੇ ਸੜਨ ਲੱਗਾ ਤਾਂ ਉਥੇ ਇਕ ਭੂਤ ਜਾਗਿਆ, ਉਹਨੇ ਅੰਮ੍ਰਿਤ ਦੇ ਛਿਟੇ ਮਾਰਕੇ ਦੋਹਾਂ ਨੂੰ ਜ਼ਿੰਦਾ ਕਰ ਦਿਤਾ ਅਤੇ ਰਾਜੇ ਦੇ ਮਨ ਦਾ ਦੁਖ ਦੂਰ ਕੀਤਾ।। ੬੪।।

**ਦੋਹਰਾ।। ਸਹਿ ਸੈਥੀ ਪਾਵਕ ਬਰਜੋ ਦੁਹੂੰਅਨ ਲਯੋ ਬਚਾਇ।।**
**ਕਾਮਾ ਦਈ ਦਿਜੋਤ ਮਹਿ ਧੰਨਜ ਬਿੱਕ੍ਰਮਾਰਾਇ।। ੬੫।। ੧।।**

ਅਰਥ - ਤਲਵਾਰ ਦੇ ਵਾਰ ਸਹਿ ਕੇ ਅੱਗ ਵਿਚ ਸੜਨ ਦਾ ਪ੍ਰਣ ਕਰਕੇ ਦੋਹਾਂ ਨੂੰ ਬਚਾ ਲਿਆ। ਕਾਮ-ਕੰਦਲਾ, ਬ੍ਰਾਹਮਣ ਨੂੰ ਦੇਣ ਵਾਲਾ ਬਿਕ੍ਰਮਰਾਇ ਧੰਨ ਹੈ।। ੬੫।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੯੧।। ੧੬੩੨।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਇਕਾਨਵੀਂ ਕਥਾ ਸਮਾਪਤ।। ੯੧।। ੧੬੩੨।। ਚਲਦਾ।।

## ਚਲਿੱਤਰ ਬਾਨੇਵਾਂ

## ਕਥਾ ਸਰੂਪ ਕਲਾ

**ਚੌਪਈ।। ਦਛਿਨ ਦੇਸ ਬਿਚੱਛਨ ਨਾਰੀ।। ਜੋਗੀ ਗਏ ਭਏ ਘਰ ਬਾਰੀ।।**
**ਮੰਗਲ ਸੈਨ ਰਾਵ ਜਗੁ ਕਹਈ।। ਸਭ ਅਰਿ ਕੁਲ ਜਾਤੇ ਤ੍ਰਿਣ ਗਹਈ।।੧।।**

ਅਰਥ - ਦਖਣ ਦੇਸ਼ ਦੀਆਂ ਇਸਤ੍ਰੀਆਂ ਏਨੀਆਂ ਵਚਿਤਰ ਹਨ ਕਿ ਉਥੇ ਜਾਕੇ ਜੋਗੀ ਵੀ ਘਰ-ਬਾਰੀ ਹੋ ਜਾਂਦੇ ਹਨ। ਉਥੋਂ ਦਾ ਮੰਗਲ ਸੈਨ ਰਾਜਾ ਸੀ, ਸਾਰੇ ਦੁਸ਼ਮਣ ਉਸ ਤੋਂ ਹਾਰ ਮੰਨਦੇ ਸਨ।। ੧।।

**ਸਰੂਪ ਕਲਾ ਤਾਕੀ ਬਰ ਨਾਰੀ।। ਮਾਨਹੁ ਮਹਾ ਰੁਦ੍ਰ ਕੀ ਪਜਾਰੀ।।**
**ਤਾਸੋ ਨੇਹ ਨ੍ਰਿਪਤਿ ਕੋ ਰਹੈ।। ਕਰੈ ਸੋਈ ਜੋਈ ਵਰ ਕਹੈ।। ੨।।**

ਪਦ ਅਰਥ - ਮਹਾ ਰੁਦ੍ਰ ਕੀ ਪਜਾਰੀ=ਸ਼ਿਵਜੀ ਦੀ ਪਿਆਰੀ।।

ਅਰਥ - ਸ਼ਿਵਜੀ ਦੀ ਇਸਤਰੀ ਵਾਂਗ ਪਿਆਰੀ ਉਹਦੀ ਸੁੰਦਰ ਇਸਤ੍ਰੀ ਦਾ ਨਾਂ ਸਰੂਪ

**************************************************************
ਕਲਾ ਸੀ। ਰਾਜਾ ਉਹਦੇ ਨਾਲ ਪ੍ਰੇਮ ਕਰਦਾ ਸੀ, ਜੋ ਉਹ ਕਹਿੰਦੀ ਸੀ, ਉਹੀ ਕਰਦਾ ਸੀ।। ੨।।

**ਰੁਆਮਲ ਛੰਦ।। ਰੰਗ ਮਹਲ ਬਿਖੈ ਹੁਤੇ ਨਰ ਰਾਇ ਤਵਨੈ ਕਾਲ।।**
**ਰੂਪ ਪ੍ਰਭਾ ਬਿਰਾਜਤੀ ਤਹ ਸੁੰਦਰੀ ਲੈ ਬਾਲ।।**
**ਕਾਨ੍ਹਰੇ ਨਾਦ ਔ ਨਫੀਰੀ ਬੇਨੁ ਬੀਨ ਮ੍ਰਿਦੰਗ।।**
**ਭਾਂਤਿ ਭਾਂਤਿਨ ਕੇ ਕੁਲਾਹਲ ਹੋਤ ਨਾਨਾ ਰੰਗ।। ੩।।**

ਪਦ ਅਰਥ - ਨਾਦ=ਆਵਾਜ਼। ਕੁਲਾਹਲ=ਆਨੰਦ।।

ਅਰਥ - ਜਦੋਂ ਰਾਜਾ ਰੰਗ ਮਹਲ ਵਿਚ ਹੁੰਦਾ ਤਾਂ ਸਰੂਪ ਕਲਾ ਸੁੰਦਰ ਇਸਤਰੀਆਂ ਨੂੰ ਨਾਲ ਲੈ ਕੇ ਉਥੇ ਹਾਜ਼ਰ ਰਹਿੰਦੀ, ਕਾਨੜੇ ਰਾਗ ਨਾਲ ਬੰਸਰੀ ਤੇ ਬੀਨ ਵਜਦੀ ਸੀ ਤੇ ਕਈ ਤਰ੍ਹਾਂ ਨਾਲ ਰਾਗ ਰੰਗ ਹੁੰਦਾ।। ੩।।

**ਏਕ ਨਟੂਆ ਤਹ ਰਹੈ ਤਿਹ ਬਿਸੁਨ ਦੱਤ੍ਰਾ ਨਾਮ।।**
**ਰਾਵਜੂ ਤਾਕੋ ਨਚਾਵਤ ਰਹੈ ਆਠੌ ਜਾਮ।।**
**ਅਮਿਤ ਰੂਪ ਬਿਲੋਕਿ ਤਾਕੌ ਰਾਨਿਯਹਿ ਨਿਜੁ ਨੈਨ।।**
**ਹ੍ਵੈ ਗਿਰੀ ਬਿਸੰਭਾਰ ਭੂ ਪੈ ਬਧੀ ਸਾਯਕ ਮੈਨ।। ੪।।**

ਪਦ ਅਰਥ - ਬਿਸੰਭਾਰ ਭੂਪੈ ਬਧੀ=ਬੇ-ਹੋਸ਼ ਹੋਕੇ ਜ਼ਮੀਨ ਤੇ ਡਿੱਗੀ। ਮੈਨ = ਕਾਮ।।

ਅਰਥ-ਵਿਸ਼ਨੂੰ ਦੱਤ ਨਾਂ ਦਾ ਇਕ ਨਟ ਉਥੇ ਰਹਿੰਦਾ ਸੀ, ਜਿਸਨੂੰ ਰਾਜਾ ਅਠੇ ਪਹਿਰ ਨਚਾਉਂਦਾ ਰਹਿੰਦਾ ਸੀ। ਰਾਣੀ ਆਪਣੀਆਂ ਅੱਖਾਂ ਨਾਲ ਉਹਦਾ ਸੁੰਦਰ ਰੂਪ ਵੇਖਕੇ ਕਾਮ ਦੇ ਤੀਰਾਂ ਨਾਲਾ ਵਿੰਨ੍ਹੀ ਬੇ-ਹੋਸ਼ ਹੋਕੇ ਜ਼ਮੀਨ ਤੇ ਡਿੱਗੀ।। ੪।।

**ਤੋਮਰ ਛੰਦ।। ਰਾਨਿਯਹਿ ਸਖੀ ਪਠਾਇ।। ਸੋ ਲਯੋ ਧਾਮ ਬੁਲਾਇ।।**
**ਤਜਿ ਕੈ ਨ੍ਰਿਪਤਿ ਕੀ ਕਾਨਿ।। ਤਾਸੌ ਰਮੀ ਰੁਚਿ ਮਾਨਿ।। ੫।।**

ਅਰਥ - ਰਾਣੀ ਨੇ ਸਖੀ ਨੂੰ ਭੇਜਕੇ ਉਹਨੂੰ ਘਰ ਬੁਲਾਇਆ ਅਤੇ ਰਾਜੇ ਦੀ ਇੱਜ਼ਤ ਨੂੰ ਛੱਡਕੇ ਉਹਦੇ ਨਾਲ ਭੋਗ ਕਰਨ ਲਗੀ।। ੫।।

**ਤਿਹ ਅਮਿਤ ਰੂਪ ਨਿਹਾਰਿ।। ਸ਼ਿਵ ਸ਼ਤ੍ਰੁ ਗਯੋ ਸਰ ਮਾਰਿ।।**
**ਤਬ ਲੌ ਨ੍ਰਿਪਤਿ ਗਯੋ ਆਇ।। ਅਬਲਾ ਅਧਿਕ ਦੁਖ ਪਾਇ।। ੬।।**

ਅਰਥ - ਉਹਦਾ ਅਪਾਰ ਰੂਪ ਵੇਖਕੇ ਕਾਮ ਦਾ ਤੀਰ ਉਹਨੂੰ ਮਾਰ ਗਿਆ, ਤਦੋਂ ਤਕ ਰਾਜਾ

****************************************************************
ਆ ਗਿਆ, ਜਿਸ ਨਾਲ ਰਾਣੀ ਨੂੰ ਬੜਾ ਦੁਖ ਹੋਇਆ।। ੬।।

**ਤਬ ਕਿਯੋ ਇਹੈ ਉਪਾਇ।। ਇਕ ਦੇਗ ਲਈ ਮੰਗਾਇ।।**
**ਤਾਪੈਂ ਤਵਾ ਕੌ ਦੀਨ।। ਕੋਊ ਸਕੈ ਤਾਹਿ ਨ ਚੀਨ।। ੭।।**

ਪਦ ਅਰਥ - ਚੀਨ=ਵੇਖ।।

ਅਰਥ - ਉਹਨੇ ਇਕ ਜਤਨ ਕਰਕੇ ਇਕ ਦੇਗ ਮੰਗਵਾਈ, ਉਹਦੇ ਵਿਚ ਨਟ ਨੂੰ ਲੁਕਾਕੇ ਤਵੇ ਨਾਲ ਢੱਕ ਦਿੱਤਾ, ਤਾਂ ਕਿ ਉਹਨੂੰ ਕੋਈ ਦੇਖ ਨਾ ਸਕੇ।। ੭।।

**ਜਾਂ ਮੈ ਘਨੌਂ ਜਲ ਪਰੈ।। ਤਨਕੌ ਨ ਬੂੰਦਿਕ ਢਰੈ।।**
**ਤਾ ਮੈ ਗੁਲਾਬਹਿ ਪਾਇ।। ਕਾਢਜੋ ਪਤਿਹਿ ਦਿਖਰਾਇ।। ੮।।**

ਅਰਥ - ਉਹਦੇ ਵਿਚ ਬਹੁਤ ਪਾਣੀ ਪੈਂਦਾ ਸੀ, ਇਕ ਬੂੰਦ ਵੀ ਬਾਹਰ ਨਹੀਂ ਡਿੱਗਦੀ ਸੀ, ਉਹਦੇ ਵਿਚ ਗੁਲਾਬ ਪਾ ਕੇ ਪਤੀ ਨੂੰ ਕੱਢਕੇ ਵਿਖਾਇਆ।। ੮।।

**ਦੋਹਰਾ।। ਸੀਂਚਯੋ ਵਹੈ ਗੁਲਾਬ ਲੈ ਪਤਿ ਕੀ ਪਗਿਯਾ ਮਾਹਿ।।**
**ਛਿਰਕਿ ਸਭਨ ਪਹਿ ਕਾਢਿਯੋ ਭੇਦ ਲਹਜੋ ਜੜ੍ਹ ਨਾਹਿ।। ੯।।**

ਅਰਥ - ਉਹੀ ਗੁਲਾਬ ਉਹਨੇ ਲੈ ਕੇ ਪਤੀ ਦੀ ਪੱਗ ਵਿਚ ਟੰਗ ਦਿੱਤਾ, ਇਸ ਤਰ੍ਹਾਂ ਗੁਲਾਬ ਛਿੜਕਦਿਆਂ ਉਹਨੂੰ ਕੱਢ ਦਿੱਤਾ, ਜਿਸਨੂੰ ਕੋਈ ਵੀ ਮੂਰਖ ਨਾ ਜਾਣ ਸਕਿਆ।। ੯।।

**ਚੌਪਈ।। ਨਾਥ ਬਾਗ ਜੋ ਮੈ ਲਗਵਾਯੋ।। ਯਹ ਗੁਲਾਬ ਤਿਹ ਠਾਂ ਤੇ ਆਯੋ।।**
**ਸਕਲ ਸਖਿਨ ਜੁਤ ਤੁਮ ਪੈ ਡਾਰਜੋ।। ਪ੍ਰਫੁਲਤ ਭਯੋ ਜੜ ਕਛੂ ਨ ਬਿਚਾਰਜੋ।।੧੦।।੧।।**

ਪਦ ਅਰਥ - ਸਖਿਨ=ਸਖੀ। ਜੁਤ = ਸੰਜੁਗਤ, ਰਲਕੇ।।

ਅਰਥ - ਉਹ ਕਹਿਣ ਲਗੀ ਕਿ ਹੇ ਨਾਥ! ਜੋ ਬਾਗ ਮੈਂ ਲਗਵਾਇਆ ਹੈ, ਇਹ ਗੁਲਾਬ ਉਥੋਂ ਆਇਆ ਹੈ, ਇਹਨੂੰ ਮੈਂ ਤੇ ਸਾਰੀਆਂ ਸਖੀਆਂ ਨੇ ਰਲਕੇ ਤੁਹਾਡੇ ਤੇ ਸੁਟਿਆ ਹੈ, ਇਹ ਸੁਣਕੇ ਉਹ ਮੂਰਖ ਖੁਸ਼ ਹੋ ਗਿਆ, ਤੇ ਉਹਨੇ ਕੁਝ ਨਾ ਵਿਚਾਰਿਆ।। ੧੦।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੯੨।।੧੬੪੨।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਬਾਨੇਵੀਂ ਕਥਾ ਸਮਾਪਤ।। ੯੨।। ੧੬੪੨।। ਚਲਦਾ।।

# ਚਲਿੱਤਰ ਤਰਾਨੇਵਾਂ

## ਕਥਾ ਜੁਲਾਹਾ

**ਦੋਹਰਾ।। ਚਲਜੋ ਜੁਲਾਹੋ ਸਾਹੁਰੇ ਉਡਿ ਜਾ ਕਹਤਾ ਜਾਇ।।**
**ਬਧਿਕਨ ਕੁ-ਸਗਨ ਜਾਨਿ ਕੈ ਮਾਰਯੋ ਤਾਹਿ ਬਨਾਇ।। ੧।।**

ਅਰਥ - ਇਕ ਜੁਲਾਹਾ ਸਹੁਰੇ ਜਾ ਰਿਹਾ ਸੀ ਅਤੇ 'ਉਡ ਜਾ' ਕਹਿੰਦਾ ਜਾਂਦਾ ਸੀ, ਇਕ ਸ਼ਿਕਾਰੀ ਨੇ ਇਹਨੂੰ ਭੈੜਾ ਸਗਨ ਸਮਝਕੇ ਉਹਨੂੰ ਬਹੁਤ ਮਾਰਿਆ।। ੧।।

**ਬੱਧਿਕ ਬਾਚ।। ਉਡਿ ਉਡਿ ਆਵਹੁ ਫਾਸਿਯਹੁ ਯੋ ਕਹਤਾ ਮਗੁ ਜਾਇ।।**
**ਜੋ ਐਸੋ ਬਚ ਪੁੰਨ ਕਹਯੋ ਹਨਿਹੈ ਤੋਇ ਰਿਸਾਇ।। ੨।।**

ਪਦ ਅਰਥ - ਮਗੁ=ਰਸਤਾ। ਹਨਿਹੈ = ਮਾਰਾਂਗੇ।

ਅਰਥ - ਸ਼ਿਕਾਰੀ ਨੇ ਉਹਨੂੰ ਕਿਹਾ ਕਿ ਤੂੰ 'ਉਡ ਉਡ ਆਓ ਤੇ ਫਸਦੀਆਂ ਜਾਓ' ਰਸਤੇ ਵਿਚ ਕਹਿੰਦਾ ਜਾ, ਜੇ ਤੂੰ ਇਸ ਤਰ੍ਹਾਂ ਮੁੜ ਆਖਿਆ ਤਾਂ ਮੈਂ ਤੈਨੂੰ ਗੁਸੇ ਨਾਲ ਮਾਰ ਦਿਆਂਗਾ।। ੨।। (ਦ: ਗ੍ਰੰ: ਪੰਨਾ ੯੩੧)

**ਚੌਪਈ।। ਫਸਿ ਫਸਿ ਜਾਵਹੁ ਉਡਿ ਉਡਿ ਆਇ।। ਐਸੇ ਕਹਤ ਜੁਲਾਹੋ ਜਾਇ।।**
**ਚੋਰਨ ਕੁ-ਸਗਨ ਚਿੱਤ ਬਿਚਾਰਯੋ।। ਦੋ ਸੈ ਜੁੱਤੀ ਸੌ ਤਿਹ ਮਾਰਯੋ।। ੩।।**

ਅਰਥ - ਉਡ ਉਡ ਆਓ ਤੇ ਫਸਦੀਆਂ ਜਾਓ, ਇਸ ਤਰ੍ਹਾਂ ਕਹਿੰਦਾ ਜੁਲਾਹਾ ਤੁਰਿਆ ਜਾ ਰਿਹਾ ਸੀ, ਤਾਂ ਚੋਰਾਂ ਨੇ ਜਦ ਸੁਣਿਆਂ, ਬਹੁਤ ਗੁੱਸਾ ਆਇਆ। ਉਨ੍ਹਾਂ ਨੇ ਫੜਕੇ ਦੋ ਸੌ ਛਿਤਰ ਮਾਰੇ।। ੩।।

### ਚੋਰਨ ਬਾਚ।।

**ਦੋਹਰਾ।। ਲੈ ਆਵਹੁ ਧਰਿ ਜਾਇਯਹੁ ਯੋ ਕਹਿ ਕਰੌ ਪਯਾਨ।।**
**ਜੋ ਉਹਿ ਭਾਂਤਿ ਬਖਾਨਿਹੋ ਹਨਿਹੈ ਤੁਹਿ ਤਨ ਬਾਨ।। ੪।।**

ਅਰਥ - ਉਹ ਕਹਿਣ ਲਗੇ ਕਿ ਲੈ ਆਓ ਤੇ ਧਰ ਜਾਓ ਇਹ ਕਹਿੰਦੇ ਤੂੰ ਤੁਰਿਆ ਜਾ, ਜੇ ਤੂੰ ਪਹਿਲੇ ਦੀ ਤਰ੍ਹਾਂ ਆਖੇਗਾਂ ਤਾਂ ਅਸੀਂ ਤੈਨੂੰ ਮਾਰ ਕੇ ਤੇਰੇ ਪ੍ਰਾਣ ਕੱਢ ਦਿਆਂਗੇ।। ੪।।

**ਜਬ ਚੋਰਨ ਐਸੇ ਕਹਯੋ ਤਬ ਤਾ ਤੇ ਡਰ ਪਾਇ।।**
**ਲੈ ਆਵਹੁ ਧਰਿ ਜਾਇਯਹੁ ਸੋ ਮਗੁ ਕਹਤੌ ਜਾਇ।। ੫।।**

*********************************************************

ਅਰਥ - ਉਹ ਚੋਰਾਂ ਤੋਂ ਡਰਦਿਆਂ 'ਲੈ ਆਓ ਤੇ ਧਰ ਜਾਓ' ਕਹਿੰਦਾ ਹੋਇਆ ਰਸਤੇ ਪੈ ਗਿਆ।। ੫।।

**ਚਾਰ ਪੁੱਤ੍ਰ ਪਾਤਿਸ਼ਾਹ ਕੇ ਇਕ ਨੇ ਤਜਾ ਪਰਾਨਿ।।**
**ਦਾਬਨ ਤਾਕੌਂ ਲੈ ਚਲੇ ਅਧਿਕ ਸ਼ੋਕ ਮਨ ਮਾਨਿ।। ੬।**

ਅਰਥ - ਇਕ ਰਾਜੇ ਦੇ ਚਾਰ ਪੁੱਤਰਾਂ ਵਿਚੋਂ ਇਕ ਮਰ ਗਿਆ, ਬਾਕੀ ਉਹਨੂੰ ਦੁਖੀ ਹੋਕੇ ਦਬਣ ਲਈ ਜਾ ਰਹੇ ਸਨ।।੬।।

**ਚੌਪਈ।। ਤਬ ਲੌ ਕਹਤ ਜੁਲਾਹੋ ਐਯਹੁ।। ਲੈ ਲੈ ਆਵਹੁ ਧਰ ਧਰ ਜੈਯਹੁ।।**
**ਸੈਨਾ ਕੇ ਸ੍ਰਵਨਨ ਯਹ ਪਰੀ।। ਪੰਦ੍ਰਹ ਸੈ ਪਨਹੀ ਤਹ ਝਰੀ।। ੭।।**

ਪਦ ਅਰਥ - ਸ੍ਰਵਨਨ = ਕੰਨਾਂ ਨਾਲ।

ਅਰਥ - ਜਦ ਉਹਨਾਂ ਨੂੰ ਜੁਲਾਹਾ ਮਿਲਿਆ, ਜੋ ਕਹਿ ਰਿਹਾ ਸੀ ਕਿ 'ਲੈ ਆਓ ਤੇ ਰਖ ਜਾਓ'। ਜਦ ਸੈਨਾਂ ਨੇ ਇਹ ਕੰਨੀ ਸੁਣਿਆਂ ਤਾਂ ਉਹਨਾਂ ਪੰਦਰਾਂ ਸੌ ਜੁੱਤੀਆਂ ਉਹਨੂੰ ਮਾਰੀਆਂ।। ੭।।

**ਤਿਨ ਸੇ ਕਹਜੋ ਕਹੋ ਸੁ ਉਚਾਰੋ।। ਕਹਜੋ ਬੁਰਾ ਭਜੋ ਕਹਤ ਪਧਾਰੋ।।**
**ਭੇਦ ਅਭੇਦ ਕੀ ਬਾਤ ਨਾ ਜਾਨੀ।। ਜੋ ਤਿਨ ਕਹਜੋ ਵਹੈ ਜੜ੍ਹ ਮਾਨੀ।। ੮।।**

ਪਦ ਅਰਥ - ਪਧਾਰੋ=ਜਾਓ। ਜੜ੍ਹ = ਮੂਰਖ।

ਅਰਥ - ਉਹਨਾਂ ਆਖਿਆ ਕਿ ਤੂੰ ਕਹਿੰਦਾ ਜਾ ਕਿ 'ਬੜਾ ਮਾੜਾ ਹੋਇਆ' ਉਹਨੇ ਅਸਲ ਗੱਲ ਨੂੰ ਨਾ ਸਮਝਿਆ, ਜੋ ਉਹਨਾ ਆਖਿਆ ਉਸ ਮੂਰਖ ਨੇ ਉਹੋ ਮੰਨ ਲਿਆ। ੮।।

**ਏਕ ਰਾਵ ਤਾਕੇ ਬਹੁ ਨਾਰੀ।।ਪੂਤ ਨ ਹੋਤ ਤਾਹਿ ਦੁਖ ਭਾਰੀ।।**
**ਔਰ ਬਜਾਹਿ ਬਜਾਕੁਲ ਹ੍ਵੈ ਕੀਨੋ।। ਤਾਕੇ ਭਵਨ ਪੂਤ ਬਿਧਿ ਦੀਨੋ।। ੯।।**

ਅਰਥ - ਇਕ ਰਾਜੇ ਕੋਲ ਬਹੁਤ ਇਸਤ੍ਰੀਆਂ ਸਨ, ਪਰ ਪੁੱਤਰ ਨਾ ਹੋਣ ਕਰਕੇ ਬੜਾ ਦੁਖੀ ਸੀ। ਉਹਨੇ ਦੁਖੀ ਹੋਕੇ ਇਕ ਹੋਰ ਵਿਆਹ ਕੀਤਾ, ਪਰਮਾਤਮਾ ਨੇ ਉਹਨੂੰ ਪੁੱਤਰ ਦਿੱਤਾ।। ੯।

**ਸਭਹਿਨ ਆਨੰਦ ਚਿਤ ਬਢਾਯੋ।। ਤਬ ਲੌ ਕਹਤ ਜੁਲਾਹੋ ਆਯੋ।।**
**ਬੁਰਾ ਭਯੋ ਕਹਿ ਊਚ ਪੁਕਾਰਜੋ।। ਸੁਨਜੋ ਜਾਂਹਿ ਪਨਹਿਨ ਤਿਨ ਮਾਰਜੋ।।੧੦।।**

ਪਦ ਅਰਥ - ਜਾਂਹਿ=ਜਿਸ ਨੇ।।

ਅਰਥ - ਸਾਰੇ ਬੜੇ ਖੁਸ਼ ਹੋਏ, ਤਦ ਤਕ ਜੁਲਾਹਾ ਉਥੇ ਆ ਪਹੁੰਚਾ, ਜ਼ੋਰ ਨਾਲ ਕਿਹਾ ਕਿ 'ਬੁਰਾ ਹੋਇਆ' ਜਿਹਨੇ ਵੀ ਸੁਣਿਆ, ਉਹਨਾਂ ਸਾਰਿਆਂ ਨੇ ਉਹਨੂੰ ਜੁੱਤੀਆਂ ਮਾਰੀਆਂ।। ੧੦।।

************************************************************

ਪੁਰ ਜਨ ਬਾਚ॥

ਭਲਾ ਭਯੋ ਇਹ ਕਹਤ ਪਧਾਰਯੋ। ਜਬ ਲੋਗਨ ਜੂਤਿਨ ਸੋ ਮਾਰਯੋ॥
ਜਾਤ ਭਯੋਤਿਹ ਠਾਂ ਬਡਭਾਗੀ॥ ਕਹੱ ਅਤਿ ਅਗਨਿ ਨਗਰ ਮਹਿ ਲਾਗੀ॥੧੧॥

ਅਰਥ – ਜਦੋਂ ਸਾਰਿਆਂ ਨੇ ਜੁੱਤੀਆਂ ਮਾਰੀਆਂ ਤੇ ਆਖਿਆ ਕਿ 'ਭਲਾ ਹੋਇਆ' ਕਹਿੰਦਾ ਜਾ। ਇਹ ਭਾਗਵਾਨ ਉਥੇ ਪੁਜਾ, ਜਿਥੇ ਇਕ ਪਿੰਡ ਵਿਚ ਅੱਗ ਲੱਗੀ ਹੋਈ ਸੀ॥ ੧੧॥

ਗਿਰਿ ਗਿਰਿ ਪਰੈ ਮਹਲ ਜਹੱ ਭਾਰੇ॥ ਛਪਰਨ ਕੇ ਜਹੱ ਉਡੈ ਅਵਾਰੇ॥
ਭਲਾ ਭਯੋ ਯੋ ਮੂੜ ਪੁਕਾਰਯੋ॥ ਜਾਹਿ ਸੁਨ੍ਯੋ ਤਾਹੀ ਗਹਿ ਮਾਰਯੋ॥੧੨॥

ਅਰਥ – ਉਥੇ ਵੱਡੇ ਵੱਡੇ ਮਹੱਲ ਡਿੱਗ ਰਹੇ ਸਨ, ਤੇ ਛੱਪਰਾਂ ਦੇ ਉਡ ਉਡ ਕੇ ਢੇਰ ਲਗੇ ਹੋਏ ਸਨ, ਉਥੇ ਉਹ ਮੂਰਖ ਆਖਣ ਲਗਾ ਕਿ 'ਭਲਾ ਹੋਇਆ' ਜਿਸ ਕਿਸੇ ਵੀ ਸੁਣਿਆ, ਉਹਨੇ ਫੜਕੇ ਮਾਰਿਆ॥ ੧੨।

ਦੋਹਰਾ॥ ਦਸ ਹਜਾਰ ਪਨਹੀਨ ਕੀ ਸਹੀ ਜੁਲਾਹੇ ਮਾਰਿ॥
ਤਾ ਪਾਛੇ ਪਹੁਚਤ ਭਯੋ ਜਹਾ ਹੁਤੀ ਸੁਸਰਾਰਿ॥ ੧੩॥

ਅਰਥ – ਦਸ ਹਜ਼ਾਰ ਜੁੱਤੀਆਂ ਦੀ ਮਾਰ ਖਾ ਕੇ ਇਸ ਪਿਛੋਂ ਜੁਲਾਹਾ ਸਹੁਰੇ ਜਾ ਪਹੁੰਚਿਆ॥ ੧੩॥

ਚੌਪਈ॥ ਗ੍ਰਿਹ ਜਨਾ ਕਹਾ ਖਾਹੁ ਨਹਿ ਖਾਵੈ॥ ਭੂਖਨ ਮਰਤ ਨ ਲਜਤ ਬਤਾਵੈ॥
ਆਧੀ ਰੈਨਿ ਬੀਤ ਜਬ ਗਈ॥ ਲਾਗਤੁ ਅਧਿਕ ਛੁਧਾ ਤਿਹ ਭਈ॥੧੪॥

ਪਦ ਅਰਥ – ਛੁਧਾ=ਭੁੱਖ॥

ਅਰਥ – ਘਰ ਵਾਲਿਆਂ ਨੇ ਆਖਿਆ ਕਿ ਰੋਟੀ ਖਾ ਲੈ, ਪਰ ਉਹਨੇ ਨਹੀਂ ਖਾਧੀ ਅਤੇ ਸ਼ਰਮ ਨਾਲ ਦਸਿਆ ਨਹੀਂ ਤੇ ਭੁਖਾ ਮਰਣ ਲਗਾ, ਜਦੋਂ ਅੱਧੀ ਰਾਤ ਬੀਤ ਗਈ ਤਾਂ ਉਹਨੂੰ ਬਹੁਤ ਭੁੱਖ ਲਗੀ॥ ੧੪॥

ਲਕਰੀ ਭਏ ਤੇਲ ਘਟ ਫੋਰਯੋ॥ ਤੀਨੋ ਸਕਲ ਨੈਕ ਨਹਿ ਛੋਰਯੋ॥
ਸੂਰਜ ਚੜ੍ਯੋ ਉਡਗ ਛਪਿ ਗਏ॥ ਫਾਂਸਿ ਪਾਨ ਸੋ ਕਊਆ ਲਏ॥੧੫॥

ਅਰਥ – ਉਹਨੇ ਡੰਡਾ ਲੈਕੇ ਤੇਲ ਦਾ ਘੜਾ ਭੰਨ ਦਿੱਤਾ, ਸਾਰਾ ਪੀ ਲਿਆ, ਥੋੜਾ ਜਿਹਾ ਵੀ ਨਾ ਛੱਡਿਆ, ਸੂਰਜ ਨਿਕਲਿਆ ਤੇ ਤਾਰੇ ਛੁਪ ਗਏ, ਉਹਨੇ ਹੱਥ ਵਿਚ ਕਾਨੇ ਫਸਾ ਲਏ॥ ੧੫॥

ਦੋਹਰਾ॥ ਤਾਨੀ ਬੇਚਿ ਕ੍ਰਿਪਾਨ ਲੀ ਚਲ੍ਯੋ ਚਾਕਰੀ ਧਾਇ॥

*****************************************************************

ਮਾਰਤ ਮਾਰਗ ਸਿੰਘ ਜਹ ਤਿਹ ਠਾਂ ਪਹੁਚਯੋ ਜਾਇ।।। ੧੬।।

ਅਰਥ - ਸੂਤ ਦੀ ਤਾਣੀ ਵੇਚਕੇ ਉਹਨੇ ਕ੍ਰਿਪਾਨ ਲੈ ਲਈ ਤੇ ਤੁਰ ਪਿਆ, ਰਸਤੇ ਵਿਚ ਉਸ ਥਾਂ ਆ ਪੁੱਜਾ, ਜਿਥੇ ਸ਼ੇਰ ਲੋਕਾਂ ਨੂੰ ਮਾਰ ਕੇ ਖਾਂਦਾ ਸੀ।। ੧੬।

ਤ੍ਰਸਿਤ ਜੁਲਾਹੋ ਦ੍ਰੁਮ ਚੜਯੋ ਗਹੈ ਸੈਹਥੀ ਹਾਥ।।
ਤਰੇ ਆਨਿ ਠਾਢੋ ਭਯੋ ਸਿੰਘ ਰੋਸ ਕੇ ਸਾਥ।। ੧੭।।

ਪਦ ਅਰਥ - ਤ੍ਰਸਿਤ=ਡਰਦਾ। ਦਰਮ = ਦਰਖਤ। ਸੈਹਕੀ=ਬਰਛੀ। ਤਰੇ=ਹੇਠਾਂ।

ਅਰਥ - ਜੁਲਾਹਾ ਡਰਦਾ ਬਰਛੀ ਹੱਥ ਵਿਚ ਫੜਕੇ ਰੁੱਖ ਤੇ ਚੜ੍ਹ ਗਿਆ, ਇਧਰ ਸ਼ੇਰ ਗੁੱਸੇ ਨਾਲ ਹੇਠਾਂ ਆਣ ਕੇ ਖੜਾ ਹੋ ਗਿਆ।। ੧੭।।

ਚੌਪਈ।। ਸਿੰਘਹਿ ਦ੍ਰਿਸ਼ਟਿ ਜੁਲਾਹੇ ਪਰੀ।। ਬਰਛੀ ਕੰਪਤ ਹਾਥ ਤੇ ਝਰੀ।।
ਮੁਖ ਮੈ ਲਗੀ ਪਿਸਟਿ ਤਰ ਨਿਕਸੀ।। ਜਨੁ ਕਰਿ ਕੰਜਕਲੀ ਸੀ ਬਿਗਸੀ।।੧੮।।

ਪਦ ਅਰਥ - ਝਰੀ-ਡਿੱਗ ਪਈ।। ਕੰਜਕਲੀ = ਕੌਲ ਦੀ ਕਲੀ।।

ਅਰਥ - ਜਦੋਂ ਸ਼ੇਰ ਦੀ ਨਿਗਾਹ ਜੁਲਾਹੇ ਤੇ ਪਈ ਤਾਂ ਕੰਬਦਿਆਂ ਉਹਦੇ ਹਥੋਂ ਬਰਛੀ ਡਿੱਗ ਪਈ, ਉਹ ਉਹਦੇ ਮੂੰਹ ਤੇ ਲੱਗੀ ਤੇ ਉਹਦੀ ਪਿੱਠ ਚੋਂ ਨਿਕਲ ਗਈ, ਜਿਵੇਂ ਕਿ ਕੰਵਲ ਦੀ ਕਲੀ ਖਿੜੀ ਹੋਵੇ।। ੧੮।।

ਜਾਨਯੋ ਸਾਚੁ ਸਿੰਘ ਮਰਿ ਗਯੋ।।
ਉਤਰਯੋ ਪੂਛਿ ਕਾਨ ਕਟਿ ਲਯੋ।।
ਜਾਇ ਨ੍ਰਿਪਤਿ ਕੋ ਤਾਹਿ ਦਿਖਾਯੋ।।
ਅਧਿਕ ਮਹੀਨੋ ਅਪਨ ਕਰਾਯੋ।। ੧੯।।

ਅਰਥ - ਜਦ ਉਹ ਸਮਝਿਆ ਕਿ ਸ਼ੇਰ ਮਰ ਗਿਆ ਹੈ ਤਾਂ ਦਰਖ਼ਤ ਤੋਂ ਉਤਰਕੇ ਉਹਦੀ ਪੂਛ ਤੇ ਕੰਨ ਕਟ ਦਿੱਤੇ। ਜਾਕੇ ਰਾਜੇ ਨੂੰ ਸਾਰੇ ਵਿਖਾਏ ਤੇ ਆਪਦਾ ਮਹੀਨਾ ਵਧਾ ਲਿਆ।। ੧੯।।

ਦੋਹਰਾ।। ਏਕ ਸ਼ੱਤ੍ਰੂ ਤਾਕੋ ਹੁਤੋ ਚੜਿਯੋਸ ਅਨੀ ਬਨਾਇ।।
ਸੈਨਾਪਤਿ ਪਚਮਾਰ ਕੈ ਇਹ ਨ੍ਰਿਪ ਦਿਯੋ ਪਠਾਇ।। ੨੦।।

ਪਦ ਅਰਥ - ਅਨੀ=ਫ਼ੌਜ। ਪਚਮਾਰ=ਸ਼ੇਰ ਮਾਰ।

ਅਰਥ - ਰਾਜੇ ਦਾ ਇਕ ਦੁਸ਼ਮਣ ਸੀ, ਜੋ ਫ਼ੌਜ ਸਮੇਤ ਉਸ ਤੇ ਆ ਚੜ੍ਹਿਆ, ਰਾਜੇ ਨੇ

ਉਸ ਸ਼ੇਰ ਮਾਰ ਜੁਲਾਹੇ ਨੂੰ ਸੈਨਾਪਤੀ ਬਣਾ ਕੇ ਭੇਜ ਦਿੱਤਾ।। ੨੦।।

**ਚੌਪਈ।। ਯਹ ਪਚਮਾਰ ਖਬਰਿ ਸੁਨ ਪਾਈ।। ਨਾਰਿ ਜੁਲਾਹੀ ਹੁਤੀ ਬੁਲਾਈ।।**
**ਚਿਤ ਮੈਂ ਅਧਿਕ ਦੁਹੂੰ ਡਰ ਕੀਨੋ।। ਅਰਧ ਰਾਤਿ ਬਨ ਕੋ ਮਗੁ ਲੀਨੋ।। ੨੧।।**

ਅਰਥ - ਜੁਲਾਹੇ ਨੇ ਇਹ ਖਬਰ ਸੁਣੀ ਤਾਂ ਉਹਨੇ ਆਪਣੀ ਪਤਨੀ ਨੂੰ ਬੁਲਾਇਆ ਦੋਵੇਂ ਮਨ ਵਿਚ ਬੜੇ ਡਰ ਗਏ ਅਤੇ ਅੱਧੀ ਰਾਤ ਨੂੰ ਜੰਗਲ ਦਾ ਰਾਹ ਲਿਆ।। ੨੧।।

**ਜਬ ਤ੍ਰਿਯ ਸਹਿਤ ਜੁਲਾਹੋ ਭਾਜ੍ਯੋ।। ਤਬ ਹੀ ਘੋਰ ਘਟਾ ਘਨ ਗਾਜ੍ਯੋ।।**
**ਕਬਹੂੰ ਚਮਿਕਿ ਬਿਜੁਰਿਯਾ ਜਾਵੈ।। ਤਬ ਮਾਰਗ ਕੋ ਚੀਨ ਨ ਆਵੈ।। ੨੨।।**

ਪਦ ਅਰਥ - ਚੀਨ ਨ ਆਵੈ = ਨਜ਼ਰ ਨਹੀਂ ਆਉਂਦਾ।।

ਅਰਥ - ਜਦੋਂ ਇਸਤਰੀ ਸਮੇਤ ਜੁਲਾਹਾ ਭੱਜ ਗਿਆ ਤਾਂ ਉਸ ਸਮੇਂ ਬੱਦਲ ਗੱਜਣ ਲਗੇ, ਕਦੀ ਕਦੀ ਬਿਜਲੀ ਚਮਕਦੀ ਸੀ ਤੇ ਰਾਹ ਦਾ ਪਤਾ ਨਜ਼ਰ ਨਹੀਂ ਆਉਂਦਾ ਸੀ।। ੨੨।।

**ਮਗ ਤੈ ਭੂਲਿ ਤਿਸੀ ਮਗੁ ਪਰਿਯੋ।। ਜਾ ਨ੍ਰਿਪ ਅਰਿ ਕੋ ਲਸਕਰ ਢਰਿਯੋ।।**
**ਕੂੰਈ ਹੁਤੀ ਦ੍ਰਿਸ਼ਟਿ ਨਹਿ ਆਈ।। ਤਾ ਮੈਂ ਪਰਯੋ ਜੁਲਾਹੋ ਜਾਈ।। ੨੩।।**

ਅਰਥ - ਉਹ ਰਸਤਾ ਭੁਲਕੇ ਉਸ ਰਸਤੇ ਤੇ ਆ ਨਿਕਲਿਆ, ਜਿਥੇ ਰਾਜੇ ਦੇ ਦੁਸ਼ਮਣ ਦੀ ਸੈਨਾ ਬੈਠੀ ਹੋਈ ਸੀ। ਉਥੇ ਇਕ ਖੂਹ ਸੀ, ਉਹਨੂੰ ਨਜ਼ਰ ਨਾਂ ਆਇਆ, ਜੁਲਾਹਾ ਉਹਦੇ ਵਿਚ ਜਾ ਡਿੱਗਾ।। ੨੩।।

**ਦੋਹਰਾ।। ਜਬ ਤਾਹੀ ਕੂੰਈ ਬਿਖੈ ਜਾਇ ਪਰਯੋ ਬਿਸੰਭਾਰ।।**
**ਤਬ ਐਸੇ ਤ੍ਰਿਯ ਕਹਿ ਉਠੀ ਆਨਿ ਪਰ੍ਯੋ ਪਚਮਾਰ।। ੨੪।।**

ਪਦ ਅਰਥ - ਬਿਸੰਭਾਰ=ਬੇ-ਹੋਸ਼ ਹੋ ਕੇ।

ਅਰਥ - ਜਦੋਂ ਉਹ ਬੇ-ਹੋਸ਼ ਹੋਕੇ ਖੂਹ ਵਿਚ ਡਿੱਗ ਪਿਆ ਤਾਂ ਇਸਤਰੀ ਨੇ ਰੌਲਾ ਪਾਕੇ ਆਖਿਆ ਸ਼ੇਰ-ਮਾਰ ਆ ਪਿਆ ਹੈ।। ੨੪।।

**ਅੜਿੱਲ।। ਆਨਿ ਪਰਯੋ ਪਚਮਾਰ ਸਭਨ ਸੁਨਿ ਪਾਇਯੋ।।**
**ਅਤਿ ਲਸ਼ਕਰ ਚਿਤ ਮਾਂਹਿ ਸੁ ਤ੍ਰਾਸ ਬਢਾਇਯੋ।।**
**ਲੋਹ ਅਧਿਕ ਤਿਨ ਮਾਂਹਿ ਭਾਂਤਿ ਐਸੀ ਪਰਯੋ।।**
**ਹੋ ਜੋਧਾ ਤਿਨ ਤੇ ਏਕ ਨ ਜਿਯਤੇ ਉਬਰਯੋ।। ੨੫।।**

**********************************************************
ਅਰਥ - ਸ਼ੇਰ-ਮਾਰ ਆ ਪਿਆ ਹੈ, ਇਹ ਸੁਣਕੇ ਸਾਰੀ ਸੈਨਾ ਮਨ ਵਿਚ ਡਰ ਗਈ। ਉਹ ਆਪਸ ਵਿਚ ਹੀ ਲੜਨ ਲਗੇ ਤੇ ਉਹਨਾਂ ਵਿਚੋਂ ਇਕ ਵੀ ਸੂਰਮਾ ਜੀਉਂਦਾ ਨਾ ਬਚਿਆ।। ੨੫।।

**ਦੋਹਰਾ।। ਪੂਤ ਪਿਤਾ ਕੇ ਸਿਰ ਦਈ ਪਿਤਾ ਪੂਤ ਸਿਰ ਮਾਂਹਿ।।**
**ਇਸੀ ਭਾਂਤਿ ਸਭ ਕਟਿ ਮਰੇ ਰਹਯੋ ਸੁਭਟ ਕੋਊ ਨਾਂਹਿ।।੨੬।।**

ਅਰਥ - ਪਿਤਾ ਨੇ ਪੁਤਰ ਨੂੰ ਅਤੇ ਪੁਤਰ ਨੇ ਪਿਤਾ ਨੂੰ ਮਾਰਿਆ, ਇਸ ਤਰ੍ਹਾਂ ਸੂਰਮੇ ਕਟ ਮਰੇ, ਕੋਈ ਵੀ ਸੂਰਮਾ ਨਾ ਰਿਹਾ।। ੨੬।।

**ਚੌਪਈ।। ਤਜ ਪੁਰ ਤਿਸੀ ਜੁਲਾਹੀ ਆਈ।। ਆਇ ਬਾਰਤਾ ਨ੍ਰਿਪਹਿ ਜਤਾਈ।।**
**ਜਬ ਯਹ ਭੇਦ ਰਾਵ ਸੁਨਿ ਪਾਯੋ।। ਪਠੈ ਪਾਲਕੀ ਤਾਹਿ ਬੁਲਾਯੋ।। ੨੭।। ੧।।**

ਅਰਥ - ਫਿਰ ਜੁਲਾਹੀ ਉਹ ਥਾਂ ਤੋਂ ਚਲ ਪਈ ਅਤੇ ਉਹਨੇ ਸਾਰੀ ਵਾਰਤਾ ਰਾਜੇ ਨੂੰ ਆ ਦਸੀ। ਜਦੋਂ ਰਾਜੇ ਨੇ ਇਹ ਭੇਦ ਸੁਣਿਆਂ ਤਾਂ ਪਾਲਕੀ ਘੱਲਕੇ ਉਸ ਜੁਲਾਹੇ ਨੂੰ ਮੰਗਵਾ ਲਿਆ।। ੨੭ ।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਰਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੯੩।।੧੬੬੯।। ਅਫਜੂੰ।।

ਚਲਿੱਤਰ ਪ੍ਰਸੰਗ, ਪੁਰਖ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ, ਤਿਰਾਨਵੀਂ ਕਥਾ ਸਮਾਪਤ।। ੯੩।। ੧੬੬੯।ਚਲਦਾ।।

## ਚਲਿੱਤਰ ਚਰਾਨੇਵਾਂ
## ਕਥਾ ਦੀਨ ਦਿਆਲ

**ਦੋਹਰਾ।। ਚਾਂਦਨ ਹੂੰ ਕੇ ਦੇਸ ਮੈਂ ਪ੍ਰਗਟ ਚਾਂਦ ਪੁਰ ਗਾਉ।।**
**ਬਿੱਪ੍ਰ ਏਕ ਤਿਹ ਠਾਂ ਰਹੈ ਦੀਨ ਦਯਾਲ ਤਿਹ ਨਾਉ।। ੧।।**

ਅਰਥ - ਚੰਦਰ ਦੇਸ਼ ਵਿਚ ਚਾਂਦਪੁਰ ਨਾਂ ਦਾ ਇਕ ਪਿੰਡ ਸੀ, ਉਥੇ ਦੀਨ ਦਿਆਲ ਨਾਂ ਦਾ ਇਕ ਬ੍ਰਾਹਮਣ ਰਹਿੰਦਾ ਸੀ।। ੧।।

**ਚੌਪਈ।।ਦਿਸਨ ਦਿਸਨ ਕੀ ਇਸਤ੍ਰੀ ਆਵਹਿ।।ਆਇ ਬਿੱਪ੍ਰ ਕੋ ਸੀਸ ਝੁਕਾਵਹਿ।।**
**ਸੁਭ ਬਾਨੀ ਮਿਲਿ ਯਹੈ ਉਚਾਰੈ।। ਰਤਿ ਪਤਿ ਕੀ ਅਨੁਹਾਰਿ ਬਿਚਾਰੈ।।੨।।**

ਪਦ ਅਰਥ - ਸੁਭ ਬਾਨੀ = ਚੰਗੀ ਬਾਣੀ।।

ਅਰਥ - ਦੇਸ਼-ਦੇਸ਼ਾਂਤਰ ਦੀਆਂ ਇਸਤ੍ਰੀਆਂ ਉਥੇ ਆਉਂਦੀਆਂ ਸਨ, ਆਕੇ ਉਸ ਬ੍ਰਾਹਮਣ

ਨੂੰ ਸੀਸ ਝੁਕਾਉਂਦੀਆ ਸਨ। ਉਹ ਵੀ ਉਹਨਾਂ ਨੂੰ ਮਿਲ ਕੇ ਚੰਗੇ ਬਚਨ ਕਹਿੰਦਾ ਸੀ, ਤੇ ਇਸਤਰੀਆਂ ਨੂੰ ਕਾਮਦੇਵ ਦੇ ਸਮਾਨ ਸੋਹਣਾ ਲਗਦਾ ਸੀ।।੨।।

**ਦੋਹਰਾ।। ਏਕ ਨਾਰਿ ਤਿਹ ਠਾਂ ਹੁਤੀ ਰਤਿ ਸਮ ਰੂਪ ਅਪਾਰ।।**
**ਸੋ ਯਾਪੈ ਅਟਕਤ ਭਈ ਰਤਿ ਪਤਿ ਤਾਂਹਿ ਬਿਚਾਰ।। ੩।।**

ਪਦ ਅਰਥ ਰਤਿ = ਕਾਮਦੇਵ ਦੀ ਇਸਤ੍ਰੀ।।

ਅਰਥ – ਉਸ ਥਾਂ ਇਕ ਇਸਤ੍ਰੀ ਸੀ, ਜੋ ਕਾਮਦੇਵ ਦੀ ਇਸਤ੍ਰੀ ਦੇ ਸਮਾਨ ਬਹੁਤ ਸੁੰਦਰ ਸੀ. ਉਹ ਉਹਨੂੰ ਕਾਮਦੇਵ ਦੇ ਸਮਾਨ ਜਾਣਕੇ ਉਹਦੇ ਤੇ ਮੋਹਿਤ ਹੋ ਗਈ।। ੩।।

(ਦ: ਗ੍ਰੰ: ਪੰਨਾ ੯੩੩)

**ਚੌਪਈ।। ਕਬਹੂੰ ਤ੍ਰਿਯ ਤਾਕੇ ਗ੍ਰਿਹਿ ਆਵੈ।। ਕਬਹੂੰ ਤਿਹ ਘਰ ਬੋਲਿ ਪਠਾਵੈ।।**
**ਏਕ ਦਿਵਸ ਦਿਨ ਕੌ ਵਹੁ ਆਯੋ।। ਤਬ ਅਬਲਾ ਇਹ ਚਰਿਤ ਦਿਖਾਯੋ।। ੪।।**

ਪਦ ਅਰਥ – ਅਬਲਾ=ਇਸਤ੍ਰੀ।।

ਅਰਥ – ਹੁਣ ਕਦੀ ਤਾਂ ਉਹ ਇਸਤ੍ਰੀ ਉਹਦੇ ਘਰ ਆਉਣ ਲਗੀ ਤੇ ਕਦੀ ਉਹਨੂੰ ਆਪਣੇ ਘਰ ਬੁਲਾਉਣ ਲਗੀ। ਇਕ ਦਿਨ, ਦਿਨ ਵੇਲੇ ਉਹ ਆਇਆ, ਤਾਂ ਇਸਤਰੀ ਨੇ ਇਕ ਚਲਿੱਤਰ ਖੇਡਿਆ।। ੪।।

**ਸ੍ਵੈਯਾ।।**

**ਬੈਠੀ ਹੁਤੀ ਸਖੀ ਮੱਧਿ ਅਲੀਨ ਮੈਂ ਦੀਨ ਦਯਾਲ ਸੌ ਨੇਹੁ ਨਵੀਨੋ।।**
**ਬੈਨਨਿ ਚਿੰਤ ਕਰੈ ਚਿਤ ਮੈਂ ਇਤ ਨੈਨਨਿ ਪ੍ਰੀਤਮ ਕੋ ਮਨੁ ਲੀਨੋ।।**
**ਨੈਨ ਕੀ ਕਾਲ ਕੋ ਬੀਚਲ ਦੇਖਿ ਸੁ ਸੁੰਦਰਿ ਘਾਤ ਚਿਤੈਬੇ ਕੋ ਕੀਨੋ।।**
**ਹੀ ਲਖਿ ਪਾਇ ਜੰਭਾਇ ਲਈ ਚੁਟਕੀ ਚਟਕਾਇ ਬਿਦਾ ਕਰਿ ਦੀਨੋ।।੫।।੧।**

ਅਰਥ – ਉਹ ਸਹੇਲੀਆਂ ਵਿਚ ਬੈਠੀ ਗੱਲਾਂ ਕਰ ਰਹੀ ਸੀ ਕਿ ਮੈਨੂੰ ਦੀਨ ਦਿਆਲ ਨਾਲ ਪ੍ਰੇਮ ਹੈ। ਗੱਲਾਂ ਤਾਂ ਉਹ ਇਹ ਕਰ ਰਹੀ ਸੀ, ਪਰ ਮਨ ਵਿਚ ਧਿਆਨ ਉਸ ਪ੍ਰੀਤਮ ਦਾ ਸੀ। ਉਤਲੀ ਨਜ਼ਰ ਨਾਲ ਉਹਨੇ ਉਹਦੇ ਵਲ ਵੇਖਣ ਦਾ ਜਤਨ ਕੀਤਾ, ਉਬਾਸੀ ਲਈ ਤੇ ਚੁਟਕੀ ਵਜਾ ਕੇ ਬ੍ਰਹਮਣ ਨੂੰ ਤੋਰ ਦਿੱਤਾ।। ੫।। ੧।;

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਰਾਨਵੌ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੯੪।।੧੬੭੪।। ਅਫਜੂੰ।।

**********************************************************************

ਚਲਿੱਤਰ ਪ੍ਰਸੰਗ, ਤਿਰੀਆ ਚਲਿਤਰ, ਮੰਤਰੀ ਰਾਜਾ ਵਾਰਤਾਲਾਪ, ਚੌਰਾਨੇਵੀਂ ਕਥਾ ਸਮਾਪਤ।। ੯੪।। ੧੬੭੪।ਚਲਦਾ।।

# ਚਲਿੱਤਰ ਪਚਾਨੇਵਾਂ

## ਕਥਾ ਬਿੰਦੂ

**ਚੌਪਈ। ਦੁਹਿਤਾ ਏਕ ਜਾਟ ਉਪਜਾਈ।। ਮਾਂਗਤ ਭੀਖਿ ਹਮਾਰੇ ਆਈ।।**
**ਬਿੰਦੋ ਅਪਨੋ ਨਾਮੁ ਰਖਾਯੋ।। ਚੇਰਿਨ ਕੇ ਸੰਗ ਦ੍ਰੋਹ ਬਢਾਯੋ।। ੧।।**

ਅਰਥ - ਇਕ ਜੱਟ ਦੀ ਲੜਕੀ ਸੀ ਜੋ ਭੀਖ ਮੰਗਦੀ ਹੋਈ ਸਾਡੇ ਕੋਲ ਆਈ। ਉਹਦਾ ਨਾਂ ਬਿੰਦੂ ਸੀ, ਉਹ ਹੋਰ ਸਹੇਲੀਆਂ ਨਾਲ ਔਖੀ ਰਹਿੰਦੀ ਸੀ।। ੧।।

**ਡੋਲਾ ਮਾਟੀ ਕੋ ਤਿਨ ਲਯੋ।। ਤਾ ਮੈ ਡਾਰਿ ਸਰਸਵਹਿ ਦਯੋ।।**
**ਚਾਰਿ ਮੇਖ ਲੋਹਾ ਕੀ ਡਾਰੀ।। ਦਾਬਿ ਗਈ ਤਾਕੀ ਪਿਛਵਾਰੀ।। ੨।।**

ਪਦ ਅਰਥ - ਸਰਸਵਹਿ=ਸਰੋਂ।

ਅਰਥ - ਉਹਨੇ ਮਿੱਟੀ ਦਾ ਇਕ ਭਾਂਡਾ ਲਿਆ, ਉਹਦੇ ਵਿਚ ਸਰੋਂ ''' ਦਿਤੀ। ਚਾਰ ਲੋਹੇ ਦੇ ਕਿੱਲ ਵਿਚ ਪਾਕੇ ਉਹਨੂੰ ਪਿਛਲੇ ਪਾਸੇ ਦੱਬ ਦਿੱਤਾ।। ੨।।

**ਆਪ ਰਾਵ ਤਨ ਆਨਿ ਜਤਾਯੋ।। ਇਕੁ ਟੌਨਾ ਇਹ ਕਰ ਮਮ ਆਯੋ।।**
**ਜੋ ਤੁਮ ਕਹੋ ਤੋ ਆਨਿ ਦਿਖਾਊਂ।। ਕਛੁ ਮੁਖ ਤੇ ਆਗਯਾ ਤਵ ਪਾਊਂ।। ੩।।**

ਅਰਥ - ਉਹਨੇ ਆਕੇ ਰਾਜੇ ਨੂੰ ਆਖਿਆ,, ਕਿ ਮੈਂ ਇਕ ਟੂਣਾਂ ਕੀਤਾ ਹੈ, ਜੇ ਆਪ ਦਾ ਹੁਕਮ ਹੋਵੇ ਤਾਂ ਤੁਹਾਨੂੰ ਲਿਆ ਕੇ ਵਿਖਾਵਾਂ।। ੩।।

**ਨ੍ਰਿਪ ਕਹਯੋ ਆਨਿ ਦਿਖਾਇ ਦਿਖਾਯੋ। ਸਭਹਿਨ ਕੇ ਚਿੱਤ ਭਰਮੁ ਪਜਾਯੋ।।**
**ਸੱਤਿ ਸੱਤਿ ਸਭਹੂੰਨ ਬਖਾਨਯੋ।। ਤਾਕੋ ਭੇਦ ਨ ਕਿਨਹੂੰ ਜਾਨਯੋ।। ੪।।**

ਅਰਥ - ਰਾਜੇ ਦੇ ਕਹਿਣ ਉਤੇ ਉਹਨੇ ਲਿਆਕੇ ਵਿਖਾ ਦਿੱਤਾ ਤੇ ਸਾਰਿਆਂ ਨੂੰ ਭਰਮ ਵਿਚ ਪਾ ਦਿਤਾ। ਸਾਰਿਆਂ ਨੇ ਉਹਨੂੰ ਸੱਚ ਕਰਕੇ ਆਖਿਆ ਅਤੇ ਕੋਈ ਵੀ ਉਹਦਾ ਭੇਦ ਨਾ ਸਮਝ ਸਕਿਆ।। ੪।।

**ਇਹ ਚੁਗਲੀ ਜਿਹ ਊਪਰ ਖਾਈ।। ਸੋ ਚੇਰੀ ਨ੍ਰਿਪ ਪਕਰਿ ਮੰਗਾਈ।।**
**ਕੁਠਰਨ ਮਾਰਿ ਅਧਿਕ ਤਿਹ ਮਾਰੀ।। ਸੀ ਨਾ ਮੁਖ ਤੇ ਨੈਕ ਉਚਾਰੀ।। ੫।।**

ਪਦ ਅਰਥ – ਕੁਠਰਨ-ਕੋਰੜਿਆਂ।

ਅਰਥ – ਉਹਨੇ ਜਿਸ ਸਹੇਲੀ ਦਾ ਨਾਂ ਲਿਆ, ਰਾਜੇ ਨੇ ਉਹਨੂੰ ਫੜਕੇ ਮੰਗਵਾਇਆ। ਉਹਨੂੰ ਕੋਰੜਿਆਂ ਨਾਲ ਮਾਰਿਆ ਗਿਆ, ਪਰ ਉਹਨੇ ਮੂੰਹੋਂ 'ਸੀ' ਤਕ ਨਾ ਕਹੀ।। ੫।।

ਮਾਰਿ ਪਰੀ ਵਹ ਨੈਕੁ ਲ ਮਾਨਯੋ।। ਯਹ ਤ੍ਰਿਯ ਹਠੀ ਰਾਵਹੂੰ ਜਾਨਯੋ।।
ਦਿਬਕੀ ਬਾਤ ਚਲਨ ਜਬ ਲਾਗੀ।। ਆਧੀ ਰਾਤਿ ਗਏ ਤਬ ਭਾਗੀ।। ੬।।

ਅਰਥ – ਮਾਰ ਪੈਣ ਤੇ ਵੀ ਉਹ ਜ਼ਰਾ ਨਾ ਮੰਨੀ, ਰਾਜ੍ਹਾ ਵੀ ਸਮਝ ਗਿਆ ਕਿ ਇਹ ਬੜੇ ਹਠ ਵਾਲੀ ਹੈ। ਜਦੋਂ ਰਾਤ ਨੂੰ ਇਹ ਗੱਲ ਤੁਰਨ ਲਗੀ, ਤਾਂ ਅੱਧੀ ਰਾਤ ਨੂੰ ਉਹ ਨੱਸ ਗਈ।। ੬।।

ਭੇਜਿ ਮਨੁਖ ਨ੍ਰਿਪ ਪਕਰਿ ਮੰਗਾਈ।। ਏਕ ਕੋਠਰੀ ਮੈ ਰਖਵਾਈ।।
ਬਿਖੁ ਕੋ ਖਾਨਾ ਤਾਂਹਿ ਖਵਾਯੋ।। ਵਾਹਿ ਮ੍ਰਿਤੁ ਕੇ ਧਾਮ ਪਠਾਯੋ।। ੭।। ੧।।

ਪਦ ਅਰਥ – ਬਿਖੁ ਕੋ ਖਾਨਾ = ਜ਼ਹਿਰ ਦਾ ਖਾਣਾ।।

ਅਰਥ – ਰਾਜੇ ਨੇ ਆਦਮੀ ਭੇਜਕੇ ਫੜਕੇ ਮੰਗਵਾਈ ਅਤੇ ਇਕ ਕੋਠੜੀ ਵਿਚ ਬੰਦ ਕਰ ਦਿੱਤਾ। ਉਹਨੂੰ ਖਾਣੇ ਵਿਚ ਜ਼ਹਿਰ ਮਿਲਾਕੇ ਖੁਆਈ ਤੇ ਮਿਰਤ ਲੋਕ ਵਿਚ ਪਹੁੰਚਾ ਦਿੱਤਾ।। ੭।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੯੫।।੧੬੮੧।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿਤਰ, ਮੰਤਰੀ ਰਾਜਾ ਵਾਰਤਾਲਾਪ, ਪਚਾਨੀਵੀਂ ਕਥਾ ਸਮਾਪਤ।। ੯੫।। ੧੬੮੧।। ਚਲਦਾ।।

## ਚਲਿੱਤਰ ਛਿਆਨੇਵਾਂ

## ਕਥਾ ਗੌਹਰਾਂ

ਦੋਹਰਾ।। ਮਰਗ ਜੌਹਡੇ ਕੇ ਬਿਖੈ ਏਕ ਪਠਾਨੀ ਨਾਰ।।
ਬੈਰਮ ਖਾਂ ਤਾਕੋ ਰਹੈ ਭਰਤਾ ਅਤਿ ਸੁਭ ਕਾਰ।। ੧।।

ਅਰਥ – ਮਰਗ ਜੌਹੜੇ ਨਾਂ ਦੇ ਨਗਰ ਵਿਚ ਇਕ ਪਠਾਣ ਦੀ ਇਸਤਰੀ ਸੀ, ਉਸਦਾ ਪਤੀ ਬੈਰਮ ਖਾਂ ਬੜੇ ਚੰਗੇ ਕੰਮ ਕਰਦਾ ਸੀ।। ੧।।

ਤਵਨ ਪਠਾਨੀ ਕੋ ਹੁਤੋ ਨਾਮ ਗੌਹਰਾ ਰਾਇ।।
ਜਾਨੁ ਕਨਕ ਕੀ ਪੁੱਤ੍ਰਿਕਾ ਬਿਧਨਾ ਰਚੀ ਬਨਾਇ।। ੨।।

**********************************************************

ਪਦ ਅਰਥ - ਕਨਕ=ਸੋਨਾ। ਬਿਧਨਾ = ਬ੍ਰਹਮਾ ਨੇ।

ਅਰਥ - ਉਸ ਪਠਾਣੀ ਦਾ ਨਾਂ ਗੰਹਰਾਂ ਰਾਇ ਸੀ, ਉਹ ਸੋਨੇ ਵਾਂਗ ਸੁੰਦਰ ਸੀ ਮਾਨੋ ਉਸਨੂੰ ਬ੍ਰਹਮਾ ਨੇ ਆਪ ਬਣਾਇਆ ਸੀ।। ੨।।

**ਅਰਿ ਬਲੁ ਕੈ ਆਵਤ ਭਏ ਤਾਪੈਂ ਅਤਿ ਦਲ ਜੋਰਿ।।**
**ਦੈ ਹੈ ਯਾਹਿ ਨਿਕਾਰਿਕੈ ਲੈਹੈ ਦੇਸ ਮਰੋਰਿ।। ੩।।**

ਅਰਥ - ਦੁਸ਼ਮਣ ਫ਼ੌਜ ਲੈ ਕੇ ਜ਼ਬਰਦਸਤੀ ਉਸ ਇਸਤਰੀ ਅਤੇ ਦੇਸ਼ ਨੂੰ ਖੋਹਣ ਲਈ ਆ ਗਿਆ।। ੩।।

**ਚੌਪਈ।। ਦੂਤ ਤਬੈ ਬੈਰਮ ਪਹਿ ਆਯੋ।। ਤਾਕੋ ਅਧਿਕ ਰੋਸ ਉਪਜਾਯੋ।।**
**ਬੈਠਯੋ ਕਹਾ ਦੈਵ ਕੇ ਖੋਏ।। ਤੋਪੈਂ ਕਰੇ ਆਰਬਿਨ ਢੋਏ।। ੪।।**

ਅਰਥ - ਬੈਰਮ ਦੇ ਕੋਲ ਇਕ ਦੂਤ ਆਇਆ ਤੇ ਬੜਾ ਰੋਹ ਪ੍ਰਗਟ ਕੀਤਾ। ਦੂਤ ਨੇ ਆਖਿਆ ਕਿ ਕਿਸਮਤ ਦੇ ਮਾਰੇ ਕਿਥੇ ਬੈਠੇ ਹੋ, ਦੁਸ਼ਮਣ ਤੋਪਾਂ ਲੈਕੇ ਚੜ੍ਹ ਆਏ ਹਨ।। ੪।।

**ਬੈਰਮ ਅਧਿਕ ਬਚਨ ਸੁਨਿ ਡਰਿਯੋ।। ਆਪੁ ਭਜਨ ਕੋ ਸਾਮੋ ਕਰਿਯੋ।।**
**ਤਦ ਚਲਿ ਤੀਰ ਪਠਾਨੀ ਆਈ।। ਤਾਸੋਂ ਕਹਜੋ ਸੁ ਚਹੌ ਸੁਨਾਈ।। ੫।।**

ਪਦ ਅਰਥ - ਸਾਮੋ=ਸਲਾਹ।।

ਅਰਥ - ਬੈਰਮ ਇਹ ਗਲ ਸੁਣਕੇ ਬੜਾ ਡਰਿਆ ਤੇ ਦੌੜਨ ਦੀ ਸਲਾਹ ਕਰਨ ਲਗਾ। ਇਹ ਵੇਖ ਕੇ ਪਠਾਣੀ ਉਹਦੇ ਕੋਲ ਆਈ ਅਤੇ ਬੋਲੀ।। ੫।।

**ਦੋਹਰਾ।। ਤੋਰ ਪਿਤਾ ਐਸੋ ਹੁਤੋ ਜਾਕੋ ਜਗ ਮੈ ਨਾਮ।।**
**ਤੂੰ ਕਾਤਰ ਐਸੋ ਭਯੋ ਛਾਡਿ ਚਲਿਯੋ ਸੰਗ੍ਰਾਮ।। ੬।।**

ਪਦ ਅਰਥ - ਕਾਤਰ=ਡਰਪੋਕ। ਸੰਗ੍ਰਾਮ=ਜੰਗ।

ਅਰਥ - ਤੇਰੇ ਪਿਤਾ ਦਾ ਤਾਂ ਜਗ ਵਿਚ ਨਾਂ ਸੀ, ਪਰ ਤੂੰ ਇਸ ਤਰ੍ਹਾਂ ਦਾ ਡਰਪੋਕ ਏਂ ਕਿ ਲੜਾਈ ਤੋਂ ਭੱਜ ਰਿਹਾ ਏਂ।। ੬।।

**ਚੌਪਈ।। ਅਪਨੀ ਪਗਿਯਾ ਮੋਕਹ ਦੀਜੈ।। ਮੇਰੀ ਪਹਿਰ ਇਜਾਰਹਿ ਲੀਜੈ।।**
**ਜਬ ਮੈਂ ਸ਼ਸਤ੍ਰ ਤਿਹਾਰੋ ਧਰਿਹੌਂ।। ਟੂਕ ਟੂਕ ਬੈਰਿਨ ਕੇ ਕਰਿਹੌਂ।। ੭।।**

ਪਦ ਅਰਥ - ਇਜਾਰਹਿ=ਸਲਵਾਰ।। ਧਰਿਹੌਂ=ਪਾਵਾਂਗੀ। ਬੈਰਿਨ=ਵੈਰੀਆਂ ਦੇ।।

***************************************************************

ਅਰਥ – ਤੁਸੀਂ ਆਪਣੀ ਪੱਗ ਮੈਨੂੰ ਦੇ ਦਿਓ ਤੇ ਮੇਰੀ ਸਲਵਾਰ ਪਾ ਲਵੋ, ਜਦੋਂ ਮੈਂ ਤੁਹਾਡੇ ਸ਼ਸਤ੍ਰ ਧਾਰਨ ਕਰਾਂਗੀ ਤਾਂ ਵੈਰੀਆਂ ਦੇ ਟੋਟੇ ਟੋਟੇ ਕਰ ਦੇਵਾਂਗੀ।। ੭।।

**ਯੌ ਕਹਿ ਪਤਿਹਿ ਭੋਹਰੇ ਦੀਨੋ।। ਤਾਕੈ ਛੀਨਿ ਆਯੁਧਨ ਲੀਨੋ।।**
**ਸ਼ਸਤ੍ਰ ਬਾਂਧਿ ਨਰ ਭੇਖ ਬਨਾਯੋ।। ਪਹਿਰਿ ਕਵਚ ਦੁੰਦਭੀ ਬਜਾਯੋ।। ੮।।**

ਅਰਥ – ਇਹ ਆਖ ਕੇ ਪਤੀ ਨੂੰ ਭੋਰੇ ਵਿਚ ਪਾ ਦਿਤਾ ਅਤੇ ਉਹਦੇ ਸਾਰੇ ਹਥਿਆਰ ਖੋਹ ਲਏ। ਸ਼ਸਤ੍ਰ ਪਾਕੇ ਉਹਨੇ ਆਦਮੀ ਦਾ ਭੇਸ ਬਣਾ ਲਿਆ ਤੇ ਸੰਜੋਆਂ ਪਹਿਣ ਕੇ ਨਗਾਰੇ ਵਜਾ ਦਿੱਤੇ।। ੮।।

**ਦੋਹਰਾ।। ਸੈਨ ਸਕਲ ਲੈਕੈ ਚੜੀ ਸੂਰਨ ਸਕਲ ਜਤਾਇ।।**
**ਬੈਰਮ ਖਾਂ ਮੁਹਿ ਭ੍ਰਿਤ ਕੌ ਬੀਰਾ ਦਯੋ ਬੁਲਾਇ।। ੯।।**

ਪਦ ਅਰਥ – ਭ੍ਰਿਤ ਕੌ=ਦਾਸ ਨੂੰ।।

ਅਰਥ – ਸਾਰੀ ਫ਼ੌਜ ਲੈ ਕੇ ਉਹ ਚੜ੍ਹ ਪਈ ਅਤੇ ਸਾਰੇ ਸੂਰਮਿਆਂ ਨੂੰ ਇਹ ਦਸਿਆ ਕਿ ਬੈਰਮ ਖਾਂ ਨੇ ਇਸ ਜੰਗ ਦਾ ਬੀੜਾ ਮੈਨੂੰ ਸੌਂਪਿਆ ਹੈ।। ੯।।

**ਚੌਪਈ।। ਸੈਨਾ ਸਕਲ ਸੰਗ ਲੈ ਧਾਈ।। ਬਾਂਧੇ ਗੋਲ ਸਾਮੁਹੇ ਆਈ।।**
**ਬੈਰਮ ਖਾਂ ਇਕ ਭ੍ਰਿਤ ਪਠਾਯੋ।। ਮੋਕਹ ਜੀਤਿ ਤਬ ਆਗੇ ਜਾਯੋ।। ੧੦।।**

ਅਰਥ – ਸਾਰੀ ਫ਼ੌਜ ਨੂੰ ਨਾਲ ਲੈਕੇ ਉਹ ਚੜ੍ਹ ਪਈ ਤੇ ਗੋਲ ਘੇਰਾ ਬੰਨਕੇ ਉਹ ਸਾਹਮਣੇ ਆਈ। ਉਹ ਬੋਲੀ ਕਿ ਬੈਰਮ ਖਾਂ ਨੇ ਇਕ ਨੌਕਰ ਨੂੰ ਭੇਜਿਆ, ਕਿ ਇਸ ਨੋਕਰ ਨੂੰ ਜਿੱਤ ਕੇ ਅੱਗੇ ਜਾਓ।। ੧੦।।

**ਯੌ ਸੁਨਿ ਸੂਰ ਸਕਲ ਰਿਸ ਭਰੇ।। ਭਾਂਤਿ ਭਾਂਤਿ ਕੈ ਆਯੁਧੁ ਧਰੇ।।**
**ਤਾਂਕੋਂ ਘੇਰਿ ਦਸੌ ਦਿਸਿ ਆਏ।। ਤਾਨਿ ਕਮਾਨਨ ਬਾਨ ਚਲਾਏ।। ੧੧।।**

ਅਰਥ – ਇਹ ਸੁਣਕੇ ਸਾਰੇ ਸੂਰਮੇ ਗੁਸੇ ਨਾਲ ਭਰੇ ਤੇ ਕਈ ਤਰ੍ਹਾਂ ਦੇ ਹਥਿਆਰ ਉਹਨਾਂ ਨੇ ਲਏ। ਉਹਨਾਂ ਉਹਨੂੰ ਸਾਰੇ ਪਾਸਿਆਂ ਤੋਂ ਘੇਰ ਲਿਆ, ਕਮਾਣਾਂ ਕੱਸਕੇ ਤੀਰ ਚਲਾਉਣ ਲਗੇ।। ੧੧।।

**ਦੋਹਰਾ।।ਅਸਿ ਫਾਂਸੀ ਧਰਿ ਸਿਪਰ ਲੈ ਗੁਰਜ ਗੁਫਨ ਲੈ ਹਾਥ।।**
**ਗਿਰਿ ਗਿਰਿ ਗੇ ਜੋਧਾ ਧਰਨਿ ਬਿਧੇ ਬਰਛਿਯਨ ਸਾਥ।। ੧੨।।**

ਅਰਥ – ਤਲਵਾਰ, ਬਰਛੀਆਂ, ਗੁਰਜ ਹੱਥਾਂ ਵਿਚ ਲੈ ਕੇ ਪਹਾੜਾਂ ਦੇ ਸਮਾਨ ਸੂਰਮੇ ਬਰਛੀਆ ਨਾਲ ਵਿੰਨ੍ਹੇ ਗਏ।। ੧੨।।

******************************************************

ਭੁਜੰਗ ਛੰਦ॥

ਲਏ ਹਾਥ ਸੈਥੀ ਅਰਬ ਖਰਬ ਧਾਏ॥
ਬੰਧੇ ਗੋਲ ਹਾਠੇ ਹਠੀ ਖੇਤ ਆਏ॥
ਮਹਾ ਕੋਪ ਕੈ ਬਾਲ ਕੇ ਤੀਰ ਢੂਕੇ॥
ਦੁਹੂੰ ਓਰ ਤੇ ਮਾਰ ਹੀ ਮਾਰਿ ਕੂਕੇ॥ ੧੩॥

ਅਰਥ - ਹਥਾਂ ਵਿਚ ਕ੍ਰਿਪਾਨਾਂ ਫੜੀ ਕਈ ਸੂਰਮੇ ਆਏ ਤੇ ਗੋਲ ਘੇਰਾ ਬਣਾਕੇ ਹਠ ਨਾਲ ਲੜਨ ਲਗੇ। ਉਹ ਗੁਸੇ ਨਾਲ ਇਸਤਰੀ ਦੇ ਤੀਰ ਮਾਰਣ ਲਗੇ, ਦੋਹਾਂ ਪਾਸਿਆਂ ਤੋਂ 'ਮਾਰੋ-ਮਾਰੋ' ਦੀਆਂ ਆਵਾਜ਼ਾਂ ਆਉਣ ਲਗੀਆਂ॥ ੧੩॥

ਸ੍ਵੈਯਾ॥ ਛੋਰਿ ਨਿਸਾਸਨ ਕੇ ਫਰਰੇ ਭਟ ਢੋਲ ਢਮਾਕਨ ਦੈ ਕਰਿ ਢੂਕੇ॥
ਢਾਲਨ ਕੌਂ ਗਹਿਕੈ ਕਰ ਭੀਤਰ ਮਾਰ ਹੀ ਮਾਰਿ ਦਸੌਂ ਦਿਸਿ ਕੂਕੇ॥
ਵਾਰ ਅਪਾਰ ਬਹੇ ਕਈ ਬਾਰ ਗਏ ਛੁਟਿ ਕੰਚਨ ਕੋਟਿ ਕਨੂਕੇ॥
ਲੋਹ ਲੁਹਾਰ ਗੜ੍ਹੈ ਜਨੁ ਜਾਰਿ ਉਠੈਂ ਇਕ ਬਾਰਿ ਤ੍ਰਿਨਾਰਿ ਭਭੂਕੇ॥ ੧੪॥

ਅਰਥ - ਝੰਡੇ ਝੁਲਾਉਂਦੇ, ਢੋਲ ਵਜਾਂਦੇ, ਢਾਲਾਂ ਹੱਥਾਂ ਵਿਚ ਫੜਕੇ ਸਾਰੇ ਪਾਸਿਆਂ ਤੋਂ ਸੂਰਮੇ 'ਮਾਰੋ-ਮਾਰੋ' ਪੁਕਾਰਨ ਲਗੇ। ਸੂਰਮਿਆਂ ਤੋਂ ਕਈ ਸੁਨਹਿਰੀ ਚਿੰਗਾੜੀਆਂ ਨਿਕਲਣ-ਲਗੀਆਂ। ਇਸ ਤਰ੍ਹਾਂ ਭੰਭਾਕੇ ਉਠ ਰਹੇ ਸਨ ਕਿ ਜਿਸ ਤਰ੍ਹਾਂ ਲੁਹਾਰ ਲੋਹੇ ਦੀ ਕੋਈ ਚੀਜ਼ ਕੁਟ ਕੁਟ ਕੇ ਬਣਾ ਰਿਹਾ ਹੋਵੇ॥ ੧੪॥

ਭੁਜੰਗ ਛੰਦ॥ ਗੁਰਿਏ ਖੇਲ ਮਹਮੰ ਦਿਲੇ ਜਾਕ ਧਾਏ॥
ਦਓਜਈ ਅਫਰੀਦੀਏ ਕੋਪਿ ਆਏ॥
ਹਠੇ ਸੂਰ ਲੋਦੀ ਮਹਾ ਕੋਪ ਕੈ ਕੈ॥
ਪਰੇ ਆਨਿ ਕੈ ਬਾਢਵਾਰੀਨ ਲੈ ਕੈ॥ ੧੫॥

ਅਰਥ - ਗੁਰੀਏ, ਮੁਹੰਮਦੀ, ਦਓਜਈ, ਅਫਰੀਦੀ ਪਠਾਣ ਗੁਸੇ ਨਾਲ ਆਏ। ਲੋਧੀ ਸੂਰਮੇ ਹਠ ਨਾਲ ਲੜਨ ਲਗੇ ਤੇ ਤਲਵਾਰਾਂ ਲੈਕੇ ਟੁਟ ਪਏ॥ ੧੫॥

ਪਰੀ ਬਾਢ-ਵਾਰੀਨ ਕੀ ਮਾਰਿ ਭਾਰੀ॥ ਗਏ ਜੂਝਿ ਜੋਧਾ ਬਡੇਈ ਹੰਕਾਰੀ॥
ਮਹਾ ਮਾਰਿ ਬਾਨਾਨ ਕੀ ਗਾੜ ਐਸੀ॥ ਮਨੌ ਕੁਆਰਕੇ ਮੇਘ ਕੀ ਬ੍ਰਿਸਟਿ ਜੈਸੀ॥੧੬॥

*******************************************************

ਅਰਥ – ਕ੍ਰਿਪਾਨਾਂ ਦੀ ਭਾਰੀ ਕੱਟ-ਵੱਢ ਨਾਲ ਕਈ ਵੱਡੇ ਵੱਡੇ ਹੰਕਾਰੀ ਸੂਰਮੇ ਭਿੜ ਪਏ। ਤੀਰ ਏਨੇ ਜੋਰ ਨਾਲ ਚੱਲਣ ਲਗੇ ਕਿ ਜਿਵੇਂ ਸਾਉਣ ਮਹੀਨੇ ਦੀ ਬਾਰਿਸ਼ ਹੋ ਰਹੀ ਹੋਵੇ।। ੧੬।। (ਦ: ਗ੍ਰੰ: ਪੰਨਾਂ ੯੩੫।।)

**ਪਰੇ ਆਨਿ ਜੋਧਾ ਚਹੂੰ ਓਰ ਭਾਰੇ।। ਮਹਾਂ ਮਾਰਹੀ ਮਾਰਿ ਐਸੀ ਪੁਕਾਰੇ।।**
**ਹਟੇ ਨਾਹਿ ਛੱਤ੍ਰੀ ਛਕੇ ਛੋਭ ਐਸੇ।। ਮਨੋ ਸਾਚ ਸ੍ਰੀ ਕਾਲ ਕੀ ਜ੍ਵਾਲ ਜੈਸੇ।। ੧੭।।**

ਅਰਥ–ਚਾਰਾਂ ਪਾਸਿਆਂ ਤੋਂ ਸੂਰਮੇ ਆ ਪਏ ਅਤੇ 'ਮਾਰੋ ਮਾਰੋ' ਕੂਕਣ ਲਗੇ। ਖੱਤਰੀ ਕਾਲ ਦੀ ਜਵਾਲਾ ਦੇ ਸਮਾਨ ਸਾਹਮਣੇ ਆਉਣ ਲਗੇ।। ੧੭।।

**ਧਏ ਅਰਬ ਆਛੇ ਮਹਾਂ ਸੂਰ ਭਾਰੀ।।**
**ਕਰੈ ਤੀਨਹੂੰ ਲੋਕ ਜਿਨਕੌ ਜੁਹਾਰੀ।।**
**ਲਏ ਹਾਥ ਤਿਰਸੂਲ ਐਸੌ ਭ੍ਰਮਾਵੈ।।**
**ਮਨੋ ਮੇਘ ਮੈ ਦਾਮਨੀ ਦਮਕਿ ਜਾਵੈ।। ੧੮।।**

ਪਦ ਅਰਥ = ਭ੍ਰਮਾਵੈ=ਭੁਆਂਦੇ।।

ਅਰਥ – ਅਰਬ ਦੇਸ ਦੇ ਮਹਾਨ ਸੂਰਮੇ ਤੁਰ ਪਏ, ਜਿਨ੍ਹਾਂ ਨੂੰ ਤ੍ਰਿਲੋਕੀ ਵੀ ਨਮਸ਼ਕਾਰ ਕਰਦੀ ਸੀ, ਉਹ ਹੱਥਾਂ ਵਿਚ ਤ੍ਰਿਸ਼ੂਲ ਲੈਕੇ ਇਸ ਤਰ੍ਹਾਂ ਭੁਆਂਦੇ ਸਨ, ਜਿਸ ਤਰ੍ਹਾਂ ਬੱਦਲਾਂ ਵਿਚ ਬਿਜਲੀ ਚਮਕਦੀ ਹੋਵੇ।। ੧੮।।

**ਚੌਪਈ।। ਧਾਏ ਬੀਰ ਜੋਰਿ ਦਲ ਭਾਰੀ।। ਬਾਨਾ ਬਧੇ ਬਡੇ ਹੰਕਾਰੀ।।**
**ਤਾਨ ਧਨਹਿਯਨ ਬਾਨ ਚਲਾਵੈ।। ਬਾਂਧੇ ਗੋਲ ਸਾਮੁਹੇ ਆਵੈ।। ੧੯।।**

ਅਰਥ – ਵੱਡੀ ਸੈਨਾਂ ਨਾਲ ਸੂਰਮੇ ਟੁਟ ਕੇ ਪੈ ਗਏ, ਵਡੇ ਵਡੇ ਹੰਕਾਰੀਆਂ ਨੂੰ ਤੀਰਾਂ ਨਾਲ ਵਿੰਨ ਦਿੱਤਾ, ਕਮਾਣਾਂ ਨੂੰ ਕੱਸ ਕੇ ਤੀਰ ਚਲਾਉਂਦੇ ਸਨ ਅਤੇ ਗੋਲ ਘੇਰਾ ਬੰਨ੍ਹਕੇ ਸਾਮ੍ਹਣੇ ਆਉਂਦੇ ਸਨ।। ੧੯।।

**ਜਬ ਅਬਲਾ ਵਹ ਨੈਨ ਨਿਹਾਰੇ।। ਭਾਂਤਿ ਭਾਂਤਿ ਕੇ ਸ਼ਸਤ੍ਰ ਪ੍ਰਹਾਰੇ।।**
**ਮੂੰਡ ਜੰਘ ਬਾਹਨ ਬਿਨੁ ਕੀਨੇ।। ਪਠੈ ਧਾਮ ਜਮ ਕੇ ਸੋ ਦੀਨੇ।। ੨੦।।**

ਪਦ ਅਰਥ –ਪ੍ਰਹਾਰੇ=ਮਾਰਦੀ ਹੈ। ਮੂੰਡ=ਸਿਰ। ਜੰਘ=ਲੱਤਾਂ।

ਅਰਥ – ਜਦੋਂ ਇਹ ਇਸਤ੍ਰੀ ਉਹਨੂੰ ਵੇਖ ਲੈਂਦੀ ਤਾਂ ਕਈ ਤਰ੍ਹਾਂ ਦੇ ਸ਼ਸਤ੍ਰਾਂ ਨਾਲ ਉਹਨਾਂ ਨੂੰ ਮਾਰਦੀ ਉਹ ਉਹਨਾਂ ਨੂੰ ਸਿਰ, ਲੱਤਾਂ ਅਤੇ ਬਾਹਵਾਂ ਤੋਂ ਬਗੈਰ ਕਰਕੇ ਜਮਲੋਕ ਨੂੰ ਭੇਜ ਦਿੰਦੀ।। ੨੦।।

ਜੂਝਿ ਅਨੇਕ ਸੁਭਟ ਰਨ ਗਏ।। ਹੈਗੈ ਰਥੀ ਬਿਨਾ ਅਸਿ ਭਏ।।
ਜੂਝੇ ਬੀਰ ਖੇਤ ਭਟ ਭਾਰੀ।। ਨਾਚੇ ਸੂਰ ਬੀਰ ਹੰਕਾਰੀ।। ੨੧।।

ਅਰਥ - ਅਨੇਕਾਂ ਸੂਰਮੇ ਰਣ ਵਿਚ ਲੜ ਮਰੇ ਅਤੇ ਹਾਥੀ, ਘੋੜੇ, ਰਥ ਤੇ ਕ੍ਰਿਪਾਨਾਂ ਤੋਂ ਬਿਨਾਂ ਹੋ ਗਏ। ਅਨੇਕਾਂ ਸੂਰਮੇ ਜੰਗ ਵਿਚ ਲੜੇ ਅਤੇ ਹੰਕਾਰੀ ਸੂਰਬੀਰ ਨੱਚਣ ਲਗੇ।। ੨੧।।

ਦੋਹਰਾ।। ਲਗੇ ਬ੍ਰਿਣਨ ਕੇ ਸੂਰਮਾ ਪਰੇ ਧਰਿਨ ਪੈ ਆਇ।।
ਗਿਰ ਪਰੇ ਉਠਿ ਪੁਨਿ ਲਰੇ ਅਧਿਕ ਹ੍ਰਿਦੈ ਕਰਿ ਚਾਇ।।੨੨।।

ਪਦ ਅਰਥ - ਬ੍ਰਿਣਨ=ਜ਼ਖਮ। ਧਰਨਿ=ਜ਼ਮੀਨ ਤੇ।।

ਅਰਥ - ਜ਼ਖਮੀ ਸੂਰਮੇ ਧਰਤੀ ਤੇ ਆਣ ਡਿਗੇ, ਉਹ ਡਿਗਕੇ ਫਿਰ ਉਠੇ ਅਤੇ ਹੋਰ ਗੁਸੇ ਨਾਲ ਜੁੱਧ ਕਰਨ ਲਗੇ।। ੨੨।।

ਭੁਜੰਗ ਛੰਦ।। ਕਿਤੇ ਗੋਫਨੈ ਗੁਰਜ ਗੋਲੇ ਉਭਾਰੈਂ।।
ਕਿਤੇ ਚੰਦ੍ਰ ਤ੍ਰਿਸੂਲ ਸੈਥੀ ਸੰਭਾਰੈਂ।।
ਕਿਤੇ ਪਰਘ ਫਾਂਸੀ ਲਏ ਹਾਥ ਡੋਲੈਂ।।
ਕਿਤੇ ਮਾਰਹੀ ਮਾਰਕੈ ਬੀਰ ਬੋਲੈਂ।। ੨੩।।

ਪਦ ਅਰਥ - ਗਸਫਲੈ=ਘੁਮਾਣੀਆਂ।। ਉਭਾਰੈਂ=ਉਪਰ ਮਾਰਦੇ ਹਨ।।

ਅਰਥ - ਕਈ ਚੱਕ੍ਰਦਾਰ ਅੱਸਤਰ, ਗੁਰਜ, ਗੋਲਾ ਉਤਾਹਾਂ ਮਾਰਦੇ ਸਨ, ਕਿੰਨੇ ਹੀ ਚੰਦ, ਤ੍ਰਿਸ਼ੂਲ, ਕ੍ਰਿਪਾਨ ਸੰਭਾਲ ਰਹੇ ਸਨ। ਕਿੰਨੇ ਹੀ ਪਰਘ ਆਦਿ ਹੱਥਾਂ ਵਿਚ ਲੈਕੇ ਘੁੰਮ ਰਹੇ ਸਨ ਅਤੇ ਕਿੰਨੇ ਹੀ ਸੂਰਮੇ 'ਮਾਰੋ ਮਾਰੋ' ਪੁਕਾਰ ਰਹੇ ਸਨ।। ੨੩।।

ਦੋਹਰਾ।। ਅਤਿ ਚਿਤ ਕੋਪ ਬਢਾਇਕੈ ਸੂਰਨ ਸਕਲਨ ਘਾਇ।।
ਜਹਾਂ ਬਾਲਿ ਠਾਢੀ ਹੁਤੀ ਤਹਾਂ ਪਰਤ ਭੇ ਆਇ।। ੨੪।।

ਅਰਥ - ਮਨ ਵਿਚ ਬਹੁਤ ਗੁਸਾ ਵਧਾ ਕੇ ਸਾਰੇ ਸੂਰਮਿਆਂ ਨੂੰ ਮਾਰਦੇ ਹੋਏ ਉਥੇ ਆ ਪਹੁੰਚੇ, ਜਿਥੇ ਇਸਤਰੀ ਖੜੀ ਸੀ।। ੨੪।।

ਚੌਪਈ।। ਕਿਚਪਚਾਇ ਜੋਧਾ ਸਮੁਹਾਵੈਂ।। ਚਟਪਟ ਸੁਭਟ ਬਿਕਟ ਕਟਿ ਜਾਵੈਂ।।
ਜੂਝਿ ਪ੍ਰਾਨ ਸਨਮੁਖ ਜੇ ਦੇਹੀ।। ਡਾਰਿ ਬਿਵਾਨ ਬਰੰਗਨਿ ਲੇਹੀ।। ੨੫।।

ਅਰਥ - ਗੁਸੇ ਨਾਲ ਸੂਰਮੇ ਸਾਮ੍ਹਣੇ ਆਉਂਦੇ ਸਨ ਅਤੇ ਛੇਤੀ ਨਾਲ ਹੀ ਕੱਟ ਜਾਂਦੇ ਸਨ, ਜੋ ਸਾਮ੍ਹਣੇ

***********************************************************
ਲੜ ਕੇ ਪ੍ਰਾਣ ਦੇਂਦੇ ਸਨ, ਪਰੀਆਂ ਉਹਨਾਂ ਨੂੰ ਬਿਬਾਨਾਂ ਤੇ ਚੜ੍ਹਾ ਕੇ ਲੈ ਜਾਂਦੀਆ ਸਨ।। ੨੫।।

ਦੋਹਰਾ।। ਜੇ ਭਟ ਆਨਿ ਅਪੱਛਰਨਿ ਲਏ ਬਿਵਾਨ ਚੜ੍ਹਾਇ।।
ਤਿਨਿ ਪ੍ਰਤਿ ਔਰ ਨਿਹਾਰਿਕੈ ਲਰਤੁ ਸੂਰ ਸਮੁਹਾਇ।। ੨੬।।

ਅਰਥ – ਪਰੀਆਂ ਨੇ ਜਿਨ੍ਹਾਂ ਸੂਰਮਿਆਂ ਨੂੰ ਬਿਬਾਨਾਂ ਤੇ ਚੜ੍ਹਾ ਲਿਆ, ਉਹਨਾਂ ਨੂੰ ਵੇਖਕੇ ਹੋਰ ਸੂਰਮੇ ਵੀ ਸਾਮ੍ਹਣੇ ਹੋਕੇ ਲੜਦੇ ਸਨ।। ੨੬।।

ਭੁਜੰਗ ਛੰਦ।।

ਚਹੂੰ ਓਰ ਤੇ ਚਾਵਡੈਂ ਚੀਤਕਾਰੀ।। ਰਹੇ ਗਿੱਧ ਆਕਾਸ਼ ਮੰਡਰਾਇ ਭਾਰੀ।।
ਲਗੇ ਘਾਇ ਜੋਧਾ ਗਿਰੇ ਭੂਮਿ ਭਾਰੇ।। ਐਸੀ ਭਾਂਤਿ ਝੂਮੇ ਮਨੌ ਮੱਤਵਾਰੇ।। ੨੭।।

ਅਰਥ – ਚੌਹਾਂ ਪਾਸਿਆਂ ਵਲੋਂ ਇੱਲਾਂ ਚੀਕਾਂ ਮਾਰਦੀਆਂ ਸਨ, ਭਾਰੀ ਗਿਰਝਾ ਅਕਾਸ਼ ਵਿਚ ਫਿਰਦੀਆਂ ਸਨ ਜ਼ਖਮੀ ਹੋਏ ਸੂਰਮੇ ਧਰਤੀ ਤੇ ਇਸਤਰਾਂ ਲੇਟਦੇ ਸਨ ਕਿ ਮਾਨੋ ਵੱਡੇ ਸ਼ਰਾਬੀ ਹੋਣ।। ੨੭।।

ਪਰੀ ਬਾਨ ਗੋਲਾਨ ਕੀ ਭੀਰ ਭਾਰੀ।। ਬਹੈ ਤੀਰ ਤਰਵਾਰਿ ਕਾਤੀ ਕਟਾਰੀ।।
ਹਠੇ ਐਂਠਿਯਾਰੇ ਮਹਾਂ ਬੀਰ ਧਾਏ।। ਬੱਧੇ ਗੋਲ ਗਾੜ੍ਹੇ ਚਲੇ ਖੇਤ ਆਏ।। ੨੮।।

ਪਦ ਅਰਥ – ਬਹੈ=ਚਲਦੇ।। ਕਾਂਤੀ=ਛੁਰੀ।।

ਅਰਥ – ਤੀਰ, ਤਲਵਾਰ, ਕਟਾਰੀ, ਛੁਰੀਆਂ, ਚਲਦੇ ਸਨ, ਮਹਾਨ ਹਠੀ ਤੇ ਹੰਕਾਰੀ ਸੂਰਮੇ ਤੁਰ ਪਏ, ਉਹ ਗੋਲ ਘੇਰਾ ਬੰਨ੍ਹਕੇ ਜੰਗ ਦੇ ਮੈਦਾਨ ਵਿਚ ਆ ਗਏ।। ੨੮।।

ਗੁਰਿਯਾ ਖੋਲ ਮਹਮੰਦਿਲੇ ਜਾਕ ਮਾਰੇ।।
ਦਓਜਈ ਅਫਰੀਤੇ ਲੋਦੀ ਸੰਘਾਰੇ।।
ਬਲੀ ਸੂਰਨਜਾਜੀ ਐਸੀ ਭਾਂਤਿ ਕੂਟੇ।।
ਚਲੇ ਭਾਜ ਜੋਧਾ ਸਭੈ ਸੀਸ ਫੂਟੇ।। ੨੯।।

ਅਰਥ – ਜਾਦੂ ਦੀ ਗੰਢ ਖੋਲ ਕੇ ਮੁਹੰਮਦੀ ਸਾਰਿਆਂ ਨੂੰ ਮਾਰ ਰਹੇ ਸਨ, ਦਓਜਈ, ਅਫਰੀਦੀ ਸਾਰੇ ਮਾਰੇ ਜਾ ਰਹੇ ਸਨ। ਬਲੀ ਸੂਰਮੇ ਬੁਰੀ ਤਰ੍ਹਾਂ ਕੱਟੇ-ਵਢੇ ਗਏ, ਸਾਰੇ ਪਾਟੇ ਸਿਰਾਂ ਵਾਲੇ ਸੂਰਮੇ ਭੱਜੇ।। ੨੯।।

ਸ੍ਵੈਯਾ।। ਸੂਰ ਗਏ ਕਟਿ ਕੈ ਝਟ ਦੈ ਤਬ ਬਾਲ ਕੁਪੀ ਹਥਿਆਰ ਸੰਭਾਰੇ।।
ਪਟਿਸ ਲੋਹ ਹਥੀ ਪਰਸੇ ਇਕਬਾਰ ਹੀ ਬੈਰਨਿ ਕੇ ਤਨ ਝਾਰੇ।।

**************************************************************

ਏਕ ਲਰੇ ਇਕਹਾਰਿ ਟਰੇ ਇਕ ਦੇਖਿ ਡਰੇ ਮਰਿ ਗੇ ਬਿਨੁ ਮਾਰੇ।।
ਬੀਰ ਕਰੋਰਿ ਸਰਾਸਨ ਛੋਰਿ ਦ੍ਰਿਨਾਨ ਕੌ ਤੋਰਿ ਸੁਆਨਨ ਡਾਰੇ।।੩੦।।

ਪਦ ਅਰਥ - ਬਾਲਕੁ=ਇਸਤ੍ਰੀ। ਲੋਹ=ਲੋਹੇ ਦੇ।।

ਅਰਥ - ਜਿਸ ਸਮੇਂ ਸੂਰਮੇ ਛੇਤੀ ਨਾਲ ਕੱਟਕੇ ਚਲੇ ਗਏ ਤਾਂ ਗੌਹਰਾਂ ਹਥਿਆਰ ਸੰਭਾਲਕੇ ਬਹੁਤ ਗੁਸੇ ਵਿਚ ਆਈ। ਲੋਹੇ ਦੇ ਸ਼ਸਤ੍ਰ ਇਕੋ ਵਾਰੀ ਹੀ ਦੁਸ਼ਮਣ ਦੇ ਸਰੀਰ ਉਤੇ ਮਾਰੇ। ਇਕ ਲੜੇ, ਇਕ ਹਾਰ ਕੇ ਡਿੱਗ ਪਏ, ਟਲ ਕੇ ਪਿਛਾਹਾਂ ਹਟ ਗਏ, ਇਕ ਬਿਨਾਂ ਮਾਰਿਆਂ ਹੀ ਮਰ ਗਏ, ਕ੍ਰੋੜਾ ਸੂਰਮੇ ਤੀਰ ਕਮਾਨ ਛੱਡਕੇ ਘਾਹ ਦੀਆਂ ਤਿੜਾਂ ਤੋੜਕੇ ਮੂੰਹ ਵਿਚ ਪਾਕੇ ਹਾਰ ਮੰਨ ਰਹੇ ਸਨ।। ੩੦।। (ਦ: ਗ੍ਰੰ: ਪੰਨਾ ੯੩੬।।)

ਚੌਪਈ।। ਕੋਪੇ ਅਰਿ ਬਿਲੋਕਿ ਤਬ ਭਾਰੇ।। ਦੁੰਦਭਿ ਚਲੇ ਬਜਾਇ ਨਗਾਰੇ।।
ਟੂਟੇ ਚਹੂੰ ਓਰ ਰਿਸਿ ਕੈ ਕੈ।। ਭਾਂਤਿ ਭਾਂਤਿ ਕੇ ਆਯੁਧੁ ਲੈ ਕੈ।।੩੧।।

ਅਰਥ - ਦੁਸ਼ਮਣ ਇਹ ਵੇਖਕੇ ਬਹੁਤ ਗੁਸੇ ਹੋ ਉਠਿਆ ਅਤੇ ਢੋਲ-ਨਗਾਰੇ ਵਜਾਉਂਦਿਆਂ ਹੋਇਆ ਤੁਰ ਪਿਆ। ਕਈ ਪ੍ਰਕਾਰ ਦੇ ਅਸਤ੍ਰ ਸ਼ਸਤ੍ਰ ਲੈ ਕੇ ਚੌਹਾਂ ਪਾਸਿਆਂ ਤੋਂ ਗੁਸੇ ਨਾਲ ਜੁਧ ਕਰਨ ਲਈ ਟੁਟ ਪਏ।। ੩੧।।

ਦੋਹਰ।। ਬੱਜ੍ਰਬਾਨ ਬਿਛੂਆ ਬਿਸਿਖ ਬਰਸਜੋ ਸਾਰ ਅਪਾਰ।।
ਊਚ ਨੀਚ ਕਾਯਰ ਸੁਭਟ ਸਭ ਕੀਨੇ ਇਕਸਾਰ।। ੩੨।।

ਅਰਥ - ਬੱਜ੍ਰਬਾਨ, ਬਿਛੂਆ ਤੇ ਬਿਸਿਖ ਨਾਂ ਦੇ ਤੀਰ ਵੱਡੀ ਗਿਣਤੀ ਵਿਚ ਵਰ੍ਹਨ ਲਗੇ। ਉਚੇ ਨੀਵੇਂ, ਡਰਪੋਕ ਸੂਰਮੇ ਸਾਰੇ ਇਕੋ ਜਿਹੇ ਕੀਤੇ।। ੩੨।।

ਚੌਪਈ।। ਐਸੀ ਭਾਂਤਿ ਖੇਤ ਜਬ ਪਰਿਯੋ।। ਅਰਬਰਾਇ ਕੁਪਿ ਬਚਨ ਉਚਰਿਯੋ।।
ਜਾਕੋ ਜਿਯਤ ਜਾਨ ਨਹੀ ਦੀਜੈ।। ਘੇਰਿ ਦਸੋ ਦਿਸਿ ਤੇ ਬਧੁ ਕੀਜੈ।। ੩੩।।

ਅਰਥ - ਇਸ ਤਰ੍ਹਾਂ ਜਦੋਂ ਜੁਧ ਹੋਣ ਲਗਾ ਤਾਂ ਅਰਬ ਰਾਇ ਗੁਸੇ ਨਾਲ ਆਖਣ ਲਗਾ, ਕਿ ਇਹਨਾਂ ਨੂੰ ਜਿਉਂਦਿਆਂ ਨਹੀਂ ਜਾਣ ਦੇਣਾ ਅਤੇ ਦਸਾਂ ਪਾਸਿਆਂ ਤੋਂ ਘੇਰ ਮਾਰਨਾ ਹੈ।। ੩੩।।

ਅਰਬਰਾਇ ਕੁਪਿ ਬਚਨ ਉਚਾਰੇ।। ਕੋਪੇ ਸੂਰਬੀਰ ਐਠਜਾਰੇ।।
ਤਾਨਿ ਕਮਾਨਨ ਬਾਨ ਚਲਾਏ।। ਬੇਧਿ ਬਾਲ ਕੋ ਪਾਰ ਪਰਾਏ।। ੩੪।।

ਅਰਥ - ਅਰਬ ਰਾਇ ਦੇ ਗੁਸੇ ਭਰੇ ਬਚਨ ਸੁਣ ਕੇ ਹੰਕਾਰੀ ਸੂਰਮੇ ਗੁਸੇ ਹੋ ਉਠੇ। ਉਹਨਾਂ ਨੇ ਕਮਾਣਾਂ ਕੱਸ ਕੱਸ ਕੇ ਤੀਰ ਚਲਾਏ, ਜੋ ਉਸ ਇਸਤਰੀ ਨੂੰ ਵਿੰਨ੍ਹਕੇ ਪਾਰ ਨਿਕਲ ਗਏ।। ੩੪।।

****************************************************************

**ਦੋਹਰਾ।। ਬੇਧਿ ਬਾਨ ਜਬ ਤਨ ਗਏ ਤਬਤ੍ਰਿਯ ਕੋਪ ਬਢਾਇ।।**
**ਅਮਿਤ ਜੁੱਧ ਤਿਹ ਠਾਂ ਦਿਯੋ ਸੋ ਮੈ ਕਹਤ ਬਨਾਇ।। ੩੫।।**

ਅਰਥ - ਜਦੋਂ ਤੀਰਾਂ ਨਾਲ ਸਰੀਰ ਵਿੰਨ੍ਹਿਆ ਗਿਆ ਤਾਂ ਉਸ ਇਸਤਰੀ ਨੇ ਗੁਸੇ ਨਾਲ ਭਿਆਨਕ ਜੁਧ ਕੀਤਾ, ਜਿਸਦਾ ਮੈਂ ਵਰਨਣ ਕਰਦਾ ਹਾਂ।। ੩੫।।

**ਚੌਪਈ।। ਲਗੇ ਦੇਹ ਤੇ ਬਾਨ ਨਿਕਾਰੇ।। ਤਨ ਪੁਨਿ ਵਹੈ ਬੈਰਿਯਨ ਮਾਰੇ।।**
**ਜਿਨਕੀ ਦੇਹ ਘਾਵ ਦ੍ਰਿੜ ਲਾਗੇ।। ਤੁਰਤੁ ਬਰੰਗਨਿਨ ਸੋ ਅਨੁਰਾਗੇ।। ੩੬।।**

ਪਦ ਅਰਥ - ਬਰੰਗਨਿਨ = ਅਪੱਛਰਾ, ਪਰੀਆਂ।।

ਅਰਥ - ਉਹਨੇ ਸਰੀਰ ਵਿਚ ਲਗੇ ਤੀਰ ਕੱਢੇ ਅਤੇ ਖਿੱਚਕੇ ਉਹੀ ਤੀਰ ਵੈਰੀਆਂ ਨੂੰ ਮਾਰੇ। ਉਹ ਤੀਰ ਜਿਨ੍ਹਾਂ ਨੂੰ ਵੀ ਲਗੇ, ਉਹਨੂੰ ਤਰੁੰਤ ਪਰੀਆਂ ਨੇ ਵਰ ਲਿਆ।। ੩੬।।

**ਐਸੀ ਭਾਂਤਿ ਬੀਰ ਬਹੁ ਮਾਰੇ।। ਬਾਜੀ ਕਹੀ ਰਥੀ ਹਨਿ ਡਾਰੇ।।**
**ਤੁਮਲ ਜੁੱਧ ਤਿਹ ਠਾਂ ਅਤਿ ਮਚਿਯੋ।। ਏਕ ਸੂਰ ਜੀਯਤ ਨਹਿ ਬਚਿਯੋ।। ੩੭।।**

ਪਦ ਅਰਥ - ਤੁਮਲ=ਗੋਲ ਚਕਰ।।

ਅਰਥ - ਇਸ ਤਰ੍ਹਾਂ ਬਹੁਤ ਸਾਰੇ ਸੂਰਮਿਆਂ ਨੂੰ ਮਾਰ ਦਿੱਤਾ ਗਿਆ। ਘੋੜੇ, ਹਾਥੀ ਤੇ ਰਥਾਂ ਵਾਲੇ ਸਾਰੇ ਹੀ ਮਾਰ ਦਿਤੇ ਗਏ। ਉਸ ਥਾਂ ਗੋਲ ਘੇਰਾ ਬੰਨ੍ਹਕੇ ਬੜਾ ਜੰਗ ਮਚਿਆ, ਇਕ ਵੀ ਸੂਰਮਾ ਜਿਉਂਦਾ ਨਾਂ ਬਚਿਆ।। ੩੭।।

**ਅਰਬਰਾਇ ਆਪਨ ਤਬ ਧਾਯੋ।। ਆਨਿ ਬਾਲ ਸੋ ਜੂਝ ਮਚਾਯੋ।।**
**ਚਤੁਰ ਬਾਨ ਤਬ ਤ੍ਰਿਯਾ ਪ੍ਰਹਾਰੇ।। ਚਾਰੋ ਅਸ੍ਵ ਮਾਰ ਹੀ ਡਾਰੇ।। ੩੮।।**

ਅਰਥ - ਤਦ ਅਰਬ ਰਾਇ ਅਗੇ ਵਧਿਆ, ਆਕੇ ਇਸਤ੍ਰੀ ਨਾਲ ਜੁੱਧ ਕੀਤਾ, ਤਦ ਚਾਰ ਤੀਰ ਗੌਹਰਾਂ ਨੇ ਉਹਨੂੰ ਮਾਰੇ, ਉਹਦੇ ਚਾਰੇ ਹੀ ਘੋੜੇ ਮਾਰ ਦਿੱਤੇ ਗਏ।। ੩੮।।

**ਪੁਨਿ ਰਥ ਕਾਟਿ ਸਾਰਥੀ ਮਾਰਯੋ।। ਅਰਬਰਾਇ ਕੋ ਬਾਨ ਪ੍ਰਹਾਰਯੋ।।**
**ਮੋਹਿਤ ਕੈ ਤਾਕੋ ਗਹਿ ਲੀਨੋ।। ਦੁੰਦਭਿ ਤਬੈ ਜੀਤਿ ਕੌ ਦੀਨੋ।। ੩੯।।**

ਪਦ ਅਰਥ - ਸਾਰਥੀ=ਰਥਵਾਹੀ।।

ਅਰਥ - ਫਿਰ ਰਥਾਂ ਨੂੰ ਕੱਟਕੇ ਰਥਵਾਹੀ ਨੂੰ ਮਾਰਿਆ, ਤੇ ਅਰਬ ਰਾਇ ਤੇ ਤੀਰ ਚਲਾਇਆ। ਉਹਨੂੰ ਬੇਹੋਸ਼ ਕਰਕੇ ਫੜ ਲਿਆ ਅਤੇ ਆਪਣੀ ਜਿੱਤ ਦਾ ਨਗਾਰਾ ਵਜਾ ਦਿੱਤਾ।। ੩੯।।

***************************************************************
ਤਾਕੋ ਬਾਂਧਿ ਧਾਮ ਲੈ ਆਈ।। ਭਾਂਤਿ ਭਾਂਤਿ ਸੋ ਦਰਬੁ ਲੁਟਾਈ।।
ਜੈ ਦੁੰਦਭੀ ਦ੍ਵਾਰ ਪੈ ਬਾਜੀ।। ਗ੍ਰਿਹਿ ਕੇ ਲੋਕ ਸਕਲ ਭੇ ਰਾਜੀ।। ੪੦।।

ਅਰਥ - ਉਹਨੂੰ ਬੰਨ ਕੇ ਉਹ ਘਰ ਲੈ ਆਈ ਅਤੇ ਕਈ ਤਰ੍ਹਾਂ ਨਾਲ ਧਨ ਵੰਡਿਆ। ਜਦੋਂ ਦਰਵਾਜ਼ੇ ਤੇ ਨਗਾਰਾ ਵੱਜਣ ਲਗਾ ਤਾਂ ਘਰ ਦੇ ਸਾਰੇ ਲੋਕ ਬੜੇ ਪ੍ਰਸੰਨ ਹੋਏ।। ੪੦।।

ਦੋਹਰਾ।। ਕਾਢਿ ਭੋਹਰਾ ਤੇ ਪਤਿਹਿ ਦੀਨੋ ਸ਼ੱਤ੍ਰ ਦਿਖਾਇ।।
ਬਿਦਾ ਕਿਯੋ ਇਕ ਅੱਸ੍ਵ ਦੈ ਔ ਪਗਿਯਾ ਬਧਵਾਇ।। ੪੧।। ੧।।

ਅਰਥ - ਤਦ ਉਹਨੇ ਭੋਰੇ ਵਿਚੋਂ ਪਤੀ ਨੂੰ ਕੱਢਕੇ ਦੁਸ਼ਮਣ ਨੂੰ ਵਿਖਾਇਆ। ਉਹਨੇ ਉਹਨੂੰ ਇਕ ਘੋੜਾ ਤੇ ਪੱਗ ਦੇ ਕੇ ਛਡ ਦਿਤਾ।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਯਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੯੬।।੧੭੨੨।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ, ਮੰਤਰੀ ਰਾਜਾ ਵਾਰਤਾਲਾਪ ਛਿਆਨੀਵੀਂ ਕਥਾ ਸਮਾਪਤ।। ੯੬ ।। ੧੭੨੨ ।। ਚਲਦਾ।।

## ਚਲਿੱਤਰ ਸਤਾਨੇਵਾਂ

## ਕਥਾ ਰਾਜਾ ਰਸਾਲੂ ਤੇ ਰਾਣੀ ਕੋਕਲਾਂ

ਦੋਹਰਾ।। ਸਯਾਲਕੋਟ ਕੇ ਦੇਸ ਮੈ ਸਾਲਬਾਹਨਾ ਰਾਵ।।
ਖਟ ਦਰਸ਼ਨ ਕੌ ਮਾਨਈ ਰਾਖਤ ਸਭ ਕੋ ਭਾਵ।। ੧।।

ਅਰਥ - ਸਿਆਲ ਕੋਟ ਸ਼ਹਿਰ ਵਿਚ ਸਾਲਵਾਨ ਨਾਂ ਦਾ ਇਕ ਰਾਜਾ ਸੀ, ਉਹ ਖਟ ਦਰਸ਼ਨ ਨੂੰ ਮੰਨਦਾ ਸੀ ਅਤੇ ਸਾਰਿਆਂ ਨਾਲ ਪ੍ਰੇਮ ਕਰਦਾ ਸੀ।। ੧।।

ਸ੍ਰੀ ਤ੍ਰਿਪਰਾਰਿ ਮਤੀ ਹੁਤੀ ਤਾਕੀ ਤ੍ਰਿਯ ਕੌ ਨਾਮ।।
ਭਜੈ ਭਵਾਨੀ ਕੌਂ ਸਦਾ ਨਿਸੁਦਿਨ ਆਠੌਂ ਜਾਮ।। ੨।।

ਪਦ ਅਰਥ - ਭਜੈ=ਜਪਦੀ ਸੀ।।

ਅਰਥ - ਉਹਦੀ ਇਸਤ੍ਰੀ ਦਾ ਨਾਂ ਤ੍ਰਿਪਰਾਰਿ ਮਤੀ ਸੀ, ਜੋ ਅਠੇ ਪਹਿਰ ਭਵਾਨੀ ਦਾ ਜਾਪ ਜਪਦੀ ਸੀ।। ੨।।

ਚੌਪਈ।। ਯਹ ਜਬ ਭੇਦ ਬਿੱਕ੍ਰਮੈ ਪਾਯੋ।। ਅਮਿਤ ਸੈਨ ਲੈ ਕੈ ਚੜ੍ਹਿ ਧਾਯੋ।।

************************************************************

ਨੈਕੁ ਸਾਲਬਾਹਨ ਨਹਿ ਡਰਿਯੋ।। ਜੋਰਿ ਸੂਰ ਸਨਮੁਖ ਹ੍ਵੈ ਲਰਿਯੋ।। ੩।।

ਪਦ ਅਰਥ - ਨੈਕੁ=ਥੋਹੜਾ ਜਿਹਾ।

ਅਰਥ - ਜਦੋਂ ਬਿੱਕ੍ਰਮ ਨੂੰ ਇਹ ਪਤਾ ਲਗਾ ਤਾਂ ਉਹ ਵਡੀ ਸੈਨਾ ਲੈਕੇ ਚੜ੍ਹ ਆਇਆ। ਸਾਲਵਾਨ ਜ਼ਰਾ ਨਹੀਂ ਡਰਿਆ, ਸੂਰਮੇ ਜੋੜਕੇ ਸਾਮ੍ਹਣੇ ਹੋ ਕੇ ਲੜਿਆ।। ੩।।

ਦੋਹਰਾ।। ਤਬ ਤਾਸੋਂ ਸ੍ਰੀ ਚੰਡਿਕਾ ਐਸੇ ਕਹਿਯੋ ਬਨਾਇ।।
ਸੈਨ ਮ੍ਰਿਤਕਾ ਕੀ ਰਚੋ ਤੁਮ ਮੈਂ ਦੇਉਂ ਜਿਯਾਇ।। ੪।।

ਪਦ ਅਰਥ - ਮ੍ਰਿਤਕਾ ਕੀ=ਮਿੱਟੀ ਦੀ।।

ਅਰਥ - ਤਦ ਸ੍ਰੀ ਚਡਿੰਕਾ ਨੇ ਰਾਜੇ ਨੂੰ ਇਸ ਤਰ੍ਹਾਂ ਆਖਿਆ, ਕਿ ਤੁਸੀਂ ਮਿੱਟੀ ਦੀ ਸੈਨਾ ਬਣਾਓ, ਮੈਂ ਉਹਦੇ ਵਿਚ ਜਾਨ ਪਾ ਦਿਆਂਗੀ।। ੪।।

ਚੌਪਈ।। ਜੋ ਜਗਮਾਤ ਕਹਿਯੋ ਸੋ ਕੀਨੋ।। ਸੈਨ ਮ੍ਰਿਤਕਾ ਕੀ ਰਚਿ ਲੀਨੋ।।
ਕ੍ਰਿਪਾ ਦ੍ਰਿਸ਼ਟਿ ਸ੍ਰੀ ਚੰਡਿ ਨਹਾਰੇ।। ਜਗੇ ਸੂਰ ਹਥਿਯਾਰ ਸੰਭਾਰੇ।। ੫।।

ਪਦ ਅਰਥ - ਜਗੇ=ਜਾਗੇ।।

ਅਰਥ - ਜਿਸ ਤਰ੍ਹਾਂ ਜਗਤ ਮਾਤਾ ਨੇ ਆਖਿਆ, ਉਸਨੇ ਉਸ ਤਰ੍ਹਾਂ ਹੀ ਕੀਤਾ, ਮਿੱਟੀ ਦੀ ਸੈਨਾ ਬਣਾ ਲਈ, ਜਦੋਂ ਚੰਡਿਕਾ ਨੇ ਮੇਹਰ ਦੀ ਨਜ਼ਰ ਨਾਲ ਵੇਖਿਆ ਤਾਂ ਸਾਰੇ ਸੂਰਮੇ ਹਥਿਆਰ ਸੰਭਾਲ ਕੇ ਜਾਗੇ।। ੫।।

ਦੋਹਰਾ।। ਮਾਟੀ ਤੇ ਮਰਦੋਪਜੇ ਕਰਿ ਕੈ ਕ੍ਰੁੱਧ ਬਿਸੇਖ।।
ਹੈ ਗੈ ਰਥ ਪੈਦਲ ਘਨੇ ਨ੍ਰਿਪ ਉਠਿ ਚਲੇ ਅਨੇਕ।। ੬।।

ਅਰਥ - ਮਿੱਟੀ ਤੋਂ ਉਤਪਤ ਸੂਰਮੇ ਗੁੱਸੇ ਹੋ ਉਠ ਪਏ, ਘੋੜੇ, ਹਾਥੀ, ਰਥ ਤੇ ਪੈਦਲ ਅਨੇਕਾਂ ਰਾਜੇ ਉਠ ਕੇ ਚਲੇ ਪਏ।। ੬।।

ਚੌਪਈ।। ਗਹਿਰੇ ਨਾਦ ਨਗਰ ਮੈ ਬਾਜੇ।। ਗਹਿ ਗਹਿ ਗੁਰਜ ਗਰਬਿਯਾ ਗਾਜੇ।।
ਚੂਕ ਟੂਕ ਭਾਖੈਂ ਜੋ ਹ੍ਵੈ ਹੈ।। ਬਹੁਰੋ ਫੇਰਿ ਧਾਮ ਨਹਿ ਜੈਹੈ।। ੭।।

ਅਰਥ - ਨਗਰ ਵਿਚ ਜ਼ੋਰਦਾਰ ਨਾਦ ਵੱਜਣ ਲਗੇ ਅਤੇ ਹੰਕਾਰੀ ਸੂਰਮੇ ਉਚੀ ਗੱਜਣ ਲਗੇ, ਉਹ ਲਲਕਾਰ ਕੇ ਆਖਣ ਲਗੇ ਕਿ ਵਾਪਸ ਮੁੜਕੇ ਘਰ ਨਹੀਂ ਜਾਣਾ ਹੈ।। ੭।।

ਦੋਹਰਾ।। ਯਹੈ ਮੰਤ੍ਰ ਕਰਿ ਸੂਰਮਾ ਪਰੇ ਸੈਨ ਮੈ ਆਇ।।

ਜੋ ਬਿੱਕ੍ਰਮ ਕੋ ਦਲੁ ਹੁਤੋ ਸੋ ਲੈ ਚਲੇ ਉਠਾਇ।। ੮।।

ਅਰਥ - ਇਹ ਵਿਚਾਰ ਕੇ ਸੂਰਮੇ ਸੈਨਾ ਤੇ ਟੁੱਟ ਪਏ ਅਤੇ ਬਿਕ੍ਰਮ ਦੇ ਦਲ ਨੂੰ ਉਠਾ ਕੇ ਲੈ ਚਲੇ।। ੮।।

ਭੁਜੰਗ ਛੰਦ।।

ਰਥੀ ਕੋਟਿ ਕੂਟੇ ਕਰੀ ਕ੍ਰੋਰਿ ਮਾਰੇ।।
ਕਿਤੇ ਸਾਜ ਔ ਰਾਜ ਬਾਜੀ ਬਿਦਾਰੇ।।
ਘਨੇ ਘੂਮਿ ਜੋਧਾ ਤਿਸੀ ਭੂਮਿ ਜੂਝੇ।।
ਕਹਾ ਲੌ ਗਨੌ ਮੈਂ ਨਹੀ ਜਾਤ ਬੂਝੇ।। ੯।।

ਅਰਥ - ਅਨੇਕਾਂ ਰਥਵਾਹੀ, ਹਾਥੀ, ਰਾਜੇ, ਘੋੜੇ ਮਾਰ ਦਿੱਤੇ, ਅਨੇਕਾਂ ਸੂਰਮੇ, ਉਸ ਜੰਗ ਦੇ ਮੈਦਾਨ ਵਿਚ ਕੁਦ ਪਏ, ਉਨ੍ਹਾਂ ਦੀ ਕਿਥੋਂ ਤਕ ਗਿਣਤੀ ਕੀਤੀ ਜਾ ਸਕਦੀ ਹੈ।। ੯।।

ਰੂਆਮਲ ਛੰਦ।।

ਅਮਿਤ ਸੈਨਾ ਲੈ ਚਲਯੋ ਤਹ ਆਪੁ ਰਾਜਾ ਸੰਗ।।
ਜੋਰਿ ਕੋਰਿ ਸੁ ਬੀਰ ਮੰਤ੍ਰੀ ਸ਼ਸਤ੍ਰ ਧਾਰਿ ਸੁਰੰਗਿ।।
ਸੂਲ ਸੈਥਿਨ ਕੇ ਲਗੇ ਅਰੁ ਸੋਧਿ ਬਾਨਨ ਸਾਥ।।
ਜੂਝਿ ਜੂਝਿ ਗਏ ਤਹਾਂ ਰਨ ਭੂਮਿ ਮੱਧਿ ਪ੍ਰਮਾਥ।। ੧੦।।

ਪਦ ਅਰਥ - ਅਮਿਤ=ਬਹੁਤ।। ਪ੍ਰਮਾਥ=ਮਾਰੇ ਗਏ।।

ਅਰਥ - ਰਾਜਾ ਬਹੁਤ ਸੈਨਾ ਲੈਕੇ ਆਪਣੇ ਨਾਲ ਚਲਿਆ, ਉਹਦੀ ਸੈਨਾਂ ਵਿਚ ਅਨੇਕਾਂ ਸੁੰਦਰ ਸ਼ਸਤ੍ਰ ਧਾਰੀ ਸੂਰਮੇ ਸਨ। ਤ੍ਰਿਸੂਲ, ਤਲਵਾਰ, ਤੀਰਾਂ ਨਾਲ ਵਿੰਨ੍ਹੇ ਹੋਏ ਉਹ ਰਣਭੂਮੀ ਵਿਚ ਲੜ ਲੜ ਕੇ ਮਾਰੇ ਗਏ।। ੧੦।।

ਭੁਜੰਗ ਛੰਦ।।

ਜਗੇ ਜੰਗ ਜੋਧਾ ਗਏ ਜੂਝਿ ਭਾਰੇ।।
ਕਿਤੇ ਭੂਮਿ ਘੂਮੇ ਮਨੋ ਮੱਤਵਾਰੇ।।
ਕਿਤੇ ਮਾਰਹੀ ਮਾਰਿ ਐਸੇ ਪੁਕਾਰੈਂ।।

************************************************************

ਕਿਤੈ ਸ਼ਸਤ੍ਰ ਛੋਰੈਂ ਤ੍ਰਿਯਾ ਭੇਖ ਧਾਰੈਂ॥ ੧੧॥

ਅਰਥ - ਭਾਰੀ ਜੰਗ ਵਿਚ ਅਨੇਕਾਂ ਸੂਰਮੇ ਲੜ ਮਰੇ, ਕਿਤੇ ਅਨੇਕਾਂ ਮਤਵਾਲੇ ਸੂਰਮੇ ਧਰਤੀ ਤੇ ਘੁੰਮਣ ਲਗੇ। ਕਿਤੇ ਮਾਰ ਹੀ ਮਾਰ ਪੁਕਾਰਣ ਲਗੇ ਅਤੇ ਕਿਤੇ ਹਥਿਆਰ ਛੱਡਕੇ ਆਪਣੇ ਬਚਾਉ ਲਈ ਇਸਤਰੀ ਭੇਸ ਧਾਰਣ ਕਰ ਰਹੇ ਸਨ॥ ੧੧॥

ਸਬੈ ਆਨਿ ਜੋਧਾ ਚਹੂੰਘਾਤ ਗੱਜੇ॥
ਮਹਾਂ ਸੰਖ ਔ ਦੁੰਦਭੀ ਨਾਦ ਵੱਜੇ॥
ਪਰੀ ਜੌ ਅਭੀਤਾਨ ਕੀ ਭੀਰ ਭਾਰੀ॥
ਤਬੈ ਆਪੁ ਸ੍ਰੀ ਕਾਲਿਕਾ ਕਿੱਲਕਾਰੀ॥ ੧੨॥

ਪਦ ਅਰਥ - ਅਭੀਤਾਨ ਕੀ ਭੀਰ=ਨਿਡਰ ਸੂਰਮਿਆਂ ਦੀ ਭੀੜ॥

ਅਰਥ - ਜਦੋਂ ਸੂਰਮੇ ਚੌਹਾਂ ਪਾਸਿਆਂ ਤੋਂ ਪਹੁੰਚਕੇ ਗੱਜਣ ਲਗੇ ਅਤੇ ਸੰਖ ਤੇ ਨਗਾਰਿਆਂ ਦੇ ਨਾਦ ਗੱਜਣ ਲਗੇ। ਜਦ ਸੂਰਮਿਆਂ ਦੀ ਭੀੜ ਵਧ ਗਈ ਤਾਂ ਆਪ ਕਾਲਕਾ ਕਿਲਕਾਰੀਆਂ ਮਾਰਣ ਲਗੀ॥ ੧੨॥

ਤਹਾਂ ਆਪੁ ਲੈ ਰੁਦ੍ਰ ਡੌਰੂ ਬਜਾਯੋ॥ ਚਤਰ ਸਾਠਿ ਮਿਲਿ ਜੋਗਨੀ ਗੀਤਗਾਯੋ॥
ਕਹੂੰ ਕੋਪਕੈ ਡਾਕਨੀ ਹਾਂਕ ਮਾਰੈ॥ ਕਹੂੰ ਭੂਤ ਔਰ ਪ੍ਰੇਤ ਨਾਗੇ ਬਿਹਾਰੈ॥ ੧੩॥

ਪਦ ਅਰਥ - ਰੁਦ੍ਰ ਡੌਰੂ ਬਜਾਯੋ=ਸ਼ਿਵ ਜੀ ਨੇ ਆਪ ਡੌਰੂ ਵਜਾਇਆ॥

ਅਰਥ - ਉਥੇ ਸ਼ਿਵ ਜੀ ਨੇ ਵੀ ਆਪ ਡੌਰੂ ਵਜਾਇਆ। ਅਤੇ ਚੌਹਠ ਜੋਗਨੀਆਂ ਵੀ ਮਿਲਕੇ ਗੀਤ ਗਾਉਣ ਲੱਗੀਆਂ। ਕਿਤੇ ਡਾਕਨੀਆਂ ਗੁਸੇ ਨਾਲ ਹੌਂਕਣ ਲਗੀਆਂ ਅਤੇ ਕਿਤੇ ਭੂਤ ਪ੍ਰੇਤ ਨੰਗੇ ਨੱਚਣ ਲਗੇ॥ ੧੩॥

ਤੋਮਰ ਛੰਦ॥ ਤਬ ਬਿੱਕ੍ਰਮੈਂ ਰਿਸਿ ਖਾਇ॥ ਭੱਟ ਭਾਂਤਿ ਭਾਂਤਿ ਬੁਲਾਇ॥
ਚਿਤ ਮੈ ਅਧਿਕ ਹਠ ਠਾਨਿ॥ ਤਿਹ ਠਾਂ ਪਰਤ ਭੇ ਆਨਿ॥ ੧੪॥

ਪਦ ਅਰਥ - ਰਿਸਿ = ਗੁਸਾ। ਭੱਟ=ਸੂਰਮੇ॥

ਅਰਥ - ਤਦ ਬਿਕ੍ਰਮ ਨੇ ਗੁਸਾ ਖਾ ਕੇ ਕਈ ਸੂਰਮੇ ਬੁਲਾਏ, ਉਹ ਸਾਰੇ ਮਨ ਵਿਚ ਬਹੁਤ ਹਠ ਕਰਕੇ ਉਸ ਥਾਂ ਤੇ ਇਕੱਠੇ ਹੋ ਗਏ॥ ੧੪॥

ਅਤਿ ਕਹ ਸੁ ਜੋਧਾ ਆਨਿ॥ ਲਰਿ ਮੰਰਤ ਭੇਂ ਤਜਿ ਕਾਨਿ॥

************************************************************

ਬਾਜੰਤ੍ਰ ਕੋਟਿ ਬਜਾਇ।। ਰਨ ਰਾਗ ਮਾਰੂ ਗਾਇ।। ੧੫।।

ਅਰਥ - ਅਨੇਕਾਂ ਸੂਰਮੇ ਬਿਨਾਂ ਕੋਈ ਪ੍ਵਾਹ ਕਿਤੇ ਲੜਨ ਮਰਨ ਲਗੇ। ਅਨੇਕਾਂ ਵਾਜੇ ਵੱਜਣ ਲਗੇ ਤੇ ਜੰਗ ਵਿਚ ਮਾਰੂ ਰਾਗ ਵੱਜਣ ਲਗਾ।। ੧੫।।

ਚੌਪਈ।। ਆਨਿ ਪਰੇ ਤੇ ਸਕਲ ਨਿਬੇਰੇ।। ਉਮਡੇ ਔਰ ਕਾਲ ਕੇ ਪ੍ਰੇਰੇ।।
ਜੇ ਚਲਿ ਦਲ ਰਨ ਮੰਡਲ ਆਏ।। ਲਰਿ ਮਰਿਕੈ ਸਭ ਸੂਰਗ ਸਿਧਾਏ।। ੧੬।।

ਅਰਥ - ਜਿਹੜੇ ਆਣ ਪਏ, ਉਨ੍ਹਾਂ ਸਾਰਿਆਂ ਨੂੰ ਮਾਰ ਦਿੱਤਾ ਅਤੇ ਕਾਲ ਦੇ ਪ੍ਰੇਰੇ ਹੋਰ ਸੂਰਮੇ ਉਛਲ ਪਏ। ਜਿੰਨੇ ਵੀ ਲੜਨ ਲਈ ਜੰਗ ਦੇ ਮੈਦਾਨ ਵਿਚ ਆਏ, ਉਹ ਸਾਰੇ ਮਰ ਕੇ ਸਵਰਗ ਨੂੰ ਚਲੇ ਗਏ।। ੧੬।।

ਐਸੀ ਭਾਂਤਿ ਸੈਨ ਜਬ ਲਰਿਯੋ।। ਏਕ ਬੀਰ ਜੀਯਤ ਨ ਉਬਰਿਯੋ।।
ਤਬ ਹਠਿ ਰਾਵ ਆਪਿ ਦੋਊ ਧਾਏ।। ਭਾਂਤਿ ਭਾਂਤਿ ਬਾਦਿੱਤ੍ਰ ਬਜਾਏ।। ੧੭।।

ਅਰਥ - ਇਸ ਤਰ੍ਹਾਂ ਜਦ ਸੈਨਾਂ ਭਿੜੀ ਤਾਂ ਇਕ ਵੀ ਸੂਰਮਾਂ ਜੀਉਂਦਾ ਨ ਬਚਿਆ ਤਦ ਦੋਵੇਂ ਹਠੀ ਰਾਜੇ ਚਲ ਪਏ ਅਤੇ ਭਿੰਨ ਪ੍ਕਾਰ ਦੇ ਵਾਜੇ ਵਜਾਉਣ ਲਗੇ।।੧੭।।

ਤੁਰਹੀ ਨਾਦ ਨਫੀਰੀ ਬਾਜੀ।। ਸੰਖ ਢੋਲ ਕਰਨਾਏ ਗਾਜੀ।।
ਭਾਂਤਿ ਭਾਂਤਿ ਮੋ ਘੁਰੇ ਨਗਾਰੇ।। ਦੇਖਤ ਸੁਰ ਬਿਵਾਨ ਚੜਿ ਸਾਰੇ।।੧੮।।

ਪਦ ਅਰਥ - ਤੁਰਹੀ=ਤੂਤੀਆਂ। ਕਰਨਾਏ=ਰਣ ਸਿੰਘੇ। ਘੁਰੇ=ਵੱਜੇ।।

ਅਰਥ - ਤੁਰਹੀਆ, ਨਾਦ, ਨਫੀਰੀਆਂ ਵੱਜ ਗਈਆਂ, ਸੰਖ, ਢੋਲ, ਰਣਸਿੰਘੇ ਗੱਜਣ ਲਗੇ। ਕਈ ਤਰ੍ਹਾਂ ਦੇ ਨਗਾਰੇ ਵੱਜੇ ਅਤੇ ਸਾਰੇ ਦੇਵਤੇ ਬਿਬਾਨਾਂ ਤੇ ਚੜ੍ਹਕੇ ਵੇਖਣ ਲਗੇ।। ੧੮।।

ਜੋ ਬਿੱਕ੍ਰਮ ਤਿਹ ਘਾਇ ਚਲਾਵੈ।। ਆਪਿ ਆਨਿ ਸ੍ਰੀ ਚੰਡਿ ਬਚਾਵੈ।।
ਤਿਹ ਬ੍ਰਿਣ ਏਕ ਲਗਨ ਨਹਿ ਦੇਵੈ।। ਸੇਵਕ ਜਾਨਿ ਰਾਖਿ ਕੈ ਲੇਵੈ।। ੧੯।।

ਅਰਥ - ਬਿਕ੍ਰਮ ਜੋ ਵੀ ਘਾਵ ਚਲਾਉਂਦਾ, ਚਡਿੰਕਾ ਆਪ ਆਕੇ ਬਚਾ ਲੈਂਦੀ ਸੀ। ਉਹਨੂੰ ਇਕ ਵੀ ਜ਼ਖਮ ਲਗਣ ਨਹੀਂ ਦੇਂਦੀ ਸੀ, ਉਹਨੂੰ ਸੇਵਕ ਜਾਣ ਕੇ ਰਖ ਲੈਂਦੀ ਸੀ।। ੧੯।।

ਦੋਹਰਾ।। ਦੇਵੀ ਭਗਤ ਪਛਾਨਿ ਤਿਹ ਲਗਨ ਨ ਦੀਨੋ ਘਾਇ।।
ਬੱਜ੍ਰ ਬਾਨ ਬਰਛੀਨ ਕੋ ਬਿੱਕ੍ਰਮ ਰਹਯੋ ਚਲਾਇ।। ੨੦।।

ਅਰਥ - ਦੇਵੀ ਨੇ ਆਪਣਾ ਭਗਤ ਜਾਣਕੇ ਸਲਵਾਨ ਨੂੰ ਜ਼ਖਮ ਨਹੀਂ ਲੱਗਣ ਦਿੱਤਾ, ਬਿਕ੍ਰਮ ਅਨੇਕਾਂ ਹੀ ਬੱਜਰ ਦੇ ਸਮਾਨ ਤੀਰ ਤੇ ਬਰਛੀਆਂ ਚਲਾਉਂਦਾ ਰਿਹਾ।। ੨੦।।

ਚੌਪਈ।। ਸਾਲਬਾਹਨ ਕੀ ਇਕ ਪਟਰਾਨੀ।। ਸੋ ਰਨ ਹੇਰਿ ਅਧਿਕ ਡਰਪਾਨੀ।।
ਪੂਜਿ ਗੌਰਜਾ ਤਾਹਿ ਮਨਾਈ।। ਭੂਤ ਭਵਿੱਖਜ ਵਹੈ ਠਹਿਰਾਈ।। ੨੧।।

ਪਦ ਅਰਥ - ਹੇਰਿ=ਵੇਖਕੇ।।

ਅਰਥ - ਸਲਵਾਨ ਦੀ ਇਕ ਪਟਰਾਣੀ ਸੀ, ਉਹ ਜੰਗ ਵੇਖਕੇ ਬਹੁਤ ਡਰ ਗਈ। ਉਹਨੇ ਗੌਰੀ ਦੀ ਪੂਜਾ ਕੀਤੀ ਅਤੇ ਆਪਣਾ ਰਖਵਾਲਾ ਮੰਨਿਆ।। ੨੧।।

ਤਬ ਤਿਹ ਦਰਸੁ ਗੌਰਜਾ ਦਯੋ।। ਉਠਿ ਰਾਣੀ ਤਿਹ ਸੀਸ ਝੁਕਯੋ।।
ਭਾਂਤਿ ਭਾਂਤਿ ਜਗਮਾਤ ਮਨਾਯੋ।। ਜੀਤ ਹੋਇ ਹਮਰੀ ਬਰੁ ਪਾਯੋ।। ੨੨।।

ਅਰਥ - ਤਦ ਗੌਰੀ ਨੇ ਉਹਨੂੰ ਦਰਸ਼ਨ ਦਿਤਾ, ਰਾਣੀ ਨੇ ਉਠਕੇ ਉਹਨੂੰ ਸਿਰ ਝੁਕਾਇਆ। ਕਈ ਤਰ੍ਹਾਂ ਨਾਲ ਉਹਨੇ ਜਗਤ ਮਾਤਾ ਦੀ ਉਸਤਤੀ ਕੀਤੀ ਅਤੇ ਜਿੱਤ ਦਾ ਵਰ ਦਾਨ ਪ੍ਰਾਪਤ ਕੀਤਾ।। ੨੨।।

ਦੋਹਰਾ।। ਸਾਲਬਾਹਨ ਬਿੱਕ੍ਰਮ ਭਏ ਬਾਜਯੋ ਲੋਹ ਅਪਾਰ।।
ਆਠ ਜਾਮ ਆਹਵ ਬਿਖੈ ਜੁੱਧ ਭਯੋ ਬਿਕਰਾਰ।। ੨੩।।

ਪਦ ਅਰਥ - ਆਠ ਜਾਮ=ਅੱਠ ਪਹਿਰ।।

ਅਰਥ - ਸਲਵਾਨ ਤੇ ਬਿਕ੍ਰਮ ਦੇ ਵਿਚਕਾਰ ਲੋਹਾ ਖੜਕਣ ਲੱਗਾ ਅਤੇ ਅਠ ਪਹਿਰ ਤਕ ਭਿਆਨਕ ਜੁੱਧ ਹੋਇਆ।। ੨੩।।

ਚੌਪਈ।। ਸਯਾਲਕੋਟਿ ਨਾਯਕ ਰਿਸਿ ਭਰਿਯੋ।। ਚਿੱਤ੍ਰ ਬਚਿੱਤ੍ਰ ਚੌਪਿ ਰਨ ਕਰਿਯੋ।।
ਤਨਿ ਧਨ ਬਾਨ ਬੱਜ੍ਰ ਸੇ ਮਾਰੇ।। ਰਾਵ ਬਿੱਕ੍ਰਮਾ ਸ੍ਰਰਗ ਸਿਧਾਰੇ।। ੨੪।।

ਪਦ ਅਰਥ - ਚਿੱਤ੍ਰ=ਸੁੰਦਰ। ਬਚਿੱਤ੍ਰ=ਕਈ ਪ੍ਰਕਾਰ ਦਾ। ਚੌਪਿ=ਉਤਸ਼ਾਹ ਨਾਲ।।

ਅਰਥ - ਸਿਆਲ ਕੋਟ ਦਾ ਮਾਲਕ ਸਲਵਾਨ ਗੁੱਸੇ ਨਾਲ ਭਰਿਆ ਕਈ ਤਰ੍ਹਾਂ ਉਤਸ਼ਾਹ ਨਾਲ ਜੁੱਧ ਕਰਨ ਲੱਗਾ। ਉਹਨੇ ਕੱਸ ਕੱਸ ਕੇ ਬਜਰ ਦੇ ਵਾਂਗ ਤੀਰ ਮਾਰੇ, ਜਿਸ ਨਾਲ ਰਾਜਾ ਬਿਕਰਮ ਸਵਰਗ ਸਿਧਾਰ ਗਿਆ।। ੨੪।।

ਦੋਹਰਾ।। ਜੀਤਿ ਬਿੱਕ੍ਰਮਾਜੀਤ ਕੋ ਚਿਤ ਮੈ ਹਰਖ ਬਢਾਇ।।
ਅੰਤਹ ਪੁਰ ਆਵਤ ਭਯੋ ਅਧਿਕ ਹ੍ਰਿਦੈ ਸੁਖੁ ਪਾਇ।। ੨੫।।

ਅਰਥ - ਬਿਕ੍ਰਮਾਜੀਤ ਨੂੰ ਜਿੱਤਕੇ ਮਨ ਵਿਚ ਬੜੀ ਖੁਸ਼ੀ ਮਨਾਈ, ਮਨ ਵਿਚ ਵੱਡਾ ਸੁਖ ਪਾਕੇ ਆਪਣੇ ਨਗਰ ਵਿਚ ਆ ਗਿਆ।। ੨੫।।

************************************************************

**ਚੌਪਈ।। ਜਬ ਰਾਜਾ ਅੰਤਹ ਪੁਰ ਆਯੋ।। ਸੁਨਜੋ ਜੁ ਬਰੁ ਰਾਨੀ ਜੂ ਪਾਯੋ।।**
**ਮੋਕੌ ਕਹਯੋ ਜੀਤਿ ਇਹ ਦਈ।। ਤਾਸੌ ਪ੍ਰੀਤਿ ਅਧਿਕ ਹ੍ਵੈ ਗਈ।। ੨੬।।**

ਅਰਥ - ਜਦੋਂ ਰਾਜਾ ਅੰਤਪੁਰ ਵਿਚ ਆਇਆ, ਤਾਂ ਉਹਨੇ ਰਾਣੀ ਦੁਆਰਾ ਪ੍ਰਾਪਤ ਕੀਤੇ ਵਰ-ਦਾਨ ਦੀ ਗੱਲ ਸੁਣੀ। ਉਹ ਕਹਿਣ ਲੱਗਾ ਕਿ ਮੈਨੂੰ ਜਿੱਤ ਇਹਨੇ ਹੀ ਦਿੱਤੀ ਹੈ, ਇਸ ਤਰ੍ਹਾਂ ਰਾਜੇ ਦੀ ਪ੍ਰੀਤ ਰਾਣੀ ਪ੍ਰਤਿਹੋਰ ਵਧ ਗਈ।। ੨੬।।

**ਦੋਹਰਾ।। ਹਮਰੇ ਹਿਤ ਇਹ ਰਾਨਿਯੈ ਲੀਨੀ ਗੌਰਿ ਮਨਾਇ।।**
**ਰੀਝਿ ਭਗੌਤੀ ਬਰੁ ਦਯੌ ਤਬ ਹਮ ਜਿਤੇ ਬਨਾਇ।। ੨੭।।**

ਅਰਥ - ਸਾਡੇ ਹਿਤ ਵਾਸਤੇ ਰਾਣੀ ਨੇ ਗੌਰੀ ਨੂੰ ਮਨਾਇਆ। ਭਗਵਤੀ ਨੇ ਪ੍ਰਸੰਨ ਹੋਕੇ ਵਰ ਦਾਨ ਦਿੱਤਾ, ਤਦ ਹੀ ਮੈਨੂੰ ਜਿੱਤ ਪ੍ਰਾਪਤ ਹੋਈ।। ੨੭ ।।

**ਚੌਪਈ।। ਨਿਸ ਦਿਨ ਰਹੈ ਤਵਨ ਕੇ ਡੇਰੈ।। ਔਰ ਰਾਨਿਯਨ ਓਰ ਨ ਹੇਰੈ।।**
**ਬਹੁਤ ਮਾਸ ਰਹਤੇ ਜਬ ਭਯੋ।। ਦੇਬੀ ਪੂਤ ਏਕ ਤਿਹ ਦਯੋ।। ੨੮।।**

ਪਦ ਅਰਥ - ਤਵਨ ਕੇ ਡੇਰੈ=ਉਸੇ ਮਹਿਲਾਂ ਵਿਚ ਰਹੇ। ਦੇਬੀ=ਦੇਵੀ।।

ਅਰਥ - ਹੁਣ ਰਾਜਾ ਰਾਤ ਦਿਨ ਉਹਦੇ ਮਹਿਲਾਂ ਵਿਚ ਰਹਿਣ ਲੱਗਾ, ਹੋਰ ਰਾਣੀਆਂ ਵੱਲ ਉਹਨੇ ਵੇਖਣਾ ਵੀ ਛੱਡ ਦਿੱਤਾ। ਬਹੁਤ ਮਹੀਨੇ ਰਹਿੰਦਿਆਂ ਜਦੋਂ ਹੋ ਗਏ ਤਾਂ ਦੇਵੀ ਨੇ ਉਹਨੂੰ ਇਕ ਪੁੱਤਰ ਦਿੱਤਾ।। ੨੮।

**ਤਾਕੋ ਨਾਮ ਰਿਸਾਲੂ ਰਾਖਜੋ।। ਐਸੋ ਬਚਨ ਚੰਡਿਕਾ ਭਾਖਜੋ।।**
**ਮਹਾਂ ਜਤੀ ਜੋਧਾ ਇਹ ਹੋਈ।। ਜਾ ਸਮ ਔਰ ਨ ਜਗ ਮੈ ਕੋਈ।। ੨੯।।**

ਅਰਥ - ਉਹਦਾ ਨਾਂ ਉਹਨਾਂ ਨੇ ਚੰਡੀ ਦੇ ਕਹਿਣ ਤੇ ਰਸਾਲੂ ਰਖਿਆ, ਚੰਡੀ ਨੇ ਇਹ ਵੀ ਆਖਿਆ ਕਿ ਇਹ ਮਹਾਨ ਜਤੀ ਤੇ ਜੋਧਾ ਹੋਵੇਗਾ, ਇਹਦੇ ਸਮਾਨ ਸੂਰਮਾ ਸਾਰੇ ਸੰਸਾਰ ਵਿਚ ਹੋਰ ਕੋਈ ਨਹੀਂ ਹੋਵੇਗਾ।। ੨੯।।

**ਜਜੋਂ ਜਜੋਂ ਬਢਤ ਰਿਸਾਲੂ ਜਾਵੈ।। ਨਿਤਿ ਅਖੇਟ ਕਰੈ ਮ੍ਰਿਗ ਘਾਵੈ।।**
**ਸੈਰ ਦੇਸ ਦੇਸਨ ਕੋ ਕਰੈ।। ਕਿਸਹੂ ਰਾਜਾ ਤੇ ਨਹਿ ਡਰੈ।। ੩੦।।**

ਪਦ ਅਰਥ - ਜਜੋਂ ਜਜੋਂ ਬਢਤ=ਜਿਉਂ ਜਿਉਂ ਵੱਡਾ ਹੁੰਦਾ ਗਿਆ।।

ਅਰਥ - ਜਿਉਂ ਜਿਉਂ ਰਿਸਾਲੂ ਵਡਾ ਹੁੰਦਾ ਗਿਆ ਉਹ ਰੋਜ਼ ਸ਼ਿਕਾਰ ਕਰਕੇ ਹਿਰਨ ਆਦਿ ਮਾਰਣ ਲਗਾ। ਉਹ ਦੇਸ ਦੇਸਾਂਤਰਾਂ ਦੀ ਸੈਰ ਕਰਨ ਲਗਾ, ਉਹ ਕਿਸੇ ਵੀ ਰਾਜੇ ਤੋਂ ਨਹੀਂ ਡਰਦਾ

***************************************************************

ਸੀ।। ੩੦।।

**ਖੇਲ ਅਖੇਟਕ ਜਬ ਗ੍ਰਿਹਿ ਆਵੈ।। ਤਬ ਚੌਪਰ ਕੀ ਖੇਲਿ ਮਚਾਵੈ।।**
**ਜੀਤਿ ਜੀਤਿ ਰਾਜਨ ਕੋ ਲੇਈ।। ਛੋਰਿ ਛੋਰਿ ਚਿੱਤ੍ਰ ਕਰਿ ਦੇਈ।।੩੧।।**

ਅਰਥ – ਜਦੋਂ ਸ਼ਿਕਾਰ ਖੇਡਕੇ ਵਾਪਸ ਘਰ ਆਉਂਦਾ ਤਾਂ ਚੌਪੜ ਦੀ ਖੇਡ ਵਿਚ ਮਸਤ ਹੋ ਜਾਂਦਾ। ਇਸ ਖੇਡ ਵਿਚ ਵਡੇ ਵਡੇ ਰਾਜਿਆਂ ਨੂੰ ਜਿੱਤ ਕੇ ਚਿੱਤ ਕਰ ਦਿੰਦਾ ਸੀ।। ੩੧।।

(ਦ: ਗ੍ਰੰ: ਪੰਨਾ ੯੩੯)

**ਏਕ ਡੋਮ ਤਾਕੋ ਗ੍ਰਿਹਿ ਆਯੋ।। ਖੇਲ ਰਿਸਾਲੂ ਸਾਥ ਰਚਾਯੋ।।**
**ਪਗਿਯਾ ਬਸਤ੍ਰ ਅਸ੍ਵ ਜਬ ਹਾਰੇ।। ਚਿੱਤ੍ਰ ਚਿਤਯੌ ਬਚਨ ਉਚਾਰੇ।। ੩੨।।**

ਪਦ ਅਰਥ – ਡੋਮ=ਮਿਰਾਸੀ। ਚਿੱਤ੍ਰ ਚਿਤ=ਚਲਾਕ ਚਿਤ।।

ਅਰਥ – ਇਕ ਮਰਾਸੀ ਉਹਦੇ ਘਰ ਆਇਆ, ਉਹਨੇ ਰਿਸਾਲੂ ਨਾਲ ਖੇਡਣਾ ਸ਼ੁਰੂ ਕਰ ਦਿੱਤਾ। ਜਦੋਂ ਉਹ ਪੱਗ, ਬਸਤ੍ਰ, ਘੋੜੇ ਹਾਰ ਗਿਆ ਤਾਂ ਉਸ ਚਲਾਕ ਆਦਮੀ ਨੇ ਆਖਿਆ।। ੩੨।।

**ਚੌਪਰ ਬਾਜ ਤੋਹਿ ਤਬ ਜਾਨੋ।। ਮੇਰੋ ਕਹਜੋ ਏਕ ਤੁਮ ਮਾਨੋ।।**
**ਸਿਰਕਪ ਕੇ ਸੰਗ ਖੇਲ ਰਚਾਵੋ।। ਤਬ ਇਹ ਖੇਲ ਜੀਤਿ ਗ੍ਰਿਹਿ ਆਵੋ।।੩੩।।**

ਅਰਥ – ਮੈਂ ਤੁਹਾਨੂੰ ਚੌਪੜ-ਬਾਜ਼ ਤਾਂ ਮੰਨਾਂਗਾ, ਜੇ ਤੁਸੀਂ ਮੇਰਾ ਕਿਹਾ ਮੰਨੋ, ਤੁਸੀਂ ਸਿਰਕਪ ਰਾਜੇ ਨਾਲ ਖੇਡੋ ਤੇ ਇਹ ਖੇਡ ਜਿੱਤਕੇ ਘਰ ਆਵੋ।। ੩੩।।

**ਯੌ ਸੁਣ ਬਚਨ ਰਿਸਾਲੂ ਧਾਯੋ।। ਚੜਿ ਘੋਰਾ ਪੈ ਤੱਹੀ ਸਿੱਧਾਯੋ।।**
**ਸਿਰਕਪ ਕੇਦੇਸੰਤਰ ਆਯੋ।। ਆਨਿ ਰਾਵ ਸੌ ਖੇਲ ਰਚਾਯੋ।। ੩੪।।**

ਅਰਥ-ਇਹ ਗਲ ਸੁਣਕੇ ਰਿਸਾਲੂ ਘੋੜੇ ਉਤੇ ਚੜ੍ਹਕੇ ਰਾਜਾ ਸਿਰਕਪ ਦੇ ਦੇਸ ਆ ਗਿਆ ਅਤੇ ਉਸ ਨਾਲ ਖੇਡਣਾਂ ਸ਼ੁਰੂ ਕਰ ਦਿੱਤਾ।। ੩੪।।

**ਤਬ ਸਿਰਕਪ ਛਲ ਅਧਿਕ ਸੁ ਧਾਰੇ।। ਸ਼ਸਤ੍ਰ ਅਸਤ੍ਰ ਬਸਤ੍ਰਨ ਜੁਤ ਹਾਰੇ।।**
**ਧਨ ਹਰਾਇ ਸਿਰ ਬਾਜੀ ਲਾਗੀ।। ਸੋਊ ਜੀਤ ਲਈ ਬਡਭਾਗੀ।। ੩੫।।**

ਅਰਥ – ਤਦ ਸਿਰਕਪ ਰਾਜਾ ਬਹੁਤ ਛਲ-ਕਪਟ ਦੇ ਬਾਵਜੂਦ ਅਸਤ੍ਰ-ਸ਼ਸਤ੍ਰ, ਬਸਤਰ ਸਭ ਹਾਰ ਗਿਆ। ਧਨ ਹਾਰ ਕੇ ਉਹਨੇ ਸਿਰ ਦੀ ਬਾਜ਼ੀ ਲਾ ਦਿੱਤੀ, ਉਹ ਵੀ ਵਡੇ ਭਾਗਾਂ ਨਾਲ ਰਿਸਾਲੂ ਨੇ ਜਿੱਤ ਲਈ।। ੩੫।।

**********************************************************

**ਜੀਤਿ ਤਾਹਿ ਮਾਰਨ ਲੈ ਧਾਯੋ॥ ਯੌ ਸੁਨਿ ਕੈ ਰਨਿਵਾਸਹਿ ਪਾਯੋ॥**
**ਯਾਕੀ ਸੁਤਾ ਕੋਕਿਲਾ ਲੀਜੈ॥ ਜਿਯ ਤੇ ਬਧ ਯਾਕੌ ਨਹੀਂ ਕੀਜੈ॥ ੩੬॥**

ਅਰਥ - ਹੁਣ ਉਹ ਉਹਨੂੰ ਜਿੱਤ ਕੇ ਮਾਰਣ ਲਈ ਲੈ ਤੁਰਿਆ, ਤਾਂ ਉਹਨੇ ਰਾਣੀ ਦੇ ਮਹਲ ਤੋਂ ਆਵਾਜ਼ ਸੁਣੀ, ਕਿ ਇਸਦੀ ਧੀ ਕੋਕਲਾਂ ਲੈ ਲਵੋ, ਤੇ ਇਹਨੂੰ ਜਾਨ ਤੋਂ ਨਾ ਮਾਰੋ॥ ੩੬॥

**ਤਬ ਤਿਹ ਜਾਨ ਮਾਫ ਕੈ ਦਈ॥ ਤਾਕੀ ਸੁਤਾ ਕੋਕਿਲਾ ਲਈ॥**
**ਦੰਡਕਾਰ ਮੈ ਸਦਨ ਸਵਾਰਯੋ॥ ਤਾਕੇ ਬੀਚ ਰਾਖ ਤਿਹ ਧਾਰਯੋ॥ ੩੭॥**

ਪਦ ਅਰਥ - ਦੰਡਕਾਰ ਮੈ ਸਦਨ ਸਵਾਰਯੋ=ਉਜਾੜ ਵਿਚ ਘਰ ਬਣਾਇਆ॥

ਅਰਥ - ਤਦ ਉਹਨੂੰ ਮਾਫ ਕਰ ਦਿੱਤਾ, ਗਿਸਾਲੂ ਨੇ ਉਹਦੀ ਧੀ ਕੋਕਿਲਾ ਲੈ ਲਈ। ਉਜਾੜ ਵਿਚ ਘਰ ਬਣਾਇਆ, ਉਹਦੇ ਵਿਚ ਉਹ ਉਹਨੂੰ ਰਖਣ ਲਗਾ॥ ੩੭॥

**ਤਾਕੌ ਲਰਿਕਾਪਨ ਜਬ ਗਯੋ॥ ਜੋਬਨ ਆਨਿ ਦਮਾਮੋ ਦਯੋ॥**
**ਰਾਜਾ ਨਿਕਟ ਨ ਤਾਕੇ ਆਵੈ॥ ਯਾਤੇ ਅਤਿ ਰਾਨੀ ਦੁਖੁ ਪਾਵੈ॥ ੩੮॥**

ਅਰਥ - ਜਦ ਉਹਦਾ ਬਚਪਨ ਬੀਤ ਗਿਆ, ਤੇ ਜੁਆਨੀ ਧੂਮ ਧਾਮ ਨਾਲ ਆ ਪਹੁੰਚੀ। ਰਾਜਾ ਉਹਦੇ ਨੇੜੇ ਨਹੀਂ ਆਉਂਦਾ ਸੀ, ਇਸ ਨਾਲ ਰਾਣੀ ਬਹੁਤ ਦੁਖੀ ਹੁੰਦੀ ਸੀ॥ ੩੮॥

**ਏਕ ਦਿਵਸ ਰਾਜਾ ਜਬ ਆਯੋ॥ ਤਬ ਰਾਨੀ ਯੋ ਬਚਨ ਸੁਨਾਯੋ॥**
**ਹਮ ਕੋ ਲੈ ਤੁਮ ਸੰਗ ਸਿਧਾਰੌ॥ ਬਨ ਮੈ ਜਹਾਂ ਮ੍ਰਿਗਨ ਕੌ ਮਾਰੌ॥ ੩੯॥**

ਅਰਥ - ਇਕ ਦਿਨ ਜਦੋਂ ਰਾਜਾ ਆਇਆ, ਤਾਂ ਰਾਣੀ ਨੇ ਉਹਨੂੰ ਕਿਹਾ, ਕਿ ਤੁਸੀਂ ਮੈਨੂੰ ਆਪਣੇ ਨਾਲ ਲੈ ਚਲੋ, ਜਿਥੇ ਜੰਗਲ ਵਿਚ ਤੁਸੀਂ ਹਿਰਨਾਂ ਨੂੰ ਮਾਰਦੇ ਹੋ॥ ੩੯॥

**ਲੈ ਰਾਜਾ ਤਿਹ ਸੰਗ ਸਿਧਾਯੋ॥ ਜਹ ਮ੍ਰਿਗ ਹਨਤ ਹੇਤ ਤਹ ਆਯੋ॥**
**ਦੈ ਫੇਰਾ ਸਰ ਸੌ ਮ੍ਰਿਗ ਮਾਰਯੋ॥ ਯਹ ਕੌਤਕ ਕੋਕਿਲਾ ਨਿਹਾਰਯੋ॥ ੪੦॥**

ਪਦ ਅਰਥ - ਨਿਹਾਰਜੋ=ਦੇਖਿਆ॥

ਅਰਥ - ਰਾਜਾ ਉਹਨੂੰ ਨਾਲ ਲੈ ਕੇ ਉਥੇ ਪਹੁੰਚਾ, ਜਿਥੇ ਉਹ ਹਿਰਨ ਮਾਰਦਾ ਸੀ। ਰਾਜੇ ਨੇ ਤੀਰ ਨਾਲ ਹਿਰਨ ਨੂੰ ਮਾਰਿਆ, ਇਹ ਘਟਨਾ ਕੋਕਲਾਂ ਨੇ ਅੱਖਾਂ ਨਾਲ ਵੇਖੀ॥ ੪੦॥

**ਤਬ ਰਾਨੀ ਯੌ ਬਚਨ ਉਚਾਰੇ॥ ਸੁਨੋ ਬਾਤ ਨ੍ਰਿਪ ਸਾਥ ਹਮਾਰੇ॥**
**ਦ੍ਰਿਗ ਸਰ ਸੋਂ ਮ੍ਰਿਗ ਕੋ ਹੌ ਮਾਰੌ॥ ਤੁਮ ਠਾਢੇ ਯਹ ਚਰਿਤ ਨਿਹਾਰੌ॥ ੪੧॥**

**********************************************************************

ਪਦ ਅਰਥ - ਦ੍ਰਿਗ ਸਰ ਸੌਂ=ਨੇਤਰਾਂ ਰੂਪ ਤੀਰਾਂ ਨਾਲ।।

ਅਰਥ - ਤਦ ਰਾਣੀ ਨੇ ਇਸ ਤਰ੍ਹਾਂ ਆਖਿਆ, ਕਿ ਹੇ ਰਾਜਨ! ਸੁਣੋ, ਮੈਂ ਆਪਣੇ ਅੱਖਾਂ ਰੂਪੀ ਤੀਰਾਂ ਨਾਲ ਹੀ ਹਿਰਨਾਂ ਨੂੰ ਮਾਰ ਦੇਵਾਂਗੀ, ਤੁਸੀਂ ਇਥੇ ਖਲੋਕੇ ਤਮਾਸ਼ਾ ਵੇਖੋ।। ੪੧।।

**ਘੂੰਘਟ ਛੋਰਿ ਕੋਕਿਲਾ ਧਾਈ।। ਮ੍ਰਿਗ ਲਖਿ ਤਾਂਹਿ ਗਯੋ ਉਰਝਾਈ।।**
**ਅਮਿਤ ਰੂਪ ਜਬ ਤਾਹਿ ਨਿਹਾਰਯੋ।। ਠਾਢਿ ਰਹਜੋ ਨਹਿ ਸ਼ੰਕ ਪਧਾਰਯੋ।। ੪੨।।**

ਪਦ ਅਰਥ - ਘੂੰਘਟ=ਘੁੰਡ।।

ਅਰਥ - ਫਿਰ ਕੌਕਲਾ ਘੁੰਡ ਚੁਕਕੇ ਆਈ ਤਾਂ ਹਿਰਨ ਉਹਨੂੰ ਵੇਖਕੇ ਠਨੰਬਰ ਗਿਆ। ਜਦੋਂ ਉਹਦੇ ਬੇਅੰਤ ਰੂਪ ਨੂੰ ਵੇਖਿਆ ਤਾਂ ਉਹ ਉਥੇ ਹੀ ਖਲੋਤਾ ਰਿਹਾ, ਦੌੜਿਆ ਨਹੀਂ।। ੪੨।।

**ਕਰ ਸੌ ਮ੍ਰਿਗ ਰਾਨੀ ਜਬ ਗਹਿਯੋ।। ਯਹ ਕੌਤਕ ਰੀਸਾਲੂ ਲਹਿਯੋ।।**
**ਤਬ ਚਿਤ ਭੀਤਰ ਅਧਿਕ ਰਿਸਾਯੋ।। ਕਾਨ ਕਾਟ ਕੈ ਤਾਹਿ ਪਠਾਯੋ।। ੪੩।।**

ਅਰਥ - ਜਦੋਂ ਹਿਰਨ ਰਾਣੀ ਦੇ ਹੱਥਾਂ ਵਿਚ ਫੜਿਆ ਹੋਇਆ ਰਿਸਾਲੂ ਨੇ ਵੇਖਿਆ ਤਾਂ ਮਨ ਵਿਚ ਬੜੇ ਗੁਸੇ ਨਾਲ ਉਹਦੇ ਕੰਨ ਵੱਢਕੇ ਉਹਨੂੰ ਦੌੜਾ ਦਿੱਤਾ।। ੪੩।।

**ਕਾਨ ਕਟਯੋ ਮ੍ਰਿਗ ਲਖਿ ਜਬ ਪਾਯੋ।। ਸੋ ਹੋਡੀ ਮਹਲਨ ਤਰ ਆਯੋ।।**
**ਸਿੰਧ ਦੇਸ ਏਸ੍ਵਰ ਗਹਿ ਲਯੋ।। ਚੜ੍ਹਿ ਘੋੜਾ ਪੈ ਪਾਛੇ ਧਯੋ।। ੪੪।।**

ਅਰਥ - ਜਦ ਹਿਰਨ ਨੇ ਆਪਣੇ ਕੰਨ ਵੱਢੇ ਹੋਏ ਵੇਖੇ ਤਾਂ ਉਹ ਹੋਡੀ ਦੇ ਮਹਲ ਦੇ ਥੱਲੇ ਆ ਗਿਆ। ਸਿੰਧ ਦੇਸ ਦੇ ਐਸ੍ਰਰੀ ਰਾਜੇ ਨੇ ਉਹਨੂੰ ਵੇਖਿਆ, ਘੋੜੇ ਤੇ ਚੜ੍ਹਕੇ ਉਹ ਉਹਦੇ ਪਿਛੇ ਦੌੜ ਪਿਆ।। ੪੪।।

**ਤਬ ਆਗੇ ਤਾਕੇ ਮ੍ਰਿਗ ਧਾਯੋ।। ਮਹਲ ਕੋਕਿਲਾਂ ਕੇ ਆਯੋ।।**
**ਹੋਡੀ ਤਾਕੋ ਰੂਪ ਨਿਹਾਰਯੋ।। ਹਰਿ ਅਰਿ ਸਰ ਤਾਂਕੋ ਤਨਿ ਮਾਰਯੋ।। ੪੫।।**

ਅਰਥ - ਤਦ ਹਿਰਨ ਉਹਦੇ ਅੱਗੇ ਦੌੜਦਾ ਕੋਕਲਾਂ ਦੇ ਮਹੱਲ ਦੇ ਥੱਲੇ ਆ ਗਿਆ, ਰਾਜੇ ਹੋਡੀ ਨੇ ਕੌਕਲਾਂ ਦਾ ਰੂਪ ਵੇਖਿਆ, ਉਹ ਕਾਮ ਦੇ ਤੀਰਾਂ ਨਾਲ ਵਿੰਨ੍ਹਿਆ ਗਿਆ।। ੪੫।।

**ਹੋਡੀ ਜਬ ਕੋਕਿਲਾ ਨਿਹਾਰੀ।। ਬਿਹਸਿ ਬਾਤ ਇਹ ਭਾਂਤਿ ਉਚਾਰੀ।।**
**ਹਮ ਤੁਮ ਆਉ ਬਿਰਾਜਹਿੰ ਦੋਊ।। ਜਾ ਕੋ ਭੇਦ ਨ ਪਾਵਤ ਕੋਊ।। ੪੬।।**

ਅਰਥ - ਹੋਡੀ ਨੇ ਜਦੋਂ ਕੋਕਲਾਂ ਨੂੰ ਵੇਖਿਆ, ਤਾਂ ਉਹ ਹੱਸ ਕੇ ਬੋਲੀ, ਕਿ ਆਓ, ਅਸੀਂ ਤੇ ਤੁਸੀਂ ਇਕੱਠੇ ਬਹੀਏ, ਇਸ ਦਾ ਭੇਦ ਕੋਈ ਨਹੀਂ ਜਾਣ ਸਕੇਗਾ।। ੪੬।। (ਦ: ਗ੍ਰੰ: ਪੰਨਾ ੯੪੦)

**************************************************************

ਹੈ ਤੇ ਉਤਰ ਭਵਨ ਪਗ ਧਾਰਜੋ।। ਆਨਿ ਕੋਕਿਲਾ ਸਾਥ ਬਿਹਾਰਜੋ।।
ਭੋਗ ਕਮਾਇ ਬਹੁਰਿ ਉਠਿ ਗਯੋ।। ਦੁਤਜ ਦਿਵਸ ਪੁਨਿ ਆਵਤ ਭਯੋ।। ੪੭।।

ਪਦ ਅਰਥ - ਬਿਹਾਰਯੋ=ਵਿਭਚਾਰ ਕੀਤਾ।

ਅਰਥ-ਰਾਜਾ ਘੋੜੇ ਤੋਂ ਉਤਰ ਕੇ ਮਹੱਲ ਵਿਚ ਆ ਗਿਆ ਅਤੇ ਕੋਕਲਾਂ ਨਾਲ ਪਿਆਰ ਕੀਤਾ। ਉਹ ਭੋਗ ਕਰਕੇ ਚਲਾ ਗਿਆ, ਅਤੇ ਦੂਜੇ ਦਿਨ ਫਿਰ ਆਇਆ।। ੪੭।।

ਤਬ ਮੈਨਾ ਯਹ ਭਾਂਤਿ ਬਖਾਨੀ।। ਕਾ ਕੋਕਿਲਾ ਤੂੰ ਭਈ ਅਯਾਨੀ।।
ਯੌ ਸੁਨਿ ਬੈਨ ਤਾਹਿ ਹਨਿ ਡਾਰਜੋ।। ਤਬ ਸੁਕ ਤਿਹ ਇਹ ਭਾਂਤਿ ਉਚਾਰਜੋ।।੪੮।।

ਪਦ ਅਰਥ - ਸੁਕ=ਤੋਤਾ।।

ਅਰਥ - ਤਦ ਮੈਨਾ ਨੇ ਇਹ ਆਖਿਆ, ਕਿ ਹੇ ਕੋਕਲਾਂ! ਤੂੰ ਕਿਉਂ ਮੂਰਖ ਬਣ ਗਈ ਏਂ? ਇਹ ਗੱਲ ਸੁਣਕੇ ਕੋਕਲਾਂ ਨੂੰ ਗੁਸਾ ਆਇਆ ਅਤੇ ਉਹਨੇ ਉਹਨੂੰ ਮਾਰ ਦਿੱਤਾ, ਤਾਂ ਤੋਤੇ ਨੇ ਓਹਨੂੰ ਇਸ ਤਰ੍ਹਾਂ ਆਖਿਆ।। ੪੮।।

ਭਲੋ ਕਰਜੋ ਮੈਨਾ ਤੈਂ ਮਾਰੀ।। ਸਿੰਧ ਏਸ ਕੇ ਸਾਥ ਬਿਹਾਰੀ।।
ਮੋਕਹ ਕਾਢਿ ਹਾਥ ਪੈ ਲੀਜੈ।। ਬੀਚ ਪਿੰਜਰਾ ਰਹਨ ਨ ਦੀਜੈ।।੪੯।।

ਪਦ ਅਰਥ - ਬਿਹਾਰੀ=ਸਬੰਧ।।

ਅਰਥ - ਹੇ ਰਾਣੀ! ਤੂੰ ਚੰਗਾ ਕੀਤਾ ਜੋ ਮੈਨਾ ਨੂੰ ਮਾਰ ਦਿਤਾ, ਇਹਨੇ ਸਿੰਧ ਦੇ ਰਾਜੇ ਨਾਲ ਭੋਗ ਕੀਤਾ ਹੈ। ਮੈਨੂੰ ਪਿੰਜਰੇ 'ਚੋਂ ਕੱਢਕੇ ਹੱਥ ਤੇ ਰਖ ਲੈ, ਹੁਣ ਮੈਨੂੰ ਪਿੰਜਰੇ ਵਿਚ ਨਾ ਰਹਿਣ ਦੇਵੀਂ।। ੪੯।।

ਸੋਰਠਾ।। ਜਿਨਿ ਰੀਸਾਲੂ ਧਾਇ ਇਹ ਠਾਂ ਪਹੁੰਚੈ ਆਇਕੈ।।
ਮੁਹਿ ਤੁਹਿ ਸਿੰਧ ਬਹਾਇ ਜਮ ਪੁਰ ਦੇਇ ਪਠਾਇ ਲਖਿ।। ੫੦।।

ਪਦ ਅਰਥ - ਮੁਹਿ ਤੁਹਿ=ਮੈਨੂੰ ਤੈਨੂੰ।।

ਅਰਥ - ਕਿਤੇ ਇਸ ਤਰ੍ਹਾਂ ਨਾ ਹੋਵੇ ਕਿ ਰਿਸਾਲੂ ਇਥੇ ਪਹੁੰਚ ਜਾਵੇ ਅਤੇ ਮੈਨੂੰ ਤੈਨੂੰ ਸਿੰਧ ਦਰਿਆ ਵਿਚ ਰੋੜ੍ਹਕੇ ਜਮ ਲੋਕ ਪੁਚਾ ਦੇਵੇ।। ੫੦।।

ਚੌਪਈ।। ਤਬ ਤਿਹ ਕਾਢਿ ਹਾਥ ਪੈ ਲਯੋ।। ਦ੍ਰਿਸ਼ਟਿ ਚੁਕਾਇ ਸੂਆ ਉਡਿ ਗਯੋ।।
ਜਾਹਿ ਰਿਸਾਲੂ ਸਾਥ ਜਤਾਯੋ।। ਖੇਲਤ ਕਹਾਂ ਚੋਰ ਗ੍ਰਿਹ ਆਯੋ।।੫੧।।

**************************************************************

ਪਦ ਅਰਥ - ਸੂਆ=ਤੋਤਾ।।

ਅਰਥ - ਤੋਤੇ ਨੂੰ ਕੱਢਕੇ ਹੱਥ ਤੇ ਬੈਠਾ ਲਿਆ, ਨਜ਼ਰ ਬਚਾ ਕੇ ਤੋਤਾ ਉਡ ਗਿਆ। ਉਹਨੇ ਜਾਕੇ ਰਿਸਾਲੂ ਨੂੰ ਆਖਿਆ - ਹੇ ਰਾਜਾ ਤੁਹਾਡੇ ਘਰ ਚੋਰ ਆ ਗਿਆ ਹੈ।। ੫੧।।

**ਯੋ ਸੁਨਿ ਬੈਨਿ ਰਿਸਾਲੂ ਧਾਯੋ।। ਤੁਰਤੁ ਧੌਲਹਰ ਕੇ ਤਟ ਆਯੋ।।**
**ਭੇਦ ਕੋਕਿਲਾ ਜਬ ਲਖਿ ਪਾਯੋ।। ਸਫ ਕੇ ਬਿਖੈ ਲਪੇਟਿ ਦੁਰਾਯੋ।। ੫੨।।**

ਅਰਥ - ਇਹ ਗੱਲ ਸੁਣਕੇ ਰਿਸਾਲੂ ਦੌੜ ਪਿਆ, ਛੇਤੀ ਨਾਲ ਮਹੱਲ ਦੇ ਕੋਲ ਆ ਪਹੁੰਚਾ। ਜਦੋਂ ਕੋਕਲਾਂ ਨੇ ਇਹ ਭੇਦ ਪਾਇਆ ਤਾਂ ਉਹਨੇ ਹੋਡੀ ਰਾਜੇ ਨੂੰ ਸਫ ਵਿਚ ਲਪੇਟ ਕੇ ਛੁਪਾ ਦਿੱਤਾ।। ੫੨।।

**ਕਹਜੋ ਬਕਤ੍ਰ ਫੀਕੌਂ ਕਿਯੋਂ ਭਯੋ।। ਜਨੁ ਕਰਿ ਰਾਹੁ ਲੂਟਿ ਸਸਿ ਲਯੋ।।**
**ਅੰਬੁਯਨ ਕੀ ਅੰਬਿਆ ਕਿਨ ਹਰੀ।। ਢੀਲੀ ਸੇਜ ਕਹੋ ਕਿਹੱ ਕਰੀ।। ੫੩।।**

ਅਰਥ - ਰਾਜੇ ਨੇ ਆਉਂਦਿਆਂ ਹੀ ਆਖਿਆ ਕਿ ਤੇਰਾ ਮੂੰਹ ਫਿੱਕਾ ਕਿਉਂ ਹੋ ਗਿਆ ਹੈ? ਜਿਸ ਤਰ੍ਹਾਂ ਰਾਹੂ ਨੇ ਚੰਦ੍ਰਮਾਂ ਨੂੰ ਲੁਟ ਲਿਆ ਹੈ। ਅੱਖਾਂ ਦੀ ਲਾਲੀ ਕਿਸ ਨੇ ਚੁਰਾ ਲਈ ਹੈ, ਇਹ ਸੇਜ ਕਿਸ ਨੇ ਢਿੱਲੀ ਕਰ ਦਿੱਤੀ ਹੈ।। ੫੩।।

**ਦੋਹਰਾ।। ਜਬ ਤੇ ਗਏ ਅਖੇਟ ਤੁਮ ਤਬ ਤੇ ਮੈਂ ਦੁਖ ਪਾਇ।।**
**ਘਾਯਲ ਜਯੋ ਘੂੰਮਤ ਰਹੀ ਬਿਨਾ ਤਿਹਾਰੇ ਰਾਇ।। ੫੪।।**

ਪਦ ਅਰਥ - ਘਾਯਲ ਜਯੋਂ ਘੂੰਮਤ ਰਹੀ = ਜ਼ਖਮੀਆਂ ਵਾਂਗ ਲੋਟਦੀ ਰਹੀ ਹਾਂ।।

ਅਰਥ - ਰਾਣੀ ਨੇ ਆਖਿਆ ਜਦੋਂ ਦੇ ਤੁਸੀ ਸ਼ਿਕਾਰ ਨੂੰ ਗਏ ਉਦੋਂ ਤੋਂ ਮੈਂ ਬਹੁਤ ਦੁਖੀ ਹਾਂ। ਹੇ ਰਾਜਨ! ਤੁਹਾਡੇ ਬਿਨਾਂ ਮੈਂ ਜ਼ਖਮੀਆਂ ਵਾਂਗ ਲੇਟਦੀ ਰਹੀ ਹਾਂ।। ੫੪।।

**ਚੌਪਈ।। ਬਾਤ ਬਹੀ ਅੰਬਿਯਨ ਲੈ ਗਈ।। ਮੋ ਤਨ ਮੈਨੁ ਉਪਾਵਤਿ ਭਈ।।**
**ਤਬ ਮੈ ਲਏ ਅਧਿਕ ਪਸਵਾਰੇ।। ਜੈਸੇ ਮ੍ਰਿਗ ਸਾਯਕ ਕੇ ਮਾਰੇ।। ੫੫।।**

ਅਰਥ - ਇਸ ਤਰ੍ਹਾਂ ਦੀ ਹਵਾ ਵਗੀ ਹੈ, ਜੋ ਮੇਰੇ ਹੋਠਾਂ ਦੀ ਲਾਲੀ ਲੈ ਗਈ ਹੈ। ਮੇਰੇ ਸਰੀਰ ਵਿਚ ਕਾਮ ਨੂੰ ਪੈਦਾ ਕਰ ਗਈ ਹੈ। ਇਸ ਕਰਕੇ ਮੈਂ ਬੜੇ ਪਲਸੇਟੇ ਮਾਰੇ ਹਨ। ਜਿੱਕੁਰ ਹਿਰਨ ਬਾਣਾਂ ਦਾ ਮਾਰਿਆ ਹੁੰਦਾ ਹੈ। ਜਾਂ ਹਿਰਨ ਦਾ ਬੱਚਾ ਮਰਿਆ ਪਿਆ ਜਿਸ ਤਰ੍ਹਾਂ ਲੇਟੜੀਆਂ ਮਾਰਦਾ ਹੈ।। ੫੫।

**ਤਾਤੇ ਲਰੀ ਮੋਤਿਯਨ ਛੂਟੀ।। ਉਡਗ ਸਹਿਤ ਨਿਸਿ ਜਨੁ ਰਵਿ ਤੂਟੀ।।**

***********************************************************
ਹੌਂ ਅਤਿ ਦੁਖਿਤ ਮੈਨ ਸੌਂ ਭਈ।। ਯਾਤੇ ਸੇਜ ਢੀਲ ਹ੍ਵੈ ਗਈ।। ੫੬।।

ਅਰਥ - ਇਸ ਲਈ ਮੋਤੀਆਂ ਦੀ ਲੜੀ ਵੀ ਟੁਟ ਗਈ ਹੈ, ਤਾਰਿਆਂ ਦੇ ਨਾਲ ਰਾਤ ਜਿਵੇਂ ਸੂਰਜ ਨੇ ਦੂਰ ਕਰ ਦਿੱਤੀ ਹੈ। ਮੈਂ ਕਾਮ ਦੇ ਕਾਰਣ ਬੜੀ ਦੁਖੀ ਹੋ ਗਈ ਹਾਂ, ਇਸ ਲਈ ਸੇਜ ਢਿੱਲੀ ਹੋ ਗਈ ਹੈ।। ੫੬।

ਦੋਹਰਾ।। ਤਵ ਦਰਸ਼ਨ ਲਖਿ ਚਿੱਤ ਕੋ ਮਿਟਿ ਗਜੋ ਸ਼ੋਕ ਅਪਾਰ।।
ਜਜੋ ਚਕਵੀ ਪਤਿ ਆਪਨੇ ਦਿਵਕਰ ਨੈਨ ਨਿਹਾਰ।। ੫੭।।

ਪਦ ਅਰਥ - ਨੈਨ ਨਿਹਾਰ = ਨੇਤਰਾਂ ਨਾਲ ਵੇਖਦੀ ਹੈ।।

ਅਰਥ ;- ਤੁਹਾਡਾ ਦਰਸ਼ਨ ਕਰਕੇ ਮੇਰਾ ਦੁਖ ਉਸ ਤਰ੍ਹਾਂ ਦੂਰ ਹੋ ਗਿਆ ਹੈ, ਜਿਸ ਤਰ੍ਹਾਂ ਸੂਰਜ ਚੜ੍ਹਨ ਤੇ ਚਕਵੀ ਆਪਦੇ ਪਤੀ ਨੂੰ ਨੇਤਰਾਂ ਨਾਲ ਵੇਖਦੀ ਹੈ। ਇਸ ਤਰ੍ਹਾਂ ਮੈਂ ਤੁਹਾਨੂੰ ਵੇਖਕੇ ਪ੍ਰਸੰਨ ਹੋਈ ਹਾਂ।। ੫੭।।

ਚੌਪਈ।। ਯੋ ਰਾਜਾ ਰਾਨੀ ਬਿਰਮਾਯੋ।। ਘਰੀ ਕ ਬਾਤਨ ਸੋਂ ਉਰਝਾਯੋ।।
ਪੁਨਿ ਤਾਸੌਂ ਇਹ ਭਾਂਤਿ ਉਚਾਰੋ।। ਸੁਨੋ ਰਾਵ ਜੂ ਬਚਨ ਹਮਾਰੋ।। ੫੮।।

ਪਦ ਅਰਥ = ਬਿਰਮਾਯੋ=ਭਰਮਾਇਆ। ਰਾਵ=ਰਾਜਾ।।

ਅਰਥ - ਇਸ ਤਰ੍ਹਾਂ ਰਾਣੀ ਨੇ ਰਾਜੇ ਨੂੰ ਭਰਮਾਇਆ ਤੇ ਕੁਝ ਸਮਾਂ ਗੱਲਾਂ ਵਿਚ ਉਲਝਾਈ ਰਖਿਆ। ਫਿਰ ਰਾਣੀ ਨੇ ਆਖਿਆ, ਕਿ ਹੇ ਰਾਜਨ! ਮੇਰੀ ਗੱਲ ਸੁਣੋਂ।। ੫੮।।

ਚੌਪਈ।। ਹਮ ਤੁਮ ਕਰ ਮੇਵਾ ਦੋਊ ਲੇਹੰਂਂ।। ਡਾਰਿ ਡਾਰਿ ਯਾ ਸਫ਼ ਮੈ ਦੇਹੰਂ।।
ਹਮ ਦੋਊ ਦਾਵ ਇਹੈ ਬਦਿ ਡਾਰੈ।। ਸੋ ਹਾਰੈ ਜਿਹ ਪਰੈ ਕਿਨਾਰੇ।। ੫੯।।

ਅਰਥ - ਮੈਂ ਤੇ ਤੁਸੀਂ ਦੋਵੇਂ ਮੇਵਾ ਖਾਵਾਂਗੇ ਅਤੇ ਇਸ ਸਫ ਵਿਚ ਸੁਟਕੇ ਨਿਸ਼ਾਨਾ ਲਾਵਾਂਗੇ। ਅਸੀਂ ਦੋਵੇਂ ਇਹ ਦਾਅ ਲਾਵਾਂਗੇ, ਜਿਸਦਾ ਨਿਸ਼ਾਨਾ ਕੰਢੇ ਤੇ ਲੱਗੇਗਾ, ਉਹ ਹਾਰ ਜਾਵੇਗਾ।। ੫੯।।

ਦੋਹਰਾ।। ਤਬ ਦੁਹੂੰਅਨ ਮੇਵਾ ਲਯੋ ਐਸੇ ਬੈਨ ਬਖਾਨਿ।।
ਚਤੁਰਿ ਨ੍ਰਿਪਤਿ ਅਤਿ ਚਿਤ ਹੁਤੋ ਇਹੀ ਬੀਚ ਗਜੋ ਜਾਨਿ।। ੬੦।।

ਅਰਥ - ਜਦੋਂ ਇਹ ਆਖ ਕੇ ਦੋਵਾਂ ਨੇ ਮੇਵੇ ਲਏ, ਤਾਂ ਰਾਜਾ ਸਿਆਣਾ ਸੀ, ਉਹ ਇਸ ਸਾਰੇ ਭੇਦ ਨੂੰ ਜਾਣ ਗਿਆ।। ੬੦।।

ਚੌਪਈ।। ਤਬ ਰਾਜੈ ਇਹ ਬਚਨ ਉਚਾਰੀ।। ਸੁਨੁ ਰਾਨੀ ਕੋਕਿਲਾ ਪਿਯਾਰੀ।।

ਏਕ ਹਰਾਇ ਮ੍ਰਿਗਹਿ ਮੈਂ ਆਯੋ।। ਕੰਪਤ ਬੂਟ ਮੈ ਦੁਰਜੋ ਡਰਾਯੋ।। ੬੧।।

ਪਦ ਅਰਥ - ਦੁਰਜੋ ਡਰਾਯੋ=ਲੁਕਿਆ ਹੈ ਡਰਕੇ।।

ਅਰਥ - ਤਦ ਰਾਜੇ ਨੇ ਇਹ ਆਖਿਆ ਕਿ ਹੇ ਪਿਆਰੀ ਰਾਣੀ! ਸੁਣ, ਮੈਂ ਇਕ ਹਿਰਨ ਨੂੰ ਭਜਾ ਕੇ ਆਇਆਂ ਹਾਂ, ਉਹ ਡਰਦਾ ਬੂਟਿਆਂ ਵਿਚ ਲੁਕਿਆ ਹੋਇਆ ਹੈ।। ੬੧।।

ਹੋਡੀ ਬਾਤ ਮੂੰਡ ਇਹੱ ਆਨੀ।। ਮ੍ਰਿਗ ਪੈ ਕਰਿ ਕੋਕਿਲਾ ਪਛਾਨੀ।।।
ਕਹੋ ਤੋ ਤੁਰਤ ਤਾਹਿ ਹਨਿ ਲਜਾਊਂ।। ਤਾਂਕੋਂ ਤੁਮ ਕੋ ਮਾਸੁ ਖਵਾਊਂ।। ੬੨।।

ਅਰਥ - ਰਾਜੇ ਨੇ ਜਦੋਂ ਇਹ ਗੱਲ ਆਖੀ ਤਾ ਕੋਕਲਾਂ ਸਮਝ ਗਈ ਕਿ ਰਾਜਾ ਸਚਮੁਚ ਹਿਰਨ ਦੀ ਗੱਲ ਕਰ ਰਿਹਾ ਹੈ। ਰਾਜੇ ਨੇ ਆਖਿਆ ਕਿ ਕਹੋ ਤਾਂ ਹੁਣੇ ਹਿਰਨ ਮਾਰ ਲਿਆਵਾਂ ਤੇ ਉਹਦਾ ਮਾਸ ਤੁਹਾਨੂੰ ਖੁਆਵਾਂ।। ੬੨।।

ਤਬ ਕੋਕਿਲਾ ਖੁਸ਼ੀ ਹ੍ਵੈ ਗਈ।। ਚਾਹਤ ਥੀ ਚਿਤ ਮੈਂ ਸੋ ਭਈ।
ਯਹ ਇਨ ਮੂੜ੍ ਭੇਦ ਨਹਿ ਪਾਯੋ।। ਤਜਿ ਯਾਕੌ ਮ੍ਰਿਗ ਕੌ ਤਬ ਧਾਯੋ।। ੬੩।।

ਅਰਥ - ਤਦ ਕੋਕਲਾਂ ਪ੍ਰਸੰਨ ਹੋ ਗਈ, ਜੋ ਉਹ ਚਾਹੁੰਦੀ ਸੀ, ਉਹੀ ਹੋਇਆ। ਪਰ, ਇਸ ਮੂਰਖ ਨੇ ਇਹ ਭੇਦ ਨਹੀਂ ਸਮਝਿਆ, ਰਾਜਾ ਉਹਨੂੰ ਛੱਡਕੇ ਹਿਰਨ ਵਲ ਤੁਰ ਪਿਆ।। ੬੩।।

ਸੀੜ੍ਹਨ ਬੀਚ ਨ੍ਰਿਪਤਿ ਲਗ ਰਹਜੋ।। ਤੀਰ ਕਮਾਨ ਹਾਥ ਮੈ ਗਹਜੋ।।
ਜਬ ਹੋਡੀ ਤਿਹ ਠਾਂ ਚਲਿ ਆਯੋ।। ਬਿਹਸਿ ਰਿਸਾਲੂ ਬਚਨ ਸੁਨਾਯੋ।। ੬੪।।

ਪਦ ਅਰਥ - ਸੀੜ੍ਹਿਨ ਬੀਚ=ਪੌੜੀਆਂ ਵਿਚ।।

ਅਰਥ-ਰਾਜਾ ਤੀਰ ਕਮਾਣ ਹੱਥ ਵਿਚ ਲੈਕੇ ਪੌੜੀਆਂ ਵਿਚ ਲੁਕ ਕੇ ਖੜਾ ਹੋ ਗਿਆ। ਜਦੋਂ ਹੋਡੀ ਚਲਕੇ ਉਸ ਥਾਂ ਆਇਆ ਤਾਂ ਰਿਸਾਲੂ ਨੇ ਹੱਸ ਕੇ ਆਖਿਆ।। ੬੪।।

ਅਬ ਤੁਮ ਕਹਜੋ ਪੌਰਖਹਿ ਧਰੋ।। ਮੋ ਪਰ ਪ੍ਰਥਮ ਘਾਇ ਕਹੱ ਕਰੋ।।
ਕੰਪਤ ਤ੍ਰਸਤ ਨਹਿ ਸ਼ਸਤ੍ਰ ਸੰਭਾਰਜੋ।। ਤਨਿ ਧਨੁ ਬਾਨ ਰਿਸਾਲੂ ਮਾਰਜੋ।। ੬੫।।

ਪਦ ਅਰਥ - ਪੋਰਖਹਿ ਧਰੋ=ਬਲ ਨੂੰ ਸੰਭਾਲ।।

ਅਰਥ - ਹੁਣ ਤੈਨੂੰ ਕਹਿੰਦਾ ਹਾਂ ਕਿ ਤੂੰ ਆਪਣੇ ਬਲ ਨੂੰ ਸੰਭਾਲ ਕੇ ਮੇਰੇ ਤੇ ਪਹਿਲਾਂ ਜ਼ਖਮ ਕਰੋ। ਉਹ ਡਰ ਨਾਲ ਕੰਬਣ ਲਗਾ, ਉਹਨੇ ਸਸਤ੍ਰ ਨਹੀਂ ਸੰਭਾਲੇ, ਇਧਰ ਰਿਸਾਲੂ ਨੇ ਕਮਾਣ ਕੱਸ ਕੇ ਤੀਰ ਮਾਰਿਆ।। ੬੫।।

ਲਾਗਤ ਬਾਨ ਧਰਨਿ ਗਿਰ ਪਰਿਯੋ।। ਏਕੈ ਬ੍ਰਿਣ ਲਾਗਤ ਹੀ ਮਰਿਯੋ।।

*************************************************************
ਤਾਕੋ ਤੁਰਤੁ ਮਾਸੁ ਕਟਿ ਲੀਨੋ।। ਭੂੰਜਿ ਕੋਕਲਾ ਕੌ ਲੈ ਦੀਲੌ।। ੬੬।।

ਅਰਥ – ਤੀਰ ਲਗਦਿਆਂ ਹੀ ਉਹ ਇਕ ਹੀ ਜ਼ਖਮ ਨਾਲ ਧਰਤੀ ਤੇ ਮਰ ਕੇ ਡਿੱਗ ਪਿਆ। ਰਸਾਲੂ ਨੇ ਛੇਤੀ ਨਾਲ ਉਹਦਾ ਮਾਸ ਕੱਟ ਲਿਆ ਤੇ ਭੁੰਨ ਕੇ ਕੋਕਲਾਂ ਨੂੰ ਦੇ ਦਿੱਤਾ। ੬੬।।

ਤਬ ਤਿਹ ਮਾਸ ਕੋਕਿਲਾ ਖਾਯੋ।। ਲਗਯੋ ਸਲੌਨੌਂ ਅਤਿ ਚਿਤ ਭਾਯੋ।।
ਜਾਕੇ ਤੁੱਲਿ ਮਾਸੁ ਕੋਊ ਨਾਹੀਂ।। ਰਾਜਾ ਮੈਂ ਰੀਝੀ ਮਨ ਮਾਹੀਂ।। ੬੭।।

ਅਰਥ – ਜਦੋਂ ਇਹ ਮਾਸ ਕੋਕਿਲਾਂ ਨੇ ਖਾਧਾ ਤਾਂ ਉਹਨੂੰ ਬਹੁਤ ਹੀ ਸੁਆਦੀ ਲੱਗਾ। ਉਹ ਆਖਣ ਲਗੀ ਕਿ ਹੇ ਰਾਜਾ! ਇਹਦੇ ਵਰਗਾ ਹੋਰ ਕੋਈ ਮਾਸ ਨਹੀਂ ਹੈ, ਮੈਂ ਬਹੁਤ ਪ੍ਰਸੰਨ ਹੋਈ ਹਾਂ।। ੬੭।।

ਤਬ ਰੀਸਾਲੂ ਬਚਨ ਉਚਾਰੇ।। ਵਹੈ ਮਿਰਗ ਕਰ ਪਰਯੋ ਹਮਾਰੇ।।
ਜਿਯਤ ਤੂੰ ਜਾਸੌ ਭੋਗ ਕਮਾਯੋ।। ਮਰੇ ਪਰਾਂਤ ਮਾਸੁ ਤਿਹ ਖਾਯੋ।। ੬੮।।

ਪਦ ਅਰਥ – ਪ੍ਰਾਂਤ=ਮਗਰੋਂ।।

ਅਰਥ – ਤਦ ਰਿਸਾਲੂ ਨੇ ਆਖਿਆ ਕਿ ਮੇਰੇ ਹੱਥ ਉਹੀ ਹਿਰਨ ਲੱਗਾ ਹੈ, ਜਿਸਦੇ ਜਿਉਂਦਿਆਂ ਰਹਿਣ ਤੇ ਉਸ ਨਾਲ ਭੋਗ ਕੀਤਾ ਸੀ, ਹੁਣ ਇਹਦੇ ਮਰਨ ਮਗਰੋਂ ਤੂੰ ਇਹਦਾ ਮਾਸ ਖਾਧਾ ਹੈ।। ੬੮।।

ਜਬ ਯਹ ਤਨਿਕ ਭਨਿਕ ਸੁਨਿ ਲਈ।। ਲਾਲ ਹੁਤੀ ਪਿਯਰੀ ਹ੍ਵੈ ਗਈ।।
ਧ੍ਰਿਗ ਜਿਯਬੋ ਇਹ ਜਗਤ ਹਮਾਰੋ।। ਜਿਨ ਘਾਯੋ ਨਿਜੁ ਮੀਤ ਪਯਾਰੋ।। ੬੯।।

ਅਰਥ – ਜਦੋਂ ਰਾਣੀ ਕੋਕਲਾਂ ਨੇ ਇਹ ਗੱਲ ਸੁਣੀ ਤਾਂ ਉਹਦਾ ਰੰਗ ਲਾਲ ਤੋਂ ਪੀਲਾ ਹੋ ਗਿਆ। ਉਹ ਆਖਣ ਲੱਗੀ ਕਿ ਸੰਸਾਰ ਵਿਚ ਸਾਡਾ ਜਿਉਣਾ ਫਿਟਕਾਰ ਯੋਗ ਹੈ, ਜਿਸ ਨੇ ਮੇਰਾ ਇਹ ਪਿਆਰਾ ਮਿੱਤਰ ਮਾਰ ਦਿੱਤਾ ਹੈ।। ੬੯।।

ਦੋਹਰਾ।। ਸੁਨਤ ਕਟਾਰੀ ਨ੍ਰਿਪਤਿ ਕੀ ਲੈ ਅਪਨੇ ਉਰਿ ਮਾਰਿ।।
ਉਰਿ ਹਨਿ ਧੋਲਹਰ ਤੇ ਗਿਰੀ ਹੋਡਿਹਿ ਨੈਨ ਨਿਹਾਰ।। ੭੦।।

ਅਰਥ – ਸੁਣਦਿਆਂ ਹੀ ਉਹਨੇ ਰਾਜੇ ਦੀ ਕਟਾਰੀ ਲੈਕੇ ਆਪਣੇ ਸੀਨੇ ਵਿਚ ਮਾਰ ਲਈ ਅਤੇ ਹੋਡੀ ਦੀ ਸ਼ਕਲ ਅੱਖਾਂ ਵਿਚ ਵਸਾਂਦੀ ਹੋਈ ਮਹੱਲ ਤੋਂ ਡਿੱਗ ਪਈ।। ੭੦।।

ਉਦਰ ਕਟਾਰੀ ਮਾਰਿਕੈ ਪਰੀ ਮਹਲ ਤੈ ਟੂਟਿ।।
ਏਕ ਘਰੀ ਸਸਕਤ ਰਹੀ ਬਹੁਰਿ ਪ੍ਰਾਨ ਗੇ ਛੂਟਿ।। ੭੧।।

ਪਦ ਅਰਥ - ਉਦਰ=ਪੇਟ। ਟੂਟਿ=ਡਿੱਗ ਪਈ।। ਸਸਕਤ=ਸਹਿਕਦੀ।।

ਅਰਥ - ਪੇਟ ਵਿਚ ਕਟਾਰੀ ਮਾਰਕੇ ਮਹੱਲ ਤੋਂ ਡਿੱਗ ਪਈ, ਇਕ ਘੜੀ ਤੱਕ ਉਹ ਸਹਿਕਦੀ ਰਹੀ, ਫਿਰ ਉਹਦੇ ਪ੍ਰਾਣ ਨਿਕਲ ਗਏ।। ੭੧।।

**ਚੌਪਈ।।ਗ੍ਰਿਹ ਤੇ ਟੂਟਿ ਧਰਨਿ ਪਰ ਪਰੀ।। ਲਾਜ ਮਰਤ ਗਮ ਪੁਰ ਮਗੁ ਧਰੀ।।**
**ਤਬ ਚਲਿ ਤਹਾਂ ਰਿਸਾਲੂ ਆਯੋ।।ਮਾਸ ਕੂਕਰਨ ਦੁਹੂੰ ਖਵਾਯੋ।।੭੨।।**

ਅਰਥ - ਉਹ ਮਾਨੋਂ ਅਕਾਸ਼ ਤੋਂ ਡਿੱਗਕੇ ਧਰਤੀ ਤੇ ਆ ਡਿੱਗੀ, ਸ਼ਰਮ ਨਾਲ ਪ੍ਰਾਣ ਤਿਆਗ ਕੇ ਉਹਨੇ ਨਰਕ ਦਾ ਰਾਹ ਲਿਆ। ਓਦੋਂ ਤਕ ਚਲਕੇ ਰਿਸਾਲੂ ਉਥੇ ਆਇਆ, ਦੋਹਾਂ ਦਾ ਮਾਸ ਕੁਤਿਆਂ ਨੂੰ ਪਾ ਦਿੱਤਾ।। ੭੨।।

**ਦੋਹਰਾ।। ਜੋ ਬਨਿਤਾ ਪਤਿ ਆਪਨੋ ਤਜਾਗ ਔਰ ਪੈ ਜਾਇ।।**
**ਸੋ ਐਸੋ ਪੁਨਿ ਤੁਰਤੁ ਹੀ ਕਜੋਂ ਨਹਿ ਲਹਤ ਸਜਾਇ।। ੭੩।। ੧।।**

ਅਰਥ - ਜਿਹੜੀ ਇਸਤਰੀ ਆਪਣੇ ਪਤੀ ਨੂੰ ਛੱਡਕੇ ਦੂਜਿਆਂ ਕੋਲ ਜਾਂਦੀ ਹੈ, ਉਹਨੂੰ ਭਲਾ ਤੁੰਰਤ ਹੀ ਅਜਿਹੀ ਸਜ਼ਾ ਕਿਉਂ ਨਾ ਦਿੱਤੀ ਜਾਵੇ।। ੭੩।। ੧।।

ਇਤਿ ਸ੍ਰੀ ਚਰਿਤ੍ਰ ਪਖਜਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਨਵੋਂ ਚਰਿਤ੍ਰ ਸਮਾਪਤਮ ਸਤੁ ਸ਼ੁਭਮ ਸਤੁ।। ੯੭।।੧੭੯੫।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰਿਆ ਚਲਿੱਤਰ, ਰਾਜਾ ਮੰਤਰੀ ਵਾਰਤਾਲਾਪ ਸਤਾਨੇਵੀਂ ਕਥਾ ਸਮਾਪਤ।। ੯੭।। ੧੭੯੫।। ਚਲਦਾ।।

## ਚਲਿੱਤਰ ਅਠਾਨੇਵਾਂ

## ਕਥਾ ਹੀਰ ਰਾਂਝਾ

**ਦੋਹਰਾ।। ਚੰਦ੍ਰਭਗਾ ਸਰਿਤਾ ਨਿਕਟਿ ਰਾਂਝਨ ਨਾਮਾ ਜਾਟ।।**
**ਜੋ ਅਬਲਾ ਨਿਰਖੈਂ ਤਿਸੈ ਜਾਤ ਸਦਨ ਪਰਿ ਖਾਟ।। ੧।।**

ਪਦ ਅਰਥ - ਖਾਟ=ਮੰਜੀ।।

ਅਰਥ - ਝਨਾਂ ਦਰਿਆ ਦੇ ਕੰਢੇ ਰਾਂਝਾ ਨਾਂ ਦਾ ਜੱਟ ਰਹਿੰਦਾ ਸੀ, ਜੋ ਵੀ ਇਸਤ੍ਰੀ ਉਹਨੂੰ ਵੇਖਦੀ ਪਾਗਲ ਹੋਕੇ ਉਹਦੀ ਮੰਜੀ ਫੜ ਲੈਂਦੀ ਸੀ।। ੧।। (ਦ: ਗ੍ਰੰ: ਪੰਨਾਂ ੯੪੨)

**ਚੌਪਈ।।ਮੋਹਤ ਤਿਹ ਤ੍ਰਿਯ ਨੈਨ ਨਿਹਾਰੇ।। ਜਨੁ ਸਾਵਕ ਸਾਯਕ ਕੇ ਮਾਰੇ।।**
**ਚਿਤ ਮੈਂ ਅਧਿਕ ਰੀਝ ਕੇ ਰਹੈਂ।। ਰਾਂਝਨ ਰਾਂਝਨ ਮੁਖ ਤੇ ਕਹੈਂ।।੨।।**

**************************************************************

ਪਦ ਅਰਥ - ਨੈਨ ਨਿਹਾਰੇ=ਅੱਖਾਂ ਨਾਲ ਦੇਖ ਕੇ।।

ਅਰਥ - ਇਸਤਰੀ ਉਸਨੂੰ ਅੱਖਾਂ ਨਾਲ ਵੇਖਕੇ ਉਸ ਤਰ੍ਹਾਂ ਹੀ ਮੋਹਤ ਹੋ ਜਾਂਦੀਆਂ ਸਨ, ਜਿਸ ਤਰ੍ਹਾਂ ਕੋਈ ਹਿਰਨ ਦਾ ਬੱਚਾ ਤੀਰ ਨਾਲ ਮਾਰੇ ਜਣ ਤੇ ਡਿੱਗ ਪੈਂਦਾ ਹੈ। ਉਹ ਮਨ ਵਿਚ ਬਹੁਤ ਪ੍ਰਸੰਨ ਹੋਕੇ ਮੂੰਹੋਂ ਰਾਂਝਾ-ਰਾਂਝਾ ਕਹਿੰਦੀਆਂ ਸਨ।

**ਕਰਮ ਕਾਲ ਤਹ ਐਸੋ ਭਯੋ।। ਤੌਨੈ ਦੇਸ਼ ਕਾਲ ਪਰ ਗਯੋ।।**
**ਜਿਯਤ ਨ ਕੌ ਨਰ ਬਚਯੌ ਨਗਰ ਮੈ।। ਸੋ ਉਬਰਜੋ ਜਾਕੇ ਧਨੁ ਘਰ ਮੈ।। ੩।।**

ਪਦ ਅਰਥ - ਜਿਯਤ=ਜੀਊਂਦਾ।। ਉਬਰਜੋ=ਬਚਿਆ।।

ਅਰਥ - ਸਮੇਂ ਦਾ ਚੱਕ੍ਰ ਇਸ ਤਰ੍ਹਾਂ ਹੋਇਆ ਕਿ ਉਸ ਦੇਸ ਵਿਚ ਕਾਲ ਪੈ ਗਿਆ। ਕੋਈ ਵੀ ਆਦਮੀ ਨਗਰ ਵਿਚ ਜਿਉਂਦਾ ਨਾ ਬਚਿਆ, ਕੇਵਲ ਉਹੀ ਬਚਿਆ ਜਿਸ ਦੇ ਘਰ ਵਿਚ ਧਨ ਦੌਲਤ ਸੀ।। ੩।।

**ਚਿੱਤ੍ਰਦੇਵਿ ਇਕ ਰਾਨਿ ਨਗਰ ਮੈ।। ਰਾਂਝਾ ਏਕ ਪੂਤ ਤਿਹ ਘਰ ਮੈ।।**
**ਤਾਕੇ ਔਰ ਨ ਬਚਿਯੋ ਕੋਈ।। ਮਾਇ ਪੂਤ ਵੈ ਬਾਚੇ ਦੋਈ।। ੪।।**

ਅਰਥ - ਨਗਰ ਵਿਚ ਚਿੱਤ੍ਰ ਦੇਵੀ ਨਾਂ ਦੀ ਇਕ ਰਾਣੀ ਸੀ, ਉਹਦੇ ਘਰ ਵਿਚ ਰਾਂਝਾ ਨਾਂ ਦਾ ਇਕ ਪੁੱਤਰ ਸੀ, ਉਹਨਾਂ ਦੋ ਮਾਂ ਪੁੱਤਰ ਤੋਂ ਬਿਨਾਂ ਹੋਰ ਕੋਈ ਵੀ ਨਾ ਬਚਿਆ ਸੀ।। ੪।।

**ਰਨਿਯਹਿ ਭੂਖ ਅਧਿਕ ਜਬ ਜਾਗੀ।। ਤਾਕੌ ਬੇਚਿ ਮੇਖਲਾ ਸਾਜੀ।।**
**ਨਿਤਿ ਪੀਸਨ ਪਰ ਦ੍ਵਾਰੇ ਜਾਵੈ।। ਜੂਠ ਚੂਨ ਚੌਕਾ ਚੁਨਿ ਖਾਵੈ।। ੫।।**

ਪਦ ਅਰਥ - ਮੇਖਲਾ=ਤੜਾਗੀ।

ਅਰਥ - ਜਦੋਂ ਰਾਣੀ ਨੂੰ ਬਹੁਤ ਭੁਖ ਲਗੀ ਤਾਂ ਉਹਨੇ ਉਹਨੂੰ ਵੇਚਕੇ ਸੰਨਿਆਸ ਲੈ ਲਿਆ। ਹੁਣ ਉਹ ਰੋਜ਼ ਲੋਕਾਂ ਦੇ ਪੀਹਣ ਜਾਂਦੀ ਸੀ, ਚੌਕੇ ਵਿਚ ਬਚਿਆ ਜੂਠਾ ਅੰਨ੍ਹਪਾਣੀ ਖਾਂਦੀ ਸੀ।। ੫।।

**ਐਸੇ ਹੀ ਭੂਖਨ ਮਰਿ ਗਈ।। ਪੁਨਿ ਬਿਧਿ ਤਹਾਂ ਬ੍ਰਿਸਟਿ ਅਤਿ ਦਈ।।**
**ਸੂਕੇ ਭਏ ਹਰੇ ਜਨੁ ਸਾਰੇ।। ਬਹੁਰਿ ਜੀਤ ਕੇ ਬਜੇ ਨਗਾਰੇ।। ੬।।**

ਪਦ ਅਰਥ - ਬਿਧਿ=ਪ੍ਰਮੇਸ਼ਰ ਨੇ। ਬ੍ਰਿਸਟਿ=ਵਰਖਾ ਕੀਤੀ।।

ਅਰਥ - ਉਹ ਇਸ ਤਰ੍ਹਾ ਹੀ ਭੁਖੀ ਮਰਦੀ ਰਹੀ। ਫਿਰ ਪ੍ਰਮੇਸ਼ਰ ਨੇ ਉਹਦੇ ਉਤੇ ਮਿਹਰ ਦੀ ਨਿਗਾਹ ਕੀਤੀ, ਸਾਰੇ ਸੁੱਕੇ ਹਰੇ ਹੋਏ ਤੇ ਫਿਰ ਜਿੱਤ ਦੇ ਨਗਾਰੇ ਵੱਜਣ ਲਗੇ।। ੬।।

*****************************************************

ਤਹਾਂ ਏਕ ਰਾਂਝਾ ਹੀ ਉਬਰਯੋ।।ਔਰ ਲੋਗ ਸਭ ਤਹਕੋ ਮਰਯੋ।।
ਰਾਂਝੋ ਜਾਟ ਹੇਤ ਤਿਨ ਪਾਰਜੋ।। ਪੂਤ ਭਾਵ ਤੇ ਤਾਹਿ ਜਿਯਾਰਜੋ।। ੭।।

ਪਦ ਅਰਥ - ਜਿਯਾਰਜੋ=ਪਾਲਿਆ।।

ਅਰਥ - ਰਾਂਝਾ ਇੱਕਲਾ ਹੀ ਬਚਿਆ ਸੀ ਅਤੇ ਬਾਕੀ ਸਾਰੇ ਲੋਕ ਮਰ ਮਿਟ ਗਏ ਸਨ। ਇਕ ਜੱਟ ਨੇ ਰਾਂਝੇ ਨੂੰ ਪ੍ਰੇਮ ਨਾਲ ਪੁੱਤਰਾਂ ਦੀ ਤਰ੍ਹਾਂ ਪਾਲਿਆ।। ੭।।

ਪੂਤ ਜਾਟ ਕੋ ਸਭ ਕੋ ਜਾਨੈ ।। ਤਿਨ ਤੇ ਕੋਊ ਨ ਰਹਯੋ ਪਛਾਨੈ।।
ਐਸੇ ਕਾਲ ਬੀਤ ਕੈ ਗਯੋ।। ਤਾ ਮੈ ਮਦਨ ਦਮਾਮੋ ਦਯੋ।। ੮।।

ਪਦ ਅਰਥ - ਕਾਲ=ਸਮਾ।।

ਅਰਥ - ਹੁਣ ਸਾਰੇ ਇਹੀ ਜਾਣਦੇ ਸਨ ਕਿ ਇਹ ਜੱਟ ਦਾ ਪੁੱਤਰ ਹੈ, ਇਸ ਤਰ੍ਹਾਂ ਕਾਫੀ ਸਮਾਂ ਬੀਤ ਗਿਆ ਤੇ ਇਧਰ ਕਾਮਦੇਵ ਨੇ ਆ ਦਮਾਮਾ ਵਜਾਇਆ।। ੮।।

ਮਹਿਖੀ ਚਾਰਿ ਨਿਤਿ ਗ੍ਰਿਹ ਆਵੈ।। ਰਾਂਝਾ ਅਪਨੋ ਨਾਮੁ ਸਦਾਵੈ।।
ਪੂਤ ਜਾਟ ਕੋ ਤਿਹ ਸਭ ਜਾਨੈ।। ਰਾਜਪੂਤੁ ਕੈ ਕੋ ਪਹਿਚਾਨੈ।। ੯।।

ਅਰਥ - ਉਹ ਰੋਜ਼ ਮੱਝਾਂ ਚਰਾ ਕੇ ਘਰ ਆਉਂਦਾ ਸੀ ਅਤੇ ਰਾਂਝੇ ਦੇ ਨਾਂ ਨਾਲ ਬੁਲਾਇਆ ਜਾਂਦਾ ਸੀ। ਸਾਰੇ ਉਹਨੂੰ ਜੱਟ ਦਾ ਪੁੱਤਰ ਸਮਝਦੇ ਸਨ ਅਤੇ ਕੋਈ ਵੀ ਨਹੀਂ ਜਾਣਦਾ ਸੀ ਕਿ ਇਹ ਰਾਜੇ ਦਾ ਪੁੱਤਰ ਹੈ।। ੯।।

ਇਤੀ ਬਾਤ ਰਾਂਝਾ ਕੀ ਕਹੀ।। ਅਬ ਚਲਿ ਬਾਤ ਹੀਰ ਪੈ ਰਹੀ।।
ਤੁਮ ਕੌ ਤਾ ਕੀ ਕਥਾ ਸੁਨਾਊਂ।। ਤਾਤੇ ਤੁਮਰੋ ਹ੍ਰਿਦੈ ਸਿਰਾਊਂ।।੧੦।।

ਅਰਥ - ਇਤਨਾਂ ਕੁਝ ਰਾਂਝੇ ਬਾਰੇ ਦਸਿਆ ਹੈ, ਹੁਣ ਮੈਂ ਗਲ ਹੀਰ ਬਾਰੇ ਦਸਦਾ ਹਾਂ। ਤੁਹਾਨੂੰ ਹੁਣ ਉਹਦੀ ਵਾਰਤਾ ਕਹਿ ਕੇ ਤੁਹਾਡਾ ਮਨ ਪ੍ਰਸੰਨ ਕਰਦਾ ਹਾਂ।। ੧੦।।

ਅੜਿੱਲ।। ਇੰਦ੍ਰ ਰਾਇ ਕੇ ਨਗਰ ਅਪਸਰਾ ਇਕ ਰਹੈ।।
ਮੈਨ ਕਲਾ ਤਿਹ ਨਾਮ ਸਕਲ ਜਗ ਯੌਂ ਕਹੈ।।
ਤਾਕੌਂ ਰੂਪ ਨਰੇਸ਼ ਜੋ ਕੋਊ ਨਿਹਾਰਹੀ।।
ਹੋ ਗਿਰੈ ਧਰਨਿ ਪਰ ਝੂਮਿ ਮੈਨ ਸਰ ਮਾਰ ਹੀ।। ੧੧।।

ਅਰਥ - ਇੰਦਰ ਰਾਜੇ ਦੇ ਨਗਰ ਵਿਚ ਮੈਨ ਕਲਾ ਨਾਂ ਦੀ ਸੰਸਾਰ ਪ੍ਰਸਿੱਧ ਇਕ ਅਪਸਰਾ

************************************************************

ਰਹਿੰਦੀ ਸੀ। ਜੋ ਵੀ ਰਾਜਾ ਉਹਦੀ ਸੁੰਦਰਤਾ ਨੂੰ ਵੇਖਦਾ ਸੀ, ਉਹ ਕਾਮ ਦੇ ਤੀਰਾਂ ਨਾਲ ਵਿੰਨ੍ਹਿਆ ਬੇ-ਹੋਸ਼ ਹੋ ਕੇ ਧਰਤੀ ਤੇ ਡਿੱਗ ਪੈਂਦਾ ਸੀ।। ੧੧।।

**ਚੌਪਈ।। ਤੌਨੈ ਸਭਾ ਕਪਿਲ ਮੁਨਿ ਆਯੋ।। ਔਸਰ ਜਹਾ ਮੈਨਕਾ ਪਾਯੋ।।**
**ਤਿਹ ਲਖਿ ਮੁਨਿ ਬੀਰਜ ਗਿਰਿ ਗਯੋ।। ਚਪਿ ਚਿਤ ਮੈ ਸ੍ਰਾਪਰ ਤਿਹ ਦਯੋ।।੧੨।।**

ਅਰਥ - ਉਸ ਥਾਂ ਤੇ ਕਪਿਲ ਮੁਨੀ ਆਇਆ, ਉਹਨੇ ਮੇਨਕਾ ਨੂੰ ਵੇਖਿਆ, ਉਹਨੂੰ ਵੇਖਕੇ ਮੁਨੀ ਦਾ ਵੀਰਜ ਡਿੱਗ ਪਿਆ ਅਤੇ ਮੁਨੀ ਨੇ ਗੁਸੇ ਨਾਲ ਉਹਨੂੰ ਸਰਾਪ ਦੇ ਦਿੱਤਾ।। ੧੨।।

**ਤੁਮ ਗਿਰਿ ਮਿਰਤ ਲੋਕ ਮੇ ਪਰੋ।। ਜੂਨਿ ਸਯਾਲ ਜਾਟ ਕੀ ਧਰੋ।।**
**ਹੀਰ ਆਪਨੋ ਨਾਮ ਸਦਾਵੋ।। ਜੂਠ ਕੂਠ ਤੁਰਕਨ ਕੀ ਖਾਵੋ।। ੧੩।।**

ਅਰਥ - ਹੁਣ ਤੁਸੀਂ ਮ੍ਰਿਤ ਲੋਕ ਨੂੰ ਜਾਓ ਅਤੇ ਸਿਆਲ ਜੱਟ ਦੇ ਘਰ ਜਨਮ ਲਵੋ, ਆਪਣਾਂ ਨਾਂ ਹੀਰ ਰਖੋ ਅਤੇ ਤੁਰਕਾਂ ਦੇ ਘਰ ਦਾ ਹਲਾਲ ਖਾਣਾ ਖਾਓ।। ੧੩।।

**ਦੋਹਰਾ।। ਤਬ ਅਬਲਾ ਕੰਪਤਿ ਭਈ ਤਾਕੇ ਪਰਿ ਕੈ ਪਾਇ।।**
**ਕਜੋਹੁ ਹੋਇ ਉਧਾਰ ਮਮ ਸੋ ਦਿਜ ਕਹੋ ਉਪਾਇ।। ੧੪।।**

ਅਰਥ - ਤਦ ਉਹ ਇਸਤ੍ਰੀ ਕੰਬਦੀ ਹੋਈ ਮੁਨੀ ਦੇ ਪੈਰਾਂ ਤੇ ਆ ਡਿੱਗੀ ਅਤੇ ਆਖਣ ਲਗੀ, ਹੇ ਬ੍ਰਾਹਮਣ! ਮੇਰੇ ਕਲਿਆਣ ਦਾ ਕੋਈ ਉਪਾਅ ਦਸੋ।। ੧੪।।

**ਚੌਪਈ।। ਇੰਦ੍ਰ ਸੁ ਮ੍ਰਿਤ ਮੰਡਲ ਜਬ ਜੈਹੈ।। ਰਾਂਝਾ ਅਪਨੋ ਨਾਮੁ ਕਹੈ ਹੈ।।**
**ਤੋਸੌ ਅਧਿਕ ਪ੍ਰੀਤਿ ਉਪਜਾਵੈ।। ਅਮਰਾਵਤੀ ਬਹੁਰਿ ਤੁਹਿ ਲਜਾਵੈ।। ੧੫।।**

ਅਰਥ - ਇੰਦਰ ਜਦੋਂ ਸੰਸਾਰ ਵਿਚ ਜਨਮ ਲਵੇਗਾ ਤਾਂ ਆਪਣਾ ਨਾਂ ਰਾਂਝਾ ਅਖਵਾਏਗਾ। ਤੇਰੇ ਨਾਲ ਉਹ ਪ੍ਰੇਮ ਕਰੇਗਾ ਤੇ ਤੈਨੂੰ ਮੁੜ ਅਮਰਾਵਤੀ ਲੈ ਜਾਵੇਗਾ।। ੧੫।।

**ਦੋਹਰਾ।। ਜੂਨਿ ਜਾਟ ਕੀ ਤਿਨ ਧਰੀ ਮ੍ਰਿਤ ਮੰਡਲ ਮੈ ਆਇ।।**
**ਚੂਚਕ ਕੇ ਉਪਜੀ ਭਵਨ ਹੀਰ ਨਾਮ ਧਰਵਾਇ।। ੧੬।।**

ਅਰਥ - ਹੁਣ ਮੇਨਕਾ ਨੇ ਸੰਸਾਰ ਵਿਚ ਆਕੇ ਜੱਟ ਦੇ ਘਰ ਜਨਮ ਲਿਆ, ਹੀਰ ਨਾਂ ਰਖਵਾਕੇ ਉਹ ਚੂਚਕ ਦੇ ਘਰ ਪੈਦਾ ਹੋਈ।। ੧੬।। (ਦ: ਗ੍ਰੰ: ਪੰਨਾ ੯੪੩)

**ਚੌਪਈ।। ਇਸੀ ਭਾਂਤਿ ਸੌਂ ਕਾਲ ਬਿਹਾਨਜੋ।। ਬੀਤਜੋ ਬਰਖ ਏਕ ਦਿਨ ਜਾਨਜੋ।।**
**ਬਾਲਾ ਪਨੋ ਛੂਟਿ ਜਬ ਗਯੋ।। ਜੋਬਨ ਆਨਿ ਦਮਾਮੋ ਦਯੋ।। ੧੭।।**

ਅਰਥ - ਇਸ ਤਰ੍ਹਾਂ ਸਮਾਂ ਲੰਘਦਾ ਗਿਆ ਅਤੇ ਸਾਲ ਬੀਤਣ ਲਗੇ, ਜਦੋਂ ਬਚਪਨ ਪਿਛੇ

ਰਹਿ ਗਿਆ ਤਾਂ ਜਵਾਨੀ ਨੇ ਆ ਦਮਾਮਾ ਵਜਾਇਆ।। ੧੭।।

**ਰਾਂਝਾ ਚਾਰਿ ਮਹਿਖਿਯਨ ਆਵੈ।। ਤਾਕੋ ਹੇਰਿ ਹੀਰ ਬਲਿ ਜਾਵੈ।।**
**ਤਾਸੌ ਅਧਿਕ ਨੇਹੁ ਉਪਜਾਯੋ।। ਭਾਂਤਿ ਭਾਂਤਿ ਸੌ ਮੋਹ ਬਢਾਯੋ।।੧੮।।**

ਅਰਥ – ਜਦੋਂ ਰਾਂਝਾ ਮੱਝਾ ਚਰਾ ਕੇ ਵਾਪਸ ਆਉਂਦਾ ਤਾਂ ਹੀਰ ਉਹਨੂੰ ਵੇਖਕੇ ਉਸ ਤੋਂ ਕੁਰਬਾਨ ਹੋ ਜਾਂਦੀ ਸੀ। ਉਹਨੇ ਉਹਦੇ ਨਾਲ ਬਹੁਤ ਪ੍ਰੇਮ ਕੀਤਾ ਤੇ ਕਈ ਢੰਗਾਂ ਨਾਲ ਆਪਣਾ ਪ੍ਰੇਮ ਵਧਾਇਆ।। ੧੮।।

**ਦੋਹਰਾ।। ਖਾਤ ਪੀਤ ਬੈਠਤ ਉਠਤ ਸੋਵਤ ਜਾਗਤ ਨਿੱਤਿ।।**
**ਕਬਹੂੰ ਨ ਬਿਸਰੈ ਚਿੱਤ ਤੇ ਸੁੰਦਰ ਦਸਰ ਨਮਿੱਤ।। ੧੯।।**

ਅਰਥ – ਹੁਣ ਹਰ ਸਮੇਂ ਖਾਂਦੇ-ਪੀਂਦਿਆਂ, ਉਠਦੇ-ਬਹਿੰਦਿਆਂ, ਸੌਂਦੇ-ਜਾਗਦਿਆਂ ਕਦੀ ਵੀ ਉਹ ਸੁੰਦਰ ਪਿਆਰਾ ਉਹਨੂੰ ਮਨ ਤੋਂ ਨਹੀਂ ਭੁਲਦਾ ਸੀ।। ੧੯।।

**ਹੀਰ ਬਾਚ।। ਸ੍ਵੈਯਾ।।**

**ਬਾਹਰ ਜਾਉ ਤੌ ਬਾਹਰ ਹੀ ਗ੍ਰਿਹ ਆਵਤ ਆਵਤ ਸੰਗ ਲਗੇਹੀ।।**
**ਜੌ ਹਠ ਬੈਠਿ ਰਹੋ ਘਰ ਮੈ ਪਿਯ ਪੈਠਿ ਰਹੈ ਹਿਯ ਮੈ ਪਹਿ ਲੇਹੀ।।**
**ਨੀਂਦ ਹਮੇ ਨਕਵਾਨੀ ਕਰੀ ਛਿਨਹੀ ਛਿਨ ਰਾਮ ਸੁਖੀ ਸੁਪਨੇਹੀ।।**
**ਜਾਗਤ ਸੋਵਤ ਰਾਤਹੂੰ ਦਜੋਸ ਕਹੂੰ ਮੁਹਿ ਰਾਂਝਨ ਚੈਨ ਨ ਦੇਹੀ।।੨੦।।**

ਅਰਥ – ਜੇ ਉਹ ਬਾਹਰ ਜਾਂਦਾ ਤਾਂ ਬਾਹਰ ਜਾਂਦੀ, ਜੇ ਉਹ ਘਰ ਆਉਂਦਾ ਤਾਂ ਉਹਦੇ ਨਾਲ ਮਸਤ ਰਹਿੰਦੀ, ਜੇ ਪ੍ਰੀਤਮ ਬੈਠਦਾ ਤਾਂ ਉਹ ਵੀ ਹਠ ਕਰਕੇ ਉਹਨੂੰ ਹਿਰਦੇ ਵਿਚ ਵਸਾਕੇ ਘਰ ਬੈਠੀ ਰਹਿੰਦੀ। ਉਹ ਕਹਿੰਦੀ ਕਿ ਹੇ ਸਖੀ! ਸਾਡੀ ਨੀਂਦ ਇਸ ਪਿਆਰੇ ਨੇ ਖੋਹ ਲਈ ਹੈ ਅਤੇ ਸੁਪਨੇ ਵਿਚ ਵੀ ਆਰਾਮ ਨਹੀਂ ਕਰ ਰਹੀ। ਰਾਤ ਦਿਨ ਸੌਂਦੇ ਜਾਗਦਿਆਂ ਉਹ ਰਾਂਝਾ ਮੈਨੂੰ ਅਰਾਮ ਨਹੀਂ ਲੈਣ ਦੇ ਰਿਹਾ।। ੨੦।।

**ਚੌਪਈ।। ਰਾਂਝਨ ਰਾਂਝਨ ਸਦਾ ਉਚਾਰੈ।। ਸੋਵਤ ਜਾਗਤ ਤਾਂਹਿ ਸੰਭਾਰੈ।।**
**ਬੈਠਤ ਉਠਤ ਚਲਤ ਹੂੰ ਸੰਗਾ।। ਤਾਹੀ ਕੌ ਜਾਨੈ ਕੈ ਅੰਗਾ।। ੨੧।।**

ਅਰਥ – ਉਹ ਸਦਾ ਰਾਂਝਾ ਰਾਂਝਾ ਉਚਾਰਦੀ ਰਹਿੰਦੀ ਅਤੇ ਸੌਂਦੀ-ਜਾਗਦੀ ਵੀ ਉਹਨੂੰ ਯਾਦ ਕਰਦੀ ਰਹਿੰਦੀ ਸੀ। ਉਠਦੀ ਬੈਠਦੀ, ਤੁਰਦੀ ਫਿਰਦੀ ਉਹ ਉਹਨੂੰ ਆਪਣਾ ਹੀ ਅੰਗ ਸਮਝਦੀ ਸੀ।। ੨੧।।

**ਕਾਹੂੰ ਕੋ ਜੋ ਹੀਰ ਨਿਹਾਰੈ।। ਰਾਂਝਨ ਹੀ ਰਿਦ ਬੀਚ ਬਿਚਾਰੈ।।**

************************************************************
ਐਸੀ ਪ੍ਰੀਤਿ ਪ੍ਰਿਆ ਕੀ ਲਾਗੀ।। ਨੀਂਦ ਭੂਖ ਤਾਕੀ ਸਭ ਭਾਗੀ।। ੨੨।।

ਅਰਥ - ਜਦੋਂ ਹੀਰ ਕਿਸੇ ਨੂੰ ਵੀ ਵੇਖਦੀ, ਉਹਨੂੰ ਹਿਰਦੇ ਵਿਚ ਰਾਂਝਾ ਹੀ ਸਮਝਦੀ। ਉਹਨੂੰ ਪ੍ਰੀਤਮ ਦੀ ਐਸੀ ਪ੍ਰੀਤ ਲਗੀ ਕਿ ਨੀਂਦ-ਭੁਖ ਸਾਰੀ ਦੌੜ ਗਈ।। ੨੨।।

ਰਾਂਝਨ ਹੀ ਕੇ ਰੂਪ ਵਹ ਭਈ।। ਜਜੋਂ ਮਿਲਿ ਬੂੰਦਿ ਬਾਰਿ ਮੌਂ ਗਈ।।
ਜੈਸੇ ਮ੍ਰਿਗ ਮ੍ਰਿਗਯਾ ਕੋ ਲਹੇ।। ਹੋਤ ਬਧਾਇ ਬਿਨਾ ਹੀ ਗਹੇ।। ੨੩।।

ਅਰਥ - ਉਹ ਰਾਂਝੇ ਦਾ ਰੂਪ ਹੀ ਹੋ ਗਈ, ਜਿਸ ਤਰ੍ਹਾਂ ਪਾਣੀ ਦੀ ਬੂੰਦ ਪਾਣੀ ਵਿਚ ਮਿਲ ਗਈ ਹੋਵੇ। ਉਹ ਐਸੀ ਹੋ ਗਈ ਜਿਸ ਤਰ੍ਹਾਂ ਹਿਰਨ ਹਿਰਨੀ ਨੂੰ ਵੇਖਕੇ ਬਿਨਾਂ ਬੰਨ੍ਹਿਆਂ ਤੋਂ ਹੀ ਬੰਨ੍ਹਿਆਂ ਜਾਂਦਾ ਹੈ।। ੨੩।।

ਦੋਹਰਾ।। ਜੈਸੇ ਲਕਰੀ ਆਗ ਮੈਂ ਪਰਤ ਕਹੂੰ ਤੇ ਆਇ।।
ਪਲਕ ਦ੍ਵੈਕ ਤਾਮੈ ਰਹੈ ਬਹੁਰਿ ਆਗ ਹ੍ਵੈ ਜਾਇ।। ੨੪।।

ਅਰਥ - ਉਹ ਇਸ ਤਰ੍ਹਾਂ ਹੋ ਗਈ ਸੀ, ਜਿਸ ਤਰ੍ਹਾਂ ਲਕੜੀ ਕਿਤੋਂ ਆਕੇ ਅੱਗ ਵਿਚ ਆ ਡਿੱਗਦੀ ਹੋਵੇ, ਬੇਸ਼ਕ ਕੁਝ ਸਮੇਂ ਲਈ ਉਹ ਲੱਕੜੀ ਦੇ ਰੂਪ ਵਿਚ ਰਹਿੰਦੀ ਹੈ, ਪਰ ਫਿਰ ਉਹ ਵੀ ਅੱਗ ਦਾ ਰੂਪ ਹੀ ਹੋ ਜਾਂਦੀ ਹੈ।। ੨੪।।

ਹਰਿਜਾ ਅਸਿ ਐਸੇ ਸੁਨਜੋ ਕਰਤ ਏਕ ਤੇ ਦੋਇ।।
ਬਿਰਹ ਬਢਾਰਨਿ ਜੋ ਬਧੇ ਏਕ ਦੋਇ ਤੇ ਹੋਇ।। ੨੫।।

ਅਰਥ - ਤਕਦੀਰ ਨੇ ਜਦੋਂ ਇਹ ਸੁਣਿਆ, ਤਾਂ ਉਹਨਾਂ ਇਕ ਹੋ ਚੁਕੇ ਪ੍ਰੇਮੀਆਂ ਨੂੰ ਦੋ ਕਰ ਦਿੱਤਾ। ਵਧਦੇ ਹੋਏ ਵਿਛੋੜਿਆਂ ਨਾਲ ਉਹਨਾਂ ਨੂੰ ਮਾਰ ਕੇ ਇਕ ਤੋਂ ਦੋ ਕਰ ਦਿਤਾ ਗਿਆ।। ੨੫।।

ਰਾਂਝਨ ਹੀਰ ਪ੍ਰੇਮ ਮੇਂ ਰਹੈ ਏਕ ਹੀ ਹੋਇ।।
ਕਹਿਬੇ ਕੌਂ ਤਨ ਏਕ ਹੀ ਲਹਿਬੇ ਕੋ ਤਨ ਦੋਇ।। ੨੬।।

ਅਰਥ - ਰਾਂਝਾ ਹੀਰ ਦੇ ਪ੍ਰੇਮ ਵਿਚ ਮਸਤ ਹੋ ਕੇ ਹੀਰ ਦੇ ਨਾਲ ਹੀ ਇਕ ਹੋ ਗਿਆ ਸੀ, ਕਹਿਣ ਨੂੰ ਤਾਂ ਇਕ ਸੀ, ਪਰ ਵੇਖਣ ਨੂੰ ਸਰੀਰ ਦੋ ਸਨ।। ੨੬।।

ਚੌਪਈ।। ਐਸੀ ਪ੍ਰੀਤਿ ਪ੍ਰਿਯਾ ਕੀ ਭਈ।। ਸਿਗਰੀ ਬਿਸਰਿ ਤਾਹਿ ਸੁਧਿ ਗਈ।।
ਰਾਂਝਾ ਜੂ ਕੇ ਰੂਪੁ ਰਿਝਾਨੀ।। ਲੋਕ ਲਾਜ ਤਜਿ ਭਈ ਦਿਵਾਨੀ।। ੨੭।।

ਅਰਥ - ਪਿਆਰੀ ਦੀ ਪ੍ਰੀਤ ਏਨੀ ਵਧੀ ਕਿ ਉਹਨੂੰ ਸਾਰੀ ਸੁਧ-ਬੁਧ ਭੁਲ ਗਈ, ਰਾਂਝੇ ਦੇ ਰੂਪ ਵਿਚ ਏਨੀ ਉਲਝੀ ਕਿ ਲੋਕ-ਲਾਜ ਨੂੰ ਛੱਡਕੇ ਦੀਵਾਨੀ ਹੋ ਗਈ।। ੨੭।।

**ਤਬ ਚੂਚਕ ਇਹ ਭਾਂਤਿ ਬਿਚਾਰੀ।। ਯਹ ਕੰਨਜਾ ਨਹਿ ਜਿਯਤ ਹਮਾਰੀ।।**
**ਅਬ ਹੀ ਯਹ ਖੇਰਾ ਕੋ ਦੀਜੈ।। ਯਾ ਮੈਂ ਤਨਿਕ ਢੀਲ ਨਹਿ ਕੀਜੈ।। ੨੮।।**

**ਅਰਥ** – ਤਦ ਚੂਚਕ ਨੇ ਇਹ ਵਿਚਾਰ ਕੀਤਾ ਕਿ ਉਸਦੀ ਲੜਕੀ ਹੁਣ ਜਿਉਂਦੀ ਨਹੀਂ ਰਹੇਗੀ। ਇਸਨੂੰ ਹੁਣ ਖੇੜਿਆ ਦੇ ਵਿਆਹ ਦੇਣਾ ਚਾਹੀਦਾ ਹੈ। ਇਸ ਕੰਮ ਵਿਚ ਢਿਲ ਨਹੀਂ ਕਰਨੀ ਚਾਹੀਦੀ।। ੨੮।।

**ਖੇਰਹਿ ਬੋਲ ਤੁਰਤੁ ਤਿਹ ਦਯੋ।। ਰਾਂਝਾ ਅਤਿਥ ਹੋਇ ਸੰਗ ਗਯੋ।।**
**ਮਾਂਗਤ ਭੀਖ ਘਾਤ ਜਬ ਪਾਯੋ।। ਲੈ ਤਾਕੋ ਸੁਰ ਲੋਕ ਸਿਧਾਯੋ।। ੨੯।।**

**ਪਦ ਅਰਥ** – ਅਤਿਥ=ਫਕੀਰ, ਮੰਗਤਾ। ਘਾਤ=ਦਾਅ।।

**ਅਰਥ** – ਉਹਨੇ ਖੇੜਿਆਂ ਨੂੰ ਤੁਰੰਤ ਬੁਲਾਇਆ, ਰਾਂਝਾ ਵੀ ਫਕੀਰ ਬਣਕੇ ਨਾਲ ਚਲਾ ਗਿਆ। ਭੀਖ ਮੰਗਦਿਆਂ ਜਦੋਂ ਉਹਦਾ ਦਾਅ ਲੱਗਾ, ਤਾਂ ਉਹ ਉਹਨੂੰ ਲੈ ਕੇ ਸਵਰਗ ਨੂੰ ਚਲਾ ਗਿਆ।। ੨੯।।

**ਰਾਂਝਾ ਹੀਰ ਮਿਲਤ ਜਬ ਭਏ।। ਚਿਤ ਕੇ ਸਕਲ ਸ਼ੋਕ ਮਿਟਿ ਗਏ।।**
**ਹਿਯਾਂ ਕੀ ਅਵਧਿ ਬੀਤਿ ਜਬ ਗਈ।। ਬਾਟਿ ਦੁਹੂੰ ਸੁਰ ਪੁਰ ਕੀ ਲਈ।। ੩੦।।**

**ਅਰਥ** – ਹੀਰ ਤੇ ਰਾਂਝਾ ਜਦੋਂ ਮਿਲੇ, ਤਾਂ ਉਹਨਾਂ ਦੇ ਮਨ ਦੇ ਸਾਰੇ ਦੁਖ ਦੂਰ ਹੋ ਗਏ, ਜਦੋਂ ਉਮਰ ਪੁਗ ਗਈ, ਤਾਂ ਦੋਹਾਂ ਨੇ ਸਵਰਗ ਦਾ ਰਾਹ ਲਿਆ।। ੩੦।। (ਦ: ਗ੍ਰੰ: ਪੰਨਾ ੯੪੪)

**ਦੋਹਰਾ।। ਰਾਂਝਾ ਭਯੋ ਸੁਰੇਸ਼ ਤਹੱ ਭਈ ਮੈਨਕਾ ਹੀਰ।।।**
**ਯਾ ਜਗ ਮੈਂ ਗਾਵਤ ਸਦਾ ਸਭ ਕਬਿ ਕੁਲ ਜਸ ਧੀਰ।। ੩੧।। ੧।।**

**ਅਰਥ** – ਰਾਂਝਾ ਇੰਦਰ ਬਣ ਗਿਆ ਤੇ ਹੀਰ ਅਪੱਛਰਾ ਮੇਨਕਾ ਬਣ ਗਈ, ਇਸ ਸੰਸਾਰ ਵਿਚ ਸਾਰੇ ਕਵੀ ਜਨ ਸਦਾ ਇਹਨਾਂ ਦਾ ਜਸ ਗਾਉਂਦੇ ਹਨ।। ੩੧।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੯੮।। ੧੯੨੬।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਅਠਾਨਵੀਂ ਕਥਾ ਸਮਾਪਤ।। ੯੮।। ੧੯੨੬।। ਚਲਦਾ।।

********************************************************

# ਚਲਿੱਤਰ ਨੜਿਨਵਾਂ

## ਕਥਾ ਰੁੱਦਰ ਕਲਾ

ਚੌਪਈ।। ਪੋਠੋਹਾਰਿ ਨਾਰਿ ਇਕ ਰਹੈ।। ਰੁੱਦਰਕਲਾ ਤਾਕੋ ਜਗ ਕਹੈ।।
ਤਿਹ ਗ੍ਰਿਹਿ ਰੋਜ ਖੁਦਾਈ ਆਵੈਂ।। ਧਨ ਡਰਪਾਇ ਤਾਂਹਿ ਲੈ ਜਾਵੈਂ।। ੧।।

ਅਰਥ – ਪੋਠੋਹਾਰ ਵਿਚ ਇਕ ਇਸਤਰੀ ਰਹਿੰਦੀ ਸੀ, ਜਿਸਨੂੰ ਸਾਰਾ ਸੰਸਾਰ ਰੁੱਦਰ ਕਲਾ ਕਹਿੰਦਾ ਸੀ, ਉਹਦੇ ਘਰ ਵਿਚ ਰੋਜ਼ ਮੁਲਾਣੇ ਆਉਂਦੇ ਤੇ ਡਰਾ ਕੇ ਉਸ ਤੋਂ ਧਨ ਬਟੋਰ ਲੈਂਦੇ ਸਨ।। ੧।।

ਇਕ ਦਿਨ ਇਨ ਕਛੁ ਧਨੁੰ ਨਹਿ ਦਯੋ।। ਕੋਪ ਖੁਦਾਇਨ ਕੇ ਮਨ ਭਯੋ।।
ਸਭ ਹੀ ਹਾਥ ਕੁਰਾਨ ਉਠਾਏ।। ਮਿਲਿ ਗਿਲਿ ਭਵਨ ਤਵਨ ਕੇ ਆਏ।। ੨।।

ਅਰਥ – ਇਕ ਦਿਨ ਇਸਤਰੀ ਨੇ ਧਨ ਨਾ ਦਿਤਾ, ਤਾਂ ਮੁਲਾਣਿਆਂ ਨੇ ਮਨ ਵਿਚ ਬਹੁਤ ਗੁੱਸਾ ਕੀਤਾ। ਸਾਰੇ ਹੱਥ ਵਿਚ ਕੁਰਾਨ ਸ਼ਰੀਫ਼ ਲੈ ਕੇ ਇਹਦੇ ਘਰ ਆਏ।। ੨।।

ਹਾਨਤ ਕਹਜੋ ਨਬੀ ਕੀ ਕਰੀ।। ਯਹ ਸੁਨਿ ਬਚਨ ਨਾਰਿ ਅਤਿ ਡਰੀ।।
ਤਿਨ ਕੋ ਸਦਨ ਬੀਚ ਬੈਠਾਯੋ।। ਖਾਨ ਮੁਹੱਬਤ ਸਾਥ ਜਤਾਯੋ।। ੩।।

ਅਰਥ – ਉਨ੍ਹਾਂ ਕਿਹਾ ਤੂੰ ਮੁਹੰਮਦ ਸਾਹਿਬ ਦੀ ਨਿੰਦਾ ਕੀਤੀ ਹੈ, ਇਹ ਸੁਣਕੇ ਉਹ ਇਸਤ੍ਰੀ ਮਨ ਵਿਚ ਬਹੁਤ ਡਰੀ। ਉਹਨੇ ਉਹਨਾਂ ਨਾਲ ਪ੍ਰੇਮ ਦਸਦਿਆਂ ਘਰ ਵਿਚ ਬੈਠਾਇਆ ਅਤੇ ਨਗਰ ਦੇ ਰਾਜਾ ਮੁਹੱਬਤ ਖਾਨ ਨੂੰ ਵੀ ਸਾਰੀ ਗੱਲ ਦਸ ਦਿੱਤੀ।। ੩।।

ਤਾਕੇ ਤੁਰਤ ਪਯਾਦੇ ਆਏ।। ਇਕ ਗ੍ਰਿਹਿ ਮੈ ਬੈਠਾਇ ਛਿਪਾਇ।।
ਖਾਨਾ ਭਲੋ ਤਿਨਾਗੇ ਰਾਖਯੋ।। ਆਪੁ ਖਦਾਇਨ ਸੋਂ ਯੋਂ ਭਾਖਜੋ।। ੪।।

ਅਰਥ – ਛੇਤੀ ਹੀ ਉਹਦੇ ਸਿਪਾਹੀ ਆ ਗਏ, ਜਿਨ੍ਹਾਂ ਨੂੰ ਉਹਨੇ ਇਕ ਘਰ ਵਿਚ ਲੁਕਾ ਕੇ ਬੈਠਾ ਦਿੱਤਾ। ਫਿਰ ਉਹਨੇ ਉਹਨਾਂ ਮੁਲਾਣਿਆਂ ਦੇ ਅਗੇ ਸੁੰਦਰ ਭੋਜਨ ਰਖਿਆ ਤੇ ਆਖਿਆ।। ੪।।

ਹਾਨਤ ਮੈ ਨ ਨਬੀ ਕੀ ਕਰੀ।। ਮੋਤੋ ਕਹੋ ਚੂਕ ਕਾ ਪਰੀ।।
ਤਾਕੀ ਜੋ ਨਿੰਦਾ ਮੈਂ ਕਰੋਂ।। ਅਪਨੇ ਮਾਰਿ ਕਟਾਰੀ ਮਰੋਂ।। ੫।।

ਅਰਥ – ਮੈਂ ਮੁਹੰਮਦ ਸਾਹਿਬ ਦੀ ਨਿੰਦਾ ਨਹੀਂ ਕੀਤੀ, ਦਸੋ ਮੇਰੇ ਕੋਲੋਂ ਕੀ ਭੁਲ ਹੋ ਗਈ ਏ? ਜੇ ਮੈਂ ਉਹਨਾਂ ਦੀ ਨਿੰਦਾ ਕੀਤੀ ਹੈ ਤਾਂ ਮੈਂ ਕਟਾਰੀ ਮਾਰ ਕੇ ਮਰ ਜਾਵਾਂਗੀ।। ੫।।

ਜੋ ਕਛੁ ਲੈਨੋ ਹੁਇ ਸੁ ਲੀਜੈ।। ਹਾਨਤ ਕੋ ਮੁਹਿ ਦੋਸੁ ਨ ਦੀਜੈ।।
ਬਿਹਸਿ ਖੁਦਾਇਨ ਬਚਨ ਉਚਾਰਯੋ।। ਧਨ ਲਾਲਚ ਹਮ ਚਰਿਤ ਸੁ ਧਾਰਯੋ।। ੬।।

ਅਰਥ – ਆਪ ਲੋਕਾਂ ਨੂੰ ਜੋ ਕੁਝ ਚਾਹੀਦਾ ਹੈ ਲੈ ਲਵੋ, ਪਰ ਮੇਰੇ ਤੇ ਨਿੰਦਾ ਦਾ ਇਲਜ਼ਾਮ ਨਾ ਲਾਵੋ। ਤਦ ਮੁਲਾਣਿਆਂ ਨੇ ਹੱਸ ਕੇ ਆਖਿਆ ਕਿ ਅਸਾਂ ਵੀ ਇਹ ਕੌਤਕ ਧਨ ਦੇ ਲਾਲਚ ਕਾਰਣ ਹੀ ਕੀਤਾ ਹੈ।। ੬।।

ਦੋਹਰਾ।। ਜੋ ਹੌਂ ਕਛੁ ਮੁਹੰਮਦਹਿ ਮੁਖ ਤੈਂ ਕਾਢੌਂ ਗਾਰਿ।।
ਤੌ ਮੈਂ ਆਪਨ ਆਪ ਹੀ ਮਰੌਂ ਕਟਾਰੀ ਮਾਰਿ।। ੭।।

ਅਰਥ – ਜੇ ਅਸੀਂ ਵੀ ਮੁਹੰਮਦ ਸਾਹਿਬ ਦੀ ਨਿੰਦਿਆਂ ਕਰਦੇ ਤਾਂ ਅਸੀਂ ਵੀ ਆਪਣੇ ਆਪ ਨੂੰ ਕਟਾਰੀ ਮਾਰ ਕੇ ਮਰ ਜਾਂਦੇ।। ੭।।

ਚੌਪਈ।। ਤੈਂ ਨਹਿ ਕਛੂ ਨਬੀ ਕੋ ਕਹਯੋ।। ਧਨ ਕੇ ਹੇਤ ਤੋਹਿ ਹਮ ਗਹਯੋ।।
ਅਧਿਕ ਦਰਬੁ ਅਬ ਹੀ ਮੁਹਿ ਦੀਜੈ।। ਨ ਤਰ ਮੀਚ ਮੂੰਡਿ ਪੈ ਲੀਜੈ।। ੮।।

ਅਰਥ – ਤੁਸਾਂ ਮੁਹੰਮਦ ਸਾਹਿਬ ਨੂੰ ਕੁਝ ਨਹੀਂ ਆਖਿਆ, ਧਨ ਵਾਸਤੇ ਅਸਾਂ ਤੁਹਾਨੂੰ ਘੇਰਿਆ ਹੈ। ਬਹੁਤ ਸਾਰਾ ਧਨ ਸਾਨੂੰ ਦੇ ਦਿਓ, ਨਹੀਂ ਤਾਂ ਤੁਹਾਨੂੰ ਮਾਰ ਦਿਆਂਗੇ।। ੮।।

ਦੋਹਰਾ।। ਹਮ ਬਹੁ ਲੋਗ ਪਿਸ਼ੋਰ ਕੇ ਇਨੀ ਤੁਹਮਤਨ ਸਾਥ।।
ਧਨੀ ਕਰੈ ਨਿਧਣੀ ਘਨੇ ਹ੍ਵੈ ਹ੍ਵੈ ਗਏ ਅਨਾਥ।। ੯।।

ਅਰਥ – ਅਸਾਂ ਪਿਸ਼ੌਰ ਦੇ ਬਹੁਤ ਸਾਰੇ ਧਨੀ ਲੋਕਾਂ ਨੂੰ ਇਸ ਤਰ੍ਹਾਂ ਦੀਆਂ ਤੋਹਮਤਾਂ ਲਾਕੇ ਗਰੀਬ ਤੇ ਯਤੀਮ ਕਰ ਦਿੱਤਾ ਹੈ।। ੯।।

ਚੌਪਈ।। ਯੌਂ ਸੁਨਿ ਬਚਨ ਪਯਾਦਨੁ ਪਾਯੋ।। ਵੇਈ ਸਭ ਝੂਠੇ ਠਹਿਰਾਯੋ।।
ਗ੍ਰਿਹ ਪੌਂ ਨਿਕਸਿ ਤਿਨੈ ਗਹਿ ਲੀਨੋ।। ਸਭਹਿਨ ਕੀ ਮੁਸ਼ਕੈ ਕਸਿ ਦੀਨੋ।। ੧੦।।

ਅਰਥ – ਸਿਪਾਹੀਆਂ ਨੇ ਇਹ ਸਾਰੀ ਗੱਲ ਸੁਣ ਲਈ ਅਤੇ ਇਹ ਜਾਣਿਆਂ ਕਿ ਇਹ ਸਾਰੇ ਲੋਕ ਝੂਠੇ ਤੇ ਪਖੰਡੀ ਹਨ। ਘਰ ਤੋਂ ਕੱਢਕੇ ਸਾਰਿਆਂ ਨੂੰ ਫੜ ਲਿਆ, ਸਾਰਿਆਂ ਦੀਆਂ ਮੁਸ਼ਕਾਂ ਬੰਨ੍ਹ ਦਿਤੀਆਂ।। ੧੦।।

ਦੋਹਰਾ।। ਲਾਤ ਮੁਸ਼ਟ ਕੁਰਰੇ ਘਨੇ ਬਰਸੀ ਪਨ੍ਹੀ ਅਪਾਰ।।
ਦੈ ਮੁਸ਼ਕਨ ਕੌ ਲੈ ਚਲੇ ਹੇਰਤੁ ਲੋਕ ਹਜ਼ਾਰ।। ੧੧।।

ਅਰਥ – ਉਹਨਾਂ ਨੂੰ ਅਨੇਕਾਂ ਲੱਤਾਂ, ਮੁੱਕੇ, ਕੋਰੜੇ ਤੇ ਬੇਅੰਤ ਜੁੱਤੀਆਂ ਮਾਰੀਆਂ ਤੇ ਉਹਨਾਂ

*************************************************************
ਦੀਆਂ ਮੁਸ਼ਕਾਂ ਬੰਨਕੇ ਲੈ ਗਏ, ਹਜ਼ਾਰਾਂ ਲੋਕ ਉਹਨਾਂ ਨੂੰ ਵੇਖਦੇ ਰਹਿ ਗਏ ॥ ੧੧॥

**ਚੌਪਈ॥ ਤਿਨਕੋ ਬਾਂਧਿ ਲੈ ਗਏ ਤਹਾਂ॥ ਖਾਨ ਮੁਹੱਬਤਿ ਬੈਠੇ ਜਹਾਂ॥**
**ਪਨਹਿਨ ਨਾਰਿ ਨਵਾਬ ਦਿਲਾਈ॥ ਤੋਬਹ ਤੋਬਹ ਕਰੇ ਖੁਦਾਈ॥੧੨॥**

ਅਰਥ - ਉਹਨਾਂ ਨੂੰ ਫੜਕੇ ਓਥੇ ਲੈ ਗਏ ਜਿਥੇ ਮੁਹੱਬਤ ਖਾਂ ਬੈਠਾ ਸੀ। ਖਾਨ ਨੇ ਉਸ ਜਨਾਨੀ ਤੋਂ ਵੀ ਉਨ੍ਹਾਂ ਨੂੰ ਜੁਤੀਆਂ ਮਰਵਾਈਆਂ ਤੇ ਸਾਰੇ ਮੁਲਾਣੇਂ ਤੋਬਾ ਤੋਬਾ ਕਰ ਉਠੇ॥੧੨॥

**ਪਨਹਿਨ ਕੇ ਮਾਰਤ ਮਰਿ ਗਏ॥ ਤਬ ਵੇ ਡਾਰਿ ਨਦੀ ਮੈਂ ਦਏ॥**
**ਚੁਪ ਹ੍ਵੈ ਰਹੈ ਤੁਰਕ ਸਭ ਸੋਊ॥ ਤਬ ਤੇ ਤੁਹਮਤਿ ਦੇਤ ਨ ਕੋਊ॥੧੩॥**

ਅਰਥ - ਜੁਤੀਆਂ ਖਾਂਦੇ ਖਾਂਦੇ ਉਹ ਮਰ ਗਏ ਅਤੇ ਉਹਨਾਂ ਦੀਆਂ ਲਾਸ਼ਾਂ ਨਦੀ ਵਿਚ ਰੋੜ ਦਿਤੀਆਂ। ਇਸ ਤੋਂ ਸਾਰੇ ਮੁਸਲਮਾਨ ਚੁਪ ਰਹਿ ਗਏ ਅਤੇ ਇਸ ਪਿਛੋ ਕਿਸੇ ਦੋਸ਼ ਨ ਲਾਇਆ॥੧੩॥

**ਦੋਹਰਾ॥ ਤਬ ਤਿਨ ਬਿੱਪ ਬੁਲਾਇਕੈ ਦੀਨੋ ਦਾਨ ਅਪਾਰ॥**
**ਛਨ ਕੈ ਕੈ ਜੂਤਿਨ ਭਏ ਬੀਸ ਖੁਦਾਈ ਮਾਰਿ॥ ੧੪॥**

ਅਰਥ - ਤਦ ਉਸ ਔਰਤ ਨੇ ਬ੍ਰਾਹਮਣਾਂ ਨੂੰ ਬੁਲਾਕੇ ਬਹੁਤ ਦਾਨ ਦਿੱਤਾ। ਇਸ ਤਰ੍ਹਾਂ ਇਸ ਇਸਤਰੀ ਨੇ ਚਲਿੱਤਰ ਖੇਡ ਕੇ ਵੀਹ ਮੁਲਾਣਿਆਂ ਨੂੰ ਜੁੱਤੀਆਂ ਮਰਵਾਈਆਂ॥ ੧੪॥ (ਦ: ਗ੍ਰੰ: ਪੰਨਾ ੯੪੫)

**ਚੁਪ ਤਬ ਤੇ ਹ੍ਵੈ ਰਹੇ ਖੁਦਾਈ॥ ਕਾਹੂ ਸਾਥ ਨ ਰਾਰਿ ਬਢਾਈ॥**
**ਸੋਈ ਕਰੈ ਜੁ ਹਿੰਦੂ ਕਹੈਂ॥ ਤੁਹਮਤਿ ਦੈ ਕਾਹੂੰ ਨਾ ਗਹੈਂ॥ ੧੫ ॥੧॥**

ਅਰਥ - ਤਦ ਮੁਲਾਣੇ ਚੁਪ ਰਹੇ, ਉਹਨਾਂ ਫਿਰ ਕਿਸੇ ਨਾਲ ਝਗੜਾ ਨਹੀਂ ਵਧਾਇਆ, ਉਹ ਉਹੀ ਕਰਨ ਲਗੇ ਜੋ ਹਿੰਦੂ ਕਹਿੰਦੇ ਸਨ, ਹੁਣ ਉਹ ਕਿਸੇ ਤੇ ਵੀ ਦੋਸ਼ ਨਹੀਂ ਲਾਉਂਦੇ ਸਨ॥ ੧੫॥ ੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨਿਨਾਨਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ॥ ੯੯॥ ੧੮੪੧॥ ਅਫਜੂੰ॥

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਨੜਿਨਵੀਂ ਕਥਾ ਸਮਾਪਤ॥ ੯੯॥ ੧੮੪੧॥

****************************************************************

# ਚਲਿੱਤਰ ਸੌਵਾਂ

## ਕਥਾ ਚਲਾਕ ਇਸਤਰੀ

ਰੋਪਰ ਰਾਵ ਰੁਪੇਸ਼੍ਰਰ ਭਾਰੋ।। ਰਘੁਕੁਲ ਬੀਚ ਅਧਿਕ ਉਜਿਯਾਰੋ।।
ਚਿੱਤ੍ਰ ਕੁਅਰਿ ਰਾਨੀ ਇਕ ਤਾਕੇ।। ਰੂਪਵਤੀ ਕੋਉ ਤੁੱਲਿ ਨ ਵਾਕੇ।। ੧।।

ਅਰਥ – ਰੋਪੜ ਨਾਂ ਦੇ ਸ਼ਹਿਰ ਵਿਚ ਰੁਪੇਸ਼ਵਰ ਨਾਂ ਦਾ ਵੱਡਾ ਰਾਜਾ ਸੀ, ਜਿਹੜਾ ਕਿ ਰਘੁਕੁਲ ਵਿਚ ਚਾਨਣ ਸੀ। ਉਹਦੀ ਰਾਣੀ ਚਿੱਤਰ ਕੁਮਾਰੀ ਸੀ, ਜੋ ਬਹੁਤ ਰੂਪਵਤੀ ਸੀ, ਉਹਦੇ ਵਰਗਾ ਹੋਰ ਕੋਈ ਨਹੀਂ ਸੀ।। ੧।।

ਦਾਨਵ ਏਕ ਲੰਕ ਤੇ ਆਯੋ।। ਤਾਕੋ ਰੂਪਿ ਹੇਰਿ ਉਰਝਾਯੋ।।
ਮਨ ਮੈ ਅਧਿਕ ਰੀਝਿ ਕਰਿ ਗਯੋ।। ਤਾਕੋ ਲਗਾ ਨ ਤਜਿ ਤਹਿ ਦਯੋ।। ੨।।

ਅਰਥ – ਲੰਕਾ ਤੋਂ ਇਕ ਰਾਕਸ਼ ਆਇਆ, ਉਹਦਾ ਰੂਪ ਵੇਖਕੇ ਉਹਦੇ ਵਿਚ ਫਸ ਗਿਆ, ਉਹ ਮਨ ਵਿਚ ਬੜਾ ਪ੍ਰਸੰਨ ਹੋਇਆ, ਉਹਨੂੰ ਲਗਾ ਕਿ ਉਹਦੇ ਉਹ ਇਸਤ੍ਰੀ ਤੋਂ ਬਿਨਾਂ ਪ੍ਰਾਣ ਚਲੇ ਜਾਣਗੇ, ਉਹ ਉਹਨੂੰ ਛੱਡ ਨਹੀਂ ਸਕਦਾ।। ੨।।

ਤਬ ਤਿਨ ਮੰਤ੍ਰੀ ਅਧਿਕ ਬੁਲਾਏ।। ਅਨਿਕ ਭਾਂਤਿ ਉਪਚਾਰ ਕਰਾਏ।।
ਤਹਾਂ ਏਕ ਮੁੱਲਾਂ ਚਲਿ ਆਯੋ।। ਆਨਿ ਆਪਨਾ ਓਜੁ ਜਨਾਯੋ।। ੩।।

ਅਰਥ – ਤਦ ਰਾਜੇ ਨੇ ਬਹੁਤ ਸਾਰੇ ਜਾਦੂ ਟੂਣਾ ਕਰਨ ਵਾਲੇ ਮਾਂਦਰੀ ਬੁਲਾਏ ਤੇ ਅਨੇਕ ਪ੍ਰਕਾਰ ਦੇ ਇਲਾਜ ਕਰਵਾਏ, ਉਥੇ ਚਲਕੇ ਇਕ ਮੁੱਲਾਂ ਆ ਗਿਆ, ਉਹਨੇ ਵੀ ਆਕੇ ਆਪਣਾ ਜ਼ੋਰ ਲਾਇਆ।। ੩।।

ਤਬ ਤਿਨ ਘਾਤ ਦਾਨਵਹਿ ਪਾਯੋ।। ਏਕ ਹਾਥ ਸੌ ਮਹਲ ਉਚਾਯੋ।।
ਦੁਤਿਯ ਹਾਥ ਤਾਕੌ ਗਹਿ ਲੀਨੋ।। ਤਵਨ ਛਾਤ ਭੀਤਰ ਧਰਿ ਦੀਨੋ।। ੪।।

ਅਰਥ – ਤਦ ਰਾਕਸ਼ ਨੂੰ ਇਕ ਮੌਕਾ ਮਿਲਿਆ ਅਤੇ ਉਹਨੇ ਇਕ ਹੱਥ ਨਾਲ ਮਹੱਲ ਨੂੰ ਚੁਕਿਆ ਅਤੇ ਦੂਜੇ ਨਾਲ ਉਹਨੂੰ ਫੜ ਕੇ ਛੱਤ ਦੇ ਅੰਦਰ ਧਰ ਦਿੱਤਾ।। ੪।।

ਦੋਹਰਾ।। ਧਰਯੋ ਥੰਮ ਊਪਰ ਤਿਸੈ ਇਕ ਕਰ ਛਾਤ ਉਠਾਇ।।
ਮਾਰਿ ਮੁਲਾਨਾ ਕੋ ਦਯੋ ਜਮ ਕੇ ਧਾਮ ਪਠਾਇ।। ੫।।

ਅਰਥ – ਉਹਨੇ ਇਕ ਹੱਥ ਛੱਤ ਨੂੰ ਉਚਾ ਚੁੱਕ ਕੇ ਉਹਨੂੰ ਥੰਮ੍ਹ ਉਤੇ ਰਖਿਆ ਅਤੇ ਇਸ ਤਰ੍ਹਾਂ ਮੁਲਾਂ ਨੂੰ ਮਾਰ ਕੇ ਜਮ ਲੋਕ ਪਹੁੰਚਾ ਦਿੱਤਾ।। ੫।।

***************************************************************

ਚੌਪਈ।।ਤਿਹ ਇਕ ਔਰ ਮੁਲਾਨੋ ਆਯੋ।। ਸੋਊ ਪਕਰਿ ਟਾਂਗ ਪਟਕਾਯੋ।।
ਤੀਜੌ ਔਰ ਆਇ ਤਹ ਗਯੋ।। ਸੋਊ ਡਾਰਿ ਨਦੀ ਮੈ ਦਯੋ।। ੬।।

ਅਰਥ - ਤਦ ਉਥੇ ਇਕ ਹੋਰ ਮੁੱਲਾਂ ਆਇਆ, ਉਹਨੂੰ ਵੀ ਲੱਤਾਂ ਤੋਂ ਫੜਕੇ ਪਟਕਾ ਮਾਰਿਆ, ਤੀਜਾ ਇਕ ਹੋਰ ਮੁੱਲਾਂ ਉਥੇ ਆਇਆ, ਉਹਨੂੰ ਵੀ ਉਹਨੇ ਨਦੀ ਵਿਚ ਸੁੱਟ ਦਿੱਤਾ।। ੬।।

ਤਬ ਇਕ ਤ੍ਰਿਯਾ ਤਹਾਂ ਚਲਿ ਆਈ।। ਭਾਂਤਿ ਭਾਂਤਿ ਤਿਹ ਕਰੀ ਬਡਾਈ।।
ਲਿਹਜ ਪਿਹਜ ਬਹੁ ਤਾਂਹਿ ਖਵਾਯੋ।। ਮਦਰੋ ਪਜਾਇ ਤਾਂਹਿ ਰਿਝਵਾਯੋ।। ੭।।

ਅਰਥ - ਤਦ ਇਕ ਇਸਤ੍ਰੀ ਉਥੇ ਚਲਕੇ ਆਈ, ਉਹਨੇ ਉਹਦੀ ਬਹੁਤ ਪ੍ਰਸੰਸਾ ਕੀਤੀ, ਉਹਨੇ ਅਨੇਕ ਪ੍ਰਕਾਰ ਦੇ ਭੋਜਨ ਤੇ ਸ਼ਰਾਬ ਪਿਆਕੇ ਉਸ ਰਾਕਸ਼ ਨੂੰ ਪ੍ਰਸੰਨ ਕੀਤਾ।। ੭।।

ਤਾਕੇ ਨਿੱਤਿ ਬੁਹਾਰੀ ਦੇਵੈ।। ਤਾਕੋ ਚਿਤ ਚੁਰਾਇਕੈ ਲੇਵੈ।।
ਇਕ ਦਿਨ ਹੋਇ ਬਿਮਨ ਸੀ ਰਹੀ।। ਤਬ ਐਸੇ ਦਾਨੋ ਤਿਨ ਕਹੀ।। ੮।।

ਪਦ ਅਰਥ - ਬੁਹਾਰੀ=ਝਾੜੂ। ਬਿਮਨ ਸੀ=ਅਫਸੋਸ ਵਿਚ।।

ਅਰਥ - ਉਥੇ ਉਹ ਰੋਜ਼ ਝਾੜੂ ਦੇਂਦੀ ਸੀ ਅਤੇ ਉਹਦਾ ਮਨ ਪ੍ਰਸੰਨ ਕੰਮ ਕਰਦੀ ਸੀ, ਇਕ ਦਿਨ ਉਹ ਅਫਸੋਸ ਵਿਚ ਬੈਠੀ ਸੀ ਤਾਂ ਰਾਕਸ਼ ਨੇ ਉਹਨੂੰ ਆਖਿਆ।। ੮।।

ਖਾਤ ਪੀਤ ਹਮਰੋ ਤੂੰ ਨਾਹੀਂ।। ਸੇਵਾ ਕਰਤ ਰਹਤ ਗ੍ਰਿਹਿ ਮਾਹੀਂ।।
ਅਧਿਕ ਰੀਝਿ ਨਿਸਚਰਹਿ ਉਚਾਰੋ।। ਦੇਊਂ ਵਹੈ ਜੋ ਹ੍ਰਿਦੈ ਬਿਚਾਰੋ।। ੯।।

ਅਰਥ - ਤੂੰ ਸਾਡਾ ਕੁਝ ਵੀ ਖਾਂਦੀ ਪੀਂਦੀ ਨਹੀਂ ਤੇ ਸਾਡੇ ਘਰ ਦੀ ਰੋਜ਼ ਸੇਵਾ ਕਰਦੀ ਰਹਿੰਦੀ ਹੈਂ। ਰਾਕਸ਼ ਨੇ ਪ੍ਰਸੰਨ ਹੋ ਕੇ ਆਖਿਆ, ਜੋ ਮੰਗੇਂਗੀ ਅਤੇ ਮਨ ਵਿਚ ਸੋਚੇਂਗੀ, ਉਹੀ ਦੇਵਾਂਗਾ।।੯।।

ਜਬ ਦੋ ਤੀਨਿ ਬਾਰ ਤਿਨ ਕਹਿਯੋ।। ਤਾ ਪੈ ਅਧਿਕ ਰੀਝਿ ਕੈ ਰਹਿਯੋ।।
ਕਹਜੋ ਅਸੁਰ ਲਾਗਯੋ ਇਕ ਤ੍ਰਿਯਾ ਕੋ।। ਸਕੈ ਦੂਰਿ ਕਰ ਤੂੰ ਨਹਿ ਤਾਕੋ।। ੧੦।।

ਅਰਥ - ਦੋ ਤਿੰਨ ਵਾਰੀ ਪ੍ਰਸੰਨ ਹੋਕੇ ਰਾਕਸ਼ ਨੇ ਆਖਿਆ ਤਾਂ ਇਸਤ੍ਰੀ ਨੇ ਕਿਹਾ ਕਿ ਤੁਸੀਂ ਮੇਰਾ ਦੁਖ ਦੂਰ ਨਹੀਂ ਕਰ ਸਕਦੇ।। ੧੦।।

ਤਬ ਤਿਨ ਜੰਤ੍ਰ ਤੁਰਤੁ ਲਿਖਿ ਲੀਨੋ।। ਲੈ ਤਾਕੋ ਕਰ ਭੀਤਰ ਦੀਨੋ।।
ਜਾਕੋ ਤੂੰ ਇਕ ਬਾਰ ਦਿਖੈ ਹੈ।। ਜਰਿ ਬਰਿ ਢੇਰ ਭਸਮਿ ਸੋ ਹ੍ਵੈ ਹੈ ।। ੧੧।।

ਅਰਥ - ਤਦ ਛੇਤੀ ਨਾਲ ਉਹਨੇ ਇਕ ਮੰਤਰ ਲਿਖ ਕੇ ਉਹਦੇ ਹੱਥ ਵਿਚ ਫੜਾਇਆ ਅਤੇ ਆਖਿਆ ਕਿ ਤੂੰ ਜਿਸਨੂੰ ਵੀ ਇਕ ਵਾਰ ਦਿਖਾਏਂਗੀ, ਉਹ ਭਸਮ ਹੋ ਜਾਵੇਗਾ।। ੧੧।।

ਤਾਕੈ ਕਰ ਤੇ ਜੰਤ੍ਰ ਲਿਖਾਯੋ।। ਲੈ ਕਰ ਮੈ ਤਹਿ ਕੋ ਦਿਖਰਾਯੋ।।
ਜਬ ਸੁ ਜੰਤ੍ਰ ਦਾਨੋ ਲਖਿ ਲਯੋ।। ਜੋ ਜਰਿ ਢੇਰ ਭਸਮ ਹ੍ਵੈ ਗਯੋ।। ੧੨।।

ਅਰਥ - ਉਹਨੇ ਉਹਦੇ ਤੋਂ ਮੰਤਰ ਲਿਖਵਾਇਆ ਅਤੇ ਹੱਥ ਵਿਚ ਲੈਕੇ ਉਸੇ ਨੂੰ ਵਿਖਾ ਦਿੱਤਾ, ਜਦੋਂ ਦੈਂਤ ਨੇ ਮੰਤਰ ਦੇਖ ਲਿਆ ਤਾਂ ਉਹ ਉਥੇ ਹੀ ਸੜ ਕੇ ਭਸਮ ਹੋ ਗਿਆ।। ੧੨।।

ਦੋਹਰਾ।। ਦੇਵਰਾਜ ਜਿਹ ਦੈਤ ਕੌ ਜੀਤ ਸਕਤ ਨਹਿ ਜਾਇ।।
ਸੋ ਅਬਲਾ ਇਹ ਛਲ ਭਏਂ ਜਮ ਪੁਰ ਦਯੋ ਪਠਾਇ।। ੧੩।। ੧।।

ਅਰਥ - ਵੱਡੇ ਵਡੇ ਰਾਜੇ ਵੀ ਜਿਸ ਰਾਕਸ਼ ਨੂੰ ਨਹੀਂ ਜਿੱਤ ਸਕਦੇ ਸਨ, ਉਸ ਰਾਕਸ਼ ਨੂੰ ਚਲਿੱਤਰ ਖੇਡਕੇ ਇਕ ਇਸਤਰੀ ਨੇ ਜਮਲੋਕ ਭੇਜ ਦਿੱਤਾ।। ੧੩।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌਵੋਂ ਚਰਿਤ੍ਰ ਸਮਾਪਤਮ ਸਤੁ ਸੁਭਮ ਸਤੁ।। ੯੯।। ੧੮੫੪।। ਅਫਜੂੰ।।

ਚਲਿੱਤਰ ਪ੍ਰਸੰਗ, ਤਿਰੀਆ ਚਲਿੱਤਰ ਮੰਤਰੀ ਰਾਜਾ ਵਾਰਤਾਲਾਪ, ਸੌਵੀਂ ਕਥਾ ਸਮਾਪਤ।। ੧੦੦।। ੧੮੫੪।। ਚਲਦਾ।।

## ਜਿਲਦ ਛੇਵੀਂ ਸਮਾਪਤ

*****

***

*

